# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

ਜਿਲਦ ਚੌਥੀ

ਕਵੀ ਚੂੜਾਮਣੀ ਭਾਈ ਸੰਤੋਖ ਸਿੰਘ

ਭਾਸ਼ਾ ਵਿਭਾਗ, ਪੰਜਾਬ

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

*ਜਿਲਦ ਚੌਥੀ*

ਕਵੀ ਚੂੜਾਮਣੀ ਭਾਈ ਸੰਤੋਖ ਸਿੰਘ

**ਭਾਸ਼ਾ ਵਿਭਾਗ, ਪੰਜਾਬ**

**SRI GUR PARTAP SURAJ GRANTH VOL. IV (in Punjabi)**

**Kavi Churamani Bhai Santokh Singh**
**Editor : Bhai Vir Singh**

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਜਿਲਦ ਚੌਥੀ

**ਕਵੀ ਚੂੜਾਮਣੀ ਭਾਈ ਸੰਤੋਖ ਸਿੰਘ**
**ਸੰਪਾਦਕ : ਭਾਈ ਵੀਰ ਸਿੰਘ**



ਪਹਿਲਾ ਐਡੀਸ਼ਨ : 1990
ਦੂਜਾ ਐਡੀਸ਼ਨ : 2011
ਕਾਪੀਆਂ : 1000
ਕੀਮਤ : 225.00
1120. ਹ. ਪ੍ਰ. 1573

ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ
ਛਾਪਕ : ਚੰਡੀਗੜ੍ਹ ਪਬਲੀਸ਼ਿੰਗ ਹਾਊਸ, ਚੰਡੀਗੜ੍ਹ
ਰਾਹੀਂ : ਕੰਟਰੋਲਰ, ਛਪਾਈ ਤੇ ਸਟੇਸ਼ਨਰੀ ਵਿਭਾਗ, ਪੰਜਾਬ, ਚੰਡੀਗੜ੍ਹ

# ਸ੍ਰੀ ਗੁਰ ਨਾਨਕ ਪ੍ਰਕਾਸ਼

ਉਤਰਾਰਧ ( ਸਮੱਗ੍ਰ )

## ਸੂਚੀ ਪੱਤ੍ਰ

੧ ੴ ਸਤਿਗੁਰ ਪ੍ਰਸਾਦਿ ॥

# ਸ਼੍ਰੀ ਗੁਰ ਨਾਨਕ ਪ੍ਰਕਾਸ਼



## ਅਥ ਉਤਰਾਰ੍ਧ ਲਿਖ੍ਯਤੇ।

{ ਅਥ=ਦੇਖੋ ਪੂਰਬਾਰਧ, ਪਹਿਲੇ ਅਧ੍ਯਾਯ ਦੇ ਆਦਿ ਵਿਖੇ।
ਉਤਰਾਰ੍ਧ*=ਉਤਰ+ਅਰਧ=ਉਤਰ=ਮਗਰਲਾ, ਅਖੀਰਲਾ। ਅਰਧ=ਅੱਧ
[ਸੰਸ:, ਉਤ੍ਤਰਾਰ੍ਧ]। ਲਿਖ੍ਯਤੇ=ਲਿਖਦੇ ਹਾਂ। }

**ਅਰਥ**—ਹੁਣ (ਸ਼੍ਰੀ ਗੁਰੂ ਨਾਨਕ ਪ੍ਰਕਾਸ਼ ਨਾਮੇ ਗ੍ਰੰਥ ਦਾ) ਅਖੀਰਲਾ ਅੱਧਾ ਹਿੱਸਾ (ਜੋ ਬਾਕੀ ਹੈ) ਲਿਖਦੇ ਹਾਂ।

### ੧. [ਗੁਰਬਾਣੀ ਤੇ ਸ਼੍ਰੀ ਗੁਰ ਨਾਨਕ ਦੇਵ ਜੀ ਦਾ ਮੰਗਲ। ...ਵ ਤੋਂ ਵਿਦਾ, ਸ਼ੀਲਾਗਿਰ ਤੇ ਗਿਰ ਧਿਆਨ]

ਦੋਹਰਾ ॥ **ਸ਼੍ਰੀ ਗੁਰ ਬਚਨ ਸੁ ਚੂਰਨੰ ਖਾਇ ਕਮਾਏ ਜਾਂਹਿ।**
**ਉਦਰ ਰੋਗ ਹਉਮੈਂ ਹਰਜੋ ਨਮਸਕਾਰ ਮਮ ਤਾਂਹਿ ॥੧॥**

{ ਸ਼੍ਰੀ ਗੁਰ ਬਚਨ=ਗੁਰੂ ਜੀ ਦੇ ਉਚਾਰੇ ਵਾਕ੍ਯ, ਗੁਰਬਾਣੀ।
ਸੁ=ਚੰਗਾ, ਸਿੱਧ। ਸੁ ਚੂਰਨੰ=ਉਹ ਚੂਰਨ ਜੋ ਨਿਹਚੇ ਰੋਗ ਦੂਰ ਕਰੇ।
ਉਦਰ ਰੋਗ=ਪੇਟ ਦਾ ਰੋਗ। }

**ਅਰਥ**—ਸ਼੍ਰੀ ਗੁਰੂ ਜੀ ਦੀ ਬਾਣੀ ਸਿੱਧ ਚੂਰਨ (ਦੇ ਸਮਾਨ) ਹੈ, ਜਿਸ ਨੂੰ ਖਾਣ (ਰੂਪੀ) ਕਮਾਈ (ਕਰਨ ਨਾਲ) ਹਉਮੈਂ (ਰੂਪੀ) ਉਦਰ ਰੋਗ ਹਰਿਆ ਜਾਂਦਾ ਹੈ, ਐਸੀ (ਗੁਰਬਾਣੀ ਨੂੰ) ਮੇਰੀ ਨਮਸਕਾਰ ਹੈ।

**ਭਾਵ**—ਜੇ ਕਦੇ 'ਜਾਹਿ' ਪਦ ਨੂੰ 'ਹਰਜੋ' ਨਾਲ ਜੋੜਕੇ 'ਹਰਜੋ ਜਾਹਿ' ਪੜ੍ਹਿਆ ਜਾਵੇ ਤਾਂ ਉੱਪਰਲਾ ਅਰਥ ਠੀਕ ਢੁਕਦਾ ਹੈ ਤੇ ਅੱਗੇ ਸ਼੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤ ਚਲਣੀ ਹੈ, ਸੋ ਪਹਿਲਾਂ ਗੁਰਬਾਣੀ ਜੋ ਅਕਾਲ ਪੁਰਖ ਦੀ ਹੋਣ ਕਰਕੇ ਅਕਾਸ਼ ਬਾਣੀ ਦਾ ਦਰਜਾ ਰਖਦੀ ਹੈ, ਉਸ ਦਾ ਮੰਗਲ ਫਬਦਾ ਬੀ ਸੁਹਣਾ ਹੈ ਤੇ ਜਾਪਦਾ ਹੈ ਕਿ ਕਵੀ ਜੀ ਦੇ ਸਿੱਖ ਮਨ ਨੇ ਏਥੇ ਗੁਰਬਾਣੀ ਦੀ ਅਰਾਧਨਾ ਇੰਵ ਕੀਤੀ ਹੈ ਕਿ ਮਾਨੋਂ 'ਸਿੱਖੀ ਦੀ ਸ਼ਾਰਦਾ' ਬਾਣੀ ਨੂੰ ਮੰਨ ਕੇ ਉਸ ਦਾ ਮੰਗਲ ਰੂਪ ਆਵਾਹਨ ਕੀਤਾ ਨੇ, ਤੇ ਓਸ ਨੂੰ ਸਾਰੇ ਮੰਗਲਾਂ ਤੋਂ ਏਥੇ ਪਹਿਲਾ ਥਾਂ ਦਿੱਤਾ ਨੇ।

---

*ਦੇਖੋ ਪੂਰਬਾਰਧ ਪੰਨਾ ੧੨੯ ਸਤਰ ੧੭ ਤੋਂ ਅੱਗੇ।

ਜੇ ਕਦੇ 'ਜਾਹਿ' ਪਦ ਨੂੰ ਸਰਬ ਨਾਮ ਮੰਨੀਏ ਤੇ ਅਰਥ ਕਰੀਏ ਤਾਂ ਅਰਥ ਐਉਂ ਢੁਕੇਗਾ ਕਿ 'ਜਿਸ ਨੇ ਸ਼੍ਰੀ ਗੁਰੂ ਬਾਣੀ (ਰੂਪ) ਸਿੱਧ ਚੂਰਨ ਨੂੰ ਖਾਣ ਦੀ ਕਮਾਈ ਕੀਤੀ ਹੈ (ਤੇ ਐਉਂ ਆਪਣਾ) ਹਉਮੈ (ਰੂਪੀ) ਰੋਗ ਦੂਰ ਕਰ ਲਿਆ ਹੈ ਉਸ ਨੂੰ ਮੇਰੀ ਨਮਸਕਾਰ ਹੈ' ਤਾਂ ਭਾਵ ਇਹ ਨਿਕਲੇਗਾ ਕਿ ਆਪ ਆਪਣੇ ਵਿੱਦ੍ਯਾ ਦਾਤਾ ਦਾ ਮੰਗਲ ਕਰ ਰਹੇ ਹਨ, ਜਿਸ ਨੂੰ ਅਧ੍ਯਾਯ ੩੪ ਦੇ ਮੰਗਲ ਵਿਚ ਆਪ ਅੱਗੇ ਜਾਕੇ ਗੁਰਮੁਖ ਪਦ ਨਾਲ ਯਾਦ ਕਰਦੇ ਹਨ।

ਇਸ ਦੋਹਰੇ ਦਾ ਭਾਵ ਐਉਂ ਭੀ ਦੱਸਦੇ ਹਨ ਕਿ:—ਐਸੇ ਸਤਿਗੁਰੂ ਜੀ ਨੂੰ ਮੈਂ ਨਮਸ਼ਕਾਰ ਕਰਦਾ ਹਾਂ ਜਿਨ੍ਹਾਂ ਦੇ ਬਚਨ ਹਉਮੈਂ ਰੋਗ ਨੂੰ ਕੱਟਦੇ ਹਨ। ਇਹ ਅਰਥ ਕਰਨ ਵਿਚ 'ਜਾਹਿ' ਪਦ ਦਾ ਅਰਥ 'ਜਿਨ੍ਹਾਂ ਦੇ' ਲੱਗੇਗਾ।

ਸੈਯਾ॥ ਸੇਤੁ ਰਚ੍ਯੋ ਜਗ ਸਾਗਰ ਕੋ ਸਭਿ ਖੰਡ ਪਖੰਡਨ ਸ਼ੋਰ ਸ਼ਰਾਬਾ।
ਕੀਰਤਿ ਗਾਇ ਸੁਨੈ ਪ੍ਰਭੁ ਕੀ ਤਨ ਹੰ ਤਜਿਯੇ ਲਖਿ ਰੰਗ ਸ਼ਹਾਬਾ।
ਰੰਕ ਧਨੀ ਦੁਖਿ ਪਾਰ ਪਰੈ ਅਵਲੋਕਤਿ ਹੈ ਨਿਜ ਰੂਪ ਅਜਾਬਾ।
ਦੇਵਨ ਦੇਵ ਸਦਾ ਪਦ ਸੇਵਹੁ ਜ਼ਾਹਰ ਪੀਰ ਗੁਰੂ ਜਗ ਬਾਬਾ* ॥ ੨ ॥

ਸੇਤੁ=ਪੁਲ [ਸੰਸ:, ਸੇਤੁ:]। ਸ਼ਰਾਬਾ=ਰੌਲਾ, ਘਮਸਾਨ ਚੋਦੇਂ, ਜੋ ਪਖੰਡੀਆਂ ਨੇ ਪਾ ਰੱਖੀ ਸੀ। ਕੀਰਤਿ=ਕੀਰਤੀ ਯਸ਼, ਵਾਹਿਗੁਰੂ ਦਾ ਗੁਣਾਨੁਵਾਦ, ਸਿਫਤ ਸਲਾਹ, ਕੀਰਤਨ, ਵਾਹਿਗੁਰੂ ਦਾ ਜਸ ਗਾਉਣਾ। ਰਾਗ ਵਿਚ ਸਿਫਤ ਸਲਾਹ ਦਾ ਗਾਉਣਾ ਯਾ ਸੁਣਨਾ।
ਤਨ ਹੰ=ਤਨ ਦੀ ਅਹੰਗਤਾ, ਤਨ ਨੂੰ ਆਪਣੇ ਆਪ ਨਾਲ ਅਭੇਦ ਸਮਝਣ ਦੀ ਹਉਮੈ। 'ਤਨ ਮੈਂ ਹਾਂ' ਰੂਪੀ ਅਵਿੱਦ੍ਯਾ।
ਸ਼ਹਾਬਾ=ਕਸੁੰਭਾ, ਕੱਚਾ ਸੂਹਾ ਰੰਗ [ਫਾਰਸੀ, ਸ਼ਹਾਬ=ਲਾਲ ਰੰਗ। ਸ਼ਿਹਾਬ=ਅਸਮਾਨ ਵਿਚੋਂ ਆਤਸ਼ਬਾਜ਼ੀ ਵਾਂਙੂ ਛੁਟਦਾ ਹੋਇਆ ਸਤਾਰਾ। ਉਲਕਾਪਾਤ]।
ਅਵਲੋਕਤ=ਦੇਖਦੇ ਹਨ। ਅਜਾਬਾ=ਅਸਚਰਜ, ਵਿਸਮਾਦ। [ਅਰਬੀ, ਅਜੀਬ ਯਾ ਅਜੂਬਹ ਤੋਂ ਅਜਾਬਾ]।
ਦੇਵਨ ਦੇਵ=ਦੇਵਾਂ ਦੇ ਦੇਵ। ਪ੍ਰਕਾਸ਼ ਸਰੂਪਾਂ ਦੇ ਪ੍ਰਕਾਸ਼ ਸਰੂਪ। ਗੁਪਤ ਸੰਸਾਰ ਦੀ ਮਹਾਨ ਵ੍ਯਕਤੀਆਂ ਤੋਂ ਭੀ ਉੱਚੀ ਵ੍ਯਕਤੀ।
ਪੀਰ=ਵੱਡੇ, ਮੁਰਾਦ ਹੈ ਕਲਾਧਾਰੀ ਤੋਂ।
ਬਾਬਾ=ਸਤਿਕਾਰ ਯੋਗ, ਮੁਰਾਦ ਹੈ ਸ਼੍ਰੀ ਗੁਰੂ ਨਾਨਕ ਦੇਵ ਜੀ ਤੋਂ। [ਤੁਰਕੀ, ਬਾਬਾ=ਪਿਤਾ]।

*ਕਵਿ ਜੀ ਨੇ ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਚੌਵੀਵੀਂ ਵਾਰ ਵਿਖੇ ਤੀਜੀ ਚੌਥੀ ਪੌੜੀ ਦੀ ਅੰਤਲੀ ਤੁਕ 'ਜ਼ਾਹਰ ਪੀਰ ਜਗਤ ਗੁਰ ਬਾਬਾ' ਦੀ ਸਮੱਸ੍ਯਾ ਤੇ ਇਹ ਮੰਗਲ ਕੀਤਾ ਹੈ।

**ਅਰਥ**—ਦੇਵਾਂ ਦੇ ਦੇਵ, ਜਗਤ ਦੇ ਗੁਰੂ, ਜ਼ਾਹਰਾ ਕਲਾਧਾਰੀ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਣਾਂ ਨੂੰ ਸਦਾ ਸੇਵੋ, (ਜਿਨ੍ਹਾਂ ਨੇ) ਜਗਤ (ਦੇ ਦੁਖ ਰੂਪੀ) ਸਮੁੰਦਰ (ਤੋਂ ਪਾਰ ਕਰਨ ਲਈ ਪ੍ਰਭੂ ਦੀ ਕੀਰਤੀ ਰੂਪ) ਪੁਲ ਰਚ ਦਿੱਤਾ ਹੈ, ਸਾਰੇ ਪਖੰਡਾਂ ਦਾ ਸ਼ੋਰ ਸ਼ਰਾਬਾ ਮੇਟਕੇ। (ਸੋ ਹੁਣ ਅਸੀਂ) ਵਾਹਿਗੁਰੂ ਦੀ ਕੀਰਤੀ ਸੁਣ ਕੇ (ਅਥਵਾ) ਗਾਉਂਕੇ, ਤਨ ਦੀ ਹਉਂ ਨੂੰ ਕਸੁੰਭੇ ਦਾ ਰੰਗ ਸਮਝਕੇ ਤਿਆਗ ਦੇਈਏ (ਕਿਉਂਕਿ ਓਹ ਕੀਰਤਨ ਐਸਾ ਨਿਸ਼ਚੇ ਪਾਰ ਕਰਨੇ ਵਾਲਾ ਪੁਲ ਹੈ ਕਿ ਜਿਸ ਦ੍ਵਾਰਾ) ਗਰੀਬ ਅਮੀਰ (ਸੱਭੇ) ਦੁਖ (ਸਾਗਰ) ਤੋਂ ਪਾਰ ਹੋਕੇ ਆਪਣੇ ਵਿਸਮਾਦ ਸਰੂਪ ਨੂੰ ਵੇਖ ਲੈਂਦੇ ਹਨ।

**ਮਤਿ ਮੰਦਿ ਭਏ ਕਲਿਮੈਂ ਨਰ ਰੰਕ ਦਯੋ ਹਰਨਾਮ ਤਿਨੈ ਮਨ ਮਾਨਕ।**
**ਤਨ ਮਾਨ ਤਜੇ ਸਿਮਰੇ ਜਿ ਸਦਾ ਪ੍ਰਗਟੇ ਘਟ ਅੰਤਰ ਗਯਾਨ ਅਚਾਨਕ।**
**ਲਖਿ ਕੂਰ ਪਦਾਰਥ ਕੇ ਤਜਿ ਸ੍ਵਾਰਥ ਭੇ ਪਰਮਾਰਥ ਮੈਂ ਦੁਖ ਹਾਨਕ।**
**ਗੁਨ ਬ੍ਰਿੰਦ ਗਹੀਰ ਸਰੀਰ ਧਰਯੋ ਬਰਜਾਹਰ ਪੀਰ ਗੁਰੂ ਜਗ ਨਾਨਕ॥੩॥**

[ਮਨ ਮਾਨਕ=ਮਨ ਦਾ ਮਾਨਿਕ, ਹੀਰੇ ਲਾਲ ਪੰਨੇ ਆਦਿ ਤਾਂ ਜਗਤ ਵਿਚ ਮਾਨਿਕ ਹਨ, ਅੱਖਾਂ ਨੂੰ ਪਿਆਰੇ ਲਗਦੇ ਹਨ, ਪਰ ਹਰਨਾਮ 'ਮਨ ਦਾ ਮਾਨਕ' ਹੈ ਜੋ ਹ੍ਰਿਦਯ ਵਿਚ ਜਾ ਕੇ ਉਸ ਨੂੰ ਅਮੋਲਕ ਕਰ ਦੇਂਦਾ ਹੈ। (ਅ) ਮਨ ਵਿਚ ਮਾਨਿਕ ਦਿੱਤਾ— ਐਉਂ ਭੀ ਲਾਉਂਦੇ ਹਨ। (ੲ) ਮਨਿ ਮਾਨਿਕ=ਮਾਨਿਕ ਮਣੀ ਵਾਂਙ।

ਤਨ ਮਾਨ=ਤਨ ਦਾ ਮਾਨ। ਆਪਣੇ ਸਰੀਰ ਦੇ ਸੁੰਦਰ, ਬਲਵਾਨ ਹੋਣ ਦਾ ਮਾਣ। (ਅ) ਮਨ ਨੂੰ ਆਤਮਾਂ ਦੇ ਤੁੱਲ ਮਾਪ ਲੈਣ ਦਾ ਅੰਧੇਰਾ ਯਾ ਅਵਿੱਦਯਾ। ਕੂਰ=ਕੂੜੇ, ਝੂਠੇ। ਬ੍ਰਿੰਦ=ਸਮੂਹ।

ਗਹੀਰ=ਜੋ ਗਹਿਰਾ ਹੋਵੇ, ਸਮੁੰਦਰ।

ਪੀਰ=ਵੇਖੋ ਪਿਛਲੇ ਸ੍ਵਯੇ ਦੇ ਪਦਾਂ ਦੇ ਅਰਥਾਂ ਵਿੱਚ।]

**ਅਰਥ**—(ਉਸ ਸ੍ਰੀ ਗੁਰੂ ਨਾਨਕ ਨੇ) ਕਲਜੁਗ ਵਿਚ ਜੋ ਲੋਕ ਖੋਟੀ ਬੁੱਧੀ ਵਾਲੇ ਹੋਕੇ (ਸ਼ੁਭ ਗੁਣਾਂ ਵਿਚ) ਕੰਗਾਲ ਹੋਏ ਸਨ (ਤਿਨ੍ਹਾਂ ਨੂੰ) ਹਰੀ ਦਾ ਨਾਮ ਮਨ ਦਾ ਮਾਣਕ ਦਾਨ ਕੀਤਾ, ਜਿਨ੍ਹਾਂ ਨੇ (ਇਹ ਪ੍ਰਾਪਤ ਕਰਕੇ) ਸਦਾ ਸਿਮਰਿਆ (ਉਨ੍ਹਾਂ ਨੇ) ਸਰੀਰ ਦੇ ਮਾਨ ਨੂੰ ਦੂਰ ਕਰ ਲਿਆ, (ਉਨ੍ਹਾਂ ਦੇ) ਹਿਰਦੇ ਵਿਚ ਅਚਾਨਕ ਗਿਆਨ ਪ੍ਰਗਟ ਹੋ ਗਿਆ। ਪਦਾਰਥਾਂ ਨੂੰ ਝੂਠਾ ਲਖਕੇ (ਉਨ੍ਹਾਂ ਨੇ) ਸਵਾਰਥ ਛੱਡ ਦਿਤੇ (ਤੇ ਐਉਂ) ਪਰਮਾਰਥ ਵਿਚ ਦੁਖ ਦੂਰ ਕਰਨ ਵਾਲੇ ਹੋ ਗਏ। ਜ਼ਾਹਰਾ ਕਲਾਧਾਰੀ ਜਗਤ ਦੇ ਗੁਰੂ (ਸ੍ਰੀ ਗੁਰੂ) ਨਾਨਕ ਨੇ (ਐਸਾ) ਸ਼੍ਰੇਸ਼ਟ ਤੇ ਸਾਰੇ ਗੁਣਾਂ ਦਾ ਸਮੁੰਦਰ ਸਰੀਰ ਧਾਰਨ ਕੀਤਾ।

ਸ਼੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸ਼੍ਰੀ ਕਰਤਾਰ ਪੁਰਖ ਦੁਖ ਗੰਜਨ[1] । ਭਗਤਨਿ ਕੇਰ ਸਦਾ ਮਨ ਰੰਜਨ[2] । ਤਿਨ ਤੇ ਬਿਦਾ ਹੋਇ ਹਟਿ* ਆਏ। ਜਗਤ ਗੁਰੂ ਸਿੱਖਨ ਸੁਖਦਾਏ ॥ ੪ ॥ ਸ਼੍ਰੀ ਅੰਗਦ ਸੁਨੀਏ ਇਤਿਹਾਸਾ। ਹਮਰੇ ਢਿਗ ਆਏ ਸੁਖਰਾਸਾ[3] । ਧ੍ਰੂਵ ਮੰਡਲ ਜੋ ਹੁਤੋ ਸੁਹਾਵਾ। ਤਹਿੰ ਤੇ ਹਮ ਕੋ ਸੰਗ ਰਲਾਵਾ ॥ ੫ ॥ ਧ੍ਰੂ ਅਵਲੋਕੇ ਆਵਤਿ ਜਬਹੀ । ਨਮੋ ਪਰਸਪਰ ਕਿਯ ਮਿਲਿ ਤਬਹੀ । ਬੂਝਨ ਲਗਯੋ ਪਤੇ ਪੁਨ ਸੋਊ । 'ਜਹਾਂ ਨ ਪਹੁੰਚਿ ਸਕਯੋ ਕਬ[4] ਕੋਊ ॥੬ ॥ ਸੱਚ ਖੰਡ ਕੀ ਦੇਹੁ ਨਿਸ਼ਾਨੀ। ਕੈਸਾ ਦੇਖਯੋ ਪ੍ਰਭੂ ਨਿਰਬਾਨੀ[5] ?। ਕੌਨੈ ਰੂਪ ਰੰਗ ਹੈ ਤਿਨਕੋ ?। ਦਰਸ਼ਨ ਜਾਇ ਕੀਨ ਤੁਮ ਜਿਨਕੋ ॥ ੭ ॥ ਆਗੇ ਭਈ ਨ ਕਬਹੀ ਐਸੇ। ਦੇਹਿ ਸਮੇਤ ਗਏ† ਢਿਗ ਜੈਸੇ' । [6]"ਉੱਤਮ ਭਗਤ ਧ੍ਰੂਵ ਤੁਮ ਸੁਨੀਏ। ਰੂਪ

[1]ਦੁਖ ਨਾਸ਼ ਕਰਨ ਵਾਲੇ । [2]ਮਨ ਪ੍ਰਸੰਨ ਕਰਨ ਵਾਲੇ । [3]ਸੁਖਾਂ ਦੀ ਰਾਸ ਭਾਵ ਸਤਿਗੁਰੂ ਜੀ । [4]ਕਦੇ ਬੀ। [5]ਜੋ ਕਦੇ ਕਲੇਸ਼ ਕਰਮ ਜਨਮ ਵਿਚ ਨਾ ਆਯਾ ਹੋਵੇ, ਸ਼ੁੱਧ । [6]ਗੁਰੂ ਜੀ ਬੋਲੇ।

*ਪਾਃ—'ਕਰ', 'ਤਬ'।

†ਧ੍ਰੂਵ ਜੀ ਬੜੇ ਉੱਚੇ ਦਰਜੇ ਦੇ ਭਗਤ ਹੋਏ ਹਨ, ਉਨ੍ਹਾਂ ਦੀ ਬਾਬਤ ਮੰਨਿਆ ਹੈ ਕਿ ਉਹ ਅਟੱਲ ਪਦਵੀ ਪਾ ਆਪਣੇ ਲੋਕ ਵਿਚ ਗੱਜਦੇ ਹਨ । ਸਚਖੰਡ,ਜੋ ਬ੍ਰਹਮੰਡ ਦਾ ਕੇਂਦ੍ਰ ਹੈ ਜੋ ਸਭ ਤੋਂ ਉੱਚਾ ਨਿਰੋਲ ਪਦ ਹੈ 'ਓਥੇ ਪਹੁੰਚ ਗੁਰੂ ਨਾਨਕ ਜੀ ਦੀ ਹੋਈ' ਧ੍ਰੂ ਨੇ ਆਪ ਮੰਨੀ ਹੈ। ਸਚਖੰਡ 'ਅਦੇਸ਼' ਟਿਕਾਣਾ ਹੈ ਅਰ ਅਦੇਸ਼ ਹੋਣ ਕਰਕੇ ਹੀ ਉਹ ਸਰਬੱਦੇਸ਼ੀ ਬੀ ਹੈ। 'ਅਗੇ ਓਥੇ ਕੋਈ ਨਹੀਂ ਅਪੜਿਆ' ਧ੍ਰੂ ਜੀ ਕਹਿੰਦੇ ਹਨ ਕਿਉਂਕਿ ਸਾਰੇ ਅਗਲੇ ਕੇਵਲ ਭਗਤ ਹੋਏ ਹਨ, ਗੁਰੂ ਜੀ 'ਗੁਰ ਨਾਨਕ ਦੇਵੋ ਗੋਵਿੰਦ ਰੂਪ' ਹਨ। ਉਸੇ ਸਿਰਜਣਹਾਰ ਦਾ 'ਸਿਖਾਵਨ ਹਾਰ ਸਰੂਪ', ਭਾਵ ਗੁਰੂ ਸ਼ਕਤੀ, ਗੁਰ ਨਾਨਕ ਬਣਕੇ ਆਈ ਸੀ, ਸੋ ਸਚਖੰਡ ਉਹਨਾਂ ਦਾ ਸ੍ਵਦੇਸ਼ ਸੀ, ਸ੍ਵਦੇਸ਼ ਦੀ ਗੰਮਤਾ ਉਨ੍ਹਾਂ ਵਿਚ ਸੁਤੇ ਬਾਤ ਸੀ, ਹੋਰ ਮਹਾਂ ਪੁਰਖ ਮਾਤ ਲੋਕਾਂ ਵਿਚੋਂ ਤ੍ਰੱਕੀ ਕਰ ਕਰ ਕੇ ਕਰਮ ਖੰਡ ਅੱਪੜਦੇ ਹਨ ਪਰ ਗੁਰੂ ਜੀ, ਸਚਖੰਡ ਉਹਨਾਂ ਦਾ ਸ੍ਵਦੇਸ਼ ਹੋਣ ਕਰਕੇ, ਸਚਖੰਡ ਅੱਪੜੇ। ਇਹ ਬੀ ਇਕ ਤਰ੍ਹਾਂ ਦਾ ਉਸ ਵੇਲੇ ਦਾ ਕਥਨ ਹੈ ਕਿਉਂਕਿ ਓਹ ਸਦਾ ਸਚਖੰਡ ਨਿਵਾਸੀ ਸੇ।

'ਸਚਖੰਡ ਵਿਚ ਦੇਹ ਸਮੇਤ ਅੱਪੜਨ' ਦੀ ਗਲ ਨੂੰ ਸਮਝਣਾ ਕਠਨ ਹੈ, ਪਰ ਕੁਛ ਭਾਵ ਇਉਂ ਸਾਡੀ ਮੋਟੀ ਬੁੱਧਿ ਗੋਚਰਾ ਹੋ ਸਕਦਾ ਹੈ। ਸਚਖੰਡ ਦੇਸ਼ਕਾਲ ਤੋਂ ਪਰੇ ਹੈ, ਪਰ ਸਰਬ ਦੇਸ਼ਾਂ ਦੇ ਅੰਤਰ ਭੂਤ ਹੈ, ਜਿਸ ਦਾ ਸ੍ਵਦੇਸ਼ ਸਚਖੰਡ ਹੈ, ਤੇ ਫੇਰ ਓਹ ਸਾਰੇ ਬ੍ਯਾਪਕ ਹੈ, ਉਸ ਵਿਚ ਗੁਰੂ ਨਾਨਕ ਦੇਵ ਜੀ ਦੀ ਗੰਮਤਾ ਸੁਤੇ ਸਿੱਧ ਬਾਤ ਹੈ, ਅਦੇਸ਼ ਵਿਚ ਅਦੇਸ਼ ਹੋਕੇ ਜਾਣਾ ਯਾ ਸਰਬ ਦੇਸ਼ੀ ਵਿਚ ਦੇਹ ਸਮੇਤ ਸਦਾ ਰਹਿਣਾ ਯਾ ਚਲੇ ਜਾਣਾ ਕੁਛ ਅਚਰਜ ਬਾਤ ਨਹੀਂ ਹੈ, ਕਠਿਨਤਾ ਹੈ ਤਾਂ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠਾਂ]

ਰੰਗ ਤਿਨਕੋ ਨਹਿਂ ਗੁਨੀਏ[1]* ॥੮॥ ਭਗਤਨਿ ਧਯਾਨ ਹੇਤ ਬਿਨ ਜੌਨਾ[2]† ਸੋਹਤਿ ਸ਼ਯਾਮ ਸਰੂਪ ਸਲੋਨਾ[3]। ਸਸਿ[4] ਸਵਿਤਾ[5] ਕੋਟਿਕ[6] ਉਜਿਆਰਾ[7]। ਬ੍ਰਹਮਾਦਿਕ ਜਿਹ ਪਾਇਂ ਨ ਪਾਰਾ॥ ੯॥। ਕੋਟਿ ਕਾਮ ਕੀ[8] ਸੁੰਦਰਤਾਈ। ਇਕ ਨਖ ਕੀ ਨ ਕਰੇ ਸਮਤਾਈ[9]। ਕੋ ਉਪਮਾ ਮੈਂ ਦੇਵੋਂ ਤਿਨ ਕੀ। ਸਰਬਰ ਕੋਇ ਨ ਦੇਖੋਂ ਜਿਨਕੀ ॥ ੧੦ ॥ ਅਨਿਕ ਬ੍ਰਹਮੰਡ ਦੇਹਿ ਮਹਿਂ ਬਨੇ। ਜਿਉਂ ਤਰੁਵਰ[10] ਬਹੁ ਫਲ ਕੇ ਸਨੇ। ਕਹਿਨ ਸੁਨਨਿ ਤੇ ਜਾਨਿ ਅਨੰਤਾ[11]। ਨਿਖਲ[12] ਭਵਨ[13] ਕੋ ਰਾਜਤਿ ਕੰਤਾ[14] ॥ ੧੧ ॥ ਸਭਿਨਿ ਬਿਖੈ ਜਿਹ ਜੋਤਿ ਸਮਾਨੀ[15]। ਸਦਾ ਅਲੇਪ ਸਰਬ ਕੋ ਦਾਨੀ'। ਸੁਨਿ ਕੀਨੋ ਧ੍ਰੂਵ ਹਰਖ ਅਪਾਰਾ। 'ਨਿਰੰਕਾਰ ਕੇ ਤੁਮ ਆਕਾਰਾ[16] ॥ ੧੨ ॥ ਨਿਸ਼ਚਾ ਮੋਹਿ ਅਧਿਕ ਅਤਿ ਗਾਢੋ। ਧੰਨ ਭਾਗ ਦੇਖਯੋ ਢਿਗ ਠਾਂਢੋ[17]। ਕਲਿ[18] ਮਹਿਂ ਨਾਮ ਕਰਹਿਂ ਉਪਦੇਸ਼ਾ। ਪਾਵਤਿ ਨਰ ਜੋ ਅਧਿਕ ਕਲੇਸ਼ਾ ॥ ੧੩ ॥ ਸਹਿ ਨ ਸਕੇ ਤਿਨ ਕੋ ਦੁਖ ਭਾਰੀ। ਧਰਯੋ ਰੂਪ ਤੁਮ ਪਰਉਪਕਾਰੀ। ਦੀਨ ਬੰਧੁ ਹੋ ਦੀਨ ਦਯਾਲਾ। ਦੀਨਾ ਨਾਥਹਿ ਨਾਮ ਬਿਸਾਲਾ' ॥ ੧੪ ॥ ਉਸਤਤਿ ਕੇ ਬਚਿ ਇਉਂ ਕਹਿ ਸੁਨਿ ਕੈ। ਬੈਸੇ ਕਿਤਿਕ ਕਾਲ ਜਨ ਗੁਨਿਕੈ[19]। ਬੋਲੇ ਬਹੁਰ 'ਸੁਨੋ ਧ੍ਰੂਵ ਪਯਾਰੇ !। ਅਬ ਚਲਿਨੇ ਕੀ ਚਾਹਿ ਹਮਾਰੇ ॥ ੧੫ ॥ ਕਰਨੇ ਕਾਜ ਜਾਇ ਤਲ ਛੋਨੀ[20]। ਆਇਸੁ ਦਿਹੁ ਤਵ ਕੀਰਤਿ ਨੋਨੀ[21]'। ਧ੍ਰੂਵ ਸੁਨਿਕੈ ਇਵ ਬਚਨ ਉਚਾਰਾ। 'ਆਇਸੁ ਸਦਾ ਤੁਮਹਿਂ ਕਰਤਾਰਾ' ॥ ੧੬ ॥ ਬਿਚਰਉ ਜਹਿਂ

[1]ਜਾਣਿਆਂ ਜਾਂਦਾ। [2]ਜੋ ਜੂਨ ਵਿਚ ਆਏ ਤੋਂ ਬਿਨਾਂ ਯਾ ਕਿਸੇ ਕਲੇਸ਼ ਕਰਮ ਕਾਰਣ ਤੇ ਸਦਾ ਸੁਤੰਤਰ ਰਹਿਕੇ ਭਗਤਾਂ ਦੇ ਧਯਾਨ ਹਿਤ ਰੂਪ ਹੈ, ਉਹ.....। [3]ਸੁੰਦਰ। [4]ਚੰਦਰਮਾ। [5]ਸੂਰਜ। [6]ਕ੍ਰੋੜਾਂ ਹੀ। [7]ਪ੍ਰਕਾਸ਼। [8]ਕਾਮਦੇਵਾਂ ਦੀ। [9]ਬਰਾਬਰੀ। [10]ਬ੍ਰਿੱਛ। [11]ਬੇਅੰਤ। [12]ਸਾਰੇ। [13]ਲੋਕਾਂ। [14]ਸ੍ਵਾਮੀ। [15]ਸਮਾਈ ਹੋਈ ਹੈ [16]ਸ੍ਵਰੂਪ। [17]ਪਾਸ ਖੜਾ ਹੋਕੇ। [18]ਕਲਯੁਗ। [19](ਧ੍ਰੂ ਨੂੰ) ਦਾਸ ਜਾਣਕੇ। [20]ਹੇਠਾਂ ਧਰਤੀ ਤੇ।

*ਪਾ:—ਨਹਿ ਜਨੀਯੇ। †ਪਾ:—ਭਗਤਨ ਧਯਾਨ ਹੇਤ ਮਨ ਜੌਨਾ। ਅਰਥਾਤ —ਜੇਹੜੀ ਭਗਤਾਂ ਦੇ ਮਨ ਦੇ ਧਯਾਨ ਮਾਤ੍ਰ ਲਈ ਹੈ।

[ਪਿਛਲ ਪੰਨੇ ਦੀ ਬਾਕੀ ਟੂਕ]

ਐਸੀਆਂ ਸੂਖਮ ਬਾਤਾਂ ਨੂੰ ਸਥੂਲ ਲਫਜ਼ਾਂ ਤੇ ਦੇਸ਼ ਕਾਲ ਵਾਲੇ ਖਿਆਲਾਂ ਵਿਚ ਵਰਣਨ ਕਰਨਾ। ਕਵਿ ਜੀ ਆਪ ਉਚਾਰਦੇ ਹਨ:—ਓਰਕ ਕਹੂੰ ਨ ਪਾਯੋ ਕਾਹੂ। ਸਰਬ ਅਨੰਤ ਕਹੈਂ ਮਿਲਿ ਤਾਹੂ। (ਦੇਖੋ ਇਸੇ ਅਧਯਾਯ ਦਾ ਅੰਕ ੨੩)।

ਇੱਛਾ ਉਰ ਤੇਰੇ। ਕਲਮਲ ਨਾਸਹਿਂ ਦਰਸ਼ਨ ਹੇਰੇ'। ਕਰੀ ਪਰਸਪਰ ਤਬਹੀ ਬੰਦਨ। ਤਹਿਂ ਤੇ ਗਮਨੇ ਦੋਖ ਨਿਕੰਦਨ ॥ ੧੭ ॥ ਕਿਤਿਕ ਦੂਰ ਤਬਹੀ ਚਲਿ ਆਏ। ਮਰਦਾਨੇ ਤਬ ਬੈਨ ਅਲਾਏ। 'ਜੇਤੇ ਨਭਚਰ[1] ਹੈਂ ਨਭਿ ਮਾਂਹੀ। ਧ੍ਰੂਵ ਮੰਡਲ ਸਭਿ ਤੇ ਉਰਧਾਹੀ[2]॥੧੮॥ ਭੂਤਲ[3] ਤੇ ਊਰਧ[4] ਹੈ ਜੇਤੋ। ਮੁਝੇ ਬਤਾਵੋ ਸ੍ਰੀ ਪ੍ਰਭੁ ਤੇਤੋ। ਹਮ ਸੇ ਅਲਪਨ[5] ਕੋ ਇਹ ਥਾਨਾਂ। ਤੁਮ ਬਿਨ ਕੌਨ ਦਿਖਾਇ, ਮਹਾਨਾਂ[6]' ॥੧੯॥ ਸ੍ਰੀ ਗੁਰ ਕਹੈਂ 'ਸੁਨੋ ਮਰਦਾਨੇ। ਧ੍ਰੂਵ ਮੰਡਲ ਜੇਤੋਕ ਪ੍ਰਮਾਨੈਂ। ਉਣਤਾਲੀ ਲਖ ਜੋਜਨ ਊਚਾ*। ਇਸਕੀ ਸਰਬਰ[7] ਕੋ ਨ ਪਹੂਚਾ' ॥ ੨੦ ॥ 'ਪ੍ਰਭੁ ਜੀ ਮੁਝ ਇਕ ਅਵਰ ਬਤਾਵਊ। ਲਖਿ ਅਜਾਨ ਨਹਿਂ ਮਨ ਖੁਨਸਾਵਊ। ਧ੍ਰੂਵ ਮੰਡਲ ਤੇ ਗਏ ਅਗਾਰੀ[8]। ਕੇਤੀ ਦੂਰ ? ਕਹਉ ਸੁਖਕਾਰੀ !' ॥ ੨੧ ॥ 'ਅੱਪ੍ਰਮਾਨ[9] ਸੋ ਸੁਨਿ ਮਰਦਾਨੇ। ਤਿਹ ਕੀ ਗਿਨਤੀ ਹ੍ਵੈ ਨ ਬਖਾਨੇ। ਨਾਮ ਅਨੰਤ ਅਲੇਖ ਅਪਾਰਾ[10]। ਬ੍ਰਹਮਾਦਿਕ ਇਉਂ ਕਰਤਿ ਉਚਾਰਾ ॥ ੨੨ ॥ ਦਯਾ ਧਾਰਿ ਦਿਖਰਾਵਹਿ[11] ਜੇਤੋ[12]। ਕਰਜੋ ਜੰਤੁ[13] ਦੇਖਤਿ ਹੈ ਤੇਤੋ। ਓਰਕ ਕਹੂੰ ਨ ਪਾਯੋ ਕਾਂਹੂ। ਸਰਬ ਅਨੰਤ[14] ਕਹੈਂ ਮਿਲਿ ਤਾਂਹੂ' ॥੨੩॥ 'ਧੰਨ ! ਧੰਨ !' ਭਾਖੇ ਮਰਦਾਨਾ। 'ਕਹਉ ਸੱਤਿ ਤੁਮ ਮਯਾ ਨਿਧਾਨਾ !। ਨਿਰੰਕਾਰ ਤੁਮ ਮਹਿਂ ਨਹਿਂ ਭੇਦਾ। ਕਾਰਨ ਕਰਨ[15] ਅਕਾਲ ਅਛੇਦਾ ॥ ੨੪ ॥ ਅਬ ਭੂਤਲ ਕੋ ਆਪ ਪਧਾਰੇ। ਕੌਨ ਦੇਸ਼ ਆਇ ਪੰਥ ਅਗਾਰੇ ?। ਕਿਤਿਕ ਦੇਰ ਮਹਿਂ ਚਲਹੁ ਗੁਸਾਈਂ ?'। ਸੁਨਿ ਕਰਿ ਸ੍ਰੀ ਗੁਰ ਗਿਰਾ ਅਲਾਈ ॥ ੨੫॥ ਦੋਹਰਾ ॥ 'ਸੂਰਤ ਬੰਦਰ ਆਵਈ ਨਟਕਾ ਚਪਟਾ ਫੇਰ। ਮਛਲੀ ਬੰਦਰ ਜਾਇ ਪੁਨਿ ਸ਼ੀਘਰ ਕਰੈਂ ਨ ਦੇਰ†' ॥ ੨੬ ॥ ਚੌਪਈ ॥ ਇਸ ਪ੍ਰਕਾਰ ਕੇ

---

[1]ਅਕਾਸ਼ ਤੇ ਵਿਚਰਨ ਵਾਲੇ। [2]ਉੱਚਾ ਹੈ। [3]ਪ੍ਰਿਥਵੀ। [4]ਉਚਾ। [5]ਸਾਡੇ ਵਰਗੇ ਤੁੱਛਾਂ। [6]ਹੇ ਸ੍ਰੇਸ਼ਟ ਜੀਓ ! [7]ਬਰਾਬਰ। [8]ਅੱਗੇ। [9]ਬੇਅੰਦਾਜ਼ਾ। [10]ਪਾਰਾਵਾਰ ਰਹਿਤ। [11]ਦਿਖਾਂਵਦਾ ਹੈ। [12]ਜਿਤਨਾ। [13]ਕੀਤਾ ਹੋਯਾ ਜੀਵ। [14]ਬਿਅੰਤ ਹੀ। [15]ਸਬੱਬਾਂ ਦੇ ਕਰਨ ਵਾਲੇ। *ਏਹ ਹਿਸਾਬ ਵੀ ਹਿੰਦਾਲੀਆਂ ਦੀ ਵਿਗਾੜੀ ਹੋਈ ਜਨਮਸਾਖੀ ਤੋਂ ਹੀ ਲਿਖੇ ਜਾਪਦੇ ਹਨ। 'ਧ੍ਰੂ' ਨਾਮੇ ਸਿਤਾਰਾ ਇਸ ਤੋਂ ਬਹੁਤ ਹੀ ਵਧੀਕ ਦੂਰੀ ਤੇ ਹੈ।

†ਏਹ ਜੋ ਟਿਕਾਣੇ ਦੱਸ ਰਹੇ ਹਨ ਏਥੇ ਅਜੇ ਅੱਪੜੇ ਨਹੀਂ। ਇਥੇ ਗ਼ਾਲਬਨ ਏਹ ਦੱਸਿਆ ਹੈ ਕਿ ਚੀਨ ਦਾ ਸੈਲ ਕਰਕੇ ਕਿਸੇ ਜਹਾਜ਼ ਦੇ ਰਸਤੇ ਹਿੰਦੁਸਤਾਨ ਅੱਪੜਨ ਦਾ ਇਸ ਵੇਲੇ ਖਿਆਲ ਹੈ। ਮਛਲੀ ਪਟਮ ਮਦਰਾਸ ਅਹਾਤੇ ਦਾ ਇਕ

[ਬਾਕੀ ਟੂਕ ਵੇਖੋ ਅਗਲੇ ਪੰਨੇ ਦੇ ਹੇਠ]

ਬਚਨ ਬਿਲਾਸਾ। ਕਰਤਿ ਚਲਤਿ ਸਿੱਖਨ ਸੁਖ ਰਾਸਾ। ਸੀਲਾਗਿਰ[1] ਪਰ ਜਬ ਚਲਿ ਆਇ। ਮਰਦਾਨੇ ਤਬ ਬੈਨ ਅਲਾਇ॥੨੭॥ 'ਇਸ ਪਰ-ਬਤ ਸੁੰਦਰ ਕੇ ਮਾਂਹੀ।ਰਹਤਿ ਸੰਤ ਕੈਧੌਂ ਕੋ ਨਾਂਹੀ?। ਪਸੁ ਪੰਖੀ ਕੋ ਨਜ਼ਰ ਨ ਆਵੈ। ਸੁਨੋ[2] ਸਭਿ ਇਸਥਾਨ ਦਿਖਾਵੈ' ॥੨੮॥ ਸ਼੍ਰੀ ਗੁਰ ਕਹੈਂ 'ਛੁਧਾ ਤੁਹਿ ਲਾਗੀ। ਕਿਉਂ ਕਰਿ ਬੂਝਤਿ ਹੈ ਬਡਿਭਾਗੀ? ਇਸ ਗਿਰਪਰ ਨਰ ਰਹਿਤਿ ਨ ਕੋਊ। ਅਗਲੋ ਥਲ ਅਵਲੋਕਤਿ ਜੋਊ ॥ ੨੯ ॥ ਤਿਹ ਪਰ ਰਹਿਤ ਰਿਖੀਸੁਰ ਭੂਰੈ[3]। ਤਰੁਵਰ[4] ਬਹੁ ਲਾਗੇ ਫਲ ਰੂਰੈ। ਜੇਕਰਿ ਤਵ ਮਨ ਮੈਂ ਹ੍ਵੈ ਚਾਹੀ। ਚਲਿ ਕਰਿ ਤਹਿਂ ਫਲ ਲੀਜੈ ਖਾਹੀ'॥੩੦॥'ਸ੍ਰੀ ਪ੍ਰਭੁ! ਸੁਨੀਏ ਛੁਧਾ ਨ ਕੋਈ। ਜਬਕੋ ਬਰ ਦੇਕਰਿ ਤੁਮ ਖੋਈ। ਰਹੌਂ ਅਨੰਦ ਸਦਾ ਉਰ ਮਾਂਹੀ।ਖਾਵਨ ਚਾਹਿ ਹੋਤਿ ਕਬਿ ਨਾਂਹੀ'॥੩੧॥ਕਹਿਤਿ ਸੁਨਤਿ ਤਿਹ ਗਿਰ ਪਰ ਆਇ। ਜਹਾਂ ਬਿਟਪ[5] ਫਲ ਸਹਿਤ ਸੁਹਾਇ। ਅਨਿਕ ਰੰਗ ਕੇ ਸੁਮਨ[6] ਸੁਹਾਵਨ। ਜਿਨ ਪਰ ਭੌਰੇ ਕਰਹਿਂ ਭ੍ਰਮਾਵਨ[7] ॥ ੩੨ ॥ ਲਤਾ[8] ਬਹੁਤ ਜਿਨ ਸੋਂ ਉਰਝਾਨੀ। ਸੁੰਦਰ ਅਤਿ ਛਾਇਆ ਸੁਖਦਾਨੀ। ਅਨਿਕ ਬਿਧਿਨਿ ਲਾਗੇ ਫਲ ਸਰਸੈਂ[9]। ਸ਼ਾਖਾ[10] ਭਾਰ ਭੂਮਿ ਸੌਂ ਪਰਸੈਂ[11] ॥ ੩੩॥ ਮਨਹੁ ਅਥਿਤ[12]ਜੋ ਆਵਤਿ ਪਾਸਾ।ਦੇਨੇ ਹੇਤ ਝੁਕੇ ਫਲ ਰਾਸਾ[13]। ਬਿਨ ਹੀ ਸ਼੍ਰਮ[14] ਲੇਂ ਤੋਰ ਸੁਖਾਰੇ। ਖਾਵਹਿਂ ਸਾਦੁ[15] ਛੁਧਾ ਨਿਰਵਾਰੇ॥ ੩੪ ॥ ਦੋਹਰਾ॥ ਉਪਕਾਰੀ ਜੋ ਪੁਰਖ ਹੈਂ,ਸਿੱਖ੍ਯਾ ਤਿਹ ਜਨੁ ਦੇਤਿ।–ਕਰਿ ਉਪਕਾਰ ਸੁ ਨਿਵ ਚਲੋ ਦੀਨ ਦੁਨੀ ਸੁਖ ਹੇਤ–॥੩੫॥ ਚੌਪਈ॥ ਸੀਤਲ ਬਿਮਲੈ[16] ਨੌਰਾ[17]* ਨੀਰੈ[18]। ਮਾਰਗਸ਼੍ਰਮ ਕੀ[19] ਖੋਵਤਿ ਪੀਰੈ। ਸਘਨ[20] ਸੁਹਾਵਨ ਛਾਯਾ ਜਹਿੰਵਾ। ਬੈਸੇ ਸ਼੍ਰੀ ਨਾਨਕ ਪਿਖਿ ਤਹਿੰਵਾ॥ ੩੬ ॥ ਬਰ

[1]ਨਾਮ ਹੈ ਪਹਾੜ ਦਾ। [2]ਸੁਣਿਵਾ। [3]ਬਹੁਤੇ। [4]ਬ੍ਰਿੱਛਾਂ ਨੂੰ। [5]ਬ੍ਰਿੱਛ। [6]ਫੁੱਲ। [7]ਉਡਣਾ। [8]ਵੇਲਾਂ। [9]ਰਸਾਂ ਵਾਲੇ। [10]ਟਾਹਣੀਆਂ। [11]ਛੋਂਹਦੀਆਂ ਹਨ। [12]ਲੋੜਵੰਦ। [13]ਸਾਰੇ। [14]ਬਿਨਾ ਖੇਚਲ ਦੇ। [15]ਸਵਾਦ ਨਾਲ। [16]ਉੱਜਲ। [17]ਪਰਵਾਹ ਦਾ। [18]ਪਾਣੀ। [19]ਰਾਹ ਦੀ ਥਕਾਣ ਦੀ। [20]ਸੰਘਣੀ। *ਪਾ:–ਪੀਵੈ।

[ਪਿਛਲੇ ਪੰਨੇ ਦੀ ਬਾਕੀ ਟੂਕ]

ਬੰਦਰ ਹੈ ਜੋ ਗੋਦਾਵਰੀ ਸੰਗਮਾਂ ਤੋਂ ਹੇਠਾਂ ਵਾਰ ਹੈ ਤੇ ਸੂਰਤ ਬੰਬਈ ਅਹਾਤੇ ਵਿਚ ਹੈ। ਜੇ ਤਾਂ ਪੂਰਬੀ ਕਿਨਾਰੇ ਉਤਰਨ ਦਾ ਖਿਆਲ ਹੈ ਤਾਂ ਮਛਲੀ ਪਟਮ ਪਹਿਲੇ ਠੀਕ ਹੈ ਤੇ ਜੇ ਪੱਛੋਂ ਜਾ ਉੱਤਰਨ ਦਾ ਖਿਆਲ ਹੈ ਤਾਂ ਸੂਰਤ ਪਹਿਲੇ। ਗੁਰੂ ਜੀ ਅਜੇ ਪਹਾੜਾਂ ਦੇ ਸ਼ੈਲੇ ਕਰ ਰਹੇ ਹਨ, ਸੋ ਅਜੇ ਤਾਂ ਇਹ ਕੇਵਲ ਵਚਨ ਬਿਲਾਸ ਤੇ ਹਾਸ ਹੋ ਰਹੇ ਹਨ।

ਫਰ[੧] ਮਧੁਰ ਤੋਰਿ ਮਰਦਾਨੇ। ਗੁਰ ਅੱਗ੍ਰਜ ਰਾਖੇ ਤਬਿ ਆਨੇ। ਸੁੰਦਰ ਸਰਸ[੨] ਦੇਖਿ ਮਨ ਭਾਏ। ਸ਼੍ਰੀ ਗੁਰ ਕਰ ਮੈਂ ਅਰਧ ਉਠਾਏ॥ ੩੭॥ ਸੋ ਮੋਕੋ ਦੀਨੇ ਤਿਹ ਕਾਲਾ। ਰਾਖੇ ਅਰਧੇ ਆਪ ਕ੍ਰਿਪਾਲਾ। ਮਰਦਾਨਾ ਤੋਰੈ ਸੋ ਖਾਵਤਿ। ਸਾਦ ਸੁਧਾ ਸਮ, ਅਧਿਕ ਅਘਾਵਤਿ[੩] ॥ ੩੮ ॥ ਦੋਹਰਾ ॥ ਛੋਰਿ ਸਕੈ ਨਹਿੰ ਖਾਇ ਬਹੁ ਗਰ ਲੌ ਉਦਰੈ ਪੂਰ[੪]। ਤੋਰਿ[੫] ਚੀਰ[੬] ਮਹਿਂ[੭] ਪਾਇ ਕਛੁ ਬਾਂਧੇ[੮] ਸ੍ਵਾਦੈ[੯] ਭੂਰ[੧੦] ॥ ੩੯ ॥ ਚੌਪਈ ॥ ਬੈਸ੍ਯੋ ਗੁਰ ਸਮੀਪ ਸੋ ਆਨਾ[੧੧]। ਬਿਗਸਤਿ ਬੋਲੇ ਮਯਾਨਿਧਾਨਾ।'ਜੇ ਨ ਅਘਾਯੋ ਔਰਹਿ ਲੀਜੈ। ਮਨ ਭਾਵਨ ਸੇ ਖਾਵਨ ਕੀਜੈ' ॥ ੪੦ ॥ 'ਸ਼੍ਰੀ ਪ੍ਰਭੁ! ਮੈਂ ਬਹੁ ਰਹ੍ਯੋ ਅਘਾਈ[੧੨]। ਖਾਵਨ ਤ੍ਰਿਸ਼ਨਾ ਸਕਲ ਮਿਟਾਈ। ਜੌ ਅਬ ਰਾਵਰ ਕੀ ਰੁਚਿ ਦੇਵਨ। ਇਕ ਦੁਇ ਦਿਹੁ ਖਾਵਉਂ ਕਰ ਲੇਵਨ[੧੩]' ॥ ੪੧॥ ਨਿਜ ਕਰ ਸੋਂ ਗੁਰ ਫਰ[੧੪] ਜੁਗ ਦੀਨੇ। ਲੇ ਕਰਿ ਤਬ ਹੀ ਖਾਵਨ ਕੀਨੇ। ਖਾਨੇ ਕੀ ਰੁਚਿ ਉਦਰ ਅਘਾਯੋ। ਤਿਹ ਛਿਨ ਬਹੁਰੋ ਬੈਨ ਅਲਾਯੋ॥ ੪੨ ॥ ਦੋਹਰਾ ॥ 'ਸਾਦ ਸੁਧਾ ਸਮ ਫਲ ਮਧੁਰ ਇਹਾਂ ਕੌਨ ਇਨ ਖਾਇ।ਕਿਧੌਂ ਬਾਦ ਏ ਜਾਵਈ ਮਾਨਵ ਕੋ ਨ ਦਿਸਾਇ' ॥ ੪੩ ॥ ਚੌਪਈ ॥ ਗੁਰ ਕਹਿਂ 'ਜੇ ਨਹਿਂ ਖਾਵਨਵਾਰੋ[੧੫]। ਕਿਉਂ ਉਪਜਤਿ ਇਹ ਰਿਦੇ ਬਿਚਾਰੋ। ਨਿਰੰਕਾਰ ਕੇ ਸੰਤ ਜਿ ਈਠੇ[੧੬]। ਤਿਨਕੇ ਹੇਤ ਕਰੇ ਫਲ ਮੀਠੇ॥ ੪੪ ॥ ਰੁਚਿ ਸੋਂ ਖਾਇਂ ਲਗਾਇਂ ਸਮਾਧਾ। ਕਰਤਿ ਭਜਨ ਜਿਨ ਮੋਹ ਨ ਬਾਧਾ'। 'ਕਿਤਕ ਕਾਲ ਪ੍ਰਭੁ ਇਹਠਾਂ ਰਹੀਏ। ਮਿਲੇ ਸੰਤ ਬਚ ਸੁਨੀਏ ਕਹੀਏ' ॥ ੪੫॥ ਬਿਗਸਤਿ ਬੋਲੇ ਕਰੁਨਾ ਡੀਠਾ[੧੭]। 'ਤੋ ਕੋ ਲਗਯੋ ਸ੍ਵਾਦ ਫਲ ਮੀਠਾ। ਕਰਿ ਅਹਾਰ ਕੋ ਲਾਲਚ ਮਨ ਮੈਂ। ਰਾਖ੍ਯੋ ਚਹਿਤ ਅਬੈ ਤੂੰ ਬਨ ਮੈਂ'॥ ੪੬॥ ਇਸ ਪ੍ਰਕਾਰ ਕੋ ਹਾਸ ਬਿਲਾਸਾ। ਕਰਤਿ ਹੁਤੇ ਤਿਹ ਠਾਂ ਸੁਖ ਰਾਸਾ। ਤਿੰਹ ਛਿਨ ਏਕ ਰਿਖੀ ਚਲਿ ਆਯੋ। ਹਰਿ ਸਿਮਰਨ ਮਹਿਂ ਜੋ ਲਪਟਾਯੋ ॥ ੪੭ ॥ ਹਮਹਿਂ ਬਿਲੋਕਤਿ ਬੋਲ੍ਯੋ ਸੋਊ। 'ਇਹਾਂ ਨ ਪਹੁੰਚ੍ਯੋ ਕਬਿ ਅਸ ਕੋਊ। ਕੋ ਤੁਮ,

[੧]ਸ੍ਰੇਸ਼ਟ ਫਲ। [੨]ਸਮੇਤ ਰਸ ਦੇ। [੩]ਰੱਜ ਰੱਜ ਕੇ ਖਾਂਦਾ ਹੈ। [੪]ਗਲ ਤਕ ਪੇਟ ਨੂੰ ਭਰਕੇ। [੫]ਤੋੜਕੇ। [੬]ਬਸਤਰ। [੭]ਵਿਚ। [੮]ਬੰਨ੍ਹੇ। [੯]ਸਵਾਦ ਵਾਲੇ। [੧੦]ਬਹੁਤੇ। [੧੧]ਆ ਕਰਕੇ। [੧੨]ਤ੍ਰਿਪਤ ਹੋ ਗਿਆ ਹਾਂ। [੧੩]ਆਪਦੇ ਹੱਥੋਂ ਲੈਕੇ ਖਾਵਾਂ। [੧੪]ਫਲ। [੧੫]ਖਾਵਨ ਵਾਲਾ। [੧੬]ਪਿਆਰੇ। [੧੭]ਮਿਹਰ ਦੀ ਨਜ਼ਰ ਵਾਲੇ (ਅ) ਕ੍ਰਿਪਾ ਦ੍ਰਿਸ਼ਟੀ ਨਾਲ ਹੱਸਕੇ (ਬੋਲੇ)।

ਕੈਸੇ ਆਨਿ ਪਹੂੰਚੇ ? । ਬਿਖਮ[੧] ਥਾਨ ਭੂ ਤੇ[੨] ਗਿਰ ਊਚੇ ॥ ੪੮ ॥
ਅਵਲੋਕਤਿ[੩] ਅਚਰਜ ਉਰ ਆਯਹਿ । ਮੁਝੇ ਆਪਨੋ ਨਾਮ ਬਤਾਯਹਿ' ।
ਸੁਨਿ ਕਰਿ ਸ਼੍ਰੀ ਗੁਰ ਗਿਰਾ ਉਚਾਰੀ । 'ਨਾਮ ਮੋਰ ਨਾਨਕ ਨ੍ਰਿੰਕਾਰੀ ॥
੪੯॥ ਸੰਤ ਭਗਤ ਕੇ ਦਰਸ਼ਨ ਹੇਤੇ । ਬਿਚਰਤਿ ਸਰਬ ਥਾਨ ਸੁਖ ਲੇਤੇ'।
ਸੁਨਿ ਇਉਂ ਰਿਖਿ ਹਿਰਦੇ ਹਰਖਾਵਾ । ਹੇਤ ਬੂਝਨੇ ਬੈਨ ਅਲਾਵਾ ॥੫੦॥
ਸ਼੍ਰੀ ਨਾਨਕ ਜੇ ਹੈ ਤੁਮ ਨਾਮੂ । ਤੌ ਚਰਨਨ ਹੁਇ ਮੋਰ ਪ੍ਰਣਾਮੂ[੪]' । ਗੁਰ
ਬੂਝਯੋ 'ਤੂੰ ਕਿਉਂਕਰਿ ਜਾਨਹਿ? ਕਿਹ ਤੇ ਸੁਨਿ ਕੈ ਹਮੈਂ ਪਛਾਨਹਿ?' ॥੫੧॥
ਮੁਨਿਵਰ ਭਨੈ[੫] 'ਮੋਰ ਗੁਰ ਪੂਰਾ । ਤਿਹ ਇਕ ਸਮੈ ਕਹਯੋ ਬਚ ਰੂਰਾ ।
–ਕਲੀ ਕਾਲ ਮੈਂ ਹ੍ਵੈ ਅਵਤਾਰਾ । ਨਾਮ ਜਪਾਵਨ ਦੰਭ[੬] ਬਿਦਾਰਾ[੭] ॥੫੨॥
ਭਗਤਿ[੮] ਜਗਤ ਮਾਹਿਂ ਸੋ ਪ੍ਰਗਟਾਵੈ । ਜਹਿਂ ਤਹਿਂ ਉੱਤਮ ਧਰਮ ਚਲਾਵੈ–।
ਦਰਸ ਕਰਤਿ ਭੀ[੯] ਭਾਵਨ[੧੦] ਮੋਹੀ[੧੧] । ਸ਼੍ਰੀ ਨਾਨਕ ਜੀ ਹੋ ਤੁਮ ਓਹੀ' ॥੫੩॥
ਅਸ ਕਹਿ ਬੰਦਨ ਹੇਤ ਸਮੀਪਾ । ਗਯੋ ਜਹਾਂ ਬੇਦੀ ਕੁਲ ਦੀਪਾ । ਨਿਜ
ਕਰ ਪਰ ਲੈਕੇ ਤਿਹ ਸੀਸੰ । ਆਦਰ ਕਰਤਿ ਭਏ ਜਗਦੀਸ਼ੰ[੧੨] ॥ ੫੪ ॥
ਬੂਝਨ[੧੩] ਲਗੇ 'ਕੌਨ ਤੁਮ ਨਾਮੂ ? । ਗੁਰ ਕੋ ਨਾਮ ਭਨੋ ਅਭਿਰਾਮੂ' ।
'ਮੋਹਿ[੧੪] ਨਾਮ ਕਲਯਾਨ ਲਖੀਜੈ । ਸੀਲ ਸੈਨ ਗੁਰ ਨਾਮ ਜਨੀਜੈ ॥੫੫॥
ਤੁਮਰੇ ਦਰਸ ਮਿਲਯੋ ਦੁਖ ਹੰਤਾ[੧੫] । ਜਪ ਤਪ ਸਗਲੇ[੧੬] ਸਫਲ
ਭਵੰਤਾ[੧੭]*' । ਇਉਂ ਮਿਲਿ ਗਮਨਯੋ ਆਸ਼੍ਰਮ ਆਪਨ । ਜਹਿਂ ਬਹੁ ਤਪੀ
ਕਰਹਿਂ ਬਡ ਤਾਪਨ[੧੮] ॥੫੬॥ ਹਿਰਦੇ ਰਹਯੋ ਅਧਿਕ ਹਰਖਾਈ । ਸਭਿਹਿਨਿ
ਕੋ ਸੁਧ ਜਾਇ ਸੁਨਾਈ । 'ਸ਼੍ਰੀ ਨਾਨਕ, ਜਿਨ ਕੀ ਸ਼ੁਭ ਬਾਤਾ । ਕਰਤਿ ਹੁਤੋ
ਕਬਿ ਕਬਿ ਮਿਲ ਤਾਤਾ[੧੯] ॥ ੫੭ ॥ ਸੋ ਅਬਿ ਚਲਿ ਆਏ ਇਹ ਠਾਂਈ ।
ਬੈਸੇ[੨੦] ਬਨ[੨੧] ਕੇ ਬੀਚ ਸੁਹਾਈ । ਦ੍ਵੈ ਮਾਨਵ[੨੨] ਹੈਂ ਔਰ ਸੰਗਾਰੇ[੨੩] ।
ਚਲੀਏ ਦਰਸ਼ਨ ਲੇਹੁ ਨਿਹਾਰੇ' ॥੫੮॥ ਸੀਲਸੈਣ ਆਦਿਕ ਰਿਖਿ ਜੇਤੇ ।
ਸੁਨਿ ਸ਼ੀਘਰ ਗੱਛਤਿ ਭੇ ਤੇਤੇ[੨੪] । ਸਿਰ ਪਰ ਜਟਾ ਜੂਟ[੨੫] ਕੋ ਕੀਨੇ ।

---

[੧]ਔਖਾ । [੨]ਪ੍ਰਿਥਵੀ ਤੇ । [੩]ਦੇਖਦਿਆਂ । [੪]ਨਮਸਕਾਰ । [੫]ਰਿਖੀ ਨੇ ਕਿਹਾ । [੬]ਪਖੰਡ । [੭]ਦੂਰ ਕਰਨ ਲਈ । [੮]ਭਗਤੀ । [੯]ਹੋਈ । [੧੦]ਕਾਮਨਾ । [੧੧]ਮੇਰੀ । [੧੨]ਜਗਤ ਦੇ ਈਸ਼੍ਵਰ–ਗੁਰੂ ਜੀ । [੧੩]ਪੁੱਛਣ । [੧੪]ਮੇਰਾ । [੧੫]ਨਾਸ਼ ਹੋ ਗਏ । [੧੬]ਸਾਰੇ । [੧੭]ਸਫਲ ਹੋ ਗਏ । [੧੮]ਤਪੱਸਿਆ । [੧੯]ਪਿਆਰਾ, ਭਾਵ ਗੁਰੂ । [੨੦]ਬੈਠੇਹਨ। [੨੧]ਜੰਗਲ । [੨੨]ਦੋ ਪੁਰਸ਼ । [੨੩]ਨਾਲ । [੨੪]ਸਾਰੇ ਹੀ ਗਏ । [੨੫]ਜਟਾਂ ਦਾ ਜੂੜਾ । *ਪਾ:–ਜਪ ਤਪ ਸਗਲ ਸਫਲ ਭਗਵੰਤਾ ।

ਕੁਸ਼ ਕੀ[੧] ਕਟ[੨] ਮਹਿੰ[੩] ਪਾਇ ਕੁਪੀਨੇ[੪] ॥੫੯॥ ਬਲਕਲ[੫] ਕੇ ਬਸਤ੍ਰ ਤਨ ਧਾਰੇ। ਜੰਞੂ ਕੁਸ਼[੬] ਕੇ ਗ੍ਰੀਵ[੭] ਮਝਾਰੇ। ਕਰ ਪਗ ਕੇ[੮] ਨਖ[੯] ਬਧੇ[੧੦] ਬਿਸਾਲਾ[੧੧]। ਤਪ ਕੋ ਤੇਜ ਦਿਪੈ[੧੨] ਜਿਨ ਭਾਲਾ[੧੩] ॥ ੬੦ ॥ ਸ਼ਮਸ[੧੪] ਸ੍ਵੇਤ[੧੫] ਤਨ[੧੬] ਚਰਮ[੧੭] ਸੁਕਾਵਾ[੧੮]। ਸੁਰਗਾਦਿਕ ਸੁਖ ਤਨਕ ਨ ਭਾਵਾ। ਉੱਜਲ ਰਿਦੇ ਗਜਾਨ ਸੋਂ ਜਿਨਕੇ। ਕਲਮਲ[੧੯] ਨਾਸਹਿੰ[੨੦] ਦਰਸ਼ਨ ਤਿਨਕੇ ॥ ੬੧ ॥ ਦੋਹਰਾ ॥ ਚਲਿ ਸਮੀਪ ਆਇ ਜਬੈ ਉਠਤਿ ਭਏ ਗਤਿ-ਦਾਇ[੨੧]।ਸਭਿਹਿਨਿ ਕੋ ਬੰਦਨ ਕਰੀ ਜਿਉਂ ਰਘੁਬਰ[੨੨] ਰਿਖਿਰਾਇ॥੬੨॥ ਚੌਪਈ॥ਮਿਲੇ ਹਰਖ[੨੩] ਕਰਿ ਸਭਿ ਹੀਗੁਰ ਸੋਂ।ਦਰਸ ਬਿਲੋਕਹਿੰ[੨੪] ਹਿਤ[੨੫] ਕਰਿ ਉਰਸੋਂ। ਅਨਿਕ ਬਿਧਿਨਿ ਕੀ ਉਸਤਤਿ ਕੀਨੀ। ਚਰਨ ਕਵਲ ਰਤਿ ਮਹਿੰ[੨੬] ਮਤਿ ਭੀਨੀ[੨੭] ॥ ੬੩ ॥ 'ਨਿਰੰਕਾਰ ਤੁਮ ਬਨੇ ਆਕਾਰਾ[੨੮]। ਬਹੁ ਨਰ ਤਾਰਹੁਗੇ ਸੰਸਾਰਾ। ਇਹ ਸਥਾਨ ਨਿਜ ਸੇਵਕ ਜਾਨੇ। ਆਇ ਦਰਸ ਦਿਯ ਦਯਾ ਨਿਧਾਨੇ ! ॥ ੬੪ ॥ ਭਏ ਕ੍ਰਿਤਾਰਥ ਹਮ ਸਭਿ ਤਬ ਤੇ। ਦਰਸ ਬਿਲੋਕਯੋ ਤੁਮਰਾ ਜਬ ਤੇ। ਦੀਨਾ ਨਾਥ, ਦਯਾਲ, ਗੁਸਾਈਂ ! । ਭਗਤ ਵਛਲ ਤੁਮ ਬਿਰਦ ਸਦਾਈ ॥ ੬੫ ॥ ਦੋਹਰਾ ॥ ਜਪ ਤਪ ਸੰਜਮ ਅਧਿਕ ਜੋ ਕੀਨੇ ਹਮ ਹਿਤ ਲਾਇ। ਸਫਲ ਭਏ ਹੈਂ ਆਜ ਸੋ ਤੁਮਰਾ ਦਰਸ਼ਨ ਪਾਇ' ॥੬੬॥ ਚੌਪਈ॥ ਸ਼੍ਰੀ ਪ੍ਰਭੁ ਭਨੈਂ 'ਧੰਨ ਸਤਿਸੰਗਾ। ਜਿਸਮੈਂ ਚੜ੍ਹੈ ਨਾਮ ਕੋ ਰੰਗਾ। ਜਨਮ ਮਰਨ ਕੋ* ਦੁਖ ਅਧਿਕਾਏ। ਨਾਸਹਿ ਸਤਿਗੁਰ ਨਾਮ ਧਿਆਏ[੨੯] ॥੬੭॥ ਪਰਮੇਸ਼ੁਰ ਗੁਣ ਰਮਣ[੩੦] ਸਪ੍ਰੀਤਾ।ਧੰਨ ਸਿ ਨਰ ਉਰ ਧਾਰੈਂ ਨੀਤਾ'।ਇਸ ਬਿਧਿ ਕਹਿ ਸੁਨਿ ਤਿਨ ਸੋਂ ਬਾਨੀ। ਬਿਦਾ ਰਿਖਿਨ ਤੇ ਭੇ[੩੧] ਸੁਖਦਾਨੀ ॥੬੮॥ ਸਭਿਹਿਨਿ ਸੋਂ ਮਿਲਿ ਬੰਦਨ ਕਰੀ। ਜਾਨੀ ਰਿਖਿਨਿ ਸਫਲ ਸੋ ਘਰੀ। ਤਿਹ ਤੇ ਗਮਨੇ ਤਤਛਿਨ ਆਏ। ਗਿਰ ਘਿਰਾਨ[੩੨] ਜਹਿਂ ਬਿਟਪ[੩੩] ਸੁਹਾਏ ॥੬੯॥ ਇਕ

---

[੧]ਦੱਭ ਦੀ। [੨]ਲੱਕ। [੩]ਵਿੱਚ। [੪]ਲੰਗੋਟੀ। [੫]ਭੋਜ ਪੱਤ੍ਰ। [੬]ਦੱਭ ਦੇ। [੭]ਗਲ। [੮]ਹੱਥਾਂ ਪੈਰਾਂ ਦੇ। [੯]ਨਹੁੰ। [੧੦]ਵਧੇ ਹੋਏ। [੧੧]ਬੜੇ। [੧੨]ਪ੍ਰਕਾਸ਼ਦਾ ਹੈ। [੧੩]ਜਿਨ੍ਹਾਂ ਦੇ ਮੱਥੇ ਤੇ। [੧੪]ਦਾੜ੍ਹੀ। [੧੫]ਚਿੱਟੀ। [੧੬]ਸਰੀਰ ਦਾ। [੧੭]ਚੰਮ। [੧੮]ਸੁੱਕਿਆ ਹੋਇਆ। [੧੯]ਪਾਪ। [੨੦]ਨਾਸ਼ ਹੁੰਦੇ ਹਨ। [੨੧]ਮੁਕਤੀ ਦਾਤੇ। [੨੨]ਸ਼੍ਰੀ ਰਾਮ ਚੰਦ੍ਰ ਜੀ ਨੇ। [੨੩]ਖੁਸ਼ੀ ਨਾਲ। [੨੪]ਦੇਖਦੇ ਹਨ। [੨੫]ਪ੍ਰੇਮ। [੨੬]ਪ੍ਰੀਤੀ ਵਿਚ। [੨੭]ਭਿੱਜੀ ਹੋਈ। [੨੮]ਸ੍ਵਰੂਪ। [੨੯]ਸਤਿਗੁਰ ਦਾ ਨਾਮ ਸਿਮਰਨ ਨਾਲ। [੩੦]ਰਮਣੀਕ, ਸੁਹਣੇ। [੩੧]ਵਿਦਾ ਹੋਏ। [੩੨]ਇਕ ਪਹਾੜ ਦਾ ਨਾਮ। [੩੩]ਬ੍ਰਿੱਛ। *ਪਾ:—ਜੋ।

ਸਰ ਸੁੰਦਰ ਤਹਾਂ ਸੁਹਾਵਨ। ਨਿਰਮਲ ਨੀਰ ਅਧਿਕ ਮਨ ਭਾਵਨ। ਬੈਠਿ ਗਏ ਤਿਹ ਕੈ ਤਟ ਜਬਹੀ। ਮਰਦਾਨਾ ਬੋਲਯੋ ਬਚ ਤਬਹੀ॥੭੦॥ 'ਇਹ ਸਥਾਨ ਰਿਖਿ ਰਹਹਿਂ ਕਿ ਨਾਂਹੀ ?।ਜੇ ਕੋ ਹੋਇ ਮਿਲੋ ਪ੍ਰਭੁ ਤਾਂਹੀ। ਸੰਤਨ ਸੰਗ ਮਿਲਨ ਭਲ ਹੋਵਤਿ। ਜਿਨ ਬਚ ਜਲ ਕਲਮਲ[1] ਮਲ[2] ਧੋਵਤਿ' ॥੭੧॥ ਦੋਹਰਾ ॥ 'ਇਸ ਗਿਰ ਪਰ ਰਿਖਿ ਏਕ ਹੈ ਮਿਲੈ ਆਪ ਸੋ ਆਇ' ।ਅਸ ਕਹਿ ਸ੍ਰੀ ਪ੍ਰਭੁ ਦਯਾਨਿਧਿ ਨ੍ਹਾਨ ਲਗੇ ਤਿਹ ਥਾਇ ॥੭੨॥ ਚੌਪਈ ॥ ਰਿਖਿ ਤਿਹ ਸਮੈ ਤਹਾਂ ਚਲਿ ਆਯੋ। ਦੇਖੇ ਮੱਜਤਿ[3] ਬਚਨ ਅਲਾਯੋ। 'ਮਨ ਸੁਮੇਰੁ ਜਿਉਂ[4] ਥਿਰ ਲਿਵ ਲਾਗਾ। ਨੀਰ ਮੀਨ ਜਿਉਂ ਉਰ ਅਨੁਰਾਗਾ[5] ॥੭੩॥ ਇਸੀ ਪ੍ਰਕਾਰ ਰੀਤਿ ਜਿਨ ਰਾਖੀ। ਤਿਹ ਸ਼ਨਾਨ ਕੀ ਰਹਿਤ ਨ ਕਾਂਖੀ[6]। ਯਾਂਤੇ ਪਰੇ ਨ ਸਾਧਨ ਕੋਈ। ਭਾਖਉ ਸੰਤ ਨਾਮ ਨਿਜ ਜੋਈ' ॥੭੪॥ ਸੁਨਿ ਕਰਿ ਬੋਲੇ ਮਯਾਨਿਧਾਨਾ। 'ਧੰਨ ਰਿਖੀ ! ਤੁਮ ਪਰਮ ਸੁਜਾਨਾ। ਏਕੰਕਾਰ ਚਰਨ ਸਰੁ[7] ਜੋ ਹੈ। ਤਿਹ ਕੋ ਲਖੇ ਮੀਨ ਮਨ ਮੋ[8] ਹੈ॥ ੭੫ ॥ ਦੋਹਰਾ॥ ਤਿਹ ਬਿਛੁਰਨ ਤੇ ਤਰਫ ਕੈ ਨਾਨਕ ਮਰੈ ਪਛਾਨ। ਤਿਹ ਤਰੰਗ ਮੈਂ[9] ਰੈਨ ਦਿਨ ਕੇਲ[10] ਕਰੈ ਸੁਖਮਾਨਿ ॥ ੭੬॥ ਨੌ ਦਰ[11] ਸਰਵਹਿਂ[12] ਸਦਾ ਹੀ ਅਤਿ[13] ਮਲੀਨਤਾ[14] ਜੋਇ॥ ਸ਼ੁੱਧ ਹੋਤਿ ਜਲ ਕੇ ਮਿਲੇ ਉਚਿਤ ਸ਼ਨਾਨਹਿ[15] ਹੋਇ' ॥ ੭੭ ॥ ਚੌਪਈ ॥ ਨਾਨਕ ਨਾਮ ਸੁਨਯੋ ਰਿਖਿ ਜਬ ਹੀ। ਬੰਦਨ ਕਰੀ ਬੰਦਿ ਕਰ ਤਬਹੀ। ਕਹਿਨ ਲਗਯੋ 'ਕੀਨੀ ਬਹੁ ਦਯਾ। ਤੁਮ ਹਰਿ ਰੂਪ ਦਰਸ ਮੁਝ ਦਯਾ[16] ॥੭੮॥ ਹੌਂ ਅਨਜਾਨ ਨ ਪੂਰਬ ਜਾਨਯੋ। ਅਬ ਜਾਨਯੋ ਜਬ ਨਾਮ ਬਖਾਨਯੋ। ਕਲੀ ਕਾਲ ਮਤਿਮੰਦ[17] ਲਖੇ ਨਰ। ਯਾਂਤੇ ਹਰਿ ਅਵਤਾਰ ਧਰਾ ਧਰ[18] ॥ ੭੯ ॥ ਪੂਰਬ ਸੁਨੀ ਤੁਮਾਰੀ ਗਾਥਾ। ਦਰਸ ਦੀਨ ਅਬਿ ਕੀਨ ਸਨਾਥਾ[19]'। ਮੁਨਿ ਸਪ੍ਰੇਮ ਹ੍ਵੈ ਗਦ ਗਦ ਬਾਨੀ।ਜਾਨੀ ਸਫਲੀ ਦੇਹਿ ਮਹਾਨੀ ॥੮੦॥ ਮੁਨਿ ਕੋ ਪ੍ਰੇਮ ਦੇਖਿ ਗਤਿਦਾਨੀ[20]। ਮ੍ਰਿਦੁਲ ਮਧੁਰ ਮੁਖ।

---

[1]ਪਾਪਾਂ ਦੀ। [2]ਮੈਲ। [3]ਇਸ਼ਨਾਨ ਕਰਦੇ। [4]ਸੁਮੇਰ ਪਹਾੜ ਵਾਂਙ। [5]ਜਲ ਮੱਛੀ ਵਾਂਙੂ ਪ੍ਰੇਮ ਵਾਲਾ ਹੋਯਾ। [6]ਇੱਛਾ। [7]ਤਾਲ। [8]ਮੇਰਾ। [9]ਲਹਿਰਾਂ ਵਿਚ। [10]ਰਾਤ ਦਿਨ ਖੇਡਣਾ। [11]ਦੋ ਅਖਾਂ, ਦੋ ਕੰਨ, ਦੋ ਨਾਸਾਂ, ਮੂੰਹ, ਸ਼ਿਸ਼ਨ, ਗੁਦਾ, ਇਨ੍ਹਾਂ ਨੌ ਗੋਲਕਾਂ ਤੋਂ। [12]ਸਿੰਮਦੀ ਹੈ। [13]ਬੜੀ। [14]ਮੈਲ। [15]ਇਸ਼ਨਾਨ ਕਰਨਾ ਉਚਿਤ ਹੈ। [16]ਦਿੱਤਾ। [17]ਮੰਦ ਬੁੱਧੀ ਵਾਲੇ। [18]ਧਰਤੀ ਤੇ। [19]ਨਿਹਾਲ। [20]ਮੁਕਤੀ ਦਾਤੇ ਨੇ।

ਬੋਲੇ ਬਾਨੀ। 'ਜੇ ਨਰ ਤੁਮਰਾ ਕਰਤਿ ਮਿਲਾਪੇ। ਤਿਨ ਕੋ ਮਾਯਾ ਮੋਹ ਨ ਬਯਾਪੈ ॥ ੯੧ ॥ ਸਤਿਸੰਗਤਿ ਹੈ ਸੁਖ ਇਸਥਾਨਾ। ਅਪਰ ਪਦਾਰਥ ਕੋ ਨ ਸਮਾਨਾ'। ਇਸ ਪ੍ਰਕਾਰ ਕਹਿ ਪੰਕਜ ਬਦਨਾ। ਆਨ ਥਾਨ ਗਮਨੇ ਸੁਖਸਦਨਾ॥ ੯੨ ॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਰਿਖੀਅਨ ਪ੍ਰਸੰਗ' ਬਰਨਨੰ ਨਾਮ ਪ੍ਰਥਮੋ ਅਧਯਾਯ ॥ ੧ ॥

੨. [ਸ਼ਾਰਦਾ ਮੰਗਲ। ਉਲਕਾ ਗਿਰ, ਇਲਾਬ੍ਰਤ ਖੰਡ, ਹਿਰਨ ਖੰਡ, ਕਿੰਪੁਰਖ ਖੰਡ, ਹਰਵਰਖ ਖੰਡ ਤੇ ਕੁਰੁਖੰਡ ਉਪਦੇਸ਼]

ਦੋਹਰਾ ॥ ਚੰਡਿ ਪ੍ਰਚੰਡ ਅਖੰਡ ਬਡ ਜਗ ਮੰਡਨਿ ਖਲ ਖੰਡ।
ਭੁਜ ਦੰਡਨ ਕੋਦੰਡ ਧਰਿ ਸਦ ਅਦੰਡ ਬਰਬੰਡ ॥ ੧ ॥

[ ਚੰਡਿ=ਦੇਖੋ ਪੂਰਬਾਰਧ ਅਧਯਾਯ ੧ ਅੰਗ ੨, ਅਧਯਾਯ ੨ ਅੰਕ ੧ ਤੇ ਅਧਯਾਯ ੧੨ ਅੰਕ ੧।
ਪ੍ਰਚੰਡ=ਤੇਜ [ਸੰਸ:, ਪ੍ਰਚਣ੍ਡ]। ਅਖੰਡ=ਜੋ ਖੰਡਨ ਨਾ ਹੋ ਸਕੇ, ਅਟੁੱਟ।
ਮੰਡਨਿ=ਮੰਡਨ ਕਰਨ ਵਾਲੀ, ਸੰਵਾਰਨ ਵਾਲੀ, ਦੇਖੋ ਪੂਰਬਾਰਧ ਅਧਯਾਯ ੧ ਅੰਕ ੨। ਖੰਡ=ਖੰਡਨ ਕਰਨ ਵਾਲੀ।
ਭੁਜਦੰਡਨ=ਭੁਜਾ ਦੰਡ ਦੇਣ ਵਾਲੀਆਂ। ਭੁਜਾਂ ਜੋ ਦੰਡ ਦੇਣ ਵਿਚ ਸਮਰੱਥ ਹਨ। ਕੋਦੰਡ=ਧਨੁਖ। ਕੋਦੰਡਧਰਿ=ਧਨੁਖ ਧਾਰੀ। (ਅ) ਕੋ=ਖੋਟੇ ਪੁਰਖ। ਦੰਡ=ਸਜ਼ਾ। ਧਾਰੀ=ਧਾਰਨ ਕਰਨ ਵਾਲੀ, ਦੇਣ ਵਾਲੀ। ਅਦੰਡ=ਅ+ਦੰਡ-ਜੋ ਆਪ ਦੰਡ (ਸਜ਼ਾ) ਹੇਠ ਕਦੇ ਨ ਆਵੇ। (ਅ) ਜੋ ਸਜ਼ਾ ਦੇ ਲਾਇਕ ਨ ਹੋਵੇ।
ਬਰਬੰਡ=ਬਲਬੰਡ ( ਬਲਵੰਤ ਤੋਂ ਬਣਿਆਂ ਹੈ ) ਬਲਵਾਨ। ( ਅ ) ਵਰ ਵੰਡਣ ਵਾਲੀ। ਫੇਰ ਤੁਕ ਦਾ ਅਰਥ ਐਉਂ ਬਣੇਗਾ:-ਕਿ ਕੋਦੰਡਧਰ (=ਖੋਟੇ ਪੁਰਸ਼ ਜੋ ਸਜ਼ਾ ਦੇ ਲਾਇਕ ਹਨ ਉਨ੍ਹਾਂ) ਨੂੰ ਸਜ਼ਾ ਦੇਣ ਵਾਲੀ ਹੈ ਤੇ ਅਦੰਡ (=ਜੋ ਸਜ਼ਾ ਦੇ ਲਾਇਕ ਨਹੀਂ ਹਨ ਉਨ੍ਹਾਂ) ਨੂੰ ਵਰ ਵੰਡਣ ਵਾਲੀ ਹੈ। ]

**ਅਰਥ**-ਹੇ ਚੰਡਿ! (ਤੇਰਾ) ਤੇਜ ਬੜਾ ਅਟੁੱਟ ਹੈ। ਤੂੰ (ਦੁਸ਼ਟਾਂ ਦੇ ਵਿਗਾੜੇ) ਜਗਤ ਨੂੰ ਖਲਾਂ ਦਾ ਖੰਡਨ ਕਰਕੇ (ਮੁੜ) ਸ਼ਿੰਗਾਰਨ ਵਾਲੀ ਹੈਂ।

(ਤੇਰੀਆਂ) ਬਲਵਾਨ (ਤੇ) ਧਨੁਖ ਧਾਰੀ ਭੁਜਾਂ (ਆਪ) ਸਦਾ ਅਦੰਡ ਹਨ (ਪਰ ਦੁਸ਼ਟਾਂ ਨੂੰ) ਸਦਾ ਦੰਡ ਦੇਣ (ਵਿਚ) ਸਮਰੱਥ ਹਨ।

**ਭਾਵ**-ਇਸ ਵਿਚ ਸ਼ਾਰਦਾ ਦੇ ਤੇਜਮਯ ਰੂਪ ਦਾ ਵਰਨਨ ਹੈ। ਅਗਲੇ ਅਧਯਾਯ ਦੇ ਮੰਗਲ ਵਿਚ ਉਸ ਦੇ ਸ਼ਾਂਤਮਯ ਰੂਪ ਦਾ ਕਥਨ ਕਰਕੇ ਬੰਦਨਾ

ਕਰਨਗੇ। ਇਸ ਵਿਚ ਬੰਦਨਾ ਨਹੀਂ ਕੀਤੀ, ਜਿਸ ਤੋਂ ਮਾਲੂਮ ਹੁੰਦਾ ਹੈ ਕਿ ਇਸ ਅਧ੍ਯਾਯ ਵਿਚ ਅੱਧਾ ਰੂਪ ਬੱਧਾ ਹੈ, ਤੇ ਅਗਲੇ ਵਿਚ ਪੂਰਨ ਕੀਤਾ ਹੈ। ਏਹ ਗਲ ਫੇਰ ਉਤਰਾਰ੍ਧ ਦੇ ਦਸਵੇਂ ਅਧ੍ਯਾਯ ਦੇ ਮੰਗਲ ਵਿਚ ਸਪਸ਼ਟ ਹੋ ਜਾਂਦੀ ਹੈ। ਜਿੱਥੇ ਇਕੋ ਵਜੂਦ (ਸ਼ਾਰਦਾ) ਵਿਚ ਦੁਇ—ਤੇਜ ਮਯ—ਤੇ ਸ਼ਾਂਤ ਮਯ—ਗੁਣ ਦੱਸਕੇ ਇੱਕੋ ਮੰਗਲ ਕਰਦੇ ਹਨ।

ਵਿਸ਼ੇਸ਼ ਭਾਵ ਲਈ ਦੇਖੋ ਪੂਰਬਾਰਧ ਦੇ ਪਹਿਲੇ ਅਧ੍ਯਾਯ ਦਾ ਅੰਕ ਦੂਜਾ ਅਤੇ ਅਧ੍ਯਾਯ ੨ ਦਾ ਅੰਕ ੧।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ **ਸ੍ਰੀ ਅੰਗਦ ਜੀ ਸੁਨਿ ਗੁਨ ਭਵਨੈ। ਤਹਿਂ ਤੇ ਕੀਨਿ ਗੁਰੂ ਪੁਨ ਗਵਨੈ। ਤਤਛਿਨ ਉਲਕਾ*ਗਿਰਿ ਪਰ ਆਏ। ਮਰਦਾਨੇ ਤਬ ਵਾਕ ਅਲਾਏ ॥੨॥ 'ਜਿਸ ਮਾਰਗ ਮਹਿਂ ਹਮ ਚਲਿ ਜਾਹੀਂ। ਕੌਨ ਦੇਸ਼ ਆਵਹਿ ਇਸ ਮਾਂਹੀ?। ਕਿਤਿਕ ਦਿਵਸ ਮਹਿਂ ਅਪਨੇ ਦੇਸ਼ਾ?। ਪਹੁੰਚੈਂਗੇ, ਭਨੀਏ ਜਗਤੇਸ਼ਾ!' ॥੩॥ ਸੁਨਿ ਕਰਿ ਸ੍ਰੀ ਪ੍ਰਭੁ ਗਿਰਾ ਉਚਾਰੀ। 'ਬੰਦਰ ਅਹੈ ਘਰਾਟ ਅਗਾਰੀ। ਤਿਹ ਤੇ ਲਾਹਰ ਬੰਦਰ ਆਵੈ। ਬਹੁਰੋ ਅਪਨੋ ਦੇਸ਼ ਦਿਸਾਵੈ' ॥ ੪ ॥ 'ਕਿਤੀ ਦੂਰ ਪ੍ਰਭੁ ਸਦਨ ਹਮਾਰਾ ?। ਮੁਝੇ ਪ੍ਰਮਾਨ ਬਤਾਵਹੁ ਸਾਰਾ'। ਬਿਗਸਤਿ ਬੋਲੇ ਬਚਨ ਗੁਸਾਈਂ। 'ਆਯੋ ਸਦਨ**

---

*ਸੁਮੇਰ ਤੋਂ ਟੁਰਕੇ ਉਲਕਾ ਆਦਿ ਪਰਬਤ ਤੇ ਇਸ ਤੋਂ ਅੱਗੇ ਆਉਣ ਵਾਲੇ ਨਾਮ ਫਿਰ ਟੁਰਕੇ ਖੋਜ ਦੇ ਮੁਥਾਜ ਹਨ। ਸ਼ੇਰ ਆਸਾਮ ਕੱਛਾਰ ਦੇਸ਼ ਵਿਚ ਹੁੰਦੇ ਹਨ। ਸ਼ੇਰਾਂ ਦੀ ਧਰਤੀ ਸ਼ਾਇਦ ਇਹ ਹੋਵੇ। ਕੁਛ ਥਾਵਾਂ ਦੇ ਨਾਂ ਆਕੇ ਫੇਰ ਕਾਲੀ ਪੂਜਾ ਦਾ ਥਾਂ ਆਉਂਦਾ ਹੈ ਜਿਥੇ ਨਰ ਬਲੀ ਲੋਕੀ ਦੇਂਦੇ ਹਨ। ਕਾਲੀ ਦੀ ਪੂਜਾ ਬੰਗਾਲ ਵਿਚ ਹੈ, ਪਰ ਨੈਪਾਲ ਤੇ ਪੰਜਾਬ ਦੇ ਉੱਤਰੀ ਪਹਾੜਾਂ ਵਿਚ ਦੇਵੀ ਪੂਜਾ ਆਮ ਹੈ, ਜ੍ਵਾਲਾ ਜੀ ਬੀ ਬੱਕਰੇ ਚਾੜ੍ਹਦੇ ਹਨ। ਦੇਵੀਆਂ ਅੱਗੇ ਨਰ ਬਲੀ ਬੀ ਅਗਲੇ ਸਮੇਂ ਦੇਂਦੇ ਸਨ। ਸੋ ਏਹ ਟਿਕਾਣਾ ਕਿਤੇ ਉੱਤਰੀ ਪਹਾੜਾਂ ਵਿਚ ਹੀ ਹੈ। ਇਸ ਤੋਂ ਅਗੇ ਗੁਰੂ ਜੀ ਜੰਮੂ ਆਉਂਦੇ ਹਨ, ਤੇ ਫੇਰ ਲਾਹੌਰ। ਸੋ ਜੰਮੂ ਆ ਨਿਕਲਨਾ ਬੀ ਦੱਸਦਾ ਹੈ ਕਿ ਪਿਛਲੇ ਟਿਕਾਣੇ ਸਾਰੇ ਪਰਬਤਾਂ ਵਿਚ ਸਨ। ਕਸ਼ਮੀਰ ਤੋਂ ਪਹਾੜੋ ਪਹਾੜ ਸ਼ਿਮਲੇ ਵਾਲੇ ਰਸਤੇ ਗੜ੍ਹਟੋਕ ਤੇ ਅਗੋਂ ਮਾਨਸਰੋਵਰ ਆਦਿ ਤਿੱਬਤ ਦੇ ਇਲਾਕੇ ਤੇ ਇੱਥੋਂ ਪਿੱਛੇ ਹਟਕੇ ਨੈਪਾਲ, ਸਿਕਮ, ਭੂਟਾਨ, ਤਿੱਬਤ ਵਿਚ ਦੀ ਚੀਨ ਹੁੰਦੇ ਹੋਏ, ਵੇਰ ਲਾਸਾ ਆਏ ਤੇ ਓਥੋਂ ਫੇਰ ਪਹਾੜੋ ਪਹਾੜ ਕਸ਼ਮੀਰ ਤੇ ਉੱਤਰੀ ਪਰਬਤਾਂ ਵਿਚ ਆਏ ਤੇ ਮੈਦਾਨ ਵਿਚ ਜੰਮੂ ਤੋਂ ਆ ਉੱਤਰੇ ਜਾਪਦੇ ਹਨ। ਇਹ ਦੌਰਾ ਇਸ ਉਦਾਸੀ ਦਾ ਸਹੀ ਪਿਆ ਹੁੰਦਾ ਹੈ। ਪੁਰਾਤਨ ਜਨਮ ਸਾਖੀ ਵਿਚ ਤ੍ਰਿਤੀਆ ਉਦਾਸੀ ਕਸ਼ਮੀਰ ਦੀ ਹੈ। ਕਸ਼ਮੀਰ ਤੋਂ ਸਵਾ ਲੱਖ ਪਰਬਤ ਲੰਘਕੇ ਸੁਮੇਰ ਜਾਇ ਚੜ੍ਹਿਆ ਦੱਸਿਆ ਹੈ, ਓਥੇ ਸਿੱਧਾਂ ਨਾਲ ਚਰਚਾ ਹੈ, ਫੇਰ ਪੰਜਾਬ ਆਏ ਤੇ ਅਚਲ ਵਟਾਲੇ ਅੱਪੜੇ।

ਯਾਦ ਤੁਝ ਤਾਈਂ ॥ ੫ ॥ ਭਈ ਲਾਲਸਾ ਮਿਲਿਨੇ ਕੇਰੀ। ਦੇਹਿੰ ਪੁਚਾਇ ਤੁਝੈ ਬਿਨ ਦੇਰੀ। ਮਿਲਹੁ ਕੁਟੰਬ ਸੰਗਿ ਹਰਖਾਯਾ। ਤਿਨ ਬਿਨ ਬਹੁਤੋ ਕਾਲ ਬਿਤਾਯਾ'॥ ੬ ॥ 'ਪ੍ਰਭੂ ਤੁਮ ਚਲਹੁ ਕਿ ਨਾਂਹੀ ਭੌਨੈਂ। ਕਰਿ ਆਏ ਅਬ ਬਹੁਤਾ ਗੌਨੈਂ। ਮਾਤ ਪਿਤਾ ਸੁਤ ਆਦਿਕ ਸਾਰੇ । ਚਹਿਤਿ ਮਿਲਨ ਕੋ ਅਧਿਕ ਤਿਹਾਰੇ'।੭। ਸ਼੍ਰੀਗੁਰ ਭਨੈਂ'ਹਮਹਿੰ ਕਰਤਾਰਾਲੇ ਜਾਵਹਿ ਜਬ, ਜਾਹਿੰ ਅਗਾਰਾ। ਤੂੰ ਜੁ ਚਹਿਤਿ–ਮੈਂ ਤੂਰਨ ਜਾਊਂ–। ਜਾਹੁ ਸਦਨ, ਖਿਨ ਮਹਿੰ ਪਹੁੰਚਾਊਂ' ॥੮॥'ਹੇ ਪ੍ਰਭੂ ਮੈਂ ਤੁਮ ਸੰਗਿ ਸੁਹੇਲਾ। ਅਬ ਮੁਝ ਦੇਵਨ ਲਗੇ ਧਕੇਲਾ । ਤੁਮ ਬਿਨ ਕੈਸੇ ਜਾਉਂ ਨ ਸਦਨੈਂ। ਰਹੌਂ ਪ੍ਰਸੰਨ ਬਿਲੋ-ਕਤਿ ਬਦਨੈਂ' ॥ ੯ ॥ 'ਹਮ ਨ ਧਕੇਲਾ ਕੈਸੇ ਦੇਈਂ। ਧਾਮ ਆਪ ਤੈਂ ਯਾਦ ਕਰੇਈ। ਯਾਂਤੇ ਤੁਝੈ ਪੁਚਾਵਨ ਹੇਤਾ। ਹਮ ਨੈ ਭਾਖਯੋ–ਜਾਹੁ ਨਿਕੇਤਾ–' ॥੧੦॥ਦੋਹਰਾ॥ 'ਹੈਂ ਤੁ ਸੁਭਾਇਕ ਬੂਝਿਓ ਯਾਦ ਨ ਕੀਨੋ ਧਾਮ। ਮੋਹ ਟੂਟ ਮੋਰਾ ਗਯੋ ਸ਼੍ਰੀ ਪ੍ਰਭੂ ਤੋ ਪਦ[1] ਸ਼ਾਮ[2] ॥ ੧੧ ॥ ਚੌਪਈ॥ ਜਿਤ ਕੋ ਰਾਵਰ ਚਲਹੁ ਅਗਾਰੀ। ਤਿਸ ਹੀ ਦਿਸ਼ ਮੈਂ ਜਾਊਂ ਪਿਛਾਰੀ। ਅਬ ਨਹਿੰ ਛੋਡਊਂ ਸੰਗਿ ਤੁਮਾਰਾ। ਤੁਮ ਕਰੁਨਾ ਤੇ ਸਰਬ ਨਿਹਾਰਾ ॥ ੧੨ ॥ ਸੁਨੇ ਖੰਡ ਨਊਂ ਜੰਬੂ ਦੀਪਾ। ਸੋ ਦ੍ਵਿਖਾਉ ਬੇਦੀ ਕੁਲ ਟੀਕਾ* ! ਤਿਨਹਿ ਬਿਲੋਕਨ ਕੀ ਅਭਿਲਾਖਾ। ਤੁਮ ਸਮਰਥ ਪੂਰਹੁ ਸਭਿ ਕਾਂਖਾ' ॥ ੧੩ ॥ ਸੁਨਿ ਯੌਂ ਸ਼੍ਰੀ ਗੁਰ ਬੈਨ ਅਲਾਯੋ'ਕਹਯੋ ਨ ਤੋਰੋ ਜਾਤਿ ਹਟਾਯੋ। ਚਲਿ ਨਵਖੰਡ† ਜਿ ਤੁਝੇ ਦਿਖਾਵੈਂ। ਕਰਹੁ ਸੈਲ ਜੇਤੀ ਮਨ ਭਾਵੈ' ॥ ੧੪ ॥ ਅਸ ਕਹਿ ਗਮਨ ਕਿਯੋ ਜਗਨਾਥਾ। ਮੁਝਮਰਦਾਨੇ ਕੋ ਲੇ ਸਾਥਾ। ਖੰਡ ਇਲਾਬ੍ਰਤ‡ ਜਿਹ ਕੋ ਨਾਮੂ। ਤਿਹ ਮਹਿੰ ਤੂਰਨ ਗੇ ਸੁਖਧਾਮੂ ॥੧੫॥ ਕੋਟਿਕ ਸ਼ੇਰ[3]ਹੁਤੋ ਇਕ ਥਾਈਂ। ਜਾਇ ਤਹਾਂ ਬੈਠੇ ਗੋਸਾਈਂ। ਮਰਦਾਨੇ ਤੇ ਸ਼ਬਦ ਪਢਾਯੋ। ਊਚੇ ਸੁਰ ਸੋਂ ਰਾਗ ਗਵਾਯੋ ॥ ੧੬ ॥ ਸੁਨਯੋ ਸ਼ਬਦ ਸੋ ਸਿੰਘਨ ਜਬਹੀ। ਉਰ ਨਿਰਮਲ ਤਿਨਕੇ ਭੇ ਤਬਹੀ। ਮਿਲ ਸਭਿ ਆਏ ਸੀਸ ਝੁਕਾਯੋ। ਬੈਸੇ ਜਬਿ ਗੁਰ ਬਚਨ ਅਲਾਯੋ॥੧੭॥'ਕੋ ਤੁਮ ਹੋ ਕਿਉਂ ਕਰਿ ਚਲਿ ਆਏ? ਦੇਹੁ ਆਪਨੋ ਨਾਮ ਬਤਾਏ' । ਬੋਲਨ ਸ਼ਕਤਿ ਦਰਸ ਤੇ ਹੋਈ ।

---

[1]ਆਪ ਦੇ ਚਰਨਾਂ ਦੀ। [2]ਸ਼ਰਨ ਕਰਕੇ। [3]ਸ਼ੇਰਾਂ ਦਾ ਇਕ ਕੋਟ। (ਅ) ਇਕ ਕ੍ਰੋੜ ਸ਼ੇਰਾਂ (ਦਾ ਟੋਲਾ)। *ਪਾ:–ਦੀਪਾ। †ਇਹ ਖੰਡ ਪੌਰਾਣਕ ਭੂਗੋਲ ਦੀ ਹੈ।

‡ਇਸ ਟਿਕਾਣੇ ਦੀ ਟੋਹ ਲਈ ਪੜ੍ਹੋ ਪਿਛਲੇ ਪੰਨੇ ਦੀ ਟੂਕ।

ਬੋਲੇ ਹਾਥ ਬੰਦਿ ਕਰਿ ਦੋਈ ॥੧੭॥ 'ਅਹੈ ਤਾਮਸੀ ਜੂਨਿ ਹਮਾਰੀ।ਪਾਈ, ਕਰੇ ਜੁ ਪਾਪ ਪਿਛਾਰੀ। ਤੁਮਰੀ ਸ਼ਰਨ ਪਰੇ ਤੇ ਅਬ ਹੀ। ਸੋ ਕਲਮਲ ਨਾਸਹਿੰਗੇ ਸਭਿਹੀ'॥੧੮॥ਹਿਤ ਬੂਝਨ ਗੁਰ ਗਿਰਾ ਉਚਾਰੀ। 'ਕਿਉਂਕਰਿ ਹੋਵਤਿ ਗੁਜਰ ਤੁਮਾਰੀ ?'। 'ਸੁਨਹੁ ਸੰਤ ਬਿਰਤੰਤ ਹਮਾਰਾ। ਬਹੁ ਦਿਨ ਬੀਤਹਿ ਬਿਨਾ ਅਹਾਰਾ ॥ ੨੦ ॥ ਸੌ ਜੋਜਨ ਇਸ ਬਨ ਕੇ ਮਾਂਹੀ। ਖਾਏ ਪਸੂ ਰਹ੍ਯੋ ਅਬ ਨਾਂਹੀ। ਅਬ ਹਮ ਬੀਚ ਜੌਨ ਉਂਘਲਾਵੈ। ਤਿਹਕੋ ਤਤ-ਛਿਨ ਸਭਿ ਮਿਲਿ ਖਾਵੈਂ॥੨੧॥ ਜਾਗਤਿ ਰਹੈਂ ਸਦਾ ਹਮ ਠਾਂਢੇ। ਕਰਹਿਂ ਪਰਸਪਰ ਭੈ ਹ੍ਵੈ ਗਾਢੇ। ਮਨ ਨਿਰਮਲ ਭਾ ਦਰਸ ਤੁਮਾਰੇ। ਸ਼ੁਭ ਗਤਿ ਕਰੁ ਹ੍ਵੈ ਗੁਰੂ ਹਮਾਰੇ' ॥੨੨॥ ਸੁਨਤਿ ਬਿਨੈ[1] ਕਹਿ ਬਾਨੀ ਨੌਨੀ[2]। 'ਤੁਮ ਕੋ ਦੇਵਹਿਂ ਮਾਨੁਖ ਜੋਨੀ। ਤਬਿ ਸਿੱਖੀ ਗੁਰ ਕੀ ਜਿ ਕਮਾਵਉ। ਬਿਨ ਸੰਦੇਹ ਕੈਵਲ ਤੁਮ ਪਾਵਹੁ ॥ ੨੩ ॥ ਸਿੰਘ ਜੂਨਿ ਤੁਮਰੀ ਛੁਟਿ ਜੈਹੈ। ਮਾਨੁਖ ਜੋਨੀ ਪ੍ਰਾਪਤਿ ਹ੍ਵੈ ਹੈ। ਸ਼ਬਦ ਅਭ੍ਯਾਸ ਕਰਹੁਗੇ ਜਬ ਹੀ। ਤਨ ਹੰਤਾ ਛੁਟਿ, ਹ੍ਵੈ ਗਤਿ[3] ਤਬਹੀਂ' ॥ ੨੪ ॥ ਅਸ ਕਹਿ ਬਿਦਾ ਹੋਇ ਜਗ-ਸਾਈਂ। ਗਮਨੇ ਨਗਰ ਹੁਤੋ ਜਿਹ ਥਾਈਂ।ਬੈਸੇ ਵਹਿਰ ਸਮੀਪ ਸੁ ਪੁਰਿਕੇ। ਨਰ ਆਏ ਦਰਸ਼ਨ ਹਿਤ ਗੁਰਕੇ ॥੨੫॥ ਕਹਿਨ ਲਗੇ 'ਤੁਮ ਕਿਹ ਬਿਧਿ ਆਏ ?। ਕਿਨਹੂੰ ਸਿੰਘ ਨ ਮਗ ਮਹਿਂ ਖਾਏ। ਸੌ ਜੋਜਨ ਲੌ ਪਸੁ ਨਰ ਕੋਊ। ਛੋਡ੍ਯੋ ਕਛੁ ਨ ਖਾਇਗੇ ਸੋਊ ॥੨੬॥ ਹਮ ਨੈ ਨਗਰ ਪਾਇ ਗਿਰ ਊਪਰ। ਰਹਤਿ ਸੁਜਗ[4] ਹ੍ਵੈ ਤੋਪਨ ਕੋ ਧਰਿ। ਜਬ ਆਵਹਿਂ ਛੋਡਹਿਂ ਇਕ ਬਾਰੇ। ਤਿਨ ਕੋ ਮੋਰਹਿਂ ਗੋਲਿਨਿ[5] ਮਾਰੇ' ॥੨੭॥ ਗੁਰੂ ਕਹੈਂ 'ਹਮ ਗੇ ਤਿਨ ਪਾਸਾ। ਸੋ ਹਿੰਸਾ ਤੇ ਭਏ ਨਿਰਾਸਾ। ਹਮ ਸਭਿ ਹੀ ਕੋ ਸਿਖ ਕਰਿ ਆਏ। ਕਿਤਿਕ ਕਾਲ ਮਹਿਂ ਸਭਿ ਮਰਿ ਜਾਏਂ'॥੨੮॥ ਪੁਰਿਕੇ ਨਰ ਸੁਨਿ ਕਰਿ ਇਵ ਗਾਥਾ।ਗੁਰ ਕੇ ਚਰਨ ਧਰੈਂ ਨਿਜ ਮਾਥਾ।ਕਹੈਂ 'ਸੁ ਤਿਨ ਕੋ ਦੁਖ ਥੋ ਭਾਰੀ। ਸੋ ਰਾਵਰ ਕੀਨੋ ਨਿਰਵਾਰੀ ॥ ੨੯ ॥ ਪੂਰਨ ਸੰਤ ਕਲਾਧਰਿ ਭੂਰੀ। ਕਰ੍ਯੋ ਹਮਾਰੋ ਭੈ ਬਡ ਦੂਰੀ'। ਲੇ ਉਪਦੇਸ਼ ਸਿੱਖ ਸਭਿ ਹੋਏ। ਪਾਹੁਲ ਲਈ ਗੁਰੂ ਪਗ ਧੋਏ ॥ ੩੦ ॥ ਕਿਤਿਕ ਕਾਲ ਤਹਿਂ ਕੀਨ ਬਸੇਰਾ। ਅਪਰ ਥਾਨ ਗਮਨੇ ਬਿਨ ਦੇਰਾ। ਪਹੁੰਚੇ ਹਿਰਨ ਖੰਡ* ਮੈਂ ਜਾਈ। ਜਹਿਂ ਕੰਚਨ ਧਰਨੀ

[1]ਵੇਨਤੀ। [2]ਸੁੰਦਰ। [3]ਮੁਕਤੀ। [4]ਹੁਸ਼ੀਆਰ। ਜਾਗਦੇ। [5]ਗੋਲੇ ਗੋਲੀਆਂ ਮਾਰਕੇ।

*ਤਵਾਰੀਖ ਖਾਲਸਾ ਨੇ ਇਸ ਥਾਂ ਨੂੰ ਨੈਪਾਲ ਦੇ ਟੋਲੀਆ ਨਦੀ ਤੋਂ ਉਤਰ ਕੇ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਸਭਿ ਥਾਈਂ ॥ ੩੧ ॥ ਤਹਿਂ ਕੀ ਰੀਤਿ ਸੁਨਹੁ ਸਭਿ ਭਾਂਤੀ। ਕਰਹਿਂ ਜੋਗ ਸਾਧਨ ਦਿਨ ਰਾਤੀ। ਰਹਿਤਿ ਤਰੁਨ[1] ਸੋ ਮਨੁਜ ਸਦਾਈ। ਘਰ ਮਹਿਂ ਪ੍ਰਾਣ ਨ ਤਜੈਂ ਕਦਾਈ ॥ ੩੨ ॥ ਅੰਤ ਸਮਾਂ ਤਿਨਕੋ ਜਿ ਪਹੂੰਚੇ। ਤਬ ਬੈਠਹਿਂ ਗਿਰ ਪਰ ਚੜ੍ਹਿ ਊਚੇ। ਬ੍ਰਹਮਰੰਧਰ[2] ਕੋ ਫੋਰਿ ਸੁ ਡਾਰਹਿਂ। ਤਹਿਂ ਤੇ ਅਪਨੇ ਪ੍ਰਾਨ ਨਿਕਾਰਹਿਂ ॥ ੩੩ ॥ ਤਿਨ ਪੁਰਿ ਬਿਖੈ ਜਾਇ ਗੁਰ ਬੈਸੇ। ਮਾਨਹੁ ਭਾਨੁ[3] ਗਗਾਨ ਕੋ ਜੈਸੇ। ਬਹੁ ਨਰ ਬੈਠੇ ਆਨਿ ਸਮੀਪਾ। ਤਬ ਬੋਲੇ ਬੇਦੀ ਕੁਲ ਦੀਪਾ ॥ ੩੪ ॥ 'ਕੈਸੋ ਤੁਮ ਉਪਦੇਸ਼ ਕਮਾਵਹੁ ?। ਅਪਨੇ ਗੁਰ ਕੋ ਨਾਮ ਬਤਾਵਹੁ'। ਕਹੈਂ ਸੁ 'ਗੁਰ ਗੋਰਖ ਹਮ ਜਾਨਹੁ। ਪ੍ਰਾਣਾਯਾਮ ਉਪਦੇਸ਼ ਪਛਾਨਹੁ ॥ ੩੫ ॥ ਸਾਧਹਿਂ ਜੋਗ ਸਦੀਵ[4] ਤਦਾਪੀ[5]। ਮਨ ਕੌ ਸ਼ਾਂਤਿ ਨ ਆਵ ਕਦਾਪੀ। ਅਬ ਉਪਦੇਸ਼ ਆਪ ਦਿਹੁ ਐਸਾ। ਸ਼ਾਂਤਿ ਹੋਇ ਮਨ ਸਭਿ ਕੋ ਜੈਸਾ'॥੩੬॥ ਸੁਨਿ ਕਰਿ ਤਿਨਕੇ ਬਚ ਜਗਤੇਸ਼ਾ। ਦੇਨਿ ਲਗੇ ਆਪਨ ਉਪਦੇਸ਼ਾ। 'ਸੱਤਿਨਾਮ ਸਿਮਰਹੁ ਲਿਵ ਲਾਈ। ਹਉਮੈ ਸਗਰੀ ਦੇਹੁ ਮਿਟਾਈ ॥੩੭॥ ਜਗਤ ਅਸੱਤਿ ਭਲੇ ਦ੍ਰਿੜ ਕੀਜੈ। ਸੱਤਿ ਆਤਮਾ ਏਕ ਜਨੀਜੈ। ਅਸ ਅਭਯਾਸ ਜਿ ਕਰਹੁ ਸਦੀਵਾ। ਹੋਇ ਸ਼ਾਂਤਿ ਮਨ ਕੋ, ਸੁਖਸੀਵਾ[6]' ॥ ੩੮ ॥ ਸੁਨਿ ਕਰਿ ਨਰਨ ਸਭਿਨਿ ਮਨ ਮਾਨਾ॥ਕਰਨ ਲਗੇ ਤਿਹ ਬਿਧਿ ਸੁਖ ਜਾਨਾ॥ਤਿਹਠਾਂ ਕਿਤਿਕ ਕਾਲ ਗੁਰ ਰਾਖੇ। ਬਹੁਰੋ ਕੀਨ ਗਮਨ ਅਭਿਲਾਖੇ ॥ ੩੯ ॥ ਤਿਨ ਤੇ ਬਿਦਾ ਹੋਇ ਜਗ ਸਾਈਂ। ਕਿੰਪੁਰਖ* ਖੰਡ ਪਰਵਿਸ਼ੇ ਜਾਈ। ਨਗਰ ਸਮੀਪਿ ਜਾਇਕੈ ਬੈਸੇ। ਤਨ ਉਪਕਾਰ ਧਰਯੋ ਧਰ ਜੈਸੇ[7] ॥ ੪੦ ॥ ਧਰਮ

---

[1]ਜੁਵਾਨ। [2]ਦਸਮ ਦੁਆਰ। [3]ਸੂਰਜ। [4]ਹਮੇਸ਼। [5]ਤਦ ਬੀ। [6]ਸੁਖਾਂ ਦੀ ਹੱਦ। [7]ਮਾਨੋਂ ਉਪਕਾਰ ਨੇ ਸਰੀਰ ਧਾਰਿਆ ਹੈ ਧਰਤੀ ਤੇ।

*ਤਵਾ: ਖਾਲਸਾ ਨੇ ਇਹ ਥਾਂ ਸਿਕਮ ਦੇਸ਼ ਦਾ ਤਾਮਲੁੰਗ ਸ਼ਹਿਰ ਸਹੀ ਕੀਤਾ ਹੈ। ਆਪ ਲਿਖਦੇ ਹਨ ਕਿ ਸੰ: ੧੯੪੩ ਬਿ: ਵਿਚ ਏਥੋਂ ਦੇ ਵਪਾਰੀ ਉਨ੍ਹਾਂ ਨੂੰ ਸ੍ਰੀ ਅੰਮ੍ਰਿਤਸਰ ਮਿਲੇ ਸਨ ਤਦ ਉਨ੍ਹਾਂ ਨੇ ਗੁਰੂ ਜੀ ਦੇ ਓਥੇ ਜਾਣ ਦੀ ਸਾਖੀ ਸੁਣਾਈ ਸੀ ਤੇ ਦਸਿਆ ਸੀ ਕਿ ਤਦੋਂ ਦਾ ਰਾਜਾ ਗੁਰੂ ਜੀ ਦਾ ਸਿੱਖ ਬਣਿਆ ਸੀ।

(ਤ੍ਵਾ: ਖਾ. ਭਾਗ ੪ ਹਿਸਾ ੧ ਸਫਾ ੩੫੨।

[ਪਿਛਲੇ ਪੰਨੇ ਦੀ ਬਾਕੀ ਟੂਕ]

ਲਲਤਾ ਪਟੀ ਦਾ ਇਲਾਕਾ ਸਹੀ ਕੀਤਾ ਹੈ, ਇਥੇ ਸੁਨਹਿਰੀ ਰੰਗ ਦਾ ਪਥਰੀਲਾ ਪਹਾੜ ਹੈ। ਇਸ ਤੋਂ ਅੱਗੇ ਤ੍ਵਾ: ਖਾ: ਵਾਲੇ ਗੁਰੂ ਜੀ ਦਾ ਸਿਕਮ ਵਲ ਜਾਣਾ ਲਿਖਦੇ ਹਨ।

ਰੌਦ ਤਹਿਂ ਹੁਤੋ ਨ੍ਰਿਪਾਲਾ। ਸੰਤਨ ਸੇਵਾ ਕਰਤਿ ਬਿਸਾਲਾ। ਆਨਿ ਪ੍ਰਣਾਮ ਕੀਨਿ ਪਦ ਤਾਂਹੀ। ਭਾਉ ਬਿਸਾਲ ਜਾਸ ਮਨ ਮਾਂਹੀ ॥ ੪੧ ॥ ਕਹਿਨ ਲਗਯੋ 'ਮੁਝ ਸੇਵ ਬਤਾਵਉ। ਕਹੋ ਸੁ ਕਰੋਂ, ਨ ਬਿਲਮ ਲਗਾਵਉਂ'। ਸੁਨੀਏ ਸ੍ਰੀ ਅੰਗਦ! ਤਿਹ ਕਾਲਾ। ਮੁਝੈ[1] ਬਨਾਯੋ ਸ਼ੇਰ ਬਿਸਾਲਾ ॥੪੨॥ 'ਕਰਹੁ ਸੇਵ ਜੇ ਭੂਪ ਉਦਾਰਾ!। ਪ੍ਰਿਥਮੈਂ ਦੀਜੈ ਸ਼ੇਰ ਅਹਾਰਾ। ਆਮਿਖ ਅਵਰ ਨ ਖਾਵਤਿ ਕੋਊ। ਭੱਛਤਿ[2] ਰਾਜ ਪੁੱਤ੍ਰ ਹ੍ਵੈ ਜੋਊ' ॥੪੩॥ ਤਿਹ ਪਰ-ਖਨ ਅਸ ਗੁਰੂ ਅਲਾਯਾ। ਸੁਨਿ ਭੂਪਤਿ ਨਹਿਂ ਰਿਦਾ ਡੁਲਾਯਾ। ਕਹਯੋ 'ਨਿਕੇਤੁ ਪੁੱਤ੍ਰ ਹੈ ਮੇਰਾ। ਆਇਸੁ ਦਿਹੁ ਆਨਹੁਂ ਬਿਨ ਦੇਰਾ' ॥ ੪੪ ॥ ਇਉਂ ਕਹਿ ਪੁੱਤ੍ਰ ਬੁਲਾਇ ਪਠਾਯਾ। ਤਿਹ ਸਥਾਨ ਤਤਛਿਨ ਸੋ ਆਯਾ। —ਸੰਤ ਸੇਵ ਮਹਿਂ ਲਗੈ ਸਰੀਰਾ—। ਅਸ ਬਿਚਾਰ ਕਰਿ ਬਾਂਧੀ ਧੀਰਾ ॥੪੫॥ ਠਾਂਢੋ ਕੀਨੋ ਸ਼ੇਰ ਅਗਾਰੀ। 'ਧੰਨ ਭੂਪ' ਗੁਰ ਗਿਰਾ ਉਚਾਰੀ। 'ਸੰਤ ਸੇਵ ਮਹਿਂ ਤਵ ਮਨ ਰਾਤਾ। ਸੱਤਿਨਾਮ ਜਪ ਅਬ ਸੁਖਦਾਤਾ ॥ ੪੬ ॥ ਸਤਿ ਸੰਗਤਿ ਮਹਿਂ ਪ੍ਰੀਤਿ ਤੁਮਾਰੀ। ਅੰਤ ਸਮੈਂ ਗਤਿ ਪਾਇਂ ਸੁਖਾਰੀ'। ਕਿਤਿਕ ਦਿਵਸ ਤਹਿਂ ਰਹਿ ਜਗਤੇਸ਼ਾ। ਹਰਿ ਕੀਰਤਿ ਕੋ ਦਿਯ ਉਪਦੇਸ਼ਾ ॥੪੭॥ ਅਪਰ ਥਾਨ ਕਿਯ ਗਮਨ ਗੁਸਾਈਂ। ਹਰਵਰਖ* ਖੰਡ ਹੁਤੋ ਜਿਹ ਥਾਈਂ। ਨਿਕਟ ਨਗਰ ਕੇ ਬੈਠ ਜਬ ਹੀ। ਤਹਿਂ ਕੋ ਭੂਪਤ ਆਯੋ ਤਬ ਹੀ ॥ ੪੮ ॥ ਹਾਥ ਬੰਦਿ ਬਹੁ ਬਿਨਤੀ ਕਰਿਕੈ। ਰਹਯੋ ਚਰਨ ਪਰ ਨਿਜ ਸਿਰ ਧਰਿਕੈ। ਹ੍ਵੈ ਅਧੀਨ ਜਬ ਰਹਯੋ ਅਗਾਰੀ। ਤਬ ਇਉਂ ਸ੍ਰੀ ਗੁਰ ਗਿਰਾ ਉਚਾਰੀ ॥ ੪੯ ॥ 'ਜੋਇ ਪਦਾਰਥ ਮਨ ਅਭਿਲਾਖਹੁ। ਸੋ ਲੀਜੈ ਨਿਜ ਮੁਖ ਤੇ ਭਾਖਹੁ। ਸਤਿਗੁਰ ਕੀ ਸਿੱਖੀ ਉਰ ਧਾਰਹੁ। ਜਨਮ ਮਰਨ ਕੇ ਬੰਧ ਨਿਵਾਰਹੁ' ॥੫੦॥ ਸੁਨਿ ਬਾਨੀ ਅਪਨੇ ਅਨੁਕੂਲਾ। ਕਹੈ ਭੂਪ 'ਤੁਮ ਮੰਗਲ ਮੂਲਾ। ਸੁਨਹੁ ਸੰਤ ਜੀ ਸਭਿ ਸੁਖਦਾਈ। ਹਿਤ ਸੰਤਤਿ[3] ਬਹੁ ਕਿਯੇ ਉਪਾਈ ॥ ੫੧ ॥ ਕਿਸ ਪ੍ਰਕਾਰ ਅਭਿਲਾਖ ਨ ਪੂਰੀ। ਕਰਿ ਉਪਚਾਰ[4] ਰਹੀ ਪੁਨ

---

[1]ਭਾਵ ਭਾਈ ਬਾਲੇ ਨੂੰ ਸ਼ੇਰ ਬਣਾਇਆ। [2]ਖਾਂਦਾ ਹੈ। [3]ਸੰਤਾਨ। [4]ਯਤਨ।

*ਤਵਾ: ਖਾ: ਨੇ ਇਸ ਟਿਕਾਣੇ ਨੂੰ ਭੂਟਾਨ ਨਾਲ ਸਹੀ ਕੀਤਾ ਹੈ। ਗੁਰੂ ਜੀ ਦਾ ਏਥੇ ਜਾਣਾ ਇਸ ਦੇਸ਼ ਦੀ ਰਾਜਧਾਨੀ ਤਾਸ਼ੀ ਸੂਡਨ ਵਿਚ ਲਿਖਿਆ ਹੈ। (ਸਫ਼ਾ ੫੧੩)। ਆਪ ਲਿਖਦੇ ਹਨ ਕਿ ਏਸ ਦੇਸ਼ ਦੇ ਅਸਕਰੋ [illegible] ਵਿਚ ਇਕ ਧਰਮਸਾਲ ਹੈ ਜਿੱਥੇ ਗੁਰੂ ਨਾਨਕ ਦੇਵ ਜੀ ਦੀ ਮੂਰਤੀ ਹੈ, ਜਿਸ ਅਗੇ ਰਾਜਾ ਹਥ ਜੋੜੀ ਬੈਠਾ ਹੈ।

ਊਰੀ[1]। ਜੇ ਅਬ ਤੁਮ ਸੰਤਤਿ ਦਿਹੁ ਮੋਹੀ। ਲਿਉਂ ਰਾਵਰਿ ਉਪਦੇਸ਼ ਜੁ ਹੋਹੀ' ॥ ੫੨ ॥ ਐਸੇ ਬਿਨਤੀ ਸੁਨਿ ਜਗਨਾਥਾ। ਦਏ ਲੌਂਗ ਦ੍ਵੈ ਤਾਂਕੇ ਹਾਥਾ। ਏਕ ਲਾਇਚੀ ਦੇ ਤਿਹ ਪਾਨੈ[2]। ਕਹਯੋ 'ਦੇਹੁ ਰਾਨੀ ਕੋ ਖਾਨੇ ॥ ੫੩ ॥ ਹ੍ਵੈ ਹੈ ਸੰਤਤਿ ਸਦਨ ਤੁਮਾਰੇ। ਸੱਤਿਨਾਮ ਜਪ ਸੰਝ ਸਕਾਰੇ। ਸਤਿਸੰਗਤਿ ਮਹਿੰ ਕੀਰਤਿ ਸੁਨੀਏ। ਬਿਸ਼ੈ ਬਾਸ਼ਨਾ ਮਨ ਤੇ ਹਨੀਏ[3]' ॥ ੫੪ ॥ ਕਿਤਿਕ ਦਿਵਸ ਤਹਿੰ ਰਾਖਯੋ ਡੇਰਾ। ਸਿੱਖੀ ਮਗ ਪ੍ਰਗਟਾਇ ਘਨੇਰਾ। ਤਿਨ ਤੇ ਹ੍ਵੈ ਕਰਿ ਬਿਦਾ ਬਹੋਰੀ। ਗੇ ਕੁਰਖੰਡ* ਹੁਤੋ ਜਿਹ ਠੌਰੀ ॥ ੫੫ ॥ ਜੈਸਾ ਤਿਨ ਲੋਕਨ ਬਿਵਹਾਰੀ। ਸੁਨਿ ਸ੍ਰੀ ਅੰਗਦ ਪਰਮ ਉਦਾਰੀ। ਜਿਹ ਛਿਨ ਤਿਨਕੇ ਸੁਤ ਉਪਜਾਈ†। ਰੋਦਨ[4] ਸਦਨ ਕਰੈਂ ਤਿਹ ਆਈ ॥ ੫੬ ॥ ਜਬ ਕੋ ਮਨੁਜ ਮ੍ਰਿਤਕ ਹ੍ਵੈ ਜਾਵੈ। ਹਾਸ ਬਿਲਾਸ ਕਰਤਿ ਮਨ ਭਾਵੈ। ਤਹਾਂ ਨਗਰ ਕੇ ਜਾਇ ਸਮੀਪਾ।ਬੈਠਿ ਗਏ ਬੇਦੀ ਕੁਲ ਦੀਪਾ॥੫੭॥ ਮਰਦਾਨਾ ਸੁਨਿਕੈ ਤਿਨ ਗਾਥਾ। ਬੂਝਨ ਲਗਾ ਪ੍ਰਭੁ ਕੇ ਸਾਥਾ। 'ਬਡੇ ਕੌਤਕੀ ਨਰ ਇਹ ਥਾਈਂ। ਦ੍ਵੈ ਬਾਤੈਂ ਬਿਪਰੀਤ ਕਰਾਈਂ'॥ ੫੮ ॥ ਸ੍ਰੀ ਗੁਰ ਕਹੈਂ 'ਸੁਨੋ ਮਰਦਾਨਾ। ਇਨ ਕੇ ਰਿਦੈ ਅਧਿਕ ਅਗਯਾਨਾ। ਵਾਹਿਗੁਰੂ ਜਬ ਜਗਤ ਪਠਾਵਤਿ। ਤਬ ਏ ਰੁਦਨ ਕਰਤਿ ਦੁਖ ਪਾਵਤਿ ॥੫੯॥ ਹੁਕਮ ਕਰਤਿ ਜਬ ਬੋਲ ਪਠਾਵਤਿ। ਤਬ ਮਿਲਿ ਕਰਿ ਉਰ ਮਹਿੰ ਹਰਿਖਾਵਤਿ। ਅਗਯਾਨ ਸਹਿਤ ਇਨਕੋ ਵਿਵਹਾਰ। ਸੁਨੀਏ ਗਯਾਨੀ ਕੇਰ ਅਚਾਰ ॥ ੬੦ ॥ ਭੇਜੇ ਤੇ ਉਰ ਮਹਿੰ ਹਰਖਾਵਤਿ। ਬੋਲ ਪਠੇ ਤੇ ਮਨ ਸੁਖ ਪਾਵਤਿ।ਸਿਮਰਨ ਕਰਤਿ ਦੁਊ ਬਿਧਿ ਮਾਂਹੀ। ਹੁਕਮ ਮਾਨਿ ਮਨ-ਮਤਿ ਨ ਕਰਾਹੀ'॥੬੧॥ ਇਸ ਪ੍ਰਕਾਰ ਮਰਦਾਨੇ ਸਾਥਾ।ਭਨਤਿ ਹੁਤੇ ਤਿੰਹ ਛਿਨ ਜਗਨਾਥਾ। ਬਹੁਤ ਲੋਕ ਮਿਲਿ ਕਰਿ ਤਬਿ ਆਏ। ਬੈਸੇ ਪਾਸ ਆਨਿ ਤਿਹ ਥਾਏਂ ॥੬੨॥ ਤਿਨ ਸੋਂ ਬੂਝਤਿ ਭਾ ਮਰਦਾਨਾ।'ਕਰਹੁ ਆਪਨ ਬਿਰ-ਤੰਤ ਬਖਾਨਾ। ਮਰਤਿ[5]ਹਸਤਿ[6],ਜਨਮੇ ਤੇ ਰੋਇ। ਜਾਨਾ ਤੁਮੇ ਗਯਾਨ ਹੈ ਕੋਇ ?' ॥ ੬੩ ॥ ਬੋਲੇ ਤਿਨ ਮਹਿੰ ਹੁਤੇ ਜੁ ਸਯਾਨੇ। 'ਇਸ ਬਿਧਿ ਗਯਾਨ ਰਿਦੈ ਹਮ ਜਾਨੇਂ। ਈਸ੍ਵਰ ਤੇ ਬਿਛੁਰੈ ਜਬ ਜਨਮੈ। ਮਰੇ ਮਿਲਤਿ

[1]ਊਨੀ, ਭਾਵ ਪੂਰੀ ਨਾ ਹੋਈ। [2]ਹੱਥ ਵਿਚ। [3]ਨਾਸ਼ ਕਰੋ। [4]ਰੋਣਾ। [5]ਮਰਨ ਤੇ। [6]ਹਸਦੇ ਹੋ।

*ਤਵਾ: ਖਾ: ਨੇ ਏਥੇ ਤਿੱਬਤ ਤੇ ਚੀਨ ਦਾ ਸੈਲਾ ਲਿਖਿਆ ਹੈ।

†ਪਾ:—ਜਨਮਾਈ।

ਈਸ੍ਵਰ ਕੇ ਤਨ ਮੈਂ ॥੬੪॥ ਜਨਮੈ ਤੇ ਜਗ ਪਾਵਹਿ ਦੁਖ ਕੋ। ਮਰੇ ਮਿਲੈ ਈਸ੍ਵਰ,ਲਹਿ ਸੁਖ ਕੋ। ਰੋਵੈਂ ਹਸੈਂ ਇਹੀ ਗਤਿ ਜਾਨੈ[1]।ਸੁਨਿ ਸ਼੍ਰੀ ਨਾਨਕ ਬੈਨ ਬਖਾਨੈ ॥ ੬੫ ॥ ਦੋਹਰਾ ॥ 'ਪਰਮੇਸ਼ੁਰ ਕੋ ਮਿਲਿਨਿ ਜੋ ਮਹਾਂ ਬਿਖਮ ਪਹਿਚਾਨ। ਬਿਨ ਸਤਿਸੰਗਤਿ ਭਗਤਿ ਤੇ ਜਾਨ ਉਪਾਵ ਨ ਆਨ॥੬੬॥ ਚੌਪਈ ॥ ਪ੍ਰੇਮ ਭਗਤਿ ਕਰਿ ਕੀਰਤਿ ਗਾਵਨ। ਅਜਪਾ ਜਾਪ ਨਾਮ ਲਿਵ ਲਾਵਨ। ਬਿਛੁਰਨ ਮਿਲਿਨਿ ਅਪਰ ਕੋ ਨਾਂਹੀ। ਸਰਬ ਬਾਤ ਇਸ ਤਨ ਕੇ ਮਾਂਹੀ ॥ ੬੭ ॥ ਜਬ ਸਤਿਸੰਗਤਿ ਭਯੋ ਨਿਵਾਸਾ। ਮਨ ਰੋਕਨ ਕੀਨੋ ਅਭਿਆਸਾ। ਨਾਸ ਬਾਸ਼ਨਾ ਤਬ ਹੀ ਭਈ। ਦ੍ਵੈਤ ਸਰਬ ਉਰ ਤੇ ਮਿਟਿ ਗਈ ॥ ੬੮ ॥ ਪੂਰਨ ਲਖ੍ਯੋ ਪ੍ਰਮਾਤਮ ਸਾਰੇ। ਮਿਥ੍ਯਾ ਸਰਬ ਪ੍ਰਪੰਚ ਪਸਾਰੇ। ਜਬੈ ਆਤਮਾ ਅਸ ਭ੍ਰਮ ਭੰਨਾ[2]। ਭਾ ਪ੍ਰਮਾਤਮਾ ਸੁੱਧ ਚਿਤੰਨਾ ॥੬੯॥ ਜਬ ਅਨਾਤਮਾ ਦੇਹਿ ਪਛਾਨੀ। ਗੇ ਸੰਕਲਪ ਬਿਕਲਪ ਬਿਹਾਨੀ[3]। ਤੌ ਮਿਲਿਬੋ ਈਸ੍ਵਰ ਕੋ ਹੋਇ। ਨਾਤੁਰ ਬਿਛੁਰ ਰਹ੍ਯੋ ਸਭਿ ਕੋਇ ॥੭੦॥ ਗ੍ਯਾਨ ਪਰਾਪਤਿ ਜਿਨ ਮਨ ਮਾਂਹੀ।ਬਿਛੁਰਨ ਮਿਲਨ ਸੁ ਜਾਨਤਿ ਨਾਂਹੀ। ਪਰਮਾਤਮ ਪੂਰਨ ਹੈ ਸਾਰੇ। ਬਿਛੁਰੈ ਤੌਂ, ਕਤ ਨਾਂਹਿ ਨਿਰਾਰੇ ॥ ੭੧ ॥ ਜੇ ਬਿਛੁਰੇ ਤੌਂ ਮਿਲਨਾ ਹੋਇ। ਨਾਤੁਰ ਮਿਥਿਆ ਕਹਿਨੋ ਦੋਇ। ਬ੍ਯਾਪਕ ਦੀਸਹਿ ਜਥੋਂ ਆਕਾਸ਼ਾ। ਘਟ ਉਪਾਧਿ ਵਤ[4] ਮਾਯਾ ਭਾਸਾ[5] ॥ ੭੨ ॥ ਦੋਹਰਾ ॥ ਘਟਿ ਫੂਟੇ ਆਕਾਸ਼ ਸਭਿ ਤਿਉਂ ਮਾਯਾ ਹ੍ਵੈ ਹਾਨਿ। ਰੋਵਨ ਹਸਨ ਤੁਮਾਰ ਜੋ ਸਰਬ ਅਕਾਰਥ ਜਾਨਿ ॥੭੩॥ ਚੌਪਈ ॥ ਹੈਂ ਅਧੀਨ ਬਾਸ਼ਨਾ[6] ਨਰ ਸਭਿ। ਯਾਂ ਤੇ ਜਨਮ ਧਰਤਿ ਪੁਨ ਪੁਨ ਤਬ। ਜਨਮ ਮਰਨ ਬਹੁਤੋ ਦੁਖ ਪਾਵੈਂ। ਬਾਰ ਬਾਰ ਆਵੈਂ ਜਗ ਜਾਵੈਂ' ॥ ੭੪॥ ਗੁਰ ਕੇ ਵਾਕ ਸੁਨੇ ਅਸ ਜਬ ਹੀ। ਰਿਦੈ ਬਿਚਾਰ ਕਿਯੋ ਨਰ ਸਭਿ ਹੀ। -ਸੱਤਿ ਬਚਨ ਇਨ ਸੰਤ ਬਖਾਨੇ। ਮਤ ਹਮਾਰ ਮਿਥਿਆ ਪਹਿਚਾਨੇ-॥ ੭੫ ॥ ਬਿਨ ਸੰਦੇਹ ਭਏ ਜਬ ਸੁਨਿਕੈ। ਬੰਦਨ ਕਰਤਿ ਭਏ ਗੁਰ ਗੁਨਿਕੈ[7]। ਬਿਨੈ ਕਰਤਿ ਭੇ ਬਾਰੰਬਾਰੀ। 'ਹਮਰੀ ਗਤਿ ਕੀਜੈ ਗਤਿਕਾਰੀ[8] ॥ ੭੬ ॥ ਨਿਜ ਉਪਦੇਸ਼ ਦੀਜੀਏ ਹਮਕੋ। ਸ਼ਰਨ ਪਰੇ ਕੀ ਲੱਜਜਾ ਤੁਮਕੋ'।ਸੁਨਿ ਅਧੀਨਤਾ ਤਿਨ

[1]ਰੋਣ ਹਸਣ ਦੀ ਹਾਲਤ ਦਾ ਇਹ (ਕਾਰਣ) ਜਾਣਦੇ ਹਾਂ। [2]ਤੋੜਿਆ। [3]ਨਾਸ਼ ਹੋ ਗਏ। [4]ਘੜੇ ਦੀ ਉਪਾਧੀ ਵਤ। [5]ਭਾਵ ਮਾਇਆ (ਕਰਕੇ ਜੀਵ) ਭਾਸ ਰਹੇ ਹਨ (ਜਿਵੇਂ ਅਕਾਸ਼ ਤਾਂ ਇੱਕੋ ਹੈ ਪਰ) ਘੜੇ ਦੀ ਉਪਾਧੀ ਕਰਕੇ (ਘੜੇ ਅੰਦਰਲਾ ਅਕਾਸ਼ ਵੱਖਰਾ ਭਾਸਦਾ ਹੈ)। [6]ਕਾਮਨਾ ਦੇ। [7]ਜਾਣਕੇ। [8]ਹੇ ਮੁਕਤੀ ਕਰਨ ਵਾਲੇ

ਜਗਤੇਸ਼ਾ । ਦੇਤਿ ਭਏ ਆਪਨ ਉਪਦੇਸ਼ਾ ॥ ੭੭ ॥ 'ਸੱਤਿਨਾਮ ਸਿਮਰਹੁ ਲਿਵ ਲਾਵਹੁ । ਤਿਹ ਤੇ ਸਗਰੀ ਇੱਛ ਪੁਜਾਵਹੁ । ਹੁਕਮ ਸੱਤਿ ਮਾਨਹੁ ਕਰਤਾਰਾ । ਮਰਨ ਜਿਯਨ ਜਾਨਹੁ ਇਕਸਾਰਾ ॥ ੭੮ ॥ ਹਰਖ ਸ਼ੋਕ ਤੇ ਮਨ ਥਿਰ ਕੀਜੈ।ਬਿਨ ਸੰਸੇ ਤਬ ਮੁਕਤਿ ਹੁਵੀਜੈ"[1]। ਅਸ ਉਪਦੇਸ਼ ਸੁਨਜੋ ਸਿਖ ਭਏ। ਸ੍ਰੀ ਨਾਨਕ ਮਹਿਂ ਨਿਸ਼ਚਾ ਕਏ ॥ ੭੯ ॥ ਸਤਿਸੰਗਤਿ ਹੋਵਨ ਤਹਿਂ ਲਾਗੀ । ਹਰਿ ਕੀਰਤਿ ਗਾਵਹਿਂ ਵਡਭਾਗੀ।ਸੇਵਾ ਸੰਤਨ ਕੀ ਸਭਿ ਕਰਿਹੀਂ । ਧਰਿ ਸ਼ਰਧਾ ਹਰਿਨਾਮ ਸਿਮਰਿਹੀਂ ॥ ੮੦ ॥ ਦੋਹਰਾ ॥ ਕਿਤਿਕ ਦਿਵਸ ਸ਼੍ਰੀ ਗੁਰ ਰਹੇ ਦੀਨੋ ਧਰਮ ਦ੍ਰਿੜਾਇ । ਕਰਿ ਸੰਤੋਖ ਸਿੰਘ ਬੰਦਨਾ ਪੂਰਨ ਹੋਯੋ ਧ੍ਯਾਇ ॥ ੮੧ ॥ ਇਤਿ ਸ਼੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰਧੇ 'ਖੰਡਨ ਪ੍ਰਸੰਗ' ਬਰਨਨੰ ਨਾਮ ਦੁਤੀਯੋ ਅਧ੍ਯਾਯ ॥ ੨ ॥

੩. [ਸ਼ਾਰਦਾ ਮੰਗਲ । ਕੇਤਮਾਲ, ਰੰਮਕ, ਭੱਦ੍ਰ ਤੇ ਭਰਥ ਖੰਡ ਅਤੇ ਜੰਮੂ ਤੇ ਵਣਜਾਰਿਆਂ ਦੇ ਗ੍ਰਾਮ ਜਾਣਾ]

ਦੋਹਰਾ ॥ ਸੁਮਤਿ ਸਦਨ ਕੁਮਤਿਹਿ ਕਦਨ, ਇੰਦੁ ਬਦਨ ਜਗ ਮਾਂਹਿ* ।
ਬੰਦੋਂ ਪਦ ਅਰਬਿੰਦ ਤਿਹ ਕਹੋਂ ਕਥਾ ਸੁਖਦਾਇ ॥ ੧ ॥

[ਕੁਮਤਿਹਿ=ਕੁ+ਮਤਿ+ਹਿ=ਖੋਟੀ ਬੁੱਧੀ ਨੂੰ। ਇੰਦੁ=ਚੰਦਰਮਾ
ਜਗਮਾਂਹਿ=ਜਗਤ ਵਿਚ। ਸੂਚਨਾ—ਜੇ ਪਾਠ—ਜਗ ਮਾਇ—ਹੋਵੇ ਤਾਂ ਅਰਥ—ਹੇ ਜਗਤ ਮਾਤਾ !—ਹੋ ਸਕਦਾ ਹੈ। ਤਦੋਂ ਏਹ ਸਨਮੁਖ ਸੰਬੋਧਨ ਹੋਵੇਗਾ । ਫੇਰ ਅਗਲੀ ਤੁਕ ਵਿਚ—ਤਿਹ—ਪਦ ਪਿਆ ਹੈ ਜੋ ਪ੍ਰੋਖ੍ਯ ਦੀ ਸੰਭਾਵਨਾ ਕਰਾਉਂਦਾ ਹੈ, ਇਸ ਕਰਕੇ ਨਾ ਤਾਂ—ਜਗ ਮਾਇ—ਪਾਠ ਢੁਕਦਾ ਹੈ ਤੇ ਨਾਂ ਹੀ—ਜਗ ਮਾਂਹਿ—ਦਾ ਅਰਥ—ਜਗਤ ਮਾਤਾ—ਠੀਕ ਬੈਠਦਾ ਹੈ।]

ਅਰਥ—(†ਅਤੇ ਜੋ) ਜਗਤ ਵਿਚ ਸ੍ਰੇਸ਼ਟ ਬੁੱਧੀ ਦਾ ਘਰ, ਖੋਟੀ ਬੁੱਧੀ ਨੂੰ ਦੂਰ ਕਰ ਦੇਣ ਵਾਲੀ, ਚੰਦਰਮਾਂ ਵਰਗੇ (ਸੁੰਦਰ) ਮੂੰਹ ਵਾਲੀ ਹੈ, ਉਸ ਦੇ ਚਰਣਾਂ ਕਵਲਾਂ ਪਰ ਮੱਥਾ ਟੇਕਕੇ ਸੁਖਦਾਈ ਕਥਾ (ਅਗੋਂ ਹੋਰ) ਕਹਿੰਦਾ ਹਾਂ ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸੁਨੀਏ ਸ੍ਰੀ ਅੰਗਦ ਇਤਿਹਾਸਾ। ਬਿਦਾ ਹੋਇ ਗਮਨੇ ਸੁਖਰਾਸਾ । ਕੇਤ ਮਾਲ‡ ਜਹਿਂ ਖੰਡ ਸੁਹਾਵਾ। ਤਹਾਂ ਪਹੂਚੇ

[1]ਹੋਵੇਗੇ। *ਪਾ:—ਮਾਇ । †ਪਿਛਲੇ ਅਧ੍ਯਾਯ ਦੇ ਮੰਗਲ ਦੀ ਇਹ ਪੂਰਤੀ ਹੈ।

‡ਕੇਤੁ ਮਾਲ ਦਾ ਪਤਾ ਤੇ ਬਾਲੇ ਦੇ ਬਲੀਦਾਨ ਦੀ ਕਥਾ ਤਵਾ: ਖਾ: ਨੇ ਨਹੀਂ ਦਿੱਤੀ। ਚੰਡੀ ਦੀ ਪੂਜਾ ਦਾ ਦੇਸ਼ ਅੱਗੇ ਜਾਕੇ ਇਸਨੂੰ ਦੱਸਦੇ ਹਨ, ਸੋ ਬੰਗਾਲ ਸਾਰਾ ਚੰਡੀ ਪੂਜ ਹੈ, ਤੇ ਨਿਪਾਲ ਆਦਿ ਦੇ ਬੀ ਕਈ ਲੋਕ ਚੰਡੀ ਪੂਜਦੇ ਤੇ ਸੰਢਿਆਂ ਦੀ ਬਲੀ ਦੇਂਦੇ ਹਨ, ਕਦੇ ਨਰ ਬਲੀ ਬੀ ਦੇਂਦੇ ਹੁੰਦੇ ਸਨ।

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਦੁਖ ਬਨ ਦਾਵਾ[1] ॥੨॥ ਭੂਪ ਪੂਜਾ ਤਹਿਂ ਕੇ ਨਰ ਸਾਰੇ। ਪੂਜਹਿਂ ਸ੍ਰੀ ਚੰਡੀ ਹਿਤ ਧਾਰੇ। ਮੇਲਾ ਹੁਤੋ ਬਿਸ਼ਾਲ ਸੁ ਤਹਿਂਵਾ[2]। ਭਵਨ[3] ਕਾਲਕਾ ਰਾਜਤਿ[4] ਜਹਿਂਵਾ॥ ੩ ॥ ਬੈਸੇ ਸ੍ਰੀ ਗੁਰ ਮਾਰਗ ਮਾਂਹੀ। ਨਰ ਅਨੇਕ ਆਵਹਿਂ ਇਕ ਜਾਂਹੀ। ਲੇਲੇ[5] ਬਲਿ ਪਸ਼ੁ[6] ਭੇਟ ਚੜ੍ਹਾਵਹਿਂ। ਬਰ ਪਾਵਹਿਂ ਨਿਜ ਸੀਸ ਝੁਕਾਵਹਿਂ ॥ ੪ ॥ ਜਬਹਿ ਨ੍ਰਿਪਤਿ ਲੇ ਆਯੋ ਟੋਲਾ। ਹਮਹਿਂ ਬਿਲੋਕਤਿ ਮੁਖ ਤੇ ਬੋਲਾ। 'ਅਪਰ ਦੇਸ਼ ਕੇ ਮਨੁਜ ਦਿਸਾਵਹਿਂ[7]। ਇਕ ਗਹਿ ਲੇਵਹਿਂ ਭੇਟ ਚੜ੍ਹਾਵਹਿਂ' ॥ ੫॥ ਸੁਨੀਏ ਸ੍ਰੀ ਅੰਗਦ ਕਹਿ ਬਾਲਾ। ਮੁਝ ਕੋ ਗਹਿ ਲੀਨੋ ਤਿਹ ਕਾਲਾ। ਬਹੁ ਹਰਖਾਇ ਬਜਾਵੈਂ ਢੋਲੂ। ਮੁਝਹਿ ਚਲਾਯੋ ਅੱਗ੍ਰਜ ਟੋਲੂ ॥ ੬ ॥ ਕਹੈਂ ਕਿ 'ਭੇਟਿ ਭਲੀ ਹਮ ਪਾਈ। ਹ੍ਵੈ ਪ੍ਰਸੰਨ ਬਰ ਦੇ ਜਗਮਾਈ'। ਤਿਸ ਛਿਨ ਆਯੋ ਢਿਗ ਮਰਦਾਨਾ। ਮੁਝ ਸੋਂ ਇਸ ਬਿਧਿ ਬਚਨ ਬਖਾਨਾ ॥ ੭ ॥ 'ਬਾਲੇ ਰਹਜੋ ਜੀਵਨਾ ਤੇਰਾ। ਮ੍ਰਿਤੁ ਕਾਲ ਨੈ ਤੋ ਕੋ ਘੇਰਾ। ਸਿਰ ਉਤਾਰਿ ਕੈ ਭੇਟ ਚੜ੍ਹਾਵਹਿਂ। ਪੂਜ ਗੌਰਜਾਂ[8] ਕੋ ਬਰ ਪਾਵਹਿਂ' ॥੮॥ ਮੈਂ ਬੋਲਜੋ 'ਤੈਂ ਝੂਠ ਉਚਾਰਾ। ਮਰਨ ਜਿਯਨ ਤਨ ਕੋ ਬਿਵਹਾਰਾ। ਪੰਚਤੱਤ ਮਿਲਿ ਸਿਰਜਿ[9] ਸਰੀਰਾ। ਬਿਨਸਿ ਜਾਤਿ ਜਬ ਹੋਤਿ ਬਖੀਰਾ[10] ॥ ੯ ॥ ਆਤਮ ਬਿਖੈ ਨ ਜਨਮ, ਨ ਮਰਨਾ। ਹਰਖ ਨ ਸ਼ੋਕ ਨ ਕਿਹ ਤੇ ਡਰਨਾ। ਮਾਰ ਨ ਸਕਹਿ ਤਾਂਹਿ ਕੋ ਕੋਊ। ਸਤਿ ਚੇਤਨ ਨਿਤ ਆਨੰਦ ਜੋਊ ॥੧੦॥ ਪਾਵਕ ਦਹੈ ਨ ਨੀਰ ਡੁਬੈ ਹੈ। ਕੋਟ ਸ਼ਸਤ੍ਰ ਸੋਂ ਨਹੀਂ ਛਿਦੈ ਹੈ[11]। ਜੀਵਨ ਮਰਨਾਂ ਮਾਨਹਿਂ ਪ੍ਰਾਨੀ। ਤਨ ਹੰਕਾਰ ਸੋਂ ਜੋ ਅੱਗਜਾਨੀ ॥ ੧੧ ॥ ਅੰਤ ਸਮਾਂ ਤਨ ਆਨਿ ਲਗਤਿ ਜਬ। ਕੋਈ ਉਪਾਇ ਨ ਰਾਖਿ ਸਕਤਿ ਤਬ। ਜੇ ਨ ਸਮਾਂ ਮ੍ਰਿਤੁ ਕੋ ਅਬਿ ਹੋਈ। ਰੋਮ ਨ ਛੇਦਿ ਸਕੈ ਕਬਿ

[1]ਦੁਖਾਂ ਦੇ ਬਨ ਨੂੰ ਦਾਵਾ ਅਗਨੀ ਵਤ। [2]ਤਿੱਥੇ। [3]ਮੰਦਿਰ। [4]ਸਥਿਤ। [5]ਛੋਟੇ ਛੋਟੇ ਭੇਡਾਂ ਬਕਰੀਆਂ ਦੇ ਬੱਚੇ (ਅ) ਲੈ ਲੈ ਕੇ ( ਨਾਲ )। [6]ਬਲੀ ਪਸ਼ੂ ਦੀ। (ਅ) ਬਲੀ ( ਲਈ ) ਪਸ਼ੂ। [7]ਨਜ਼ਰੀਂ ਆਂਵਦੇ ਹਨ। [8]ਦੇਵੀ। [9]ਬਨਿਆ ਹੈ। [10]ਵਖੋ ਵੱਖ। [11]ਨਹੀਂ ਚੀਰਿਆ ਜਾਂਦਾ।

[ਪਿਛਲੇ ਪੰਨੇ ਦੀ ਬਾਕੀ ਟੂਕ]

ਅੱਗੇ ਰੰਮਕ ਖੰਡ, ਭੱਦ੍ਰ ਖੰਡ ਹੈ ਤੇ ਫੇਰ ਭਰਤ ਖੰਡ। ਭਰਤ ਖੰਡ ਤੋਂ ਸਾਫ ਪਤਾ ਲਗ ਜਾਂਦਾ ਹੈ ਕਿ ਪੰਜਾਬ ਆਏ ਹਨ। ਪਹਿਲਾ ਥਾਂ ਜਿਸ ਦਾ ਪਤਾ ਲਗਦਾ ਹੈ ਜੰਮੂ ਹੈ (ਦੇਖੋ ਅਧ੍ਯਾਯ ੩ ਅੰਕ ਪ੬) ਇਸ ਤੋਂ ਇਹੋ ਪਤਾ ਲਗਦਾ ਹੈ ਕਿ ਰੰਮਕ ਭੱਦ੍ਰ ਆਦਿ ਖੰਡ ਵਿਚ ਦੱਸੇ ਟਿਕਾਣੇ ਵਧੇਰੇ ਖੋਜ ਕਰਨ ਨਾਲ ਪੰਜਾਬ ਤੇ ਹਿੰਦ ਦੇ ਉੱਤਰੀ ਪਹਾੜਾਂ ਵਿਚ ਹੀ ਮਿਲਨਗੇ। ਦੇਵੀ ਮੰਦਰ, ਸੰਢੇ ਆਦਿ ਭੇਟਾ ਤੇ ਮੇਲਾ ਤਾਂ ਸ਼ਿਮਲੇ ਦੇ ਤਾਰਾ ਦੇਵੀ ਮੰਦਰ ਤਕ ਪ੍ਰਚਿਰਤ ਹਨ।

ਕੋਈ ॥ ੧੨ ॥ ਦੇਸ਼, ਕਾਲ, ਪੁਨ[1] ਬਸਤੁ ਬਹੋਰੀ[2] । ਤੀਨੋ ਹੋਇ ਜਾਤ ਇਕ ਠੌਰੀ। ਤਬ ਇਹ ਦੇਹਿ ਬਿਨਸ ਕਰਿ ਜਾਈ। ਕੋਇ ਨ ਇਸ ਕੋ ਰਾਖਿ ਸਕਾਈ ॥੧੩॥ਏਕ ਨ ਤੀਨੋ ਮਹਿਂ ਜਿ ਮਿਲਤਿ ਹੈ।ਤੌ ਤਨ ਰੱਖਯਾ ਕਾਲ[3] ਕਰਤਿ ਹੈ'। ਇਉਂ ਸੁਨਿ ਤੂਸ਼ਨ ਭਾ ਮਰਦਾਨਾ। ਮੂਝ ਸੰਗ ਦੇਵੀ ਭਵਨ ਪਯਾਨਾ॥੧੪ ॥ ਸ਼੍ਰੀ ਗੁਰ ਆਪ ਤਹਾਂ ਚਲਿ ਆਏ। ਪਿਖੈਂ[4] ਤਮਾਸ਼ੇ ਕਛੁ ਨ ਅਲਾਏ। ਜਬ ਗੇ ਦੁਰਗਾ ਕੇਰ ਅਗਾਰੀ। ਤਬ ਅਵਿਨੇਸ਼ੁਰ[5] ਗਿਰਾ ਉਚਾਰੀ ॥ ੧੫ ॥ 'ਇਸ ਮਾਨਵ ਕੋ ਭੇਟ ਚੜ੍ਹੀਜੈ । ਬਰਦਾਨੀ[6] ਸੁ ਪ੍ਰਸੰਨ ਕਰੀਜੈ'। ਭੀਰ ਭੂਰ ਭੀ ਭਵਨ ਅਗਾਰੀ। ਕੌਤਕ ਅਵਲੋਕਤਿ ਨਰ ਨਾਰੀ ॥ ੧੬ ॥ ਖੈਂਚਿ ਲਈ ਇਕ ਮਨੁਜ ਕ੍ਰਿਪਾਨਾ। ਚਮਕੀ ਦੇਖਿ ਡਰਯੋ ਮਰਦਾਨਾ। 'ਸੰਗ ਰਹਿਨ ਵਾਰੋ ਪ੍ਰਭੁ ! ਤੇਰੇ। ਰੱਖਯਾ ਆਪ ਕਰਹੁ ਇਸ ਬੇਰੇ' ॥ ੧੭॥ ਤਿਹ ਛਿਨ ਕ੍ਰੋਧ ਕਾਲਕਾ ਕੜਕੀ। ਭੀਰ ਭੂਰ[7] ਮੇਲੇ ਕੀ ਭੜਕੀ। ਪ੍ਰਗਟੀ ਚੰਡਿ ਪ੍ਰਚੰਡ ਭਯਾਨਾ[8]। ਤਿਹ ਨਰ ਕਰ ਤੇ ਛੀਨ ਕ੍ਰਿਪਾਨਾ ॥ ੧੮ ॥ ਹੁਤੋ ਨਰੇਸ਼ ਠਾਂਢਿ ਜਿਹ ਠਾਈਂ। ਜਾਇ ਤਾਹਿਂ ਕੇ ਕੰਠ ਲਗਾਈ । ਤਤਛਿਨ ਧਰ ਤੇ ਸਿਰ ਗਿਰ ਪਰਿਆ। ਜਨੁ ਸ਼ਾਖਾ[9] ਤੇ ਫਲ ਕਿਨ ਹਰਿਆ ॥ ੧੯ ॥ ਸ਼੍ਰੋਣਤ[10] ਚਲਯੋ ਗਿਰਯੋ ਨ੍ਰਿਪ ਧਰਨੀ[11]। ਭਾਗੇ ਲੋਕ ਪਿਖਤਿ ਅਸ ਕਰਨੀ[12]। ਰਹਯੋ ਨ ਕੋਊ ਨਰ ਤਿਹ ਥਾਂਨਾ। ਤੀਨੋਂ:-ਮੈਂ[13], ਸ਼੍ਰੀ ਗੁਰ, ਮਰਦਾਨਾ ॥੨੦॥ ਤਿਹਛਿਨ ਸ਼੍ਰੀ ਚੰਡੀ ਕੇ ਸਾਥਾ। ਬਚਨ ਭਨਯੋ ਇਸ ਬਿਧਿ[14] ਜਗਨਾਥਾ। 'ਭੂਪਤ ਸੇਵਕ ਹੁਤੋ ਤੁਮਾਰਾ। ਬਾਲੇ ਕੋ ਬਚਾਇ ਸੋ ਮਾਰਾ ॥ ੨੧ ॥ ਤਿਨ ਪ੍ਰਸੰਨ ਕੀ ਕੀਨੀ ਰੀਤਾ[15]। ਕ੍ਰੋਧ ਭਰੀ ਕਿਉਂ ਕਿਯ ਬਿਪਰੀਤਾ[16] ?'। ਤਬ ਸ਼੍ਰੀ ਚੰਡੀ ਬਚਨ ਉਚਾਰੇ। 'ਸੁਨਿ ਸ਼੍ਰੀ ਨਾਨਕ ਸ਼੍ਰੋਨ ਮਝਾਰੇ ॥ ੨੨॥ ਜੇ ਹਰਿਜਨ ਪਰਮੇਸ਼ੁਰ ਪਯਾਰੇ। ਰਛਯਾ ਕਰਿ ਹੌਂ ਸੰਝ[17] ਸਕਾਰੇ[18]*। ਜੇ ਮਤਿਮੰਦ ਤਿਨਹੁ ਦੁਖ ਦੇਹੀਂ। ਤਿਹ ਮਾਰੌਂ ਮੇਰੀ ਮਤਿ ਏਹੀ ॥੨੩॥ ਇਹ ਭੂਪਤਿ ਮਤਿਮੰਦ ਕੁਚਾਰੀ[19]। ਮਾਰਨ ਆਨਯੋ ਸੰਤ ਅਗਾਰੀ । ਕਿਯੋ ਕ੍ਰੋਧ ਯਾਂਤੇ ਮੈਂ ਮਾਰਾ। ਮਰਤਿ ਸੰਤ ਕੋ ਤੁਰਤ ਉਬਾਰਾ' ॥ ੨੪ ॥ ਅਸ ਕਹਿ ਲੋਪ ਭਈ ਤਬ ਦੇਵੀ। ਜਗ

[1]ਅਰ। [2]ਫਿਰ। [3]ਸਮਾਂ। [4]ਦੇਖਣ। [5]ਰਾਜੇ ਨੇ। [6]ਦੇਵੀ ਨੂੰ। [7]ਬੜੀ। [8]ਤੇਜ ਭਿਆਨਕ। [9]ਟਾਹਣੀ। [10]ਲਹੂ। [11]ਧਰਤੀ ਤੇ। [12]ਐਸਾ ਕਰਤਵ ਵੇਖਕੇ। [13]ਭਾਵ ਬਾਲਾ। [14]ਇਸਤਰ੍ਹਾਂ। [15]ਢੰਗ। [16]ਉਲਟ। [17]ਸ਼ਾਮ। [18]ਸਵੇਰੇ। [19]ਪਾਪੀ। *ਦੇਖੋ ਅਗਲੇ ਪੰਨੇ ਤੇ ਨਿਸ਼ਾਨ* ।

ਮਾਤਾ ਈਸ੍ਵਰੀ ਅਭੇਵੀ[1]। ਬਢ੍ਯੋ ਨਗਰ ਮਹਿ ਸ਼ੋਕ ਅਪਾਰੀ। ਠੌਰ ਠੌਰ ਰੋਵਹਿਂ ਨਰ ਨਾਰੀ ॥ ੨੫॥ ਕਿਯ ਬਿਚਾਰ ਜੇ ਹੁਤੇ ਸਿਆਨੇ।–ਗਹੇ ਜੁ ਕਲਾਵਾਨ–ਮਨ ਜਾਨੇ। ਆਏ ਸਭਿ ਹੀ ਤਬਿ ਧਰਿ ਭਾਊ। ਸ੍ਰੀ ਗੁਰ ਕੋ ਲਖਿ ਲੀਨ ਪ੍ਰਭਾਊ ॥ ੨੬ ॥ ਨ੍ਰਿਪ ਸੁਤ ਠਾਂਢੋ ਆਇ ਅਗਾਰੀ। ਕਰਿਕੈ ਬੰਦਨ ਬਿਨੈ ਉਚਾਰੀ। 'ਕਰਹੁ ਛਿਮਾ ਅਪਰਾਧ ਹਮਾਰਾ। ਹਮ ਨਹਿਂ ਜਾਨ੍ਯੋ ਭੇਦ ਤੁਮਾਰਾ॥ ੨੭॥ ਸਿੱਖ ਆਪਨੇ ਹਮਹਿ ਕਰੀਜੈ। ਅਭੈ ਦਾਨ ਸਭਿਹਿਨਿ ਕੋ ਦੀਜੈ'। ਸੁਨਤਿ ਬਿਨੈ ਹ੍ਵੈ ਗਏ ਕ੍ਰਿਪਾਲਾ। ਅਪਨ ਦਿਯਾ ਉਪਦੇਸ਼ ਬਿਸਾਲਾ ॥ ੨੮ ॥ 'ਸਤਿਨਾਮ ਕੋ ਸਿਮਰਨ ਕਰਨੋ। ਸੰਤ ਸੇਵ ਮਹਿਂ ਹਿਤਉਰ ਧਰਿਨੋ'।ਭੂਪਤਿ ਦਾਹੁ ਬਹੁਰ ਕਰਿਵਾਯੋ। ਸਿੰਘਾਸਨ ਨ੍ਰਿਪ-ਸੁਤ ਬੈਠਾਯੋ॥੨੯॥ ਦੋਹਰਾ ॥ ਨਾਮ-ਧਰਮ ਜਸ-ਰਾਖਿਯੋ ਰਾਜ ਤਿਲਕ ਕੋ ਦੇਯ। ਸੁੰਦਰ ਧ੍ਰਮਸਾਲਾ ਰਚੀ ਕੀਰਤਿ ਤਹਾਂ ਕਰੇਯ[2] ॥੩੦॥ ਸ੍ਵੈਯਾ॥ 'ਮਨ ਨੀਵ[3] ਸਦੀਵ ਰਖੋ ਅਪਨਾ ਸਤਿਨਾਮ ਨਿਰੰਤਰ ਹੀ ਲਿਵ ਲਾਵਹੁ। ਇਸ਼ਨਾਨ ਤੇ ਦਾਨ ਕਰੋ ਸੁਖ ਪਾਵਹੁ ਪੈ ਚਿਤ ਲਾਵਹੁ ਕੀਰਤਿ ਗਾਵਹੁ। ਸਤਿਸੰਗਤ ਸੋਂ ਨਿਤ ਭਾਉ ਧਰੋ, ਤਿਨ ਸੰਗਮ ਮੈਂ ਨਿਤ ਕਾਲ ਬਿਤਾ-ਵਹੁ। ਤਬ ਹੋਇ ਸਿਖੀ ਗੁਰ ਕੀ ਸ਼ੁਭ ਪ੍ਰਾਪਤਿ ਜੇ ਸਭਿ ਬੈਨ ਸਦੀਵ ਕਮਾਵਹੁ'॥੩੧॥ਦੋਹਰਾ॥ ਕਿਤਿਕ ਦਿਵਸ ਰਹਿ ਕਰਿ ਤਹਾਂ* ਭਲ ਉਪਦੇਸ਼ ਦ੍ਰਿੜਾਇ। ਬਿਦਾ ਹੋਇ ਗਮਨੇ ਪ੍ਰਭੂ ਆਨ ਥਾਨ ਸਤਿਭਾਇ[4] ॥ ੩੨ ॥ ਚੌਪਈ ॥ ਪਹੁੰਚੇ ਰੰਮਕ ਖੰਡ ਗੁਸਾਈਂ। ਪੁਰਿ ਸਮੀਪ ਬੈਸਤਿ ਭੇ ਜਾਈ। ਕੇਤਿਕ ਮਨੁਜ ਤਹਾਂ ਚਲਿ ਆਏ। ਜਾਨਿ ਸੰਤ ਨਿਜ ਸੀਸ ਝੁਕਾਏ॥੩੩॥ ਨਿਕਟਿ ਬਿਲੋਕਿ ਤਿਨਹਿਂ ਜਗਤੇਸ਼ਾ। ਦੇਤਿ ਭਏ ਸ੍ਰੇਸ਼ਟ ਉਪਦੇਸ਼ਾ। 'ਸੱਤਿਨਾਮ ਸਿਮਰਹੁ ਦਿਨ ਰਾਤੀ। ਸੰਤ ਸੇਵ ਕਰਿ ਪ੍ਰੀਤ ਸੁਹਾਤੀ[5]'॥੩੪॥ ਕੂਕਰ[6] ਦ੍ਰਿਸ਼ਟਿ[7] ਨ ਕਬਿ ਮਨ ਧਰਨੀ। ਸ਼ੇਰ ਦ੍ਰਿਸ਼ਟਿ[8], ਗੁਰਮੁਖ ਹ੍ਵੈ ਕਰਨੀ। ਹਰਖ ਸੋਗ ਦੁਖ ਸੁਖ ਮਹਿਂ ਤਜਾਗਹੁ। ਕਰਹੁ ਭਗਤਿ ਨਿਸ

[1]ਜਿਸ ਦਾ ਕੋਈ ਭੇਦ ਨਹੀਂ ਜਾਣ ਸਕਦਾ। [2]ਕੀਰਤਨ ਕਰਨ ਲਗੇ। [3]ਨੀਵਾਂ। [4]ਸੱਚਾ ਪ੍ਰੇਮ ਕਰਕੇ, (ਅ) ਸਹਿਜ ਸੁਭਾਇ। [5]ਸ਼ੋਭਨੀਕ। [6]ਕੁੱਤੇ ਦੀ। [7]ਨਜ਼ਰ। [8]ਸ਼ੇਰ ਦ੍ਰਿਸ਼ਟੀ।

*ਇਹ ਪ੍ਰਸੰਗ ਮਹਿਮਾਂ ਪ੍ਰਕਾਸ਼ ਗ੍ਰੰਥ ਤੇ ਪੁਰਾਤਣ ਜਨਮ ਸਾਖੀ ਵਿਚ ਹੈ ਨਹੀਂ, ਭਾਈ ਬਾਲੇ ਵਾਲੀ ਵਿਚ ਬਾਲੇ ਦੀ ਥਾਂ ਭਾ: ਮਰਦਾਨੇ ਨੂੰ ਬਲੀ ਦੇਣ ਲਈ ਲੈ ਜਾਣ ਦੀ ਕਥਾ ਹੈ। ਕਵੀ ਜੀ ਦੀ ਮੁਰਾਦ ਹੈ ਕਿ ਹਰੀ ਜਨਾਂ ਨੂੰ ਦੇਵੀ ਪੂਜਨ ਦੀ ਲੋੜ ਨਹੀਂ, ਦੇਵੀ ਆਪ ਉਨ੍ਹਾਂ ਦੀ ਰਾਖੀ ਰਹਿੰਦੀ ਹੈ। ਨਾਮੀ ਪੁਰਖਾਂ ਦੀ ਇੰਨੀ ਰਖਜਾ ਕਰਦੀ ਹੈ ਕਿ ਅਪਣੇ ਪੂਜਕਾਂ ਨੂੰ ਉਨ੍ਹਾਂ ਤੋਂ ਵਾਰਦੀ ਹੈ। ਸੋ ਨਾਮੀ ਪੁਰਖ ਉਸਨੂੰ ਬਹੁਤ ਪਿਆਰੇ ਹਨ।

ਪਾਛਲ[1] ਜਾਗਹੁ' ॥੩੫॥ ਸੁਨਿ ਕਰਿ ਬੂਝਨ ਲਗੇ ਸੁ ਮਾਨਵ। 'ਦ੍ਰਿਸ਼ਟਿ ਜੁ ਕਹੀ ਹਮਹਿੰ ਨਹਿੰ ਜਾਨਵ[2]। ਖੋਲ ਅਰਥ ਇਹ ਭਨੋ ਗੁਸਾਈਂ! ਤੁਮ ਹੋ ਸੰਤ ਸਭਿਨਿ ਸੁਖਦਾਈ' ॥ ੩੬ ॥ ਕ੍ਰਿਪਾ ਨਿਧਾਨ ਭਨੀ ਤਬ ਬਾਨੀ। 'ਦ੍ਰਿਸ਼ਟਿ ਕੂਕਰੀ[3] ਲੇਹੁ ਪਛਾਨੀ। ਦੁਖ ਸੁਖ ਮੁਝ ਕੋ ਮਾਨਵ ਦੇਹੀ। ਈਸ੍ਵਰ ਕੀ ਗਤਿ ਲਖੇ ਨ[4] ਕੇਹੀ[5] ॥੩੭॥ ਮਾਰਨਹਾਰ ਨ ਜਾਨਹਿੰ ਸ੍ਵਾਨਾ। ਲਸ਼ਟਕ[6] ਕੋ ਕਾਟਹਿ ਅਨਜਾਨਾ। ਇਸ ਪ੍ਰਕਾਰ ਕੋ ਜੋ ਨਰ ਹੋਈ। ਮਨਮੁਖ ਸ੍ਵਾਨ ਦ੍ਰਿਸ਼ਟਿ[7] ਹੈ ਸੋਈ ॥ ੩੮ ॥ ਕਿਸ ਪ੍ਰਕਾਰ ਦੁਖ ਸੁਖ ਬਨਿ ਆਵੈ। ਪਰਮੇਸ਼ੁਰ ਤੇ ਸਰਬ ਲਖਾਵੈ[8]। ਮਾਨੁਖ ਬਪੁਰਾ ਕੌਨ ਬਿਚਾਰਾ। ਕਰੈ ਕਾਜ ਸਭਿ ਸ੍ਰੀ ਕਰਤਾਰਾ ॥੩੯॥ ਜਿਉਂ ਕੇਹਰਿ ਤਜਿ ਸ਼ਸਤ੍ਰਨ ਸਾਰੇ। ਤੂਰਨ ਤਕਹਿ ਜਿ ਮਾਰਨਹਾਰੇ। ਤਯੋਂ ਗੁਰਮੁਖ ਪਰਮੇਸ਼ੁਰ ਦਿਸ਼ਿਤੇ[9]। ਲਖਹਿ ਸੁ ਦੁਖ ਸੁਖ, ਅਪਰ ਨ ਕਿਸ ਤੇ ॥ ੪੦ ॥ ਦੇਨਹਾਰ ਏਕੋ ਕਰ-ਤਾਰਾ॥ਇਉਂ ਤੁਮ ਲਖੋ ਹੋਇ ਨਿਸਤਾਰਾ[10]।ਮਨ ਰੋਕਨ ਕੀਜੈ ਅੱਭ੍ਯਾਸਾ। ਬਿਸ਼ੈ ਬ੍ਰਾਸ਼ਨਾ ਹੁਇ ਸਭਿ ਨਾਸ਼ਾ'॥੪੧॥ ਕਿਤਿਕ ਦਿਵਸ ਰਹਿ ਕਰਿ ਤਿਹ ਥਾਨਾ। ਤਿਨ ਸੌਂ ਅਸ ਉਪਦੇਸ਼ ਬਖਾਨਾ। ਬਿਦਾ ਹੋਇ ਕੀਨੋ ਪੁਨ ਗਵਨੀ। ਭੱਦ੍ਰ ਖੰਡ ਪਹੁੰਚੇ ਗੁਨ ਭਵਨੀ॥੪੨॥ ਤਿਹ ਨ੍ਰਿਪ ਸੁਨਯੋ 'ਸੰਤ ਪੁਰਿ ਆਏ'। ਮਿਲਯੋ ਆਨਿ ਕਰਿ ਸੀਸ ਝੁਕਾਏ। ਬੰਦਿ ਹਾਥ ਦ੍ਵੈ ਬੈਠਿ ਸਮੀਪਾ॥ ਬੋਲਯੋ ਕੌਲਨਾਭ ਅਵਿਨੀਪਾ[11] ॥ ੪੩ ॥ 'ਆਸ਼੍ਰਮ ਚਾਰ ਲਿਖੇ ਜੋ ਆਹੀ। ਸ੍ਰੇਸ਼ਟ ਕੌਨ ਕਹੋ ਇਸ ਮਾਂਹੀ?।ਪੂਰਨ ਸੰਤ ਜਾਨਿ ਕਰਿ ਪੂਛਾ। ਕਰਹੁ ਮੁਝੈ ਸੰਸੈ ਤੇ ਛੂਛਾ[12]' ॥੪੪॥ ਸੁਨਿ ਕਰਿ ਬੋਲੇ ਬਚਨ ਕ੍ਰਿਪਾਲਾ। 'ਸਭਿ ਤੇ ਜਾਨਹੁ ਗ੍ਰਿਹਸ੍ਤ ਬਿਸਾਲਾ। ਉਤਪਤਿ ਕਰਨਹਾਰ ਸਭਿ ਹੀ ਕੋ। ਬਹੁਰੋ ਪਾਲਨ ਕਰਿ ਹੈ ਨੀਕੋ॥੪੫॥ਜਿਉਂ ਜਲ ਕਮਲਨ ਕੋ ਨਿਪਜਾਈ। ਬਹੁਰੋ ਪਾਲਨ ਕਰਹਿ ਬਨਾਈ। ਮੂਲ ਬਿਟਪ ਕੋ ਗ੍ਰਿਹਸ੍ਤ ਪਛਾਨਹੁ[13]। ਆਸ਼੍ਰਮ ਅਪਰ ਜਿ ਸ਼ਾਖਾ[14] ਮਾਨਹੁ॥੪੬॥ ਯਾਂਕੋ ਲਖਹੁ ਸਮੁੰਦ੍ਰ ਸਮਾਨਾ। ਮੁਕਤਾਦਿਕ[15] ਨਿਕਸਤਿ ਹੈਂ ਨਾਨਾ। ਬ੍ਰਹਮਚਰਜ ਪੁਨ ਬਾਨ ਪ੍ਰਸਤਾ[16]। ਅਰ ਸੰਨ੍ਯਾਸ

[1]ਪਿਛਲੀ ਰਾਤ। [2]ਜਾਣੀ। [3]ਕੁੱਤੇ ਦੀ ਨਜ਼ਰ। [4]ਨਾ ਜਾਣੇ। [5]ਕੋਈ ਬੀ, ਕਿਸੇ ਤਰ੍ਹਾਂ। [6]ਸੋਟੀ। [7]ਕੁੱਤੇ ਦੀ ਨਜ਼ਰ ਵਾਲਾ। [8]ਜਾਣੇ। [9]ਵਲੋਂ। [10]ਮੁਕਤੀ। [11]ਰਾਜਾ। [12]ਖਾਲੀ। ਨਿਰਸੰਸੇ। [13]ਗ੍ਰਿਹਸਤ ਨੂੰ ਮੂਲ ਬ੍ਰਿਛ ਸਮਝੋ (ਸਭ ਦਾ)। [14]ਟਾਹਣੀਆਂ। [15]ਮੋਤੀ ਆਦਿਕ। [16]ਜੰਗਲ ਵਿਚ ਰਹਿਣ ਵਾਲਾ ਆਸ਼੍ਰਮ।

ਸਭਿਨਿ ਕੋ ਕਰਤਾ[1] ॥ ੪੭ ॥ ਵੰਡ ਖਾਇ ਅਰ ਦਾਨ ਕਰੇਈ । ਛੂਛ[2] ਨ ਫਿਰੈ ਅਭ੍ਯਾਗਤ[3] ਜੋਈ । ਨੀਰ[4] ਕੂਪ ਜੇ ਨਿਕਸਤਿ ਨਾਂਹੀ । ਠਹਿਰਤਿ ਗੰਦਾ ਹ੍ਵੈ ਤਿਸ ਮਾਂਹੀ ॥ ੪੮ ॥ ਨਿਕਸਤਿ ਰਹੈ ਨੀਰ ਜੇ ਤਾਹੂੰ।ਮਧੁਰ ਹੋਇ ਜਾਨਹਿਂ ਸਭਿ ਕਾਹੂੰ। ਤਿਉਂ ਗ੍ਰਹਸਤੀ ਕੀ ਰੀਤਿ ਸੁਹਾਈ।ਕਰਹਿਂ ਜਿ ਨਰ ਇਤ ਉਤ ਸੁਖ ਪਾਈ ॥ ੪੯ ॥ ਗ੍ਰਿਹਸਤ ਬਿਖੈ ਆਤਮ ਅੱਭ੍ਯਾਸਾ । ਕਰਤਿ ਰਹੈ,ਸਿਮਰਹਿ ਸੁਖ ਰਾਸਾ।ਭਾਉ ਭਗਤਿ[5]ਕਰਿ ਕ੍ਰਿਤ ਕੌ[6] ਕਰਿਹੀ। ਤਿਨ ਕੀ ਉਪਮਾ ਕੌਨ ਉਚਰਿਹੀ॥ ੫੦ ॥ ਬੇਲ ਸੰਗ ਖਰਬੂਜਾ ਜੋਈ। ਹ੍ਵੈ ਪਰਪਕ ਮਧੁਰੋ ਅਤਿ ਸੋਈ। ਜੇ ਡਾਲੀ ਤੇ ਤੋਰਿ[7] ਪਕਾਵੈਂ। ਮਧੁਰ ਥੋਰ ਪੁਨ ਦਾਗ ਲਗਾਵੈ' ॥ ੫੧ ॥ ਸੁਨੇ ਬਚਨ ਹਰਖਾਇ ਭੁਵਾਲਾ[8]। ਬੰਦਨ ਕਿਯ ਹ੍ਵੈ ਨੰਮ੍ਰਿ ਬਿਸਾਲਾ । ਕਿਤਿਕ ਦਿਵਸ ਨਿਜ ਪੁਰਿ ਮਹਿਂ ਡੇਰਾ। ਰਾਖ੍ਯੋ, ਕਰਿਕੈ ਭਾਉ ਘਨੇਰਾ ॥ ੫੨ ॥ ਤਿਹਂ ਉਪਦੇਸ਼ ਦੀਨਿ ਜਗਤੇਸ਼ਾ। ਸਿਮਰਨ ਲਾਗ੍ਯੋ ਕਰਨ ਨਰੇਸ਼ਾ[8]। ਕਰਨੀ ਭਗਤਿ ਤਬਹਿ ਪ੍ਰਗਟਾਈ । ਗੁਰ ਸਿੱਖੀ ਕੀ ਰੀਤਿ ਚਲਾਈ ॥ ੫੩ ॥ ਬਿਦਾ ਹੋਇ ਗਮਨੇ ਗੁਨਖਾਨੀ। ਮਰਦਾਨੇ ਸੋਂ ਬੋਲੇ ਬਾਨੀ।'ਅਸ਼ਟ ਖੰਡ ਇਹ ਤੁਝੈ ਦਿਖਾਏ। ਨੌਮੇ ਭਾਰਥ ਖੰਡ ਗਿਨਾਏ ॥ ੫੪ ॥ ਚਲਿ ਕਰਿ ਅਬਹਿ ਦਿਖਾਵਹਿਂ ਓਹੀ । ਜਹਿਂ ਪਰਵਾਰ ਸਦਨ ਹੈ ਤੋਹੀ'। ਸੁਨਿ ਮਰਦਾਨੇ ਪੁਨ ਬਚ ਭਾਖਾ। 'ਚਲਹੁ ਪ੍ਰਭੂ ਜਿਤ ਕੋ ਅਭਿਲਾਖਾ ॥ ੫੫ ॥ ਤੁਮ ਕਰੁਨਾ ਤੇ ਪਿਖੇ ਸਥਾਨਾ। ਨਤੁ ਹਮ ਸੇ ਜੰਤਨ ਕਿਹ ਜਾਨਾ[9]' । ਇਸ ਪ੍ਰਕਾਰ ਬੋਲਤਿ ਬਿਗਸਾਏ। ਤਤਛਿਨ ਜੰਮੂ ਪੁਰਿ ਮਹਿਂ ਆਏ ॥ ੫੬ ॥ ਪਿਖਿ ਰਮਣੀਕ[10] ਥਾਨ ਤਹਿਂ ਏਕੂ। ਬੈਠਿ ਗਏ ਤਬ ਜਲਧਿ ਬਿਬੇਕੂ। ਸ਼੍ਰੀਅੰਗਦ ਸੁਨਿ ਕਥਾ ਮਹਾਨੀ। ਮੁਝ ਸੋਂ ਬੋਲਤਿ ਭੇ ਅਸ ਬਾਨੀ ॥ ੫੭ ॥ ਜਾਮਵੰਤ[11]ਭਾਲਕ[12]ਜੋ ਭਾਰੀ। ਤਿਹ ਕੇ ਨਾਮ ਸੁ ਨਗਰ ਉਚਾਰੀ। ਬਡੀ ਗੁਫਾ ਜਿਸ ਮਹਿਂ ਤਿਸ ਬਾਸਾ। ਚਿਰੰਕਾਲ ਜੀਵ੍ਯੋ ਬਲਰਾਸਾ[13] ॥ ੫੮ ॥ ਦੋਹਰਾ ॥ ਜਬ ਸ਼੍ਰੀ ਬਾਵਨ ਜੀ ਭਏ ਬਲਿ ਛਲਨੇ ਕੇ ਹੇਤ। ਤੀਨ ਲੋਕ ਦ੍ਵੈ ਕਰਮ ਕਰਿ ਮਾਪੇ[14] ਕ੍ਰਿਪਾ-

[1]ਕਰਨੇ ਹਾਰਾ। [2]ਖਾਲੀ। [3]ਸਾਹਮਣੇ ਆਇਆ ਹੋਇਆ, ਭਾਵ ਅਤਿੱਥਿ, ਲੋੜਵੰਦ। [4]ਖੂਹ ਦਾ ਪਾਣੀ। [5]ਪ੍ਰੇਮਾ ਭਗਤੀ। [6]ਕਿਰਤ। [7]ਤੋੜਕੇ। [8]ਰਾਜਾ। [9]ਨਹੀਂ ਤਾਂ ਸਾਡੇ ਜਿਹੇ ਜੀਵਾਂ ਨੇ ਕਿਥੋਂ ਜਾਣਾ ਸੀ (ਯਾ ਜਾਨਣਾ ਸੀ)। [10]ਸੁੰਦਰ। [11]ਨਾਮ ਹੈ। [12]ਰਿੱਛ। [13]ਬਲ ਦੀ ਖਾਣ। [14]ਦੋ ਕਰਮਾਂ ਕਰਕੇ ਮਿਣ ਲਏ।

ਨਿਕੇਤ ॥੫੯॥ ਚੌਪਈ॥ ਇੱਕੀ ਸੁ ਇਨ ਪਰਦੱਛਨ ਦੀਨੀ। ਏਕ ਮਹੂਰਤ ਮਹਿਂ ਕਰਿ ਲੀਨੀ। ਮਹਾਂਬਲੀ ਸੁ ਬੇਗ[1] ਬਡ ਜਾ ਮੈਂ। ਏਤੋ ਬਲ ਕਹੀਏ ਕਹੁ ਕਾਮੈ[2] ॥ ੬੦ ॥ ਪੁਨ ਸ੍ਰੀ ਰਾਮਚੰਦ ਜਗ ਹੋਏ। ਜਿਨ ਨਿਜ ਭਗਤਨ ਕੇ ਦੁਖ ਖੋਏ। ਤਿਨ ਕੇ ਸੰਗ ਲੰਕ ਮਹਿਂ ਗਯੋ। ਅਧਿਕ ਜੁੱਧ ਤਹਿਂ ਹੋਵਤਿ ਭਯੋ ॥ ੬੧ ॥ ਕਰਯੋ ਪ੍ਰਾਕ੍ਰਮ[3] ਰਣ ਮਹਿਂ ਭਾਰੀ। ਹਤੇ ਨਿਸ਼ਾਚਰ[4] ਅਤਿ ਬਲਕਾਰੀ। ਦ੍ਵਾਪੁਰ ਭਏ ਕ੍ਰਿਸ਼ਨ ਅਵਤਾਰਾ।ਧਰਨੀ ਹੇਤੁ ਨਿਵਾਰਨ ਭਾਰਾ ॥ ੬੨ ॥ ਮਨਿ[5] ਖੋਜਨ ਹਿਤ ਚਲਿ ਕੈ ਆਏ। ਜਾਮਵੰਤ ਦੇਖਯੋ ਇਹ ਥਾਏਂ। ਲਗੇ ਕਰਨ ਮਿਲਿਕੈ ਸੰਗ੍ਰਾਮਾ[6]। ਦ੍ਵੰਦ ਯੁਧ[7] ਅਤਿਸ਼ੈ ਬਲ ਧਾਮਾ ॥ ੬੩ ॥ ਨਹੀਂ ਪਰਾਜੈ[8] ਕਿਸ ਦਿਸ਼ ਹੋਈ। ਦਿਵਸ ਅਸ਼ਟ ਬਿੰਸਤ[9] ਭਟ ਦੋਈ[10]। ਲਰਤਯੋ ਜਬੈ ਬਿਜੈ ਨਹਿਂ ਪਾਵਾ। ਰਾਮ ਬੇਖ[11] ਸ੍ਰੀ ਕ੍ਰਿਸ਼ਨ ਬਨਾਵਾ ॥ ੬੪ ॥ ਦੋਹਰਾ ॥ ਦੇਖਿ ਰੂਪ ਸ੍ਰੀ ਰਾਮ ਕੋ ਤਤਛਿਨ ਪਗ ਲਪਟਾਇ। ਮਨਿ, ਤਨੁਜਾ ਦੇ ਆਪਨੀ ਭੂਲ ਲਈ ਬਖਸ਼ਾਇ ॥ ੬੫ ॥ ਚੌਪਈ ॥ ਤਬ ਸ੍ਰੀ ਕ੍ਰਿਸ਼ਨ ਦ੍ਵਾਰਕਾ ਗਯੋ। ਜਾਮਵੰਤ ਤੇ ਜੰਮੂ* ਭਯੋ'। ਇਸ ਬਿਧਿ ਕਰਤਯੋ ਬਚਨ ਬਿਲਾਸਾ। ਦਿਵਸ ਬਿਤਾਏ ਦ੍ਵੈ ਸੁਖ ਰਾਸਾ ॥ ੬੬ ॥ ਗੁਰ ਮਿਲਿ ਕੇਤਿਕ ਨਰ ਹਰਖਾਏ। ਜਾਇ ਭੂਪ ਢਿਗ ਬੈਨ ਸੁਨਾਏ।'ਵਹਿਰ ਤਪਾ ਸ੍ਰੀ ਨਾਨਕ ਆਵਾ।ਜਿਸਕੋ ਜਸ ਜਗਮੈਂਬਹੁ ਛਾਵਾ' ॥ ੬੭ ॥ ਸੁਨਤਿ ਨਗਨ ਪਗ ਤੂਰਨ ਧਾਯੋ। ਉੱਤਮ ਬਹੁਤ ਉਪਾਇਨ ਲਯਾਯੋ। ਦੀਨ ਹੋਇ ਪਦ ਬੰਦਨ ਕੀਨੀ। ਬਿਨੈ ਭਨੀ ਭੇਟੈਂ ਧਰਿ ਦੀਨੀ ॥ ੬੮ ॥ ਦੋਹਰਾ ॥ 'ਪੂਰਨ ਸ੍ਰੀ ਸਤਿਗੁਰ ਤੁਹੀ ਦੀਜੈ ਨਿਜ ਉਪਦੇਸ਼। ਗਹੀ ਚਰਨ ਕੀ ਸ਼ਰਨ ਮੈਂ ਸਿੱਖ ਕਰੋ ਜਗਤੇਸ਼ !' ॥ ੬੯ ॥ ਚੌਪਈ ॥ ਸੁਨਤਿ ਬਿਨੈ ਕਰਿ ਦਯਾ ਕ੍ਰਿਪਾਲਾ। ਸੁਖ ਨਿਧਿ ਬੋਲੇ ਬਚਨ ਰਸਾਲਾ। 'ਕੀਜੈ ਸਦਾ ਧਰਮ ਕੋ ਨਯਾਊਂ।ਲੋਭ ਧਾਰਿ ਨਹਿਂ ਕਰਿ ਕੁਨਿਆਊਂ॥੭੦॥

[1]ਵੇਗ, ਤੇਜ਼। [2]ਕਿਸ ਵਿਚ ਹੈ। [3]ਬਲ। [4]ਦੈਂਤ। [5]ਮਣੀ। [6]ਜੁੱਧ। [7]ਦੋ ਜੋਧਿਆਂ ਦਾ ਜੁੱਧ। [8]ਹਾਰ। [9]ਅਠਾਈ। [10]ਦੋਵੇਂ ਸੂਰਮੇ। [11]ਸਰੂਪ।

*ਜੰਮੂ ਨਗਰ ਪੰਜਾਬ ਵਿਚ ਇਕ ਰਿਆਸਤ ਦੀ ਰਾਜਧਾਨੀ ਸਿਆਲਕੋਟ ਤੋਂ ਉੱਪਰਵਾਰ ਹੈ। ਓਥੇ ਤਵੀ ਨਦੀ ਦੇ ਕਿਨਾਰੇ ਰਾਜ ਮਹਿਲਾਂ ਦੇ ਪਿੱਛੇ ਇਕ ਗੁਫਾ ਹੈ ਜਿਸ ਨੂੰ ਜਾਮਵੰਤ ਦੀ ਗੁਫਾ ਆਖਦੇ ਹਨ,—ਤ੍ਰੇਤਾ ਜੁਗ ਵਿਚ ਰਾਮਚੰਦ੍ਰ ਨੂੰ ਰਾਵਣ ਯੁਧ ਵਿਚ ਜਾਮਵੰਤ—ਸੁਗ੍ਰੀਵ ਦੇ ਮੰਤ੍ਰੀ ਨੇ ਮਦਦ ਦਿਤੀ। ਦ੍ਵਾਪਰ ਵਿਚ ਸ੍ਰੀ ਕ੍ਰਿਸ਼ਨ ਜੀ ਸ੍ਯਮੰਤਕ ਮਣੀ ਦੀ ਖੋਜ ਵਿਚ ਗਏ ਤੇ ਜਾਮਵੰਤ ਨੂੰ ਫਤਹ ਕਰਕੇ ਮਣੀ ਪਾਈ ਤੇ ਉਸ ਦੀ ਕੰਨਯਾਂ ਜਾਮਾਵੰਤੀ ਵਿਆਹੀ ਸੀ।

ਜਗਤ ਜਾਨਿਯੈ ਸੁਪਨ ਸਮਾਨਾ। ਸੱਤਿ ਆਤਮਾ ਏਕ ਪਛਾਨਾ। ਸੇਵਾ ਸੰਤਨ ਕੀ ਚਿਤ ਦੀਜੈ। ਨਗਨ[੧] ਛੁਧਿਤਿ[੨] ਪਰ ਕਰੁਨਾ ਕੀਜੈ ॥ ੭੧ ॥ ਸੱਤਿਨਾਮ ਜਪੀਏ ਲਿਵਲਾਈ। ਸੁਨੀਏ ਹਰਿ ਕੀਰਤਿ ਗੁਨ ਗਾਈ। ਸਤਿ-ਸੰਗਤਿ ਮਿਲਿ ਸਮਾਂ ਬਿਤਾਵਹੁ। ਇਹ ਉਪਦੇਸ਼ ਜਿ ਆਪ ਕਮਾਵਹੁ॥੭੨॥ ਤੌ ਬਾਈਸ ਧਾਰਨ ਹ੍ਵੈ ਰਾਜਾ। ਸਭਿ ਇਸ ਲੋਕਹਿਂ ਪੂਜਹਿਂ[੩] ਕਾਜਾ। ਹ੍ਵੈ ਪਰਲੋਕ ਬਿਖੈ ਗਤਿ ਆਛੇ[੪]। ਬਖਸ਼ੇ ਅਬ ਜੁ ਕਰੇ ਅਘ ਪਾਛੇ॥੭੩॥ ਸੁਨਿ ਗੁਰਬਚਨ ਨ੍ਰਿਪਤ ਮਨ ਭਾਏ। ਜਸ ਭਾਖੇ ਤਸ ਬਹੁਰ ਕਮਾਏ। ਬਧ੍ਯੋ ਰਾਜ ਜੇਤੋ*ਗੁਰਭਾਖਾ। ਕਿਤਿਕ ਦਿਵਸ ਸ਼੍ਰੀਗੁਰ ਤਿਹਰਾਖਾ॥੭੪॥ ਧਰਮਦ੍ਰਿੜ੍ਹਾਇ ਦੀਨ ਉਪਦੇਸ਼ਾ। ਬਿਦਾ ਹੋਇ ਗਮਨੇ ਜਗਤੇਸ਼ਾ। ਏਕ ਗ੍ਰਾਮ ਬਨਜਾਰਨ ਕੇਰਾ। ਤਹਾਂ ਆਇ ਨਿਸ ਕੀਨ ਬਸੇਰਾ॥੭੫॥ ਤਿਨਕੇਬਿਖੇਹੁਤੋ ਜੋ ਨਾਇਕ[੫]। ਸੁਤ ਜਨਮ੍ਯੋ ਤਿਹ ਘਰ ਸੁਖਦਾਇਕ[੬]। ਤਿਹ ਸੰਤਤਿ[੭] ਪੂਰਬ[੮] ਨਹਿਂ ਕੋਈ। ਤਾਂ ਦਿਨ ਅਧਿਕ ਬਧਾਈ ਹੋਈ॥੭੬॥ ਆਨ ਮੁਮਾਰਖ[੯] ਮਾਨਵ ਦੇਵਹਿਂ। ਉਰ ਪ੍ਰਸੰਨਤਾ† ਸਭਿ ਕੀ[੧੦] ਲੇਵਹਿ। ਮਿਲਿ ਕਰਿ ਦੇਤਿ ਅਸੀਸ ਬਿਸਾਲਾ। ਡਾਰਤਿ ਅਲਤਾ[੧੧] ਬਹੁਰ ਗੁਲਾਲਾ॥ ੭੭ ॥ ਤਿਹ ਉਪਬਨ[੧੨] ਮੈਂ ਸ਼੍ਰੀ ਗੁਰ ਆਏ। ਬੈਠੇ ਜਹਿਂ ਬਹੁ ਭਨਤਿ ਬਧਾਏ[੧੩]। ਕਰਤਿ ਬਿਲਾਸਸੰਝ ਭੀ[੧੪] ਗਵਨੇ। ਪ੍ਰਾਪਤ ਹੋਤਿ ਭਏ ਨਿਜ ਭਵਨੇ[੧੫] ॥ ੭੮ ॥ ਨਹਿਂ ਸੁਧ ਸ਼੍ਰੀ ਨਾਨਕ ਕੀ ਲੀਨੀ। ਮਿਲਿ ਕਰਿ ਕਿਸੇ ਨ ਬੰਦਨ ਕੀਨੀ। ਹਰਖ ਭਰੇ ਗਰਬਤਿ[੧੬] ਸੋ ਗਵਨੇ। ਨਹਿਂ ਸਨਮਾਨਹਿਂ[੧੭] ਲਖਿ ਗੁਨਭਵਨੇ[੧੮] ॥ ੭੯ ॥ ਕਿਤਿਕ ਕਾਲ ਪੀਛੇ ਮਰਦਾਨੇ। ਸ਼੍ਰੀ ਗੁਰ ਸੋਂ ਅਸ ਬਚਨ ਬਖਾਨੇ। 'ਖੁਸ਼ੀ ਭਰੇ ਗਰਬਤਿ[੧੯] ਮਨ ਮੂਢੇ। ਸੁਤ ਜਨਮੇ ਬਹੁ ਮੋਹ ਅਰੂਢੇ[੨੦]॥੮੦॥ ਤੁਮਰੋ ਕਛੁ ਸਨਮਾਨ ਨ ਕੀਨਾ। ਭੇਟ ਨ ਦੀਨਿ ਅਤੀਤ ਨ ਚੀਨਾ। ਕਰਹਿਂ ਪਰਸ-ਪਰ ਅਧਿਕ ਬਧਾਈ। ਇਹ ਮਤਿਮੰਦ ਰਹੇ ਗਰਬਾਈ' ॥ ੮੧ ॥ ਗੁਰੂ ਕਹੈਂ

---

[੧]ਨੰਗੇ। [੨]ਭੁੱਖੇ। [੩]ਪੂਰਨ ਹੋਣਗੇ। [੪]ਚੰਗੀ। [੫]ਮੁਖੀਆ, ਸ੍ਵਾਮੀ। [੬]ਸੁਖ ਦੇਣ ਵਾਲਾ। [੭]ਉਲਾਦ। [੮]ਪਹਿਲੇ। [੯]ਵਧਾਈ। [੧੦]ਸਾਰਿਆਂ ਦੀ। [੧੧]ਇਕ ਤਰ੍ਹਾਂ ਦਾ ਰੰਗ ਦਾਰ ਧੂੜਾ ਜੋ ਹੋਲੀਆਂ ਵਿਚ ਧੂੜਦੇ ਹਨ। [੧੨]ਬਾਗ। [੧੩]ਕਹਿੰਦੇ ਸੀ ਵਧਾਈਆਂ। [੧੪]ਸ਼ਾਮ ਹੋਈ ਤੇ। [੧੫]ਘਰ। [੧੬]ਹੰਕਾਰੀ ਹੋਕੇ। [੧੭]ਆਦਰ ਕੀਤਾ। [੧੮](ਗੁਰੂ ਜੀ ਨੂੰ) ਗੁਣਾਂ ਦਾ ਘਰ ਜਾਣਕੇ। [੧੯]ਹੰਕਾਰੀ ਹੋ ਰਹੇ ਹਨ। [੨੦]ਮੋਹ ਫਾਥੇ।

*ਪਾ:—ਤੇ ਜੋ। †ਪਾ:—ਪ੍ਰਸੰਨ ਭਾ।

'ਇਹ ਬਾਲ ਜੁ ਜਾਯੋ। ਸੋ ਅਪਨੋ ਰਿਣ[1] ਲੇਨੇ ਆਯੋ। ਪੂਰਬ ਜਨਮ ਜਿਤੋ ਇਸ ਪਾਹੀ।ਸੋ ਲੇ ਭੌਰ ਹੋਤਿ ਮਰਿ ਜਾਹੀ॥੯੨॥ਇਸਕੋ ਦੇ ਹੈ ਸੰਕਟ ਭਾਰਾ। ਰੁਦਨ ਕਰਹਿਂ ਕਹਿ ਬਾਲ ਹਮਾਰਾ।ਮੋਹ ਫਾਸ ਮੈਂ ਫਸਿ ਕਰਿ ਆਪ।।ਮਿਲਿ ਕਰਿ ਕਰਹਿਂ ਬਿਲਾਪ[2] ਕਲਾਪਾ[3]'॥੯੩॥ਇਸ ਬਿਧਿ ਕਹਿ ਕਰਿਕੈ ਅਨੁ-ਰਾਗਾ[4]। ਉਚਰਯੋ ਸ਼ਬਦ ਗਾਇ ਮੁਖ ਰਾਗਾ। ਮਰਦਾਨੇ ਤਬ ਆਇਸੁ ਪਾਈ। ਲੇ ਰਬਾਬ ਸੁਰ ਤਾਰ ਬਜਾਈ ॥ ੯੪ ॥ ਸ੍ਰੀ ਮੁਖ ਵਾਕ–

ਸਿਰੀ ਰਾਗੁ ਪਹਰੇ ਮਹਲਾ ੧ ਘਰੁ ੧ ॥

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥ ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥ ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥ ਨਾਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ॥ ਜੈਸੀ ਕਲਮ ਵੁੜੀ ਹੈ ਮਸ-ਤਕਿ ਤੈਸੀ ਜੀਅੜੇ ਪਾਸਿ ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥੧॥ ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ ॥ ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ ॥ ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ॥ ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ ॥ ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ ॥ ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ ॥ ੨ ॥ ਤੀਜੈ ਪਹਰੈ ਰੈਣਿਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ ॥ ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ ॥ ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ ॥ ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ ॥ ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ ॥ ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ ॥ ੩ ॥ ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ ॥ ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ ॥ ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ ॥ ਝੂਠਾ ਰੁਦਨੁ ਹੋਆ ਦੋੁਆਲੈ ਖਿਨ ਮਹਿ ਭਇਆ ਪਰਾਇਆ ॥ ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ ॥ ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ ॥ ੪ ॥ ੧ ॥

ਚੌਪਈ॥ਜਬ ਨਿਸ ਬੀਤਭਈ ਭੁਨ ਸਾਰਾ[5]।'ਬਾਲਿਕ ਮਰਿਗ'ਪਰੀ ਪੁਕਾਰਾ। ਰੁਦਨ ਕਰੈਂ ਮਿਲਿਕੈ ਬਹੁ ਨਾਰੀ। ਬਾਰ[6] ਉਖਾਰਿ ਸੀਸ ਕੇ ਡਾਰੀ ॥੯੫॥

[1]ਕਰਜਾ। [2]ਵਿਰਲਾਪ। [3]ਸਾਰੇ, ਬਹੁਤਾ। [4]ਪ੍ਰੇਮੀ ਹੋਏ। [5]ਸਵੇਰ ਹੋਈ। [6]ਵਾਲ।

ਨਿਕਸੇ ਵਹਿਰ ਬਾਲ[1] ਕੋ ਲੀਨਾ। ਖਨਿਕੈ ਧਰਾ[2] ਦਾਬ ਸੋ ਦੀਨਾ। ਕਰੈਂ ਬ੍ਰਿਲਾਪ ਅਨੇਕ ਪ੍ਰਕਾਰਾ। ਬਢ੍ਯੋ ਗ੍ਰਾਮ ਮਹਿਂ ਸ਼ੋਕ ਅਪਾਰਾ ॥੯੬॥ ਤਿਨ ਬਿਲੋਕਿ ਬੋਲ੍ਯੋ ਮਰਦਾਨਾ। 'ਪੂਰਬ ਇਨ ਕੇ ਹਰਖ ਮਹਾਨਾ। ਅਬਿ ਹੋਯੋ ਸੁਤ ਸ਼ੋਕ ਬਿਸਾਲਾ। ਰੁਦਨ ਕਰਤਿ ਅਚਰਜ ਗਤਿ ਕਾਲਾ[3] ॥੯੭॥ ਮੋਹ ਵਸੇ ਨਰ ਦੁਖ ਸੁਖ ਮਾਨਤਿ। ਕਰਤਾ ਹਰਤਾ ਨਹਿਂ ਪਹਿਚਾਨਤਿ'। ਸੁਨਿ ਕਰਿ ਸ਼੍ਰੀਗੁਰ ਪਰਮ ਉਦਾਰਾ।ਤਿਹਛਿਨ[4]ਏਕਸ਼ਲੋਕ ਉਚਾਰਾ॥੯੮।

ਸਲੋਕ* 'ਜਿਤ ਮੁਹਿ ਮਿਲੈ ਮੁਮਾਰਖੀ ਲਖ ਲਖ ਮਿਲਨ ਅਸੀਸ ॥
ਸੇ ਮੁਖ ਰੋਂਦੇ ਡਿਠ ਮੈ ਮਿਲਿ ਮਿਲਿ ਪਿਟਨ ਸੀਸ' ॥ ੧ ॥

ਚੌਪਈ ॥ ਇਸ ਪ੍ਰਕਾਰ ਕਹਿ ਕੈ ਜਗ ਸਾਈਂ। ਆਨ ਥਾਨ ਗਮਨੇ ਮਨ ਭਾਈ। ਮਨੁਜ ਅਨੇਕ ਉਧਾਰਨ ਕਾਰਨ। ਬਿਚਰਤਿ ਭੇ ਜਗਦੰਭ ਬਿਦਾ-ਰਨ ॥੯੯॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਭਾਰਤ ਖੰਡੇ ਆਵਨ' ਪ੍ਰਸੰਗ ਬਰਨਨੰ ਨਾਮ ਤ੍ਰਿਤੀਓ ਅਧ੍ਯਾਯ ॥ ੩ ॥

## ੪. [ਗੁਰ ਚਰਨ ਮੰਗਲ। ਦੁਨੀ ਚੰਦ ਨੂੰ ਮਿਲਣਾ ਤੇ ਤਲਵੰਡੀ ਔਣਾ]

ਦੋਹਰਾ ॥ ਚਰਨ ਕਮਲ ਸਤਿਗੁਰੂ ਕੇ ਸੁਖ ਕੋ ਸਦਨ ਪਛਾਨ।
ਬਸਹਿਂ ਸਦਾ ਮਨ, ਸਥਿਰ ਹ੍ਵੈ, ਲਹਹਿ ਪਰਮ ਕਲ੍ਯਾਨ ॥੧॥

{ ਸਦਨ=ਘਰ। ਬਸਹਿਂ=ਬਸ ਜਾਂਦੇ ਹਨ। ਸਦਾ=ਨਿੱਤ, ਭਾਵ ਪੱਕੇ ਹੋਕੇ।
ਸੂਚਨਾ–ਕਿਧਰੇ ਪਾਠ 'ਬਸਹੁ' ਹੈ ਫਿਰ ਅਗੇ 'ਲਹਹਿ' ਦੀ ਥਾਂ ਭੀ ਪਾਠ 'ਲਹਹੁ' ਚਾਹੀਦਾ ਹੈ, ਅਰਥ ਹੋ ਜਾਏਗਾ (ਹੇ ਚਰਨੋ! ਮੇਰੇ) ਮਨ ਵਿਚ ਵਸ ਜਾਓ ਤਾਂ ਜੋ ਏਹ (ਮਨ) ਟਿਕ ਜਾਵੇ ਤੇ ਮੈਨੂੰ ਪਰਮ ਕਲ੍ਯਾਨ ਪ੍ਰਾਪਤਿ ਹੋਵੇ। }

**ਅਰਥ**–ਸਤਿਗੁਰੂ ਜੀ ਦੇ ਚਰਣ ਕਮਲ ਸੁਖ ਦਾ ਘਰ (ਹਨ, ਇਹ ਗੱਲ) ਪਛਾਣ ਲੈ, (ਜਿਸ) ਮਨ (ਵਿਚ ਏਹ) ਪੱਕੇ ਹੋਕੇ ਬਸ ਜਾਂਦੇ ਹਨ (ਉਹ) ਟਿਕ ਜਾਂਦਾ ਹੈ (ਤੇ ਅੰਤ) ਪਰਮ ਕਲ੍ਯਾਣ ਨੂੰ ਪ੍ਰਾਪਤ ਕਰਦਾ ਹੈ।

ਸ਼੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸ਼੍ਰੀ ਅੰਗਦ ਸੁਨੀਏ ਗੁਨਭਵਨੰ!। ਤਿਹ ਤੇ ਕੀਨ ਗੁਰੂ ਪੁਨ ਗਵਨੰ। ਲਵਪੁਰਿ[5] ਕੇ ਜਬ ਗਏ ਸਮੀਪਾ। ਕਰੀ ਸਥਿਤ ਬੇਦੀ ਕੁਲਦੀਪਾ ॥੨॥ ਦੁਨੀਚੰਦ† ਤਹਿਂ ਬਨੀਆ ਭਾਰੀ। ਗੁਰ

[1]ਬਾਲਕ। [2]ਧਰਤੀ ਖੋਦਕੇ। [3]ਕਾਲ ਦੀ ਗਤੀ ਅਸਚਰਜ ਹੈ। [4]ਤਿਸ ਵੇਲੇ। [5]ਲਾਹੌਰ।

*ਇਹ ਸ਼੍ਰੀ ਮੁਖਵਾਕ ਨਹੀਂ ਹੈ ਤੇ ਇਕ ਲਿਖਤੀ ਨੁਸਖੇ ਵਿਚ ਇਥੇ 'ਸਲੋਕ' ਦੀ ਥਾਂ ਪਦ 'ਦੋਹਰਾ' ਲਿਖ੍ਯਾ ਹੈ ਤੇ ਇਸਦਾ ਅੰਗ ਬੀ ੮੯ ਦਿੱਤਾ ਹੈ। †ਪੁਰਾਤਨ ਜਨਮ ਸਾਖੀ ਵਿਚ ਬੀ ਇਹ ਸਾਖੀ ਹੈ।

ਕੀਰਤਿ ਤਿਸ ਸੁਨੀ ਅਗਾਰੀ। ਤਿਹ ਦਿਨ ਕੀਨੋ ਸ਼੍ਰਾਧ ਬਿਸਾਲਾ। ਪਿਤ ਕੀ ਬਰਸੀਨੀ[1] ਲਖਿ ਕਾਲਾ ॥੩॥ ਸੁਨਿ ਕਰਿ ਆਗਮ ਕ੍ਰਿਪਾਨਿਕੇਤਾ[2]। ਸੋ ਆਵਾ ਲੇਨੇ ਕੇ ਹੇਤਾ। ਪਦ ਅਰਬਿੰਦ ਸੁ ਬੰਦਨ ਕੀਨਾ। ਬਿਨੈ ਭਨੀ ਬਹੁ ਹੋਇਓ ਦੀਨਾ ॥੪॥ 'ਪੂਰਨ ਪੁਰਖ ਲਖਹੁ ਹਮ ਪ੍ਰੀਤਾ। ਚਲਹੁ ਸਦਨ ਕੋ ਕਰਹੁ ਪੁਨੀਤਾ'। ਤਿਹ ਬਿਲੋਕਿ ਕੈ ਪ੍ਰੇਮ ਬਿਸਾਲਾ। ਗਮਨ ਕੀਓ ਉਠਿ ਸੰਗ ਕ੍ਰਿਪਾਲਾ ॥ ੫ ॥ ਹੁਤੋ ਸਦਨ ਜੋ ਅਧਿਕ ਬਚਿੱਤ੍ਰਾ[3]। ਤਹਾਂ ਬਸਾਏ ਪਰਮ ਪਵਿੱਤ੍ਰਾ। ਆਪ ਸ਼ਰਾਧ ਸਰਬ ਕਰਿਵਾਵਾ। ਬਹੁ ਬਿੱਪ੍ਰਨ ਕੋ ਭੋਜਨ ਖ੍ਵਾਵਾ ॥੬॥ ਜਬ ਸ੍ਰੀ ਗੁਰ ਕੇ ਗਯੋ ਸਮੀਪਾ। ਤਬਿ ਬੋਲੇ ਬੇਦੀ ਕੁਲਦੀਪਾ। 'ਕਿਹ ਕਾਰਨ ਤੇ ਕੀਨ ਅਹਾਰਾ ?। ਬਹੁਤੇ ਨਰਨ ਬੁਲਾਇ ਖੁਵਾਰਾ ॥ ੭ ॥ ਭੀਰ ਭੂਰ ਤੇਰੇ ਘਰ ਮਾਂਹੀ । ਕਹੋ ਬ੍ਰਿਤੰਤ ਸਭੈ ਹਮ ਪਾਹੀ'। ਦੁਨੀ ਚੰਦ ਦੋਊ ਕਰ ਬੰਦੇ। ਬੋਲ੍ਯੋ 'ਸੁਨੀਏ ਪ੍ਰਭੂ ਮੁਕੰਦੇ ! ॥ ੮ ॥ ਦਿਵਸ ਆਜ ਕੇ ਮੇਰੋ ਤਾਤਾ[4]। ਗਾ[5]* ਪਰਲੋਕ ਹੁਤੋ ਬਖਜਾਤਾ[6]। ਤਿਹ ਨਮਿੱਤ ਮੈਂ ਕੀਨ ਅਹਾਰਾ। ਪੁਰਿ ਕੇ ਬਿੱਪ੍ਰਨ ਸਰਬ ਖੁਵਾਰਾ[7]' ॥ ੯ ॥ ਪੁਨ ਬੂਝ੍ਯੋ ਸ੍ਰੀ ਨਾਨਕ ਤਾਂਹੀ[8]। 'ਤਵ ਪਿਤ ਪ੍ਰਾਪਤਿ ਭਯੋ ਕਿ ਨਾਂਹੀ ?'। ਦੁਨੀਚੰਦ ਕਹਿ 'ਲਖੋਂ ਨ ਕੋਊ। ਪਹੁੰਚ੍ਯੋ, ਰਹ੍ਯੋ ਕਿ ਭੂਖਾ ਸੋਊ ॥ ੧੦ ॥ ਇਸ ਬਿਧਿ ਕੀ ਸੁਧ ਰਾਵਰ[9] ਜਾਨੋ। ਜੰਤ ਅਲਪ ਮਤਿ ਮੈਂ ਨ ਪਛਾਨੋਂ'। ਗੁਰ ਕਹਿ 'ਤਵ ਪਿਤ ਛੁਧਾ ਅਧੀਨਾ। ਭੂਖੇ ਬਾਸੁਰ ਬੀਤੇ ਤੀਨਾ ॥ ੧੧ ॥ ਬੈਠ੍ਯੋ ਅਬਹਿ ਛੁਧਾਤੁਰ ਸੋਊ। ਤਾਂਹਿ ਨ ਪਹੁੰਚ੍ਯੋ ਭੋਜਨ ਕੋਊ'। ਇਸ ਪ੍ਰਕਾਰ ਕੇ ਬਚਨ ਸੁਨੇ ਜਬ। ਨਿੰਮ੍ਰਿ ਭਯੋ ਬੂਝਤਿ ਭਾ ਪੁਨ ਤਬ ॥ ੧੨ ॥ 'ਕਿਹ ਸਥਾਨ ਮੈਂ ਭੂਖਾ ਬੈਸਾ ?।ਕਹੋ ਕ੍ਰਿਪਾ ਕਰਿ ਤਿਹ ਤਨ ਕੈਸਾ ?'।ਹੇਤੁ ਬਤਾਵਨ ਬੈਨ ਅਲਾਏ। 'ਤਵ ਪਿਤ ਬ੍ਰਿਕ[10] ਦੇਹੀ ਕੋ ਪਾਏ ॥੧੩॥ ਪੰਚ ਕੋਸ ਪਰ ਝਾਰਨ[11] ਮਾਂਹੀ। ਭੂਖੋ ਬੈਠਿ ਰਹ੍ਯੋ ਸੋ ਤਾਂਹੀ। ਲੇ ਅਹਾਰ ਤੁਮ ਤਿਹ ਠਾਂ ਜਾਵਹੁ। ਦੇਖਿ ਸਰੂਪ ਨ ਮਨ ਭਰਪਾਵਹੁ ॥੧੪॥ ਤੇਰੇ ਦਰਸ਼ਨ ਕੋ ਜਬ ਹੇਰੇ। ਮਾਨੁਖ ਦੇਹਿ ਧਰੈ ਤਿਸ ਬੇਰੇ'। ਦੁਨੀਚੰਦ ਅਚਰਜ ਉਰ ਧਰਿਕੈ। ਚਲ੍ਯੋ ਪਾਤ੍ਰ[12] ਪਾਇਸੁ ਕੋ[13] ਭਰਿਕੈ ॥੧੫॥ ਜਹਾਂ ਬਤਾਯੋ ਕ੍ਰਿਪਾ-

[1]ਵਰ੍ਹੇ ਦਾ ਦਿਨ। [2]ਗੁਰੂ ਜੀ ਦਾ। [3]ਸੁੰਦਰ। [4]ਪਿਤਾ। [5]ਗਿਆ। [6]ਪ੍ਰਗਟ ਹੈ। [7]ਖੁਲਾਯਾ ਹੈ। [8]ਤਿਸਨੂੰ। [9]ਤੁਸੀਂ। [10]ਬਘਿਆੜ। [11]ਝਾੜੀਆਂ। [12]ਭਾਂਡਾ। [13]ਖੀਰ ਨਾਲ।

*ਪਾ:—ਭਾ।

ਨਿਧਾਨਾ[1] । ਦੇਖ੍ਯੋ ਤਹਾਂ ਜਾਇ ਸੋ ਥਾਨਾ। ਬ੍ਰਿਕ ਬਿਲੋਕਿ ਝਾਰ ਮਹਿੰ[2] ਜਬਹੀ। ਕਰੀ ਦੂਰ ਤੇ ਬੰਦਨ ਤਬਹੀ॥ ੧੬ ॥ ਦੁਨੀਚੰਦ ਕੋ ਤਿਨ ਜੁ ਨਿਹਾਰਾ । ਤਤਛਿਨ ਮਾਨੁਖ ਤਨਕੋ ਧਾਰਾ । ਧਰਿ ਕਰਿ ਪਾਇਸੁ ਪਾਕੂ ਅਗਾਰੀ। ਹਿਤ ਬੂਝਨ ਕੇ ਗਿਰਾ ਉਚਾਰੀ[3] ॥੧੭॥ 'ਤੁਮ ਧਰਮਾਤਮ ਥੇ ਸਭਿ ਭਾਂਤੀ। ਸ਼ੁਭ ਕਾਰਜ ਮਹਿੰ ਮਤਿ ਦਿਨ ਰਾਤੀ। ਕਿਉਂ ਕਰਿ ਦੇਹ ਬ੍ਰਿੱਕ ਕੀ ਪਾਈ ?। ਇਹ ਪ੍ਰਸੰਗ ਮੁਝ ਦੇਹੁ ਸੁਨਾਈ ॥ ੧੮ ॥ ਅਬਿ ਬ੍ਰਿਕ ਦੇਹ ਤਜੀ ਹੈ ਜੈਸੇ। ਮਾਨੁਖ ਤਨ ਪਾਯੋ, ਕਹੁ ਕੈਸੇ ?'। ਬੋਲ੍ਯੋ ਤਬ ਸੋ 'ਸੁਨਹੁ ਬ੍ਰਿਤਾਂਤਾ। ਜਿਉਂ ਬੀਤੀ ਮਮ ਪਾਛਲ[4] ਬਾਤਾ ॥ ੧੯ ॥ ਦੋਹਰਾ ॥ ਮ੍ਰਿਤੁ ਸਮਾਂ ਜਬ ਮੁਝ ਭਯੋ ਤਬ ਇਕ ਨਰ ਤਿਹ ਥਾਂਨ । ਮੀਨ[5] ਮਾਸ ਰੀਧਤਿ ਹੁਤੋ[6] ਤਿਹ ਧੁਨਿ[7] ਸੁਨਿ ਕਰਿ ਕਾਨ ॥ ੨੦ ॥ ਚੌਪਈ ॥ ਮਨ ਖਾਵਨ ਕੋ ਮਮ ਲਲਚਾਯੋ । ਸੋ ਮੇਰੇ ਤਬ ਹਾਥ ਨ ਆਯੋ। ਭਯੋ ਮ੍ਰਿਤਕ[8] ਇਹ ਦੇਹੀ ਪਾਈ । ਰਹੀ ਬਾਸ਼ਨਾ ਠਹਿਰ ਜਹਾਂ ਈ ॥ ੨੧॥ ਪੂਰਨ ਪੁਰਖ ਤੋਹਿ ਘਰ ਆਵਾ। ਦਰਸ ਪਵਿੱਤ੍ਰ ਤਾਂਹਿ ਤੈਂ ਪਾਵਾ। ਤੇਰੋ ਦਰਸ਼ਨ ਮੈਂ ਕਰਿ ਲੀਨੋ। ਇਉਂ ਮਾਨੁਖ ਤਨ ਭਾ ਮਨ ਚੀਨੋ ॥ ੨੨ ॥ ਪੂਰਬ ਕਰਮ ਜਗੇ ਅਬ ਮੇਰੇ। ਉੱਤਮ ਗਤਿ ਪਾਈ ਬਿਨ ਦੇਰੇ'। ਅਸ ਕਹਿ ਸੁਰਗ ਬਿਖੈ ਚਲਿ ਗਯੋ*। ਦੁਨੀ ਚੰਦ ਸੁਨਿ ਅਚਰਜ ਭਯੋ ॥੨੩॥ ਹਟਿ ਕਰਿ ਸਦਨ ਬਿਖੈ

[1]ਗੁਰੂ ਜੀ ਨੇ। [2]ਝਾੜਾਂ ਵਿਚ। [3](ਦੁਨੀ ਚੰਦ) ਬੋਲਿਆ। [4]ਪਿਛਲੀ। [5]ਮੱਛੀ ਦਾ । [6]ਰਿੰਨ੍ਹਦਾ ਸੀ। [7]ਅਵਾਜ। [8]ਮਰ ਗਿਆ।

*ਇਸੇ ਤੁਕ ਵਿਚ ਅਸਲੀਅਤ ਸਮਝਣੇ ਦੀ ਇਕ ਹੋਰ ਕੁੰਜੀ ਹੈ । ਜੇ ਉਸ ਨੇ ਮਨੁੱਖ ਦੇਹਧਾਰੀ ਸੀ ਤਾਂ ਹੱਡ ਚੰਮ ਦਾ ਮਨੁਖੀ ਸਰੀਰ ਲੈਕੇ ਸੁਰਗਾਂ ਨੂੰ ਕੀਕੂੰ ਗਿਆ ? ਤਾਤਪਰਜ ਇਹ ਹੈ ਕਿ ਜੈਸੇ ਸਤਿਗੁਰ ਜੀ ਨੇ ਲਿਖਿਆ ਹੈ, 'ਪ੍ਰੇਤ ਪਿੰਜਰ ਮਹਿ ਦੂਖ ਘਨੇਰੇ ।' ਓਹ ਸਰੀਰ ਛੋਡਕੇ ਕਿਸੇ ਅਬਿਗਤਿ ਦਸ਼ਾ ਵਿਚ ਸੀ; ਜਿਸ ਵਿਚ ਕਿ ਉਸ ਦਾ ਪਿੰਜਰ ਤੇ ਸੁਭਾਵ ਬਘਿਆੜਾਂ ਵਾਕੂ ਸੀ, ਜੋ ਦੁਨੀ ਚੰਦ ਨੂੰ ਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਦਿੱਸ ਪਿਆ ਤੇ ਉਨ੍ਹਾਂ ਦੀ ਕ੍ਰਿਪਾ ਨਾਲ ਫੇਰ ਉਸ ਦਾ ਮਨੁੱਖ ਸਰੀਰ ਪਲਟਿਆ ਦਿੱਸਿਆ, ਹੱਡ ਚੰਮ ਵਾਲਾ ਨਹੀਂ, ਪਰ ਲਿੰਗ ਸ਼ਰੀਰ। ਉਹ ਲਿੰਗ ਸ਼ਰੀਰ ਸੁਖੀ ਹੋਕੇ ਉਤਮ ਲੋਕ ਨੂੰ ਚਲਾ ਗਿਆ। ਲਿੰਗ ਸ਼ਰੀਰ ਹੂਬਹੂ ਮਨੁਖੀ ਸਰੀਰ ਵਾਂਕੂ ਦਿੱਸਦਾ ਹੈ, ਪਰ ਊਹ ਹਡ ਚੰਮ ਦਾ ਨਹੀਂ ਹੁੰਦਾ।

ਜੋ ਲੋਕ ਚਿੱਤ ਬ੍ਰਿਤੀ ਏਕਾਗਰ ਕਰਕੇ ਅਗਲੇ ਲੋਕਾਂ ਵਿਚ ਰੰਮਤਾ ਰਖਦੇ ਹਨ, ਓਹ ਦੱਸਦੇ ਹਨ ਕਿ ਪ੍ਰਾਣੀ ਦੇ ਅੰਤ ਸਮੇਂ ਜੈਸੀ ਵਾਸ਼ਨਾ ਹੋਵੇ ਉਸ ਪਾਸੇ ਵਲ

[ਬਾਕੀ ਟੂਕ ਏਥੋਂ ਅਗਲੇ ਪੰਨੇ ਦੇ ਹੇਠ]

ਚਲਿ ਆਵਾ। ਸ਼੍ਰੀ ਨਾਨਕ ਬੈਸੇ ਜਿੰਹ ਥਾਵਾ। ਕਰਿ ਬੰਦਨ ਉਸਤਤਿ ਬਹੁ ਭਾਖੀ। ਅਤਿ ਸ਼ਰਧਾ ਮੈਂ ਭਾ ਅਭਿਲਾਖੀ[1] ॥ ੨੪ ॥ 'ਨਾਗਰ[2], ਈਸ਼ੁਰ ਰੂਪ ਉਜਾਗਰ!। ਤੁਮ ਸਮਰੱਥ, ਸਰਬ ਸੁਖ ਸਾਗਰ!। ਭਗਤ ਵਛਲ, ਕਰੁਨਾਕਰ[3] ਸ੍ਵਾਮੀ!। ਦੀਨ ਬੰਧੁ ਪ੍ਰਭੁ ਅੰਤਰਜਾਮੀ!॥੨੫॥ ਸੇਵਾ ਕਰਨ ਮੁਝੈ ਫੁਰਮਾਵਹੁ।ਤੁਮ ਸੰਤਨ ਕੇ ਨਿਤ ਚਿਤ ਭਾਵਹੁ'। ਸੁਨਿ ਕਰਿ ਤਿਹ ਕੋ, ਕਰਨ ਕ੍ਰਿਤਾਰਥ। ਬੋਲੇ ਦੇਨਹਾਰ ਪਰਮਾਰਥ[4] ॥ ੨੬ ॥ 'ਹਮਰੀ ਸੂਚੀ[5] ਰਖਹੁ ਸੰਭਾਰੀ। ਲੇਵਹਿੰਗੇ ਪਰਲੋਕ ਅਗਾਰੀ। ਇਹ ਹਮਰੀ ਸੇਵਾ ਦਿਯ ਤੋਹੀ[6]। ਔਰ ਨ ਕਛੁ ਅਭਿਲਾਖਾ ਮੋਹੀ' ॥ ੨੭ ॥ ਸੁਨਿ ਕਰਿ ਦੁਨੀ ਚੰਦ ਅਸ ਬੈਨਾ। ਲੈ ਸੂਚੀ ਗਮਨਯੋ ਨਿਜ ਐਨਾ। ਕਹੈ ਭਾਰਜਾ[7] ਸੋਂ ਬਚ ਸੋਈ। 'ਇਹ ਸੂਚੀ[5] ਰਖਿ, ਜਾਇ ਨ ਖੋਈ[8] ॥ ੨੮ ॥ ਗੁਰ ਲੇਵਹਿਂ ਪਰਲੋਕ ਕਿ ਮਾਂਹੀ। ਅਪਰ ਸਥਾਨ ਲੇਤਿ ਸੋ ਨਾਂਹੀ। ਰਾਖਹੁ ਭਲੀ ਪ੍ਰਕਾਰ ਸੰਭਾਰੀ। ਤਬ ਦੇਹੈਂ ਜਬਿ ਲੇਹਿਂ ਅਗਾਰੀ' ।੨੯। ਸੁਨਿ ਤਿਹ ਤੀਯ ਕਹੇ ਬਚ ਐਸੇ। 'ਆਗੇ ਲੇ ਜਾਵਹੁਗੇ ਕੈਸੇ?। ਨਿਤ ਸੰਗੀ ਜੋ ਦੇਹਿ ਬਿਚਾਰੀ।ਸੋ ਭੀ ਜਾਇ ਨ ਸਕੈ ਅਗਾਰੀ'॥੩੦॥ ਸੁਨਿ ਬਿਚਾਰ ਕਰਿ ਸੋ ਲੇ ਆਵਾ। ਪਾਸ ਬੈਸਿ ਕਰਿ ਬਚਨ ਅਲਾਵਾ। 'ਨਹਿਂ ਆਗੈ ਇਹ ਸੂਚੀ ਜਾਵੈ। ਇਹ ਬਿਧਿ ਮੋਤੇ ਨਹਿਂ ਬਨਿ ਆਵੈ' ॥ ੩੧ ॥ ਬੋਲੇ ਬਚਨ ਤਬੈ ਜਗਤੇਸ਼ਾ।ਪਾਯੋ ਸਮੈ[9] ਦੇਨਿ

---

[1]ਇੱਛਾ ਵਾਲਾ। [2]ਸੁੰਦਰ, ਚਤੁਰ। [3]ਕ੍ਰਿਪਾ ਦੀ ਖਾਣ। [4]ਮੁਕਤੀ ਦੇ ਦੇਣੇ ਵਾਲੇ (ਗੁਰੂ ਜੀ)। [5]ਸੂਈ। [6]ਦਿੱਤੀ ਹੈ ਤੈਨੂੰ। [7]ਇਸਤ੍ਰੀ। [8]ਗੁਆਚ ਨਾਂ ਜਾਏ। [9]ਵੇਲਾ।

ਪਹਿਲੇ ਪੰਨੇ ਦੀ ਬਾਕੀ ਟੂਕ]

ਸਰੀਰ ਤੋਂ ਛੁੱਟ ਕੇ ਫੇਰ ਜਾਂਦਾ ਹੈ, ਇਸ ਅਸੂਲ ਨੂੰ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬੀ ਮੰਨਿਆ ਹੈ। ਪਰੰਤੂ ਇਸ ਦੇ ਸੰਬੰਧ ਵਿਚ ਦੋ ਇਕ ਗਲਾਂ ਸਮਝਣ ਵਾਲੀਆਂ ਹਨ। ਜੋ ਆਦਮੀ ਸਾਰੀ ਉਮਰ ਦਿਨ ਰਾਤ ਸੋਚਦਾ ਤੇ ਕਰਦਾ ਹੈ, ਅੰਤ ਸਮੇਂ ਰੁਖ ਉਧਰੇ ਹੁੰਦਾ ਹੈ। ਪਰ ਜੇ ਅੰਤ ਸਮੇਂ ਕਿਸੇ ਪ੍ਰਬਲ ਅਸਰ ਨਾਲ ਚਿਤਵਨੀ ਹੋਰ ਪਾਸੇ ਚਲੀ ਜਾਏ ਤਾਂ ਮਰਨ ਮਗਰੋਂ ਕੁਛ ਅਰਸਾ ਓਸ ਪਾਸੇ ਰੁਖ ਰਹਿਕੇ ਰੂਹ ਸਾਫ ਹੋ ਅਪਣੇ ਸਾਰੀ ਉਮਰ ਦੇ ਕੀਤੇ ਅਨੁਸਾਰ ਗਤੀ ਪਾ ਲੈਂਦੀ ਹੈ। ਇਸ ਵਾਕਿਆ ਦੀ ਸਿੱਖਯਾ ਇਹ ਹੈ ਕਿ ਪ੍ਰਾਣੀ ਦੇ ਅੰਤ ਸਮੇਂ ਉਸ ਦੇ ਕੋਲ ਸਤਿਸੰਗ ਦਾ ਪ੍ਰਭਾਵ ਚਾਹੀਦਾ ਹੈ। ਦੂਸਰੇ ਸਤਿਗੁਰ ਜੀ ਨੇ ਪ੍ਰਤੱਖਯ ਕਰਕੇ ਦੱਸਿਆ ਹੈ ਕਿ ਸ਼੍ਰਾਧ ਕਿਸੇ ਪਾਸੇ ਹੁੰਦੇ ਹਨ ਤੇ ਪ੍ਰਾਣੀ ਦੁੱਖ ਕਿਧਰੇ ਪਾਂਦੇ ਹਨ, ਇਸ ਲਈ ਜੀਉਂਦੇ ਜੀ ਨਾਮ ਵਿਚ ਲੱਗਕੇ ਉਧਾਰ ਪ੍ਰਾਪਤ ਕਰ ਲਓ, ਇਹ ਸਮਾਂ ਅਪਣਾਂ ਅੱਗਾ ਆਪ ਸੁਆਰਨ ਦਾ ਨਾ ਗੁਆਓ।

ਉਪਦੇਸ਼ਾ।'ਸਪਤ ਲਾਖ ਤੈਂ ਸੰਚਜੋ ਦਰਬਾ। ਸੋ ਕੈਸੇ ਲੇ ਜਾਵਹਿਂ ਸਰਬਾ? ॥੩੨॥ ਧਨ ਕੋ ਸੰਚਿ ਕਰਹਿਂ ਬਹੁ ਕਲਮਲ[1]। ਬੋਲਹਿਂ ਕੂੜ ਕਰਤਿ ਹੈਂ ਛਲਬਲ। ਆਗੇ ਸੰਗ ਨ ਹੋਤਿ ਸਹਾਈ[2]। ਸੰਚਤਿ ਸੰਚਤਿ ਔਧ[3] ਬਿਹਾਈ ॥੩੩॥ ਪਰਜੋ ਰਹੈ ਧਨ ਮ੍ਰਿਤੁ ਸੁ ਆਈ। ਕਰਤਿ ਪਾਪ ਸੋ ਜੀਵ ਭੁੰਚਾਈ[4]। ਸਰਜੋ[5] ਦਰਬ ਤੇ ਕੌਨੇ ਕਾਮਾ? ਬਿਨਾਂ ਪੁੰਨ ਤੇ ਦੁਖ ਕੋ ਧਾਮਾ' ॥੩੪॥ ਦੁਨੀ ਚੰਦ ਸੁਨਿ ਗਿਰਾ ਉਚਾਰੀ।'ਕਿਸ ਪ੍ਰਕਾਰ ਸੰਗ ਜਾਇ ਅਗਾਰੀ? ਸੋ ਕਰੁਨਾ ਕਰਿ ਮੁਝੈ ਬਤਾਵਹੁ। ਦੀਨ ਜਾਨਿ ਉਪਦੇਸ਼ ਦ੍ਰਿੜਾਵਹੁ' ॥੩੫॥ ਗੁਰੂ ਭਨੈ 'ਸੁਨੀਏ ਦੇ ਚੀਤਾ। ਇਸ ਪ੍ਰਾਨੀ ਕੇ ਤੀਨੋਂ ਮੀਤਾ[6]। ਦਰਬ, ਪ੍ਰਵਾਰ, ਕਰਮ, ਲਖਿ ਲੀਜੈ। ਜਸ ਸੰਗੀ ਤਸ ਦਸ਼ਾ ਸੁਨੀਜੈ ॥੩੬॥ ਜਬ ਲੌ ਪ੍ਰਾਨ ਰਹੈਂ ਤਨ ਮਾਂਹੀ। ਤਬ ਲੌ ਧਨ ਮਿਤ, ਬਹੁਰੋ ਨਾਂਹੀ। ਲੇਤਿ ਸੰਭਾਰ ਅਪਰਹੀ ਯਾਂਕੋ। ਕਲਮਲ ਅਨਿਕ ਕਿਯੇ ਹਿਤ ਜਾਂਕੋ ॥ ੩੭ ॥ ਤਨ ਕੇ ਦਾਹ ਤੀਕ ਪਰਵਾਰਾ। ਪੁਨ ਤ੍ਰਿਨ ਤੋਰਹਿਂ ਆਇ ਅਗਾਰਾ[7]। ਆਗੇ ਕੋਇ ਨ ਸੰਗਿ ਸਹਾਈ। ਜਿਨ ਸੋਂ ਹਿਤ ਕਰਿ ਔਧ ਬਿਤਾਈ ॥ ੩੮ ॥ ਤੀਜੇ ਕਰਮ ਮੀਤ ਇਸ ਕੇਰੇ। ਸੇ ਨਿਤ ਸੰਗੀ ਜਾਹਿਂ ਅਗੇਰੇ। ਬੁਰੇ ਕਿ ਭਲੇ ਕਰੈ ਹੈਂ ਜੈਸੇ। ਫਲ ਦੇਵੈਂ ਤਸ ਹਟੈਂ ਨ ਕੈਸੇ ॥ ੩੯ ॥ ਇਸ ਬਿਧਿ ਰਿਦੈ ਵਿਚਾਰ ਕਰੀਜੈ। ਦਰਬ ਭਲੇ ਕਰਮਨ ਮੈਂ ਦੀਜੈ ॥ ਆਗੈ ਹੋਵੈਂ ਤੋਹਿ ਸਹਾਈ। ਸੱਤਿਨਾਮ ਜਪੀਐ ਲਿਵਲਾਈ ॥ ੪੦ ॥ ਸਤਿ ਸੰਗਤ ਕੋ ਕਰੋ ਮਿਲਾਪਾ। ਤਜਿਯੇ ਅਪਰ ਬਿਕਾਰ ਕਲਾਪਾ'[8]। ਇਸ ਪ੍ਰਕਾਰ ਸੁਨਿ ਗੁਰ ਕੀ ਬਾਨੀ। ਦੁਨੀਚੰਦ ਮਨ ਮੈਂ ਭਲਿ ਮਾਨੀ ॥ ੪੧ ॥ ਅਧਿਕ ਦਰਬ ਇਕਠੋ ਕਿਯ ਜੇਤੋ। ਸੰਤਨ ਹਿਤ ਖਰਚਜੋ ਸਭਿ ਤੇਤੋ। ਅਨਿਕ ਪ੍ਰਕਾਰ ਕਰਾਇ ਅਹਾਰਾ। ਸੰਤਨ ਕਰਜੋ ਪ੍ਰਸੰਨ ਜਿਵਾਰਾ[9] ॥ ੪੨ ॥ ਬਹੁਤੇ ਬਸਤ੍ਰ ਸਿਵਾਇ ਪਹਿਰਾਏ। ਮਿਲਿ ਸਤਿਸੰਗਤਿ ਸਮਾ ਬਿਤਾਏ। ਸਿਮਰਹਿ ਵਾਹਿਗੁਰੂ ਸਤਿਨਾਮੂ। ਤਜੇ ਬਿਅਰਥ ਜਿ ਘਰ ਕੇ ਕਾਮੂ ॥ ੪੩ ॥ ਭਾ ਨਿਹਾਲ ਤਤਕਾਲ ਬਿਸ਼ਾਲਾ। ਧਰਿ ਉਪਦੇਸ਼ ਜੁ ਦਯੋ ਦਯਾਲਾ।

---

[1]ਬੜੇ ਪਾਪਾਂ ਨਾਲ ਮਾਯਾ ਕੱਠੀ ਕਰਦਾ ਹੈਂ। [2]ਮਦਦਗਾਰ। [3]ਆਯੂ। [4]ਜੋ ਪਾਪ ਕੀਤੇ ਸੋ ਜੀਵ ਭੋਗੇਗਾ। [5]ਸੰਵਰਿਆ। [6]ਮਿੱਤ੍ਰ ਹਨ। [7]ਤ੍ਰਿਣਕਾ ਤੋੜਕੇ ਘਰ ਆ ਜਾਂਦੇ ਹਨ। [8]ਕਲਾਪ=ਸਮੂਹ, ਸਾਰੇ। [9]ਖੁਵਾਇ ਕਰਕੇ।

ਤਿਸ ਤੇ ਬਿਦਾ ਹੋਇ ਬਿਧਿ ਨੀਕੀ। ਸਿਮਰਤਿ ਸੁਧ ਕੀਨੀ ਭਗਨੀ ਕੀ[1]॥ ੪੪ ॥ ਮਰਦਾਨੇ ਸੋਂ ਗਿਰਾ ਅਲਾਈ। 'ਕਿਧੋ ਯਾਦ ਭਗਨੀ ਮੁਝ ਤਾਈਂ। ਚਲਿ ਸੁਲਤਾਨ ਪੁਰੇ ਸੁਧ ਲੀਜੈ। ਬੇਬੇ ਜੀ ਕੀ ਖੁਸ਼ੀ ਕਰੀਜੈ' ॥ ੪੫ ॥ ਅਸ ਕਹਿ ਗਮਨੇ ਇਕ ਛਿਨ ਮਾਂਹੀ। ਪਹੁੰਚਤਿ ਭੇ ਪੁਰਿ ਹੁਤੋ ਜਹਾਂਹੀ। ਸਦਨ ਸੁਸਾ[2] ਕੇ ਪ੍ਰਵਿਸ਼ੇ[3] ਜਬ ਹੀ। ਹਰਖ ਭਰੀ ਤੂਰਨ ਉਠਿ ਤਬ ਹੀ । ੪੬ ॥ ਕਰਨ ਬੰਦਨਾ ਪਗ ਪਰ ਧਾਈ।ਲੋਚਨ ਤੇ ਜਲਧਾਰ ਬਹਾਈ।ਕਰ[4] ਪਰ ਲੇ ਸਿਰ, ਕਹਿ ਹਿਤ ਬੈਨਾ। ਬੈਸਿ ਗਏ ਮੰਚ ਪਰ ਗੁਨ ਐਨਾ॥੪੭॥ ਤਿਹ ਛਿਨ ਚਲਿ ਜਗਮ ਤਹਿੰ ਆਵਾ।ਦਰਸ ਬਿਲੋਕਤਿ ਉਰ ਹਰਖਾਵਾ। ਕਰਿ ਬੰਦਨ ਬੈਸਯੋ ਕਰਿ ਪ੍ਰੇਮਾ। ਬੂਝ ਪਰਸਪਰ ਕੁਸ਼ਲੈ ਖੇਮਾ[5] ॥ ੪੮ ॥ 'ਬਹੁਤ ਬਰਖ ਬੀਤੇਬਿਨ ਦਰਸ਼ਨ'।ਇਉਂਕਹਿ ਭਗਨੀਗੇਰਤਿ ਆਂਸੂਨ[6]। 'ਹਮੈ ਬਿਸਾਰ ਦਿਯੋ ਨਿਜ ਮਨ ਤੇ। ਹਰਖ ਹੋਤਿ ਗਾਵਰਿ ਦਰਸ਼ਨ ਤੇ' ॥ ੪੯॥ ਹਾਥ ਬੰਦਿ ਬੋਲਯੋ ਜੈਰਾਮਾ। 'ਕਰੁਨਾ ਕਰਹੁ ਰਹਹੁ ਅਬ ਧਾਮਾ।ਬੈਸੇ ਸਿਮਰਹੁ ਸਦਾ ਗੁਬਿੰਦੈ। ਹਮ ਕੋ ਦੇਵਤਿ ਰਹਹੁ ਅਨੰਦੈ'॥ ੫੦ ॥ ਸਿਰੀ ਚੰਦ ਬਾਹਰ ਤ ਆਯੋ। ਨਮਸਕਾਰ ਕਰਿ ਉਰ ਹਰਖਾਯੋ। ਬੈਸੇ ਮਿਲਿ ਕੈ, ਸਰਬ ਸਮੀਪਾ। ਬਚਨ ਭਨੇ ਬੇਦੀ ਕੁਲਦੀਪਾ ॥ ੫੧ ॥ 'ਦੇਸ਼ ਬਿਦੇਸ਼ਨ ਦੇਖਨ ਹੋਤਾ। ਯਾਂਤੇ ਰਹਯੋ ਨ ਜਾਤਿ ਨਿਕੇਤਾ। ਜਬਿ ਸਿਮਰਨ ਕਰਿ ਹੋ ਤੁਮ ਮੇਰਾ। ਤਬਿ ਸਮੀਪ ਆਵੋਂ ਬਿਨ ਦੇਰਾ' ॥ ੫੨ ॥ ਬਹੁ ਪ੍ਰਕਾਰ ਦੇ ਧੀਰਜ ਸਭਿ ਹੀ।ਰੈਨ ਬਸੇਰਾ ਕਿਯ ਤਿਹ ਤਬਹੀ।ਭੋਰ ਹੋਤਿ ਮਿਲਿਕੈਸਭਿ ਸਾਥਾ। ਗਮਨ ਕਰਯੋ ਬੇਦੀ ਕੁਲ ਨਾਥਾ ॥੫੩॥ ਪੂਰਨ[7] ਮਾਤ ਪਿਤਾ ਕੀ ਚਾਹੂ। ਤਿਲਵੰਡੀ ਪਹੁੰਚੇ ਦੁਖਦਾਹੂ[8]। ਦੋਇ ਕੋਸ ਪਰ ਕੂਪ ਜੁ ਨੀਕਾ। ਛਾਇਆ ਸਘਨ ਜਹਾਂ ਰਮਣੀਕਾ।੫੪।ਬੈਠਿ ਗਏ ਜਗ ਗੁਰ ਤਿਹ ਥਾਈਂ। ਦ੍ਵੈ ਘਟਿਕਾਂ[9] ਜਬ ਦੀਨ ਬਿਤਾਈ। ਹਾਥ ਬੰਦਿ ਬੋਲਯੋ ਮਰਦਾਨਾ। 'ਮੁਝ ਕੋ ਆਗਯਾ ਕਰਹੁ ਬਖਾਨਾ ॥੫੫॥ ਨਿਜ ਕੁਟੰਬ ਲਖਾਵਹੁ ਸੁਧ ਅਬਹੀ। ਭਏ ਮ੍ਰਿਤਕ ਕੈ ਜੀਵਤ ਸਭਿਹੀ। ਬਹੁਤ ਬਰਖ ਮਹਿੰ ਨਿਜ ਪੁਰਿ ਆਏ। ਨਿਕਸੇ ਬਹੁਰ ਨ ਫੇਰੋ ਪਾਏ' ॥੫੬॥ਸੁਨਿਕਰਿ ਬਿਗਸੇ ਕ੍ਰਿਪਾ ਨਿਕੇਤਾ।

[1]ਯਾਦ ਕਰ ਰਹੀ ਭੈਣ ਦੀ ਸੰਭਾਲ ਕੀਤੀ। [2]ਭੈਣ ਜੀ ਦੇ। [3]ਵੜੇ। [4]ਹੱਥ। [5]ਸੁਖ ਸਾਂਦ। [6]ਹੰਝੂ। [7]ਪੂਰੀ ਕਰਨ ਲਈ। [8]ਦੁਖਾਂ ਨੂੰ ਸਾੜਨ ਵਾਲੇ (ਗੁਰੂ ਜੀ)। [9]ਦੋ ਘੜੀਆਂ।

ਬੋਲੇ ਹਰਖ ਦੇਨਿ ਕੇ ਹੇਤ॥ 'ਜੇ ਤੇਰੇ ਸਨਬੰਧੀ ਮਰਿ ਹੈਂ। ਅਵਰ ਕਾਜ ਹਮ ਜਗ ਕਸ ਕਰਿ ਹੈਂ[1] ॥ ੫੭ ॥ ਹਮ ਹੋਵਤਿ ਨਹਿਂ ਚਿੰਤਾ ਕਰੀਏ। ਨਿਕਟਿ ਨ ਜਮ ਕੋ ਤ੍ਰਾਸ ਬਿਚਰੀਏ।ਜੋ ਅਬਿ ਤੋ ਮਨ ਐਸੀ ਆਈ। ਮਿਲਹੁ ਕੁਟੰਬ ਸਰਬ ਕਉ ਜਾਈ ॥੫੮॥ ਕਾਲੂ ਕੇ ਸਮੀਪ ਜੇ ਜਾਵਹੁ। ਹਮਰੀ ਸੁਧ ਨਹਿਂ ਤਿਨਹਿਂ ਸੁਨਾਵਹੁ। ਮਿਲਿ ਪਰਵਾਰ ਬਹੁਰ ਤੁਮ ਆਵਹੁ। ਕਰਿਕੈ ਮੋਹ ਨ ਬਿਲਮ ਲਗਾਵਹੁ'॥੫੯॥ ਕਹਿ ਮਰਦਾਨਾ ਸੁਨਿ ਬਚ ਗੁਰਕੋ। 'ਕਛਾ ਲੇ-ਕਰਿ ਜਾਵੋਂ ਮੈਂ ਘਰ ਕੋ। ਬਹੁਰ ਬਰਖ ਘਰ ਵਹਿਰ ਬਿਤਾਏ। ਛੂਛਾ ਅਬ ਕਛਾ ਦੇਵੋਂ ਜਾਏ' ॥ ੬੦ ॥ ਗੁਰ ਕਹਿ "ਰੋੜਨ ਮੁਸ਼ਟਿ ਉਚਾਵਹੁ[2]। ਬਾਂਧਿ ਚੀਰ[3] ਸੰਦੇਹ ਮਿਟਾਵਹੁ। ਘਰ ਮਹਿਂ ਜਾਹੁ ਖੋਲਿ ਦਿਹੁ ਤਾਂਹੀ। ਹ੍ਵੈ ਹੈ ਸੋ ਜਿ ਚਹਹੁ ਮਨ ਮਾਂਹੀ'॥੬੧॥ ਏਕ ਮੁਸ਼ਟਿ ਤਬ ਲੇ ਮਰਦਾਨੇ।ਬਾਂਧੇ ਅਪਨੇ ਪਟ[4] ਸੰਗਾਨੇ।ਕਰਜੋ ਅਨੰਦ ਨਿਕੇਤ ਸਿਧਾਰਾ। ਮਿਲਜੋ ਜਾਇ ਅਪਨੇ ਪਰਵਾਰਾ ॥੬੨॥ ਗੀਢ ਚੀਰ ਕੀ ਖੋਲੀ ਜਬਹੀ। ਕੰਚਨ ਸਰਬ ਬਿਲੋਕਜੋ ਤਬਹੀ। ਭਾ ਕੁਟੰਬ ਕੋ ਆਨੰਦ ਭਾਰੀ।ਸੁਨਤਿ ਭਏ ਪੁਰਿ ਮੈਂ ਨਰ ਨਾਰੀ॥੬੩॥'ਸ੍ਰੀ ਨਾਨਕ ਸੰਗੀ ਮਰਦਾਨਾ।ਵਿਰਤਿ ਵਹਿਰ ਬਹੁ ਕਾਲ ਬਿਤਾਨਾ।ਅਬ ਆਵਾ ਅਪਨੇ ਘਰ ਬੀਚੂ'। ਇਉਂ ਸੁਨਿ ਆਇ ਊਚ ਅਰੁ ਨੀਚੂ ॥ ੬੪ ॥ ਭੀਰ ਭੂਰ ਤਿਹ ਕੇ ਘਰ ਹੋਈ। ਮਿਲਹਿਂ, ਕੁਸ਼ਲ ਬੂਝਹਿਂ ਸਭਿ ਕੋਈ। ਕਰਹਿਂ ਪਰਸਪਰ ਨਰ ਬਖਯਾਨਾ। 'ਸ੍ਰੀ ਨਾਨਕ ਸੰਗਿ ਥਾ ਮਰਦਾਨਾ ॥੬੫॥ ਸ਼ਾਂਤੇ ਸ਼ੁਭ ਸੁਭਾਇ ਭਾ ਇਹ ਕੋ। ਸਭਿ ਨਰ ਤੇ ਨਿਰਮਲ ਉਰ ਜਿਹਕੋ। ਮਧੁਰ ਬਚਨ ਸਭਿ ਸੰਗ ਬਖਾਨਤਿ[5]।ਭਲੀ ਰੀਤਿ ਕਰਿ ਕੈ ਸਨਮਾਨਤਿ[6]'॥੬੬॥ ਏਕ ਮਹੂਰਤ[7] ਸਦਨ ਬਿਤਾਯਾ।ਮਿਲਿ ਪਰਵਾਰ ਰਿਦੇ ਹਰਖਾਯਾ। ਅਪਰ ਜਿ ਲੋਕ ਮਿਲਨਿ ਤਿਸ ਆਏ। ਮਿਲਜੋ ਭਾਉ ਧਰਿ ਸੂਭ ਸੁਖ ਪਾਏ ॥੬੭॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰਧੇ 'ਦੁਨੀ ਚੰਦ ਮਿਲਨ, ਭਗਨੀ ਮਿਲਨ, ਤਲਵੰਡੀ ਆਵਨ ਪ੍ਰਸੰਗ' ਬਰਨਨੰ ਨਾਮ ਚਤੁਰਥੋ ਅਧਯਾਯ ॥ ੪ ॥

## ੫. [ਸ਼ਾਰਦਾ ਮੰਗਲ। ਮਾਤਾ ਪਿਤਾ ਉਪਦੇਸ਼ ਪ੍ਰਸੰਗ]।

ਦੋਹਰਾ—ਬਰਨ ਸੇਤ ਹੰਸਬਾਹਨੀ ਜੋ ਜਗਬਾਨੀ ਰੂਪ ॥
ਤਿਹ ਪਦ ਬੰਦਨ ਕਰਿ ਭਲੇ ਬਰਨੋਂ ਕਥਾ ਅਨੂਪ ॥ ੧ ॥

---

[1]ਕਿਸ ਤਰ੍ਹਾਂ ਕਰਾਂਗੇ। [2]ਰੋੜਾਂ ਦੀ ਮੁੱਠ ਉਠਾਵੋ। [3]ਬੰਨ੍ਹਕੇ ਬਸਤ੍ਰ ਵਿਚ। [4]ਬਸਤ੍ਰ। [5]ਕਹਿੰਦਾ ਹੈ। [6]ਆਦਰ ਕਰਦਾ ਹੈ। [7]ਦੋ ਘੜੀਆਂ।

ਸੇਤ=ਚਿੱਟਾ [ਸੰਸ:, ਸ਼੍ਵੇਤ]।
ਹੰਸ ਬਾਹਨੀ=ਹੰਸ ਜਿਸ ਦੀ ਅਸਵਾਰੀ ਹੈ । ਕਵਿ ਸਾਰਦਾ ਨੂੰ ਹੰਸ ਦੀ ਅਸਵਾਰ ਮੰਨਦੇ ਹਨ। (ਅ) ਸਰਸ੍ਵਤੀ ਤੋਂ ਮੁਰਾਦ 'ਵਾਚ' ਸ਼ਕਤੀ ਦੀ ਹੈ, ਤੇ ਵਾਚ ਸ਼ਕਤੀ ਦਾ ਵਾਹਨ 'ਮਨ' ਹੈ ਪਰ ਵਾਚ ਉਸ ਮਨ ਤੇ ਸ੍ਵਾਰ ਹੁੰਦੀ ਹੈ ਜੋ ਉਜਲ ਹੈ ਤੇ ਵਿਵੇਕ ਵਾਲਾ ਹੈ, ਐਸਾ ਮਨ ਲੱਛਣਾਂ ਬ੍ਰਿਤੀ ਦੁਆਰਾ ਹੰਸ ਦਾ ਅਰਥ ਹੈ।
ਵਰਨੌਂ=ਵਰਣਨ ਕਰਦਾ ਹਾਂ।
ਅਨੂਪ=ਜਿਸ ਦੀ ਉਪਮਾਂ ਨਾ ਹੋ ਸਕੇ । [ਸੰਸ:, ਅਨੂਪਮ]।
ਸੂਚਨਾ—ਸਾਰਦਾ ਦਾ ਤੇਜਮਯ ਰੂਪ ਅਗਲੇ ਅਧ੍ਯਾਯ ਦੇ ਮੰਗਲ ਵਿਚ ਵਰਣਨ ਕਰਨਗੇ।

ਅਰਥ—(ਜੋ) ਹੰਸ ਦੀ ਅਸਵਾਰੀ ਕਰਦੀ ਹੈ ( ਤੇ ਜਿਸ ਦਾ ਆਪਣਾ ) ਰੰਗ ਚਿੱਟਾ ਹੈ (ਤੇ) ਜੋ ਜਗਤ ਵਿਚ ਬਾਣੀ ਦੇ ਰੂਪ (ਵਿਚ ਪ੍ਰਕਾਸ਼ਦੀ ਹੈ) ਉਸਦੇ ਚਰਨਾਂ ਤੇ ਭਲੀ ਪ੍ਰਕਾਰ ਬੰਦਨਾ ਕਰਕੇ ਅਨੂਪਮ ਕਥਾ (ਅਗੋਂ ਹੋਰ) ਵਰਣਨ ਕਰਦਾ ਹਾਂ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਦ੍ਵੈ ਘਟਿਕਾ ਬੀਤੇ ਤਤਕਾਲੂ[1] । ਚਲਯੋ ਜਹਾਂ ਥੋ ਆਲਯ ਕਾਲੂ। ਆਗੈ ਸ੍ਰੀ ਨਾਨਕ ਕੀ ਮਾਤਾ। ਤ੍ਰਿਪਤਾ ਨਾਮ ਜੁ ਥੀ ਬੱਖਯਾਤਾ ॥ ੨ ॥ ਜਬ ਆਵਤਿ ਦੇਖਯੋ ਮਰਦਾਨਾ। ਗਰ ਸੋਂ ਲਾ ਬਿਰਾਗ ਬਹੁ ਠਾਨਾ[2]। ਭਯੋ ਮੋਹ ਸਰਿਤਾ[3] ਸੁ* ਪ੍ਰਵਾਹਾ[4]। ਧੀਰਜ ਸਿਕਤਾ ਸੇਤੁ[5] ਨਸਾਹਾ[6]॥੩॥ ਬਾਕ ਜੁ ਤਿਨ[7]† ਸਭਿ ਦੀਯੋ ਰੁੜ੍ਹਾਈ। ਕਹੈ ਬਹੁਤ ਨਹਿੰ ਧੀਰ ਧਰਾਈ। ਸ੍ਰੀ ਨਾਨਕ ਕੋ ਭਾ ਅਨੁਰਾਗਾ। ਕੀਨੋ ਜਨਨੀ ਬਹੁ ਬੈਰਾਗਾ॥੪॥ਕਿਤਿਕਦੇਰਿ ਮਹਿਂ ਧੀਰਜ ਧਰਿਕੈ।ਬੂਝਨ ਲਗੀ ਸੁ ਬਚਨ ਉਚਰਿਕੈ।"ਸੁਤ ਨਾਨਕ ਕੀ ਖਬਰ ਸੁਨਾਵਹੁ। ਤਜਯੋ ਥਾਨ ਕਿਹ ? ਮੋਹਿ ਬਤਾਵਹੁ ॥੫॥ ਜਬਿ ਕੇ ਨਿਕਸੇ ਤੁਮ ਘਰ ਮਾਂਹੀ। ਤਬਿ ਕੀ ਸੁਧਿ ਆਈ ਕਬਿ ਨਾਂਹੀ। ਮਮ ਸੁਤ ਸਭਿ ਤਜਿਕੈ ਘਰਿ ਬਾਰਾ। ਭਾ ਫਕੀਰ, ਕਯਾ ਰਿਦੈ ਬਿਚਾਰਾ ॥ ੬ ॥ ਨਿਸ ਦਿਨ ਕਰਤਯੋ ਰੁਦਨ ਬਿਤਾਊਂ। ਕਰਿ ਉਰ ਯਾਦ ਬੈਠਿ ਪਛੁਤਾਊਂ। ਬਿਧਿ[8] ਨੈ ਇਕ ਸੁਤ ਦੀਨੋ ਮੋਹੀ। ਨਹਿਂ ਸਮੀਪ ਕਬਿ ਰਾਖਯੋ ਓਹੀ' ॥ ੭ ॥ ਦੋਹਰਾ ॥ ਕਾਲੂ ਕੇ ਤਬ ਅਜਰ[9] ਮਹਿ ਪੁੰਜ[10]

[1]ਉਸ ਵੇਲੇ। [2]ਵੈਰਾਗ ਕੀਤਾ। [3]ਨਦੀ। [4]ਵੇਗ। [5]ਧੀਰਜ ਰੂਪੀ ਰੇਤੇ ਦਾ ਪੁਲ। [6]ਟੁੱਟ ਗਿਆ। [7]ਵਾਕਾਂ (ਰੂਪੀ) ਤਿਣਕੇ। [8]ਬਿਧਾਤਾ ਨੇ। [9]ਵੇਹੜੇ। [10]ਇਕੱਠੇ।
*ਪਾ:—ਕੋ। †ਪਾ:—ਜਤਨ।

ਭੁਏ ਨਰ ਆਇ। ਸੁਨਿ ਕਰਿ ਮਾਤਾ ਕੇ ਬਚਨ ਮਰਦਾਨਾ ਤਬ ਗਾਦਿ[1] ॥ ੮ ॥ ਚੌਪਈ ॥ 'ਜਬ ਸੁਲਤਾਨ ਪੁਰੇ ਹਮ ਅਹੇ। ਤਬਿ ਸ੍ਰੀ ਨਾਨਕ ਕੇ ਸੰਗ ਰਹੇ[2]। ਪੁਨ ਸੁਧ ਨਹਿਂ* ਤਿਹ ਤੇ ਪਸ਼ਚਾਤੀ। ਕਿਤ ਕੋ ਗਯੋ ਨ ਜਾਨਯੋ ਜਾਤੀ[3]'॥੯॥ ਸੁਨਿ ਮਾਤਾ ਉਰ ਬਹੁ ਅਕੁਲਾਈ[4]।ਜਨੁ ਬ੍ਰਿਣਪਾਕੇ[5] ਪਾਵਕ[6] ਲਾਈ। ਬੋਲ ਨ ਆਵ ਬਿਕੁਲ[7] ਤਨ ਹੋਈ। ਜਨੁ ਸੁਤ ਬ੍ਰਿਹੁ ਮੈਂ[8] ਪਰਿ ਕੈ ਸੋਈ[9] ॥ ੧੦ ॥ ਇਕ ਤੌ ਬ੍ਰਿਧ, ਹੀਨ ਬਲ ਦੇਹੀ। ਪੁਨ ਨ ਪਾਇ ਸੁਧ ਤਾਤ ਸਨੇਹੀ। ਜਾਨਤਿ ਹੁਤੀ ਸੰਗਿ ਮਰਦਾਨਾ। ਤਿਨ ਅਸ ਦੁਖਦਾ[10] ਬਚਨ ਬਖਾਨਾ ॥੧੧॥ ਜਿਉਂ ਸੁ ਖਤੰਗ[11] ਮਰਮ ਦੇ ਭੇਦਾ[12]। ਪਰੀ ਬਿਬਰਨ[13] ਹੋਇ ਅਤਿ ਖੇਦਾ। ਕਿਤਿਕ ਬਾਰ ਮਹਿਂ ਪੁਨ ਸੁਧ ਆਈ। ਲੋਚਨ ਤੇ ਆਂਸੁਨ ਜਲ ਜਾਈ॥੧੨॥ ਚਤੁਰ ਘਟੀ ਬੈਠਯੋ ਮਰਦਾਨਾ॥ ਪੁਨ ਉਠਿ ਚਲਯੋ ਪ੍ਰਭੁ ਜਿਹ ਥਾਨਾ। ਤਬਿ ਤ੍ਰਿਪਤਾ ਉਰ ਧੀਰਜ ਧਰਿਕੈ। ਇਸ ਬਿਲੋਕਿ ਉਰ ਰਹੀ ਬਿਚਰਿਕੈ[14]।੧੩।-ਵਹਿਰ ਚਲਯੋ ਉਠਿ ਤੂਰਨ ਜਹਿਂਵਾ।ਹੋਇ ਆਤਮਜ[15] ਮੇਰੋ ਤਹਿਂਵਾ।ਬਹੁ ਦਿਨ ਬਿਤੇ ਅਯੋ ਘਰ ਮਾਂਹੀ।ਬਾਸੁਰ ਰਹਯੋ ਏਕ ਭੀ ਨਾਂਹੀ-॥੧੪॥ ਦੋਹਰਾ ॥ ਇਸ ਬਿਧਿ ਜਨਨੀ ਮਨ ਗੁਨਤਿਮਧੁਰ ਅਸਨ[16]ਲੇ ਓਲ[17]।ਤੂਰਨ ਗਵਨੀ ਧਾਇ ਕਰਿ ਲੀਨੇ ਰੁਚਿਰ ਨਿਚੋਲ[18]॥੧੫॥ਚੌਪਈ॥ ਮਿਲੀ ਗੈਲ ਮੈਂ ਜਹਿਂਮਰਦਾਨਾ। ਆਤੁਰ ਹ੍ਵੈ ਕਰਿ ਬਚਨ ਬਖਾਨਾ।'ਸੁਤ ਨਾਨਕ ਸੌਂ ਮੇਲਹੁ ਮੋਕੋ।ਸੁਧ ਮਰਦਾਨੇ ਹੈ ਕਹੁ ਤੋਕੋ ॥ ੧੬ ॥ ਬਹੁਤ ਬਰਖ ਭੇ ਦੇਖਯੋ ਨਾਂਹੀ। ਮੋਹ ਬਢਯੋ ਅਤਿਸ਼ੈ

---

[1]ਕਹਿਣ ਲਗਾ। [2]ਨਾਲ ਸੀਗੇ। [3]ਜਾਣਿਆ ਨਹੀਂ ਜਾਂਦਾ। [4]ਵਿਆਕੁਲ ਹੋਈ। [5]ਪੱਕੇ ਹੋਏ ਫੋੜੇ ਨੂੰ। [6]ਅਗਨੀ। [7]ਬਿਹਬਲ, ਬੇਸੁਰਤ। [8]ਵਿਛੋੜੇ ਵਿਚ। [9]ਸੌਂ ਗਈ ਭਾਵ ਮੂਰਛਿਤ ਹੋ ਗਈ। [10]ਦੁਖ ਦੇਣ ਵਾਲਾ। [11]ਤੀਰ। [12]ਵਿੰਨ੍ਹ ਦੇਂਦਾ ਹੈ। [13]ਬੇਰੰਗ ਹੋਕੇ। [14]ਵਿਚਾਰ ਕੀਤੀ। [15]ਪੁੱਤ੍ਰ। [16]ਭੋਜਨ। [17]ਝੋਲੀ ਵਿਚ। [18]ਚੋਲਾ, ਬਸਤਰ।

*ਇਸ ਤੋਂ ਅੱਗੇ ਅੰਕ ੧੭ ਵਿਚ ਮਾਤਾ ਜੀ ਫੇਰ ਪੁੱਛਦੇ ਹੈਨ ਕਿ ਮੈਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੇਲ ਕਰਾਓ ਤਾਂ ਮਰਦਾਨਾ ਚੁਪ ਕਰ ਰਿਹਾ। ਇਸ ਤੋਂ ਜਾਪਦਾ ਹੈ ਕਿ ਪਹਿਲੀ ਵੇਰ ਬੀ ਮਰਦਾਨੇ ਚੁੱਪ ਤੋਂ ਕੰਮ ਲਿਆ ਹੋਣਾ ਹੈ, ਟਾਲਵਾਂ ਉੱਤਰ ਮਰਦਾਨੇ ਨੇ ਆਸ ਨਹੀਂ ਕਿ ਮਾਤਾ ਜੀ ਨੂੰ ਦਿੱਤਾ ਹੋਵੇ, ਤੇ ਚੁੱਪ ਰਹਿਣ ਲਈ ਓਹ ਹੁਕਮਨ ਮਜਬੂਰ ਸੀ। ਜਿਸ ਜਨਮਸਾਖੀ ਤੋਂ ਇਹ ਗੱਲ ਲਈ ਗਈ ਹੈ, ਉਸ ਦੇ ਕਿਸੇ ਉਤਾਰਾ ਕਰਨ ਵਾਲੇ ਦੀ ਇਹ ਚਤੁਰਤਾ ਹੈ, ਅਸਲ ਕਰਤਾ ਦੀ ਪੋਥੀ ਵਿਚ ਇਹ ਨਹੀਂ ਹੋਣੀ।

ਮਨ ਮਾਂਹੀ'। ਸੁਨਿ ਮਰਦਾਨੇ ਤੂਸ਼ਨ ਕੀਨੈ। ਗੁਰ ਭੈ ਲਖ੍ਯੋ, ਨ ਉੱਤਰ ਦੀਨੈ॥੧੭॥ ਜਨਨੀ ਜਾਨਿ ਗਈ ਤਿੰਹ ਬਾਤਾ। ਚਲੀ ਤਬਹਿ ਤਿਹ ਕੇ ਪਸ਼ਚਾਤਾ। ਜਹਿਂ ਬੈਠੇ ਬੇਦੀ ਕੁਲਦੀਪਾ।ਪਹੁੰਚਤਿ ਭੇ ਤਿਹ ਕੂਪ ਸਮੀਪਾ॥੧੮॥ ਦੋਹਰਾ॥ ਮਾਤ ਬਿਲੋਕੀ ਦੂਰ ਤੇ ਤੂਰਨ ਉਠਿ ਸੁਖਦਾਇ। ਚਰਨ ਬੰਦਨਾ ਸੀਸ ਧਰਿ ਕੀਨੀ ਆਗੈ ਆਇ॥੧੯॥ਚੌਪਈ॥ਕੌਰੀ[1]ਭਰਿ ਨਾਨਕ ਕੋ ਜਨਨੀ[2]। ਰੋਦਨ ਕਰਤਿ ਨ ਜਾਈ ਗਨਨੀ। ਚਲ੍ਯੋ ਬਿਲੋਚਨ ਤੇ[3] ਬਹੁ ਨੀਰੈ। ਸੁਤ ਬਿਰਹਾਨਲ[4] ਜਨੁ[5] ਕਰਿ ਸੀਰੈ[6]॥ ੨੦॥ ਅਸ਼੍ਰੂਪਾਤਿ[7] ਸੋਂ ਬਸਤ੍ਰ ਭਿਗੋਇ।ਜੋ ਦੇਖਤਿ ਸੋ ਗਦਗਦ ਹੋਇ।ਕੌਰੀ ਤੇ ਸੁਤ ਕੋ ਨਹਿ ਤਜਈ।ਅਧਿਕ ਬਿਰਹੁ[8] ਤੇ ਮਿਲਤਿ ਨ ਰਜਈ॥੨੧॥ਬਦਨ ਬਿਲੋਕਤਿ ਸੂੰਘਤਿ ਮਾਥਾ। ਕਰਤਿ ਨੇਹ ਸਿਰ ਫੇਰਤਿ ਹਾਥਾ।ਹੁਤੀ ਬ੍ਰਿੱਧ ਬਲ ਤੇ ਤਨ ਹੀਨਾ। ਪੁਨ ਸਮੀਪ ਬੈਸੀ ਸੁਖ ਲੀਨਾ॥੨੨॥ ਜਬ ਕਾਲੂ ਨੇ ਸੁਧ ਇਉਂ ਪਾਈ। 'ਬੈਸ੍ਯੋ ਵਹਿਰ ਤਾਤ ਮਮ ਆਈ'। ਤਤਛਿਨ ਜ਼ੀਨ ਤੁਰੰਗਨਿ[9] ਪਾਵਾ।ਹ੍ਵੈ ਅਰੂਢ ਤੂਰਨ ਤਬ ਆਵਾ॥੨੩॥ਪਿਤਾ ਬਿਲੋਕਿ ਉਠੇ ਦੁਖਕੰਦਨ। ਪਦ ਅਰਬਿੰਦ ਕਰਤਿ ਭੇ ਬੰਦਨ। ਬੜਵਾ[9]ਤੇ ਉਤਰ੍ਯੋ ਤਤਕਾਲਾ। ਗਰ ਸੌਂ[10] ਲਾਯੋ ਪ੍ਰੇਮ ਬਿਸਾਲਾ॥੨੪॥ਜਨ ਬਹੁ ਭੂਖੇ ਮਿਲ੍ਯੋ ਅਹਾਰ। ਮਰਤ੍ਯੋ ਪ੍ਯਾਸੇ ਪਾਯੋ ਬਾਰਾ[11]। ਨੀਰ ਬਿਮੋਚਤਿ ਲੋਚਨ ਦਰ ਤੇ। ਗਦ ਗਦ ਬੋਲ੍ਯੋ ਜਾਇ ਨ ਗਰ ਤੇ॥੨੫॥ਅਪਰ ਲੋਕ ਸੁਨਿ ਕਰਿ ਬਹੁ ਆਏ। ਮਿਲੈਂ ਭਾਉ ਧਰਿ ਹਰਖ ਬਢਾਏ। ਬੈਠਿ ਗਏ ਸਭਿ ਤਿਸਹੀ ਥਾਈਂ।ਚਹੁੰਦਿਸ਼ ਮਧ ਬੇਦੀ ਕੁਲਰਾਈ॥੨੬॥ਦੇਖਿ ਪ੍ਰੇਮ ਬਹੁ ਕੋਇ ਨ ਬੋਲਾ।ਇਕ ਘਟਿਕਾ ਲਗ ਰਹੇ ਅਡੋਲਾ। ਧ੍ਰਿਤ[12] ਧਰਿ ਤ੍ਰਿਪਤਾ ਗਿਰਾਉਚਾਰੀ। 'ਵਾਰ ਵਾਰ ਸੁਤ ਤੋ ਪਰ ਵਾਰੀ॥੨੭॥ਦੋਹਰਾ॥ ਦਰਸ਼ਨ ਦੀਨੇ ਆਨਿਕੈ ਮੋਕੋ ਕੀਓ ਨਿਹਾਲ। ਨਿਸ ਬਾਸੁਰ ਤਵ ਹੇਤ ਤੇ ਚਿੰਤਾਤੁਰ ਬੇਹਾਲ*॥੨੮॥ਚੌਪਈ॥ ਇਕ ਸੁਤ ਹਮਰੇ ਦੂਜੋ ਨਾਂਹੀ। ਘਰ ਤਜਿ ਰਲ੍ਯੋ ਫਕੀਰਨ ਮਾਂਹੀ।ਭਏ ਅਧੀਰ ਬਿਸੁਰਤਿ[13] ਸਦਾ। ਅਭਿਲਾਖਤਿ[14] ਦਰਸ਼ਨ ਹ੍ਵੈ ਕਦਾ॥੨੯॥ਬਹੁਤ ਬਰਖ ਬੀਤੇ ਤੁਝ

[1]ਜੱਫੀ। [2]ਮਾਤਾ ਜੀ। [3]ਨੇਤ੍ਰਾਂ ਤੋਂ। [4]ਵਿਛੋੜ ਦੀ ਅੱਗ ਨੂੰ। [5]ਮਾਨੋ। [6]ਠੰਢਾ ਕਰ ਰਹੀ ਹੈ। [7]ਹੰਝੂ ਕੇਰਕੇ। [8]ਵਿਛੋੜੇ। [9]ਘੋੜੀ ਪਰ। [10]ਗਲ ਨਾਲ। [11]ਜਲ। [12]ਧੀਰਜ। [13]ਧੀਰਜ ਹੀਨ ਹੋਕੇ ਝੂਰਦੇ ਹਾਂ। [14]ਚਾਹੁੰਦੇ ਹਾਂ।

*ਪਾ:–ਹੇ ਬਾਲ।

ਗਏ। ਦੇਸ਼ ਬਿਦੇਸ਼ ਫਿਰੇ ਅਬ ਅਏ। ਅਵਲੋਕਤਿ ਆਨੰਦ ਬਿਸਾਲਾ। ਜਯੋਂ ਕੌਸ਼ੱਲਯਾ ਰਾਮ ਕ੍ਰਿਪਾਲਾ॥੩੦॥ ਮੈਂ ਵਾਰੀ ਸੁਤ! ਤੋ ਪਰ ਵਾਰੀ'।ਵਾਰ ਵਾਰ ਕਹਿ ਗੁਰ ਮਹਿਤਾਰੀ[1]। ਇਸ ਪ੍ਰਕਾਰ ਕੇ ਬਚਨ ਸੁਨੇ ਜਬ। ਮੁਖ ਤੇ ਸ਼ਬਦ ਉਚਾਰਤਿ ਭੇ ਤਬ ॥ ੩੧ ॥

ਰਾਗੁ ਵਡਹੰਸੁ ਮਹਲਾ ੧ ਘਰੁ ੧ ॥

ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥ ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥ ੧ ॥ ਹਉ ਵਾਰੀ ਵੰਞਾ ਖੰਨੀਐ ਵੰਞਾ ਤਉ ਸਾਹਿਬ ਕੇ ਨਾਵੈ ॥ ੧ ॥ ਰਹਾਉ ॥ ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾਕਾ ਨਾਉ ॥ ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ ॥ ੨ ॥ ਮੈਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ ॥ ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ ॥ ੩ ॥ ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ ॥ ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ ॥ ੪ ॥ ੧ ॥

ਦੋਹਰਾ॥ਅੱਗ੍ਰਜ ਸ਼੍ਰੀ ਨਾਨਕ ਤਬੈ ਧਰਿ ਕਰਿ ਮਧੁਰ ਅਹਾਰ।'ਖਾਹੁ ਤਾਤ!' ਮਾਤਾ ਕਹੈ'ਹ੍ਵੈ ਮੁਝ ਹਰਖ ਅਪਾਰ'॥੩੨॥ਚੌਪਈ॥ਸੁਨਿ ਸ਼੍ਰੀ ਨਾਨਕ ਬਚਨ ਉਚਾਰੇ। 'ਨਿਤ ਤ੍ਰਿਪਤਯੋ ਨਹਿਂ ਭੂਖ ਹਮਾਰੇ। ਏਕ ਵਾਰ ਅਸ ਭੋਜਨ ਕੀਨਾ। ਬਹੁਰ ਨ ਛੁਧਾ ਦੇਹਿ ਮਹਿਂ ਚੀਨਾ[2]'॥੩੩॥ ਤਬ ਕਾਲੂ ਨੇ ਬਚਨ ਉਚਾਰੇ। 'ਕਯਾ ਖਾਯੋ ਨਹਿਂ ਭੂਖ ਤੁਮਾਰੇ?। ਕੋ ਭੋਜਨ ਕਰਿ ਤ੍ਰਿਪਤੀ[3] ਤੁਮੈ?।ਸਰਬ ਸੁਨਾਵਹੁ ਸੋ ਕਹੁ ਹਮੈ॥੩੪॥ ਹਮ ਅਹਾਰ ਆਨਯੋ[4] ਨਹਿਂ ਖਾਏ। ਉਚਰ ਸੁਨਾਵਹੁ ਰਹਿ ਤ੍ਰਿਪਤਾਏ। ਕੋ ਵਿੱਪ੍ਰੀਤ[5] ਰਿਦੇ ਮਹਿਂ ਠਾਨੀ?'। ਸੁਨਿ ਸ਼੍ਰੀ ਨਾਨਕ ਬੋਲੈ ਬਾਨੀ॥ ੩੫॥

ਸਿਰੀ ਰਾਗੁ ਮਹਲਾ ੧ ॥

ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥ ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥ ਛਤੀਹ ਅੰਮ੍ਰਿਤ ਭਾਉ ਏਕੁ ਜਾਕਉ ਨਦਰਿ ਕਰੇਇ ॥ ੧ ॥ ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥

ਚੌਪਈ ॥ ਅਸ ਕਹਿ ਸ਼੍ਰੀ ਗੁਰੁ ਤੂਸ਼ਨ ਠਾਨੀ। ਪੁਨ ਤ੍ਰਿਪਤਾ ਪਿਖਿ ਬੋਲੀ ਬਾਨੀ। 'ਬੇਖ ਫਕੀਰੀ ਅਬ ਸੁਤ! ਤਜੀਏ। ਨੀਕੇ ਬਸਤ੍ਰ ਪਹਿਰ ਤਨ ਸਜੀਏ॥੩੬॥ ਨਾਂਹੀ ਸੋਹਤਿ ਇਹਿ ਤੁਝ ਤਾਈਂ*। ਮਾਨਹੁ ਕਹਯੋ ਮਾਤ

[1]ਗੁਰੂ ਜੀ ਦੇ ਮਾਤਾ ਜੀ। [2]ਦੇਖੀ। [3]ਰੱਜ। [4]ਲਿਆਂਦਾ। [5]ਉਲਟੀ ਰੀਤ।

*ਪਾਃ—ਭਗਵੇ ਸੋਹਤਿ ਨਹਿਂ ਤੁਝ ਤਾਈਂ।

ਬਲਿ ਜਾਈ[੧] । ਸੰਤ ਸੁਭਾਇ ਤੁਮਾਰ ਸਦੀਵਾ । ਜਨੁ ਬਡਿਆਈ ਕੇ ਭਲਿ ਸੀਵਾ*॥੩੭॥ ਗੁਰੂ ਕਹੈਂ'ਨੀਕੇ ਪਟ ਧਾਰੇ।ਜਾਇਂ ਨ ਕਬਹੂੰ ਰਹੈਂ ਸੰਗਾਰੇ। ਹ੍ਵੈਂ ਨ ਪੁਰਾਤਨ[੨] ਸਦਾ ਨਵੀਨੇ।ਅਪਰ ਨ ਪਹਿਰਨ ਕੋ ਮਨ ਕੀਨੇ'॥ ੩੮ ॥ ਕਾਲੂ ਕਹੈ'ਕਹਾਂ ਤਨ ਧਾਰੇ? । ਹਮ ਨੈ ਤੋ ਕਬ ਨਹੀਂ ਨਿਹਾਰੇ।ਜੇ ਪਹਿਰੋ ਤੋ ਊਪਰ ਹੋਇਂ । ਜਿਨਹਿਂ ਬਿਲੋਕ ਲੇਯ ਸਭਿ ਕੋਇ' ॥ ੩੯ ॥ ਗਿਰਾ ਪਿਤਾ ਕੀ ਸੁਨਿ ਗੁਨ ਐਨਾ। ਸਮਝਾਵਨ ਹਿਤ ਉਚਰੇ ਬੈਨਾ।ਪਹਿਰਨ ਕੀ ਸਭਿ ਰੀਤਿ ਬਤਾਈ । ਜਿਹ ਕਰਿ ਮਨੁਜ ਪਰਮ ਗਤਿ ਪਾਈ ॥ ੪੦ ॥

> ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥ ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ ॥ ਕਮਰ ਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ॥੨॥ ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥ ਜਿਤੁ ਪੈਧੇ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥

॥ ਦੋਹਰਾ ॥ 'ਬਾਵਰ[੩] ਬਾਤੈਂ ਤ੍ਯਾਗਿ ਕੈ' ਕਾਲੂ ਬਹੁਰ ਅਲਾਇ । 'ਕਹ੍ਯਾ ਮਾਨਿ ਘਰ ਕੋ ਚਲੋ, ਫਿਰ ਆਏ ਬਹੁ ਥਾਂਇਂ ॥੪੧॥ ਚੌਪਈ ॥ ਰਹੋ ਧਾਮ ਕੀਜੈ ਬਿਸਰਾਮੂ । ਜਾਵਨ ਕੋ ਨਹਿਂ ਲੀਜੈ ਨਾਮੂ।ਬਾਜਨਿ[੪] ਪਰ ਆਰੂੜ੍ਹਤ[੫] ਹੋਵਹੁ।ਚਰਨ ਚਲਿਨਿ ਸ਼੍ਰਮ ਸਭਿਹੀ ਖੋਵਹੁ'॥੪੨॥ ਸੁਨਿ ਸ੍ਰੀ ਨਾਨਕ ਬੈਨ ਉਚਾਰੇ।'ਇਹ ਬਾਜਨ ਨਹਿਂ ਕਾਜ ਹਮਾਰੇ। ਸੁੰਦਰ ਸਦਾ ਰਹਿਤ ਜੋ ਸੰਗਾ। ਐਸੋ ਹੈ ਮਮ ਪਾਸ ਤੁਰੰਗਾ' ॥੪੩॥ ਕਾਲੂ ਕਹੈ 'ਨ ਦੇਤਿ ਦਿਖਾਈ । ਅਸ ਤੁਰੰਗ ਬਾਂਧ੍ਯੋ ਕਿਹ ਥਾਈਂ ?' । ਸੁਨਿ ਪਿਤ ਕੇ ਬਚ ਪੰਕਜ ਬਦਨਾ। ਤ੍ਰਿਤਿਯ ਸ਼ਬਦ ਪਦ ਕਹਿ ਸੁਖਸਦਨਾ ॥ ੪੪ ॥

> ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ ॥ ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ ॥ ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ ॥ ੩ ॥ ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥ ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥

ਚੌਪਈ ॥ ਸੁਨਿ ਕਾਲੂ ਤਬ ਤੂਸ਼ਨ ਠਾਨੀ । ਹਿਤ ਕਰਿ ਤ੍ਰਿਪਤਾ ਬੋਲੀ ਬਾਨੀ । 'ਸੁਨਿ ਸੁਤ ! ਰਿਦੇ ਮੋਹ ਤਵ ਨਾਂਹੀ।ਮਿਲਹੁ ਕੁਟੰਬ ਚਲਹੁ ਘਰ ਮਾਂਹੀ ॥੪੫॥ ਬੇਦੀ ਅਪਰ ਸਨੇਹੀ ਸਭਿਹੀ । ਕਰਤਿ ਉਡੀਕ ਆਇ ਹੈਂ ਕਬਹੀ।ਤਵ ਪਾਛੇ ਘਰ ਰੁਚਿਰ ਬਨਾਵਾ।ਤਾਂ ਪਰ ਹਮ ਬਹੁ ਦਰਬ ਲਗਾਵਾ

[੧]ਮਾਂ ਸਦਕੇ ਜਾਂਦੀ ਹੈ । [੨]ਪੁਰਾਣੇ । [੩]ਕਮਲੀਆਂ । [੪]ਘੋੜੀ । [੫]ਅਸਵਾਰ ।

*ਪਾ:—ਜਨੁ ਭਲਿਆਈ ਕੇ ਬਰ ਸੀਵਾ ।

॥੪੬॥ ਚਲਹੁ ਤਾਤ! ਅਬ ਤਾਂਕਹੁ[1] ਦੇਖੋ। ਜਿਹ ਮੈਂ ਬੈਠਤਿ ਹਰਖ ਬਿਸ਼ੇਖੋ। ਸੋ ਬਨਵਾਏ ਤੁਮਰੇ ਹੇਤਾ'। ਸੁਨਿ ਬੋਲੇ ਪ੍ਰਭੁ ਕ੍ਰਿਪਾ ਨਿਕੇਤਾ ॥੪੭॥:-

ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ ॥ ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ ॥ ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ ॥ ੪ ॥ ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥ ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥ ੪ ॥ ੭ ॥

ਦੋਹਰਾ ॥ 'ਸੁਨਿ ਜਨਨੀ! ਮਮ ਬਚਨ ਕੋ ਅਬ ਲੌ ਰਿਦਾ ਉਦਾਸ। ਦੇਸ਼ ਬਿਦੇਸ਼ ਬਿਲੋਕਿ ਕੈ ਬਹੁਰੋ ਆਇੰ[2] ਅਵਾਸ' ॥੪੮॥ ਚੌਪਈ॥ 'ਹੇ ਸੁਤ! ਤੈਂ ਅਸ ਬੈਨ ਉਚਾਰੇ। ਰਿਦੈ ਸ਼ਾਂਤਿ ਕਿਉਂ ਆਵ ਹਮਾਰੇ?। ਦ੍ਵਾਦਸ਼ ਬਰਖ ਬਿਤੀਤੇ ਆਇ। ਪ੍ਰਵਿਸ਼ੇ ਸਦਨ ਨ ਪਗ ਇਕ ਪਾਇ ॥ ੪੯ ॥ ਵਹਿਰ ਤੇ ਵਹਿਰ ਕਰਹੁ ਤੁਮ ਪਯਾਨਾ। ਹਮਰੋ ਕਹਯੋ ਨ ਇਕ ਮਨ ਮਾਨਾ।। ਕਿਹ ਦੁਖ ਤੇ ਮਨ ਕੀਨ ਉਦਾਸੂ। ਜਿਉਂ ਤੁਮ ਕਹਉ ਕਰੈਂ ਤਿਮ ਆਸੂ[3] ॥੫੦॥ ਨਿਜ ਇਸਤ੍ਰੀ ਕਉ ਜੇ ਦੁਖ ਮਾਨਉ। ਔਰ ਬਯਾਹ ਕਰਿ ਦੇਹਿੰ, ਬਖਾਨਉ। ਸਭਿ ਕਿਛੁ ਘਰ ਮਹਿੰ ਦੀਨ ਬਿਧਾਤਾ[4]। ਜਿਉਂ ਤੁਮ ਚਹਹੁ ਕਰਹਿ ਤਿਉਂ ਤਾਤਾ[5]!' ॥ ੫੧ ॥ ਸ੍ਰੀ ਨਾਨਕ ਸੁਨਿ ਬੈਨ ਉਚਾਰੇ। 'ਜੋ ਸੰਜੋਗ ਲਿਖਾ ਕਰਤਾਰੇ। ਸੋਈ ਭਲਾ ਨ ਚਾਹੋਂ ਔਰੀ। ਜਹਿੰ ਰਾਖਹਿ ਰਹਿਹੌਂ ਤਿਹ ਠੌਰੀ ॥ ੫੨ ॥ ਰਹਿਨ ਜਾਨ[6] ਹਮਰੇ ਕਰ ਨਾਂਹੀ। ਸ੍ਰੀ ਕਰਤਾਰ ਅਧੀਨੈ ਆਹੀ। ਜਹਿੰ ਚਾਹਤਿ ਸੋ ਤਹਾਂ ਪਠਾਵੈ। ਜਿਸ ਬਿਨ ਏਕੋ ਬੋਲ ਨ ਆਵੈ[7]' ॥੫੩॥ ਹਿਤ ਕਰਿ ਕਾਲੂ ਕਹਿ 'ਸੁਨ ਤਾਤਾ! ।ਛੱਡ ਅਵਾਈਆਂ ਕਰਹਿੰ ਜੁ ਬਾਤਾਂ। ਬੇਖ ਫਕੀਰੀ ਤਨ ਤੇ ਤਯਾਗਹੁ। ਸਦਨ ਕ੍ਰਿੱਤ ਮਹਿੰ ਮਨ ਅਨੁਰਾਗਹੁ। ੫੪। ਜਬ ਕੇ ਬਿਛੁਰੇ ਮਿਲਿਗੇ ਅਬੈ। ਅਬ ਬਿਛਰਹੁਗੇ ਮਿਲਿਨਾ ਕਬੈ?। ਮੇਲਾ ਹੋਹਿ ਕਿ ਬਹੁਰੋ ਨਾਂਹੀ। ਬ੍ਰਿੱਧ ਭਏ ਬਲ ਨਹਿੰ ਤਨ ਮਾਂਹੀ ॥ ੫੫ ॥ ਬੈਸ ਬਿਤੀਤ ਗਈ ਮਮ ਸਾਰੀ। ਜਰਾ[8] ਗ੍ਰਾਸ ਲਿਯ ਦੇਹਿ ਹਮਾਰੀ। ਅੰਤ ਸਮਾ ਅਬ ਭਯੋ ਸਮੀਪਾ'। ਸੁਨਿ ਬੋਲੇ ਬੇਦੀ ਕੁਲ ਦੀਪਾ॥ ੫੬ ॥:-

ਮਾਰੂ ਮਹਲਾ ੧ ॥

ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ ॥ ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ ॥ ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ ॥ ੧ ॥

[1]ਉਸ ਨੂੰ। [2]ਆਵਾਂਗੇ। [3]ਛੇਤੀ। (ਅ) ਅਸੀਂ। [4]ਪਰਮਾਤਮਾ ਨੇ। [5]ਹੇ ਪੁੱਤ੍ਰ! [6]ਰਹਿਣਾਂ ਤੇ ਜਾਣਾ। [7]ਇਕ ਬੋਲ ਬੀ ਨਹੀਂ ਬੋਲ ਸਕੀਦਾ। [8]ਬੁਢੇਪੇ ਨੇ।

ਬਾਬਾ ਮੈ ਕਰਮ ਹੀਣ ਕੂੜਿਆਰ ॥ ਨਾਮੁ ਨ ਪਾਇਆ ਤੇਰਾ ਅੰਧਾ ਭਰਮਿ ਭੂਲਾ ਮਨੁ ਮੇਰਾ ॥ ੧ ॥ ਰਹਾਉ ॥ ਸਾਦ ਕੀਤੇ ਦੁਖ ਪਰਫੁੜੇ ਪੂਰਬਿ ਲਿਖੇ ਮਾਇ ॥ ਸੁਖ ਥੋੜੇ ਦੁਖ ਅਗਲੇ ਦੂਖੇ ਦੂਖਿ ਵਿਹਾਇ ॥ ੨ ॥ ਵਿਛੁੜਿਆ ਕਾ ਕਿਆ ਵੀਛੁੜੈ ਮਿਲਿਆ ਕਾ ਕਿਆ ਮੇਲੁ ॥ ਸਾਹਿਬੁ ਸੋ ਸਾਲਾਹੀਐ ਜਿਨਿ ਕਰਿ ਦੇਖਿਆ ਖੇਲੁ ॥ ੩ ॥ ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ ॥ ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ ॥ ੪ ॥ ੧ ॥

ਚੌਪਈ॥ ਸੁਨਿ ਕਾਲੂ ਤਬ ਤੂਸ਼ਨਿ ਕੀਨੀ।ਪੁਨ ਜਨਨੀ ਕਹਿ ਹੈ ਮਨਦੀਨੀ। 'ਸੰਤ ਸੁਭਾਇ ਅਹੈਂ[1] ਸੁਤ ਤੇਰਾ। ਅਬਿ ਕੇ ਬਚਨ ਮਾਨਿਯੇ ਮੇਰਾ ॥ ੫੭॥ ਸਦਨ ਬਿਖੇ ਕੌ[2]ਦਿਨ ਚਲਿਰਹਿਯੇ।ਗਮਨ ਕਰਨਕੋ ਹਠ ਨਹਿਂਗਹਿਯੇ[3]। ਪੂਰਨ ਕਰਿ ਅਭਿਲਾਖ ਹਮਾਰੀ।ਸਮਾ ਬਿਤਾਵਹੁ ਦ੍ਰਿਸ਼ਿ[4] ਅਗਾਰੀ।੫੮। ਤੁਝ ਬਿਲੋਕਿ ਮੈਂ ਨਹੀਂ ਅਘਾਈ[5]। ਬਿਛੁਰੇ ਹੀ ਸਭਿ ਬੈਸ ਬਿਤਾਈ। ਬ੍ਰਿੱਧ ਭਈ ਮਨ ਬਹੁ ਲਲਚਾਵਾ।ਅਭਿਲਾਖਤਿ[6] ਨਿਸ ਦਿਵਸ ਬਿਤਾਵਾ' ॥੫੯॥ਸੁਨਿ ਜਨਨੀ ਕੀ ਇਸ ਬਿਧਿ ਬਾਨੀ।ਦਯਾਧਾਰਿਸ਼੍ਰੀਨਾਨਕ ਮਾਨੀ।ਤਹਿਂਤੇਉਠਿ ਗਮਨੇ ਤਿਨ ਸੰਗਾ।ਸਭਿ ਕੇ ਉਰ ਭਾ ਹਰਖ ਉਮੰਗਾ॥੬੦॥ ਆਨਿ ਸਦਨ ਮਹਿਂ ਪ੍ਰਭੁ ਸੁਹਾਏ।ਸੁਨਿਕੇ ਲੋਕ ਮਿਲਨ ਬਹੁ ਆਏ।ਬੰਦਨ ਕਰਹਿਂ ਜੋਰ ਦ੍ਵੈ ਪਾਨਾ।ਯਥਾਯੋਗ ਸਭਿ ਕੋ ਸਨਮਾਨਾ ॥ ੬੧ ॥ ਦੋਹਰਾ ॥ ਲਾਲੂ ਕਿਹਠਾਂ[7] ਕਾਮ ਕੋ ਗਯੋ ਸੁਨਯੋਤਿਹ ਠਾਇ। ਰਸਾ ਪਾਦ ਤੂਰਨ ਧਰੇ[8] ਮਿਲਯੋ ਆਨ ਬਹੁ ਭਾਇ ॥ ੬੨ ॥ ਚੌਪਈ ॥ ਭੀਰ ਭੂਰ ਭੀ ਅਜਰ[9] ਮਝਾਰੀ । ਦਰਸ਼ਨ ਹਿਤ ਆਵਹਿ ਨਰ ਨਾਰੀ। ਕੁਸ਼ਲ ਪ੍ਰਸ਼ਨ ਕੀਨੋ[10] ਸਭਿ ਭਾਈਂ। ਬੈਠਾਰੇ ਕਹਿ ਸ਼੍ਰੀ ਜਗ ਸਾਈਂ ॥੬੩॥ 'ਪ੍ਰੋਹਤ ਰਾਇ ਜਿ ਆਦਿ ਮੁਲਾਨਾ। ਤਾਂ* ਪਰਲੋਕ[11]' ਸੁ ਨਰਨ ਬਖਾਨਾ। ਸੁਨਿ ਸ਼੍ਰੀ ਨਾਨਕ ਬਚਨ ਉਚਾਰਾ। 'ਮਿਥਿਆ ਇਹ ਪਰਪੰਚ ਪਸਾਰਾ ॥ ੬੪ ॥ ਬਿਨਸ ਜਾਤ ਇਹ ਬਾਰ ਨ ਲਾਗੀ। ਯਾਂਤੇ ਸੱਤਿਨਾਮ ਅਨੁਰਾਗੈ[12]।ਸੁਪਨ ਸਮਾਨ ਰਹਿਨ ਜਗਮਾਂਹੀ। ਤਜੈ ਮੋਹ ਇਸਥਿਰ ਕਛੁ ਨਾਂਹੀ ॥ ੬੫॥ ਭਾਉਭਗਤਿ ਜਿਨ ਮਨ ਮਹਿਂ ਧਾਰੀ। ਸੋ ਗਮਨੈ ਨਿਜ ਕਾਜ ਸਵਾਰੀ'। ਸਦਨ ਬਿਖੇ ਨਰ ਮਿਲਨ ਜੁ ਆਏ।'ਧੰਨ ਧੰਨ' ਸੁਨਿ ਬੈਨ ਅਲਾਏ ॥੬੬॥ਗਏ,ਬਹੁਰ ਉਸਤਤਿ ਸਭਿ ਕਰਿਹੀਂ।'ਮਹਾਂਪੁਰਖਇਹ'ਬਚਨ ਉਚਰਿਹੀਂ[13]।ਰਹਿਨ ਲਗੇਸ਼੍ਰੀ ਗੁਰ ਘਰ

[1]ਹੈ। [2]ਕੋਈਕ। [3]ਫੜੋ। [4]ਅੱਖਾਂ। [5]ਰੱਜੀ। [6]ਸਿਕਦਿਆਂ। [7]ਕਿਸੇ ਥਾਂ। [8]ਧਰਤੀ ਤੇ ਪੈਰ ਛੇਤੀ ਛੇਤੀ ਧਰੇ। [9]ਵੇਹੜੇ। [10]ਸੁੱਖ ਸਾਂਦ ਪੁੱਛੀ। [11]ਤਿਨ੍ਹਾਂ ਦਾ ਚਲਾਣਾ। [12]ਪ੍ਰੇਮ ਕਰੋ। [13](ਲੋਕੀ) ਕਹਿੰਦੇ ਹਨ। *ਪਾ:-ਤ੍ਰਾ।

ਮਾਂਹੀ । ਜਿਨ ਕੇ ਦਰਸ਼ਨ ਦੋਖ ਨਸਾਹੀਂ ॥੬੭॥* ਸ੍ਰੀ ਅੰਗਦ ! ਗੁਰ ਮੁਝ ਪ੍ਰਤਿ ਭਾਖਾ॥ 'ਬਾਲੇ! ਮਿਲਿ ਕੁਟੰਬ ਕਰਿ ਕਾਂਖਾ[1]। ਮਿਲਿ ਕਰਿ ਤਿਨ ਤੂਰਨ ਚਲਿ ਅਈਓ। ਮੋਹ ਪੰਕ[2] ਤਿਨ ਜਿਨ[3] ਫਸ ਜਈਓ'॥੬੮॥ ਬੇਦਿਨ[4] ਕਮਲ-ਵੰਸ[5] ਕਰਿ ਹੰਸੂ[6]। ਮੈਂ ਚਲਿਗਾ[7] ਤਿਨ ਕਰਿ ਪਰਸੰਸੂ[8]। ਨਿਜ ਕੁਟੰਬ ਮਿਲਿ ਮੋਦ ਬਢਾ ਕਰਿ। ਆਵਤਿ ਭਾ ਹੌਂ[9] ਢਿਗ ਕਰੁਣਾਕਰ[10] ॥ ੬੯ ॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਮਾਤਾ ਪਿਤਾ ਮਿਲਨ ਪ੍ਰਸੰਗ' ਬਰਨਨੰ ਨਾਮ ਪੰਚਮੋਂ ਅਧ੍ਯਾਯ ॥ ੫ ॥

੬. [ਸ਼ਾਰਦਾ ਮੰਗਲ । ਮਾਤ ਪਿਤਾ ਉਪਦੇਸ਼ ਤੇ ਉਨ੍ਹਾਂ ਦਾ ਬੈਕੁੰਠ ਗਮਨ]।

ਦੋਹਰਾ ॥ ਸਿੰਘ ਬਾਹਨੀ, ਮਾਤ ਜਗ ਅਸ਼ਟਭੁਜੀ ਖਲ ਕਾਲ।
ਨਮਸਕਾਰ ਤਿਹ ਚਰਨ ਕੋ ਉਚਰੌਂ ਕਥਾ ਰਸਾਲ ॥ ੧ ॥

[ਸਿੰਘ ਬਾਹਨੀ=ਸ਼ੇਰ ਹੈ ਸਵਾਰੀ ਜਿਸ ਦੀ।
ਅਸ਼ਟ ਭੁਜੀ–ਅੱਠਾਂ ਬਾਹਾਂ ਵਾਲੀ। ਸੂਚਨਾ–ਏਥੇ ਰੂਪਕ ਬਦਲਿਆ ਹੈ, ਸ਼ਾਰ੍ਦਾ ਚਾਰ ਭੁਜਾਂ ਵਾਲੀ ਹੈ। ਪ੍ਰੰਤੂ ਅਧ੍ਯਾਯ ਦਸਵੇਂ ਵਿਚ ਜਾਕੇ ਸੰਸਾ ਨਹੀਂ ਰਹਿੰਦਾ ਕਿ ਕਵੀ ਜੀ ਇਕੋ ਰੂਪ ਵ੍ਯਕਤੀ ਦੇ ਦੋ ਪ੍ਰਕਾਰ ਦੇ ਰੂਪਕ ਬੰਨ੍ਹਦੇ ਜਾਂਦੇ ਹਨ, ਦੇਖੋ ਉਤਰਾਰ੍ਧ ਅਧ੍ਯਾਯ ੨, ਅੰਕ ੧, ਅਧ੍ਯਾਯ ਦਸਵੇਂ ਵਿਚ ਇਸੇ ਅਸ਼ਟ ਭੁਜੀ ਨੂੰ ਕਾਲਕਾ ਕਹਿੰਦੇ ਹਨ, ਉਸ ਦੀਆਂ ਚਾਰ ਭੁਜਾ ਦੱਸੀਆਂ ਜਾਂਦੀਆਂ ਹਨ ਸੋ ਗ਼ਾਲਬਨ ਕਵਿ ਜੀ ਨੇ ਚਾਰ ਕਾਲਕਾ ਦੀਆਂ ਤੇਜ ਮਯ, ਚਾਰ ਸਰਸ੍ਵਤੀ ਦੀਆਂ ਸ਼ਾਂਤਿਮਯ ਏਹ ਅੱਠ ਭੁਜਾਂ ਕੱਠੀਆਂ ਕੀਤੀਆਂ ਹਨ।]

ਅਰਥ–(ਜੋ) ਸ਼ੇਰ ਤੇ ਅਸਵਾਰ, ਜਗਤ ਦੀ ਮਾਤਾ, ਅੱਠ ਭੁਜਾਂ ਵਾਲੀ. ਖਲਾਂ ਨੂੰ ਮਾਰਨ ਵਾਲੀ ਹੈ, ਉਸ ਦੇ ਚਰਨਾਂ ਨੂੰ ਨਮਸਕਾਰ ਕਰਕੇ (ਅਗੋਂ ਹੋਰ) ਰਸੀਲੀ ਕਥਾ ਉਚਾਰਦਾ ਹਾਂ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸੁਨਹੁ ਕਥਾ ਸ੍ਰੀ ਫੇਰੂ ਨੰਦਨ[11]! । ਸ਼੍ਰੋਤਨ ਕੇ ਅਘ ਓਘ ਨਿਕੰਦਨ[12]। ਤਲਵੰਡੀ ਮਹਿ ਦੀਨ ਦਯਾਲਾ। ਰਹਿਤ ਭੌ ਕਿਤਿਕ ਬਿਤਾਏ ਕਾਲਾ ॥ ੨ ॥ ਏਕ ਦਿਵਸ ਕਾਲੂ ਢਿਗ ਆਵਾ। ਹਿਤ

---

[1] ਹਿਤ ਨਾਲ। [2] ਚਿੱਕੜ। [3] ਮਤਾਂ। [4] ਬੇਦੀਆਂ ਦੀ। [5] ਕਮਲ (ਰੂਪੀ) ਕੁਲ ਦੇ (ਖਿੜਾਵਨ ਵਾਲੇ)। [6] ਸੂਰਜ (ਗੁਰੂ ਜੀ)। [7] ਚਲਾ ਗਿਆ। [8] ਉਸਤਤਿ ਕਰਦਾ। [9] ਮੈਂ ਆ ਗਿਆ। [10] ਕ੍ਰਿਪਾ ਦੀ ਖਾਣ ਪਾਸ। [11] ਹੇ ਸ੍ਰੀ ਗੁਰੂ ਅੰਗਦ ਦੇਵ ਜੀ। [12] ਸਾਰੇ ਪਾਪ ਕੱਟਣ ਵਾਲੀ (ਕਥਾ)।

*ਇਕ ਲਿਖਤੀ ਨੁਸਖੇ ਵਿਚ ਇਸ ਤੋਂ ਅਗਲਾ ਪਾਠ ਹੈ ਨਹੀਂ।

ਸਮਝਾਵਨ ਬਚਨ ਅਲਾਵਾ। 'ਹੇ ਸੁਤ! ਗ੍ਰਿਹਸਤੀ ਰੀਤਿ ਕਰੀਜੈ।ਭੇਖ਼ ਫਕੀਰੀ ਅਬ ਤਜਿ ਦੀਜੈ ॥ ੩ ॥ ਆਗੇ ਦਰਬ ਜਿਤੋ ਘਰ ਬਾਰਾ। ਹੋਇ ਬਿਰਕਤ[1] ਲੁਟਾਯੋ ਸਾਰਾ। ਕੋਊ ਕ੍ਰਿਤ ਅਬ ਲੇਹੁ ਸੰਭਾਰੀ। ਦਰਬ ਕਮਾਵਹੁ ਸੁਮਤਿ ਬਿਚਾਰੀ ॥੪॥ ਜਰਾ[2] ਗ੍ਰਸੀ ਅਬ ਦੇਹਿ ਹਮਾਰੀ। ਸੁਖ ਦੇਵਨ ਕੀ ਹੈ ਤਵ ਵਾਰੀ। ਸਰਬ ਸਦਨ ਕੋ ਕਾਰ ਚਲਾਵਹੁ। ਨਿਜ ਪੁਰਿ ਬਸਹੁ ਬੈਸਿ ਸੁਖ ਪਾਵਹੁ ॥੫॥ ਰਹਿਯੇ ਹਮਰੀ ਦ੍ਰਿਸ਼ਟਿ ਅਗਾਰੀ। ਸੁਖੀ ਰਹੈ ਤਵ ਪਿਖਿ ਮਹਿਤਾਰੀ। ਨਿਜ ਸੁਤ ਇਸਤ੍ਰੀ ਲੇਹੁ ਮੰਗਾਈ। ਕਰਿ ਪ੍ਰਤਿਪਾਲ[3] ਸਭਿਨਿ ਹਿਤ ਲਾਈ॥੬॥ ਬਿਛੁਰੇ ਹੈਂ ਸੋ ਕਿਤ ਕਿਤ ਥਾਨਾ।ਤੁਝ ਬਿਹੀਨ ਰਹਿਹੀਂ ਦੁਖਵਾਨਾ'। ਇਸ ਬਿਧਿ ਕੇ ਸੁਨਿਕੇ ਬਚ ਤਾਤਾ[4]। ਬੋਲੇ ਪ੍ਰਭੂ ਗ੍ਯਾਨ ਸੁਖਦਾਤਾ ॥੭॥ 'ਸੁਨਿ ਪਿਤ! ਇਹ ਮਤਿ ਨੌਕਾ ਨ੍ਯਾਈਂ। ਦਰਬ ਮੋਹ[5] ਜਲਿ ਸਰਿਤਾ ਧਾਈ[6]। ਜੇ ਨੌਕਾ ਮਹਿਂ ਜਲ ਪਰ ਜਾਵੈ। ਤਤਛਿਨ ਅਪਨੇ ਬੀਚ ਡੁਬਾਵੈ ॥੮॥ ਸਤਿਗੁਰ ਕੇਵਟ[7] ਮਿਲਹਿਂ ਜਿ ਆਈ। ਮਤਿ ਨੌਕਾ ਪਰ ਹ੍ਵੈ ਚੁਕਸਾਈ। ਮੋਹ ਦਰਬ ਤੇ ਉਰਧ ਚਲਾਵੈ। ਖੇਵਨ[8] ਕਰਿ ਹੈ ਗ੍ਯਾਨ ਸੁਨਾਵੈ[9] ॥ ੯ ॥ ਆਤਮ ਲਖਨੋ[10] ਪਾਰ ਕਿਨਾਰਾ। ਪਹੁੰਚੈ ਤਹਿਂ ਤਬ ਹੋਇ ਸੁਖਾਰਾ। ਨਤੁ ਇਹ ਜਨਮ ਮਰਨ ਦੁਖ ਭਾਰੀ। ਆਇ ਜਾਇ ਜਗ ਵਾਰੰਵਾਰੀ'॥੧੦॥ ਅਸ ਕਹਿ ਕ੍ਰਿਪਾ ਦ੍ਰਿਸ਼ਟਿ ਅਵਲੋਕੀ।ਪਿਤ ਕੇ ਉਰ ਤੇ ਮਾਯਾ ਰੋਕੀ। ਤਤਛਿਨ ਗ੍ਯਾਤ[11] ਰਿਦੇ ਮਹਿਂ ਆਈ। ਜਨੁ ਮਦ[12] ਉਤਰ ਗਏ, ਸੁਧ ਪਾਈ ॥ ੧੧ ॥ ਬੋਲ੍ਯੋ ਕਰਿਕੈ ਭਾਉ ਘਨੇਰਾ। 'ਮੈਂ ਜਾਨਤਿ ਰਹਿਓ ਸੁਤ ਮੇਰਾ। ਮਹਾਂ ਪੁਰਖ ਤੁਮ ਦੀਨਦਯਾਲਾ। ਮੁਝ ਉਰ ਦੀਜੈ ਗ੍ਯਾਨ ਬਿਸਾਲਾ ॥ ੧੨ ॥ ਜਿਹ ਤੇ ਜਨਮ ਮਰਨ ਹ੍ਵੈ ਹਾਨਾ। ਉਪਜੈ ਅਬਚਲ[13]ਅਨੰਦ ਮਹਾਨਾ।–ਮੈਂ ਹੌਂ ਕੌਨ–ਮੋਹਿ ਸੁਧ ਨਾਂਹੀ। ਰਹਿ ਹੌਂ ਹਰਖ ਸ਼ੋਕ ਕੇ ਮਾਂਹੀ ॥੧੩॥ ਇਕ ਛਿਨ ਮਨ ਥਿਤ ਹੋਵਤਿ ਨਾਂਹੀ। ਬਿਚਰਹਿ ਰਾਗ ਦ੍ਵੈਖ ਕੇ ਮਾਂਹੀ'। ਇਸ ਪ੍ਰਕਾਰ ਲਖਿ ਪਿਤ ਜੱਗ੍ਯਾਸਾ[14]। ਬੋਲੇ ਬਚਨ ਗ੍ਯਾਨ ਕੇ ਰਾਸਾ ॥੧੪॥ 'ਪਰਮੇਸ਼ੁਰ ਤੇ ਬੇਮੁਖ ਜੋਈ। ਮਨ

---

[1]ਤ੍ਯਾਗੀ। [2]ਬੁਢੇਪੇ ਨੇ। [3]ਪਾਲਣਾ। [4]ਪਿਤਾ ਦੇ। [5]ਮਾਯਾ ਦਾ ਮੋਹ। [6]ਨਦੀ ਚਲ ਰਹੀ ਹੈ। [7]ਮਲਾਹ। [8]ਚਲਾਵਣਾ। [9]ਗ੍ਯਾਨ ਦਾ ਸੁਨਾਉਣਾ ਇਹ ਚਲਾਵਣਾ ਕਰਦਾ ਹੈ। [10]ਆਤਮਾ ਨੂੰ ਜਾਨਣਾ। [11]ਪਰਮਾਰਥ ਦੀ ਸੁਝ। [12]ਨਸ਼ਾ। [13]ਅਟੱਲ। [14]ਜਾਣਨ ਦੀ ਇੱਛਾ।

ਜੋ ਨਾਮ ਲਖੀਜੈ ਸੋਈ। ਜੋ ਸਰੂਪ ਸਨਮੁਖ[1] ਹ੍ਵੈ ਲਾਗਾ। ਭਯੋ ਅਮਨ ਸੋ
ਲਖਹੁ ਸਭਾਗਾ ॥ ੧੫ ॥ ਜਿਉ ਰਵਿ ਬਿਮੁਖ ਬਰਫ ਹ੍ਵੈ ਜਾਵੈ[2]। ਸਨਮੁਖ
ਤੇ ਸੋ ਜਲ ਪਦ ਪਾਵੈ।ਤਿਉਂ ਇਸ ਮਨ ਕੀ ਗਤਿ ਲਖਿ ਲੀਜੈ। ਪਰਮੇਸ਼ੁਰ
ਦਿਸ਼ ਦ੍ਰਿੜ ਸੁ ਕਰੀਜੈ[3] ॥ ੧੬ ॥ ਹਰਖ ਸ਼ੋਕ ਪੁਨ ਰਾਗ ਜੁ ਦ੍ਵੈਖਾ। ਤਿਨ
ਤੇ ਹ੍ਵੈ ਹੈ ਸਥਿਤ ਬਿਸ਼ੇਖ਼ਾ[4]। ਸਰਬ ਥਾਨ ਸਭਿ ਜੀਵਨ ਮਾਂਹੀ। ਪਰਮੇਸ਼ੁਰ
ਬਿਨ ਦੂਜੋ ਨਾਂਹੀ ॥ ੧੭ ॥ ਧਰਨੀ ਸਰਬ ਬਿਖੈ ਜਲ ਜੈਸੇ। ਪਰਮਾਤਮ
ਰਹ੍ਯੋ ਪੂਰ* ਸੁ ਐਸੇ। ਤੁਮ ਜਿ ਕਹਉ -ਨਹਿੰ ਦੇਤਿ ਦਿਸਾਈ-। ਸੋ ਬਿਧਿ
ਨੀਕੀ ਦੇਉਂ ਬਿਤਾਈ ॥ ੧੮ ॥ ਗ੍ਯਾਨੀ ਕੋ ਜੋ ਰਿਦਾ ਬਿਮਲ ਹੈ। ਤਹਾਂ
ਪ੍ਰਗਟ ਜਿਉਂ ਸ਼੍ਰੋਤ[5] ਸੁ ਜਲ ਹੈ।ਜੱਗ੍ਯਾਸੀ ਕੋ ਉਰ ਹੈ ਜੋਈ।ਕੂਪ[6] ਸਮਾਨ
ਜਾਨਿਯੇ ਸੋਈ॥੧੯॥ਜਤਨ ਕਰੇ ਜਲ ਕਰ ਮਹਿਂ ਆਵੈ। ਤਿਉਂ ਪ੍ਰਯਾਸ[7]
ਤੇ ਈਸ਼ੁਰ ਪਾਵੈ। ਅਗ੍ਯਾਨੀ ਕੋ ਉਰ ਹੈ ਜੋਊ। ਪੜਦੇ ਕੋ ਜਲ ਜਾਨਹੁ
ਸੋਊ ॥ ੨੦ ॥ ਤਹਿਂ ਤਤਕਾਲ ਹਾਥ ਨਹਿਂ ਆਈ। ਪਰ ਛਿਤ ਮੈਂ[8] ਜਲ
ਹੈ ਸਭਿ ਥਾਈਂ। ਤਿਉਂ ਪਰਮੇਸ਼ੁਰ ਹੈ ਸਭਿ ਮਾਂਹੀ। ਪ੍ਰਗਟਨ ਦੁਰਨ ਕਹੀ
ਬਿਧਿ ਯਾਹੀ[9] ॥ ੨੧ ॥ ਇਹ ਜੋ ਜਗਤਿ ਬਨਾਉ ਬਨ੍ਯੋ ਹੈ। ਪਰਮਾਤਮ
ਬਿਨ ਕੌਨ ਗੁਨ੍ਯੋ[10] ਹੈ ?। ਜਿਉ ਨਿਜ ਰੂਪ ਬੀਜ ਬਡ ਧਾਰਤਿ। ਹ੍ਵੈਕਰਿ
ਬਿਟਪ ਭਲੇ ਬਿਸਤਾਰਤਿ॥੨੨॥ ਤਿਹ ਬੀਰਜ[11] ਕੋ ਖੋਜੈ ਕੋਊ। ਕਾਠ[12]
ਪੱਤ੍ਰ ਪੁਸ਼ਪਾਦਿਕ[13] ਜੋਊ। ਤਹਿਂ ਤੇ ਹਾਥ ਨ ਆਵਹਿ ਕਬਹੀ। ਖੋਜਤਿ

---

[1]ਸਾਹਮਣੇ। [2](ਜਲ) ਸੂਰਜ ਦੀ ਧੁੱਪ ਨਾ ਲੱਗਣ ਤੇ ਬਰਫ ਹੋ ਜਾਂਦਾ ਹੈ। [3]ਜੋ ਪਰਮੇਸ਼ੁਰ ਤੋਂ ਬੇਮੁਖ ਹੈ ਉਸ ਦਾ ਨਾਮ ਹੈ 'ਮਨ'। ਜੋ ਮਨ ਸ੍ਵਰੂਪ ਦੇ ਸਨਮੁਖ ਹੋਇਆ ਉਹ ਮਨ ਨਾ ਰਿਹਾ, ਉਸ ਦਾ ਫਿਰ ਨਾਮ ਹੈ ਅ+ਮਨ। ਜਿਸ ਤਰ੍ਹਾਂ ਸੂਰਜ ਤੋਂ ਬੇਮੁਖ ਹੋਇਆਂ ਹੀ ਬਰਫ ਬਣਦੀ ਹੈ ਸੂਰਜ ਦੇ ਸਨਮੁਖ ਹੋਇਆਂ ਉਹ ਬਰਫ ਫੇਰ ਅ+ਬਰਫ ਹੈ, ਅਰਥਾਤ ਪਾਣੀ ਹੈ। ਇਸੇ ਤਰ੍ਹਾਂ ਪਰਮੇਸ਼ੁਰ ਦੇ ਸਨਮੁਖ ਹੋਇਆਂ ਮਨ ਫਿਰ ਮਨ ਨਹੀਂ ਉਹ ਆਤਮਾ ਹੈ, ਇਸ ਲਈ ਮਨ ਨੂੰ ਪਰਮੇਸ਼ੁਰ ਦੇ ਸਨਮੁਖ ਇਸਥਿਤ ਕਰੋ। [4]ਤਿਨ੍ਹਾਂ (ਹਰਖ ਸ਼ੋਕ) ਨਾਲ ਮਨ ਬਹੁਤ ਜੰਮ ਜਾਂਦਾ ਹੈ, ਭਾਵ ਈਸ਼੍ਵਰ ਵਿਮੁਖ ਹੋ ਜਾਂਦਾ ਹੈ। (ਅ) ਤਿਨਾਂ (ਹਰਖ ਸ਼ੋਕ) ਤੋਂ ਮਨ (ਹਟ ਕੇ) ਅਤਿਸ਼ੈ ਟਿਕ ਜਾਂਦਾ ਹੈ। [5]ਪਰਵਾਹ(ਨਦੀ) ਦਾ। [6]ਖੂਹ। [7]ਯਤਨ। [8]ਪਰੰਤੂ ਧਰਤੀ ਵਿਚ। [9]ਪ੍ਰਗਟਨੇ ਤੇ ਛਪਣੇ ਦੀ ਕਹੀ ਹੈ ਇਹ ਬਿਧਿ। [10]ਵਿਚਾਰਿਆ। [11]ਬੀਜ। [12]ਲਕੜੀ। [13]ਪੱਤ੍ਰੇ ਫੁੱਲ ਆਦਿਕ। *ਪਾ:-ਰਮ ਰਹ੍ਯੋ।

ਰਹੈ ਆਰਬਲ ਸਭਿਹੀ॥੨੩॥ਜੇ ਭਲਕੋ ਖੋਜਹਿ ਭਲਿ ਭਾਂਤੀ। ਪਾਇ ਬੀਜ ਹੈ ਸੀਤਲ ਛਾਤੀ। ਤਿਉਂ ਪਰਮੇਸ਼ੁਰ ਖੋਜਨਵਾਰੇ। ਕਾਠ ਤਾਮਸੀ ਜੀਉ[1] ਨਿਹਾਰੇ॥੨੪॥ਬਚਨ ਕਠੋਰ ਕਹਿਨ ਹੈ ਜੋਊ।ਲਖਿ ਕਠੋਰਪਨ ਤਾ ਮਹਿੰ ਸੋਊ। ਤਹਿੰ ਤੇ ਈਸ਼ੁਰ ਹਾਥ ਨ ਆਵੈ। ਜਿਉਂ ਸਿਕਤਾ[2] ਤੇ ਤੇਲ ਨ ਪਾਵੈ ॥ ੨੫ ॥ ਅਹੈ ਰਾਜਸੀ ਪੱਤ੍ਰ ਸਮਾਨਾ। ਛਾਯਾ ਦੇ ਸੁਖ ਬਿਖੈ[3] ਮਹਾਨਾ[4]। ਤਿਨ ਤੇ ਹਰੀ[5] ਪਾਇ ਨਹਿਂ ਕੈਸੇ। ਅੰਧੇ ਕੋ ਮਗ[6] ਮੋਤੀ ਜੈਸੇ ॥ ੨੬ ॥ ਪੁਸ਼ਪ ਸਮਾਨ ਸ਼ਾਂਤਕੀ[7] ਜੇਈ। ਮਧੁਰ ਬਚਨ ਗੰਧ ਧਾਰਹਿਂ ਤੇਈ। ਤਿਨ ਤੇ ਕੁਛਕਹੋਤਿ ਸੁਧ ਕਾਰਾ[8]।ਨਹਿਂ ਪਾਯਤਿ ਹੈ ਪ੍ਰਭੂ ਅਪਾਰਾ॥੨੭॥ਗਯਾਨੀ ਹੈ ਫਲ ਕੇਰ ਸਮਾਨਾ । ਬੀਜ ਰੂਪ ਤਹਿਂ ਪ੍ਰਭੁ ਮਿਲਾਨਾ[9]। ਅਪਰ ਸਥਾਨ ਸੁ ਪਾਵਤਿ ਨਾਂਹੀ। ਬਸਹਿਂ ਸਦਾ ਸਤਿਸੰਗਤਿ ਮਾਂਹੀ ॥ ੨੮॥ ਹੇ ਪਿਤ ! ਇਕ ਪਰਮਾਤਮ ਸਾਰੇ । ਰਾਗ ਦ੍ਵੈਖ ਕਿਉਂ ਕਰਹੁ ਬਿਚਾਰੇ।ਅਪਰ ਕਲਪਨਾ ਤੇ ਮਨ ਰੋਕਹੁ। ਸਰਬ ਸਥਾਨ ਏਕ ਅਵਲੋਕਹੁ॥੨੯॥ ਜਗਤ ਮੋਹਨੀ ਜੋ ਇਹ ਮਾਯਾ।ਇਸ ਬਿਧਿ ਜਾਨਹੁ ਜਿਉਂ ਤਨ ਛਾਯਾ[10]।ਸ਼੍ਰੀਕਰ-ਤਾਰ ਸੁ ਭਾਨੁ[11]ਸਮਾਨਾ।ਜਬ ਇਹਨਰ ਸਨਮੁਖ ਤਿਹਪਯਾਨਾ॥੩੦॥ਛਾਯਾ ਸਮ ਤਿਹਂ ਪੀਛੇ ਲਾਗੀ।ਪੁਨ ਨ ਆਦਰੈਂ ਹਰਿ ਅਨੁਰਾਗੀ[12]।ਹਰਿ ਤੇ ਪੀਠ ਜੁ ਫੇਰਿ[13]ਪਯਾਨਾ। ਮਾਯਾ ਗਹਿਨ ਚਹੈ ਨਰ ਇਆਨਾ॥੩੧॥ ਤਬ ਛਾਯਾ ਸਮ ਆਗੈ ਧਾਈ। ਕਰੈ ਜਤਨ ਬਹੁ, ਕਰ ਨਹਿਂ ਆਈ। ਯਾਂਤੇ ਸਭਿ ਕੋ ਜੋ ਹੈ ਮੂਲਾ। ਸਿਮਰਹੁ ਪ੍ਰਭੂ ਹੋਇ ਅਨਕੂਲਾ[14] ॥ ੩੨ ॥ ਬਚਨਨ ਕੀ ਰਚਨਾ ਸੁਨਿ ਕਾਲੂ। ਤਜੇ ਬਾਰ ਇਕ[15] ਜਗਤ ਜੰਜਾਲੂ। ਨਿਰਮਲ ਮਨ ਹ੍ਵੈ ਸਿਮਰਨ ਲਾਗਾ। ਉਪਜਯੋ ਗਯਾਨ ਮੋਹ ਤਮ ਭਾਗਾ ॥ ੩੩ ॥ ਨਿਸ ਬਾਸੁਰ ਹਰਿ ਸੋਂ ਲਿਵ ਲਾਗੀ।ਰਿਦੇ ਦ੍ਵੈਤ ਜੇਤੀ ਸਭਿ ਭਾਗੀ। ਏਕ ਲਖਯੋ

---

[1]ਤਮੋਗੁਣੀ ਲੋਗ ਕਾਠ ਵਰਗੇ ਹਨ। [2]ਰੇਤ। [3]ਵਿਸ਼ਿਆਂ। [4]ਛਾਂ ਵਾਙੂ ਵਿਸ਼ੇ ਸੁਖ ਦੇਂਦੇ ਹਨ (ਪੱਤੇ ਜੋ ਰਜੋਗੁਣ ਸਮਾਨ ਹਨ)। [5]ਰੱਬ। [6]ਰਾਹ ( ਵਿਚ ਪਏ )। [7]ਸਤੋ ਗੁਣ ਵਾਲੇ। [8]ਕਾਰਜ ਸ਼ੁੱਧ ਹੋਣਾ=ਕਾਰਜ ਸੰਵਰਨਾ। [9]ਬੀਜ ਵਾਂਗੂ ਰੱਬ ਉਨ੍ਹਾਂ ਵਿਚ ਮਿਲਿਆ ਹੈ। (ਅ) ਉਨ੍ਹਾਂ ਫਲ ਰੂਪੀ ਗਿਆਨੀਆਂ ਤੋਂ ਬੀਜ ਰੂਪੀ ਪਰਮੇਸ਼ੁਰ ਮਿਲਦਾ ਹੈ। [10]ਪਰਛਾਵਾਂ। [11]ਸੂਰਜ। [12]ਪਰਮੇਸ਼ੁਰ ਪਿਆਰੇ ਇਸ ਨੂੰ ਫਿਰ ਆਦਰ ਨਹੀਂ ਦੇਂਦੇ, (ਪਰ ਓਹ ਮਗਰ ਲਗੀ ਰਹਿੰਦੀ ਹੈ)। [13]ਪਿੱਠ ਫੇਰਕੇ। [14]ਅਨੁਸਾਰੀ ਹੋਕੇ। [15]ਇਕ ਬਾਰ ਹੀ।

ਪਰਮਾਤਮ ਸਾਰੇ। ਅਨਿਕ ਕਲਪਨਾ ਕੀਨਿ ਨਿਵਾਰੇ ॥ ੩੪ ॥ ਜਿਉਂ ਸਰਾਫ ਭੂਖਨ ਮਤਿ[1] ਤ੍ਯਾਗੇ। ਮੋਲ ਲੇਤਿ ਕੰਚਨ ਹਿਤ ਪਾਗੇ[2]। ਕਿਤਿਕ ਕਾਲ ਇਸ ਰੀਤਿ ਬਿਤਾਵਾ। ਸਮਾ ਸ਼ਰਾਧ ਕਰਨ ਕੌ ਆਵਾ॥੩੫॥ ਸਰਬ ਸੌਜ ਕਾਲੂ ਅਨਵਾਈ। ਰੀਤਿ ਸ੍ਰਾਧ ਕਰਨੇ ਬਨਵਾਈ। ਭੋਜਨ ਕਰਨੋ ਦਿਜਨ ਕੇ ਹੇਤਾ। ਭੀਰ ਭੂਰ ਭਰਿ ਰਹੀ ਨਿਕੇਤਾ ॥ ੩੬ ॥ਪੰਡਿਤ ਇਕ ਬੁਲਾਇ ਤਿਹ ਕਾਲਾ। ਬੈਠਨੋ ਕਰਨ ਸ਼ਰਾਧ ਬਿਸਾਲਾ॥ਤਬ ਚਲਿ ਸਹਿਜ ਸੁਭਾਇਕ ਆਏ। ਜੋ ਬੇਦੀ ਕੁਲ ਭਾਨੁ ਸੁਹਾਏ ॥ ੩੭ ॥ ਪਿਤ ਕੇ ਨਿਕਟ ਬੈਠਿ ਸੁਖਧਾਮਾ॥ਬਚਨ ਭਨੇ ਤਿਹ ਛਿਨ ਅਭਿਰਾਮਾ।'ਪਰਚੇ[3] ਕੌਨ ਕਾਜ ਮਹਿਂ ਤਾਤਾ?।ਭੀਰ ਅਜਰ ਕਹੀਏ ਬਿਰਤਾਂਤਾ' ॥੩੮॥ ਸੁਨਿ ਕਰਿ ਕਾਲੂ ਬਚਨ ਉਚਾਰੇ।'ਪਿਤਰਨ ਕੇਰ ਸ਼ਰਾਧ ਹਮਾਰੇ। ਦਿਵਸ ਆਜ ਕੇ ਕਰਹਿਂ ਸਦਾਈ।ਇਹ ਸ਼ੁਭ ਰੀਤਿ ਸ੍ਰੁਤੀ ਨੈ ਗਾਈ'॥੩੯॥'ਹੇ ਪਿਤ! ਸੱਤਿ ਬਚਨ ਤੁਮ ਮਾਨਹੁ। ਪੁੰਨਵਾਨ ਅੱਤਿਸ਼ੈ ਨਿਜ ਜਾਨਹੁ।ਪਿਤਰ ਗਏ ਤੁਮਰੇ ਅਸ ਠੌਰੀ। ਭੂਖ ਰੁ ਪ੍ਯਾਸ ਜਹਾਂ ਨਹਿਂ ਥੋਰੀ[4] ॥੪੦॥ਨਾਂਹਿ ਸ੍ਰਾਧ ਕੀ ਕਰਤਿ ਉਡੀਕਾ। ਰਹਤਿ ਸਦੀਵ ਤਹਾਂ ਸੁਖ ਨੀਕਾ। ਜਿਨਕੇ ਪਿਤਰ ਅਸਨ ਜਲ ਚਹਿਹੀਂ। ਕਰਨੋ ਸ੍ਰਾਧ ਤਿਨਹਿ ਕੌ ਅਹਿਹੀ ॥ ੪੧॥ ਜਿਨ ਕੇ ਮਨ ਅਭਿਲਾਖਾ ਨਾਂਹੀ।ਕਰੈ ਸ੍ਰਾਧ ਸੰਤਤਿ[5] ਕਿਉਂ ਤਾਂਹੀ। ਅਬ ਸਭਿ ਦਿਜ ਕੌ ਦੇਹੁ ਅਹਾਰਾ। ਕਰਨੋ ਸ੍ਰਾਧ ਤਜਹੁ ਬਿਉਹਾਰਾ'॥੪੨॥ ਕਾਲੂ ਕਹੈ 'ਬਿਨਾਂ ਚਖ[6] ਦੇਖੇ। ਮੁਝੇ ਪ੍ਰਤੀਤ ਨ ਆਇ ਵਿਸ਼ੇਖੇ। ਇਸ ਪ੍ਰਕਾਰ ਕੀ ਸੁਧ ਜੁ ਸੁਨਾਵਹੁ। ਜਹਾਂ ਪਿਤਰ ਸੋ ਠੌਰ ਦਿਖਾਵਹੁ ॥੪੩॥ ਦੇਖਿ ਲੇਉਂ ਮੈਂ ਆਇ ਭਰੋਸੋ। ਕਹਉ ਜੁ ਤੁਮ ਤਬ ਬਹੁਰ ਕਰੌਂ ਸੋ'। ਸੁਨਿ ਕਰਿ ਬੋਲੇ ਕ੍ਰਿਪਾ ਨਿਧਾਨਾ।'ਜੇ ਤੁਮ ਦੇਖਨੋ ਚਹੋ ਸੁ ਥਾਨਾ॥੪੪॥ਦੋਨ ਬਿਲੋਚਨ ਮੂੰਦਹੁ ਅਬ ਹੀ।ਪਿਤਰ ਬਿਲੋਕਹੁ ਬੈਠੇ ਸਭਿਹੀ'। ਕਰਿ ਨਿਸ਼ਚਾ ਮਾਨਨੋ ਮਨ ਬਚਨਾ। ਲੋਚਨ ਮੂੰਦਿ ਪਿਖੀ ਸੁਠ ਰਚਨਾ ॥੪੫॥ ਜਹਿਂ ਬੈਕੁੰਠ ਭਗਤ ਬਡ ਬਾਸਾ। ਕੰਚਨ ਮਣਿਮਯ ਰੁਚਿਰ ਅਵਾਸਾ[7]। ਤਹਾਂ ਪਿਤਰ ਦੇਖੇ ਸਭਿ ਜਾਈ। ਇਸ ਕੌ[8] ਦੇਖਿ ਉਠੇ ਸਮੁਦਾਈ॥ ੪੬ ॥ ਕਰਿ ਕਾਲੂ ਕੌ ਬਹੁ ਸਨਮਾਨਾ।

[1] ਗਹਿਣਾ ਬੁੱਧੀ। [2] ਸੋਨੇ ਦੇ ਪ੍ਰੇਮ ਵਿਚ ਲੱਗਕੇ। [3] ਲੱਗ ਰਹੇ ਹੋ। [4] ਜ਼ਰਾ ਵੀ ਨਹੀਂ ਹੈ ਜਿਥੇ। [5] ਉਲਾਦ। [6] ਅੱਖੀਂ। [7] ਮਾਨੋ ਸੋਨੇ ਤੇ ਮਣੀਆਂ ਦੇ ਸੁਹਣੇ ਘਰ ਸਨ। [8] ਭਾਵ ਬਾਬਾ ਕਾਲੂ ਜੀ ਨੂੰ।

ਮ੍ਰਿਦੁਲ ਮਧੁਰ ਮੁਖ ਬਚਨ ਬਖਾਨਾ। 'ਧੰਨ ਧੰਨ ਤੁਮਾਰੀ ਕਰਤੂਤਾ[1]।
ਜਿਹ ਤੇ ਉਪਜਯੋ ਸਦਨ ਸਪੂਤਾ ॥ ੪੭ ॥ ਸਭਿ ਪਿਤਰਨ[2] ਕੋ ਕੀਨ
ਉਧਾਰਾ। ਪਹੁੰਚਾਏ ਪ੍ਰਭੁ ਕੇ ਦਰਬਾਰਾ'[3]। ਕਾਲੂ ਕਹੈ 'ਕਿਤਿਕ ਭਾ ਕਾਲਾ।
ਤੁਮ ਨੈ ਪਾਯੋ ਅਨੰਦ ਬਿਸਾਲਾ ?॥੪੮॥ਬਸੈ ਆਨਿ ਸ੍ਰੀ ਹਰਿ ਕੇ ਲੋਗਾ।
ਜਹਿਂ ਮਦ ਮਾਨ ਮੋਹ ਨਹਿਂ ਸੋਗਾ'। [3]"ਸੁਨਿ ਕਾਲੂ ! ਜਬ ਸਦਨ ਤੁਮਾਰੇ।
ਅਵਤਰਯੋ ਸ੍ਰੀ ਏਕੰਕਾਰੇ ॥ ੪੯ ॥ ਤਬਿ ਕੇ ਆਨ ਬਸੇ ਇਹ ਥਾਨਾ।
ਅੱਚੁਤ[4]ਪਦਵੀ ਅਨੰਦ ਮਹਾਨਾ॥ਸੁਤ ਕੋ ਸੁਤ ਨ ਜਾਨ ਬਡਭਾਗੀ। ਹਰਿ
ਸੋ ਲਖੋ ਹੋਹੁ ਅਨੁਰਾਗੀ[5]"॥੫੦॥ਸੁਨਿ ਬਚ,ਸੁਖ ਪਿਖਿਕੈ ਸਮੁਦਾਈ[6]।ਰਹਯੋ
ਸੁ ਕਾਲੂ ਉਰ ਬਿਸਮਾਈ। ਤਜਿਨੇ ਕੀ ਅਭਿਲਾਖ ਨ ਕਰਈ।—ਰਹੌਂ
ਇਹਾ ਮੈਂ—ਰਿਦੈ ਬਿਚਰਿਈ[7] ॥੫੧॥ ਅਨੰਦ ਦਿਖਾਇ ਬਡੋ ਜਗਨਾਥਾ।
ਪਿਤ ਕੋ ਗਹਯੋ ਹਾਥ ਮੈਂ ਹਾਥਾ। ਤਿਹ ਛਿਨ ਮੈਂ ਲੋਚਨ ਖੁਲਿਵਾਏ। ਸ੍ਰੀ
ਮੁਖ ਸੌਂ ਅਸ ਬਚਨ ਅਲਾਏ ॥ ੫੨ ॥ 'ਦੇਖੇ ਪਿਤਰ ਕਿਧੌਂ ਤੁਮ ਨਾਂਹੀ।
ਕਹੌ ਬ੍ਰਿਤੰਤ ਸਭੈ ਹਮ ਪਾਹੀ'। ਕਾਲੂ ਕੋ ਸਭਿ ਸੰਸੈ ਭਾਗਾ। ਜਾਨਿ ਪ੍ਰਭੂ ਕੋ
ਮਨ ਅਨੁਰਾਗਾ॥੫੩॥ਕਹਿਨ ਲਗਯੋ 'ਮੈਂ ਸਭਿਹੀ ਦੇਖੇ।ਬਸਹਿਂ ਤਹਾਂ ਜਹਿ
ਅਨੰਦ ਵਿਸੇਖੇ। ਅਬਿ ਕਰਿ ਕ੍ਰਿਪਾ ਮੁਝੈ ਤਿਹ ਥਾਨਾ। ਪਹੁੰਚਾਵਹੁ, ਤੁਮ
ਮਯਾ ਨਿਧਾਨਾ ! ॥ ੫੪ ॥—ਮਲ ਮੂਤਰ ਕੀ ਤਜਿ ਕਰਿ ਦੇਹਾ। ਪਹੁੰਚੌਂ
ਤਹਾਂ—ਚਾਹਿ ਮਮ ਏਹਾ'। 'ਸੁਨਹੁ ਪਿਤਾ ਤਵ ਬੈਸ ਬਿਹਾਈ। ਕਿਤਿਕ
ਦਿਵਸ ਮੈਂ ਪਹੁੰਚੋ ਜਾਈ॥੫੫॥ਅਬ ਉਠਿਕੈ ਸਭਿ ਭੋਜਨ ਖ੍ਵਾਵਹੁ। ਬਹੁਰ
ਬੈਠਿ ਹਰਿ ਕੇ ਗੁਨ ਗਾਵਹੁ'। ਬਚਨ ਮਾਨਿ ਉਠਿ ਦੀਨ[8] ਅਹਾਰਾ।ਜੋ ਤਹਿੰ
ਆਏ ਸਭਿ ਕੋ ਖ੍ਵਾਰਾ*[9] ॥ ੫੬ ॥ ਕਿਤਿਕ ਦਿਵਸ ਜਬ ਬਹੁਰ ਬਿਤਾਏ।

[1]ਕਰਨੀ। [2]ਵਡਿਆਂ ਦਾ। [3]ਇਥੋਂ ਪਿਤਰ ਬੋਲੇ। [4]ਜਿਥੋਂ ਗਿਰਾਉ ਫੇਰ ਨਾ ਹੋਵੇ। [5]ਪ੍ਰੇਮੀ ਹੋਕੇ। [6]ਸਾਰੇ (ਪਿਤਰਾਂ ਦਾ)। [7]ਵਿਚਾਰਦਾ ਹੈ। [8]ਦਿੱਤਾ। [9]ਖੁਆਇਆ।

*ਗੁਰੂ ਜੀ ਦੇ ਇਸ ਉਪਦੇਸ਼ ਤੇ ਪਿਤਾ ਨੂੰ ਪਰਲੋਕ ਦੇ ਦਰਸ਼ਨ ਕਰਾਉਣ ਦਾ ਅਸਾਂ ਲਈ ਇਹ ਸਾਰ ਉਪਦੇਸ਼ ਹੈ ਕਿ ਅਸੀਂ ਨਾਮ ਜਪੀਏ, ਗੁਰ ਸਿਖ ਤੇ ਗੁਰਮੁਖ ਬਣੀਏਂ ਜੋ ਪਿਤਰਾਂ ਦਾ ਸੁਤੇ ਸਿੱਧ ਉਧਾਰ ਹੋਵੇ। ਯਥਾ ਵਾਕ:—

ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥ [ਭੈਰਉ ਮ: ੩ ਹੋਰ ਤੁਕ ਭੀ ਹੈ:—

'ਜਨਮੁ ਸਵਾਰੀ ਆਪਨਾ ਭਾਈ ਕੁਲੁ ਭੀ ਲਈ ਬਖਸਾਇ' ॥ [ਸੋਰਠ ਮ: ੩

ਪਰਲੋਕ ਗਏ ਪਿਆਰਿਆਂ ਲਈ ਕੀਰਤਨ, ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਪੁਆਉਣੇ ਗੁਰਮਤ ਵਿਚ ਹੈਨ: ਯਥਾ:—ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥ [ਸੱਦ।

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠਾਂ]

ਅੰਤ ਸਮਾਂ ਪਹੁੰਚ੍ਯੋ ਤਬ ਆਏ। ਜਿਉਂ ਗਜ ਫੂਲ ਮਾਲ ਕੋ ਡਾਰੇ[1] ।
ਤਿਉਂ ਤਨ ਤਜਿ ਬੈਕੁੰਠ ਪਧਾਰੇ॥੫੭॥ਸ਼੍ਰੀ ਨਾਨਕ ਉੱਤਮ ਬਿਧਿ ਸੰਗਾ।
ਪਿਤ ਕੋ ਦਾਹ ਕੀਯੋ ਸਰਬੰਗਾ। ਕਿਤਿਕ ਦਿਵਸ ਤਿਹ ਕੇ ਪਸ਼ਚਾਤੀ।
ਤ੍ਰਿਪਤਾ ਤਜੀ ਦੇਹਿ ਸ਼ੁਭ ਭਾਂਤੀ ॥੫੮॥ ਤਿਹ ਕੋ ਦਾਹ ਕੀਨ ਸ਼ੁਭ ਰੀਤੀ।
ਗੀ[2] ਬਿਕੁੰਠ ਕਰਤ੍ਯੋ ਸੁਤ ਪ੍ਰੀਤੀ। ਸਰਬ ਦਰਬ ਜੇਤੋ ਘਰ ਬਾਰਾ।
ਦਯੋ ਅਤਿੱਥਿਨ ਕੋ ਸੁਖਕਾਰਾ[3] ॥੫੯ ॥ ਬੇਦੀ ਕੁਲ ਕੇ ਮਨੁਜ ਮਹਾਨਾ।
ਅਨਿਕ ਬਿਧਿਨ ਸਮਝਾਇੰ ਸੁਜਾਨਾ[4]। 'ਰਹਹੁ ਆਪ ਨਿਜ ਪਿਤ ਜਿਉਂ
ਪੁਰਿ ਮੈਂ। ਕਿਉਂ ਬਿਰਕਤ ਹੋਇ ਅਸ ਉਰ ਮੈਂ'॥੬੦॥ਸ਼੍ਰੀ ਗੁਰ ਕਹੈਂ'ਪ੍ਰਪੰਚ
ਪਸਾਰੇ । ਨੱਸ੍ਵਰ[5] ਝੂਠੋ ਲੇਹੁ ਬਿਚਾਰੇ। ਯਾਤੇ ਤਜਹੁ ਪ੍ਰੀਤਿ ਇਹ ਸੰਗਾ।
ਸੱਤਿਨਾਮ ਸਿਮਰਹੁ ਸ ਉਮੰਗਾ' ॥ ੬੧ ॥ ਦਿਵਸ ਬਿਤਾਵਹਿੰ ਵਹਿਰ
ਉਜਾਰਾਂ[6]। ਆਵਹਿੰ ਪੁਰਿ ਮੈਂ ਰੈਨ ਉਦਾਰਾ। ਕਿਤਿਕ ਦਿਵਸ ਬੀਤੇ ਤਲ-
ਵੰਡੀ॥ਅਤਿਸ਼ੈ ਕੀਰਤਿ ਜਹਿਂਤਹਿਂਮੰਡੀ[7]॥੬੨॥ਆਵਹਿੰ ਮਨੁਜਅਧਿਕਧਰਿ
ਭਾਊ।ਸੁਨਹਿੰ ਬਚਨ ਨਿਤ ਚੌਗੁਨ ਚਾਊ। ਦੇਹਿੰ ਮੁਕਤਿ ਦਾ[8]ਤਿਨ ਉਪ-
ਦੇਸ਼ਾ। ਪਰਉਪਕਾਰੀ ਸ਼੍ਰੀ ਜਗਤੇਸ਼ਾ ॥ ੬੩ ॥ 'ਸਤਿ ਸੰਗਤਿ ਮਹਿ ਸ਼ਰਧਾ

---

[1]ਜਿਵੇਂ ਹਾਥੀ ਫੁਲਾਂ ਦੀ ਮਾਲਾ ਸੁਟਦਾ ਹੈ, ਭਾਵ ਸੌਖੇ ਹੀ। [2]ਗਈ। [3]ਸੁਖ ਦਾਤੇ ਨੇ। [4]ਭਾਵ ਗੁਰੂ ਜੀ ਨੂੰ। [5]ਨਾਸ਼ ਹੋਣ ਵਾਲੇ। [6]ਉਜਾੜ ਵਿਚ। [7]ਫੈਲੀ। [8]ਮੁਕਤੀ ਦੇਣ ਵਾਲਾ।

☞[ਪਿਛਲ ਪੰਨੇ ਦੀ ਬਾਕੀ ਟੂਕ]

ਨਾਮ ਜਪਣਾ ਆਪਣਾ ਉਧਾਰ ਬੀ ਹੈ ਤੇ ਆਪਣੇ ਅਗਲੇ ਪਿਛਲਿਆਂ ਦਾ ਬੀ ਉਧਾਰ ਹੈ। ਮੂਰਖ ਲੋਕਾਂ ਦੀਆਂ ਸੰਸਾਰਕ ਦਲੀਲਾਂ ਨਹੀਂ ਸੁਣਨੀਆਂ ਚਾਹੀਏ ਕਿ ਮਰ ਚੁਕੇ ਪਾਪੀ ਲੋਕ ਕਿਵੇਂ ਉਧਰਦੇ ਹਨ, ਓਹ ਹਿਸਾਬ ਜਾਣਦੇ ਹਨ, ਪਰ ਪਿਆਰ ਤੇ ਅਸਲੀਅਤ ਦੇ ਵਾਕਫ ਨਹੀਂ। ਨਾਮ ਇਕ ਆਤਮ ਰੌਸ਼ਨੀ ਹੈ, ਜਿਸ ਦੇ ਹੱਥ ਵਿਚ ਆਈ ਹੈ, ਉਸ ਨੂੰ ਚਾਨਣਾ ਹੋ ਗਿਆ ਹੈ, ਪਰ ਉਸ ਦੇ ਅੱਗੇ ਪਿੱਛੇ ਬੀ ਦੂਰ ਤਕ ਚਾਨਣਾਂ ਪੈਂਦਾ ਹੈ। ਗੁਰਬਾਣੀ ਬੀ ਇਹ ਗਲ ਪ੍ਰਤਿਪਾਦਨ ਕਰਦੀ ਹੈ, ਯਥਾ:—

ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ ॥ [ਗੂਜਰੀ ਮ: ੫

ਤਥਾ:—

'ਆਪਿ ਤਰੈ ਜਨੁ ਪਿਤਰਾ ਤਾਰੇ ॥' [ਮਾਰੂ ਸੋਲਹੇ ਮ: ੧

ਅਗੇ ਅਧ੍ਯਾਯ ੯ ਅੰਕ ੫੪ ਵਿਚ ਬੀ ਲਿਖਿਆ ਹੈ:—

'ਗੁਰਮੁਖਿ ਹੋਵਹੁ ਤਜਹੁ ਬਿਕਾਰਾ। ਆਪ ਤਰਹੁ ਕਰਿ ਪਿਤਰ ਉਧਾਰਾ' ॥

ਧਰਨੈ। ਸੱਤਿਨਾਮ ਕੋ ਸਿਮਰਨ ਕਰਨੈ। ਪੂਰਨ ਲਖਹੁ ਪ੍ਰਮਾਤਮ ਏਕੂ। ਮਨਕੇ ਕਲਪਨ[1] ਹੋਤਿ ਅਨੇਕੂ॥੬੪॥ਇਸ ਮਨ ਕੋ ਜੋ ਜੀਤਨ ਕਰਿਹੀਂ। ਸੋਊ ਪਰਮਪਦ ਕੋ ਅਨੁਸਰਹੀਂ।ਕਾਰਨ ਅਲਪ ਸੁਖਨ ਕੇ ਸਾਦੂ[2]। ਜਾਤਿ ਜਨਮ ਖ੍ਵੈ ਆਪਨ ਬਾਦੂ[3] ॥੬੫॥ ਜਿਉਂ ਕੋ ਬਨਿਕ ਕਰਨ ਬਿਵਹਾਰੇ। ਲੈ ਪੂੰਜੀ ਪਰਦੇਸ਼ ਸਿਧਾਰੇ। ਤਿਉਂ ਮਾਨੁਖ ਤਨ ਲੈ ਸਭਿ ਆਏ। ਨਾਮ ਬਿਹਾ-ਜਨ,ਜੋ ਸੁਖਦਾਏ॥੬੬॥ ਇਹ ਤਨ ਲੇਕਰਿ ਬਿਸ਼ਿਯਨਿ ਭੋਗਾ।ਨਿਸਦਿਨ ਰਚੈਂ ਸਿ ਮੂਰਖ ਲੋਗਾ। ਲਾਭ ਨ ਲਯੋ,ਸੁ ਪੂੰਜੀ ਖੋਈ। ਗਮਨੇ ਅੰਤ ਝਾਰਿ ਕਰ ਦੋਈ[4] ॥੬੭॥ਪਾਇਂ ਨਰਕ,ਹ੍ਵੈ ਕਸ਼ਟ ਅਪਾਰੇ।ਬਹੁਰੋ ਤ੍ਰਿਗਦ ਜੋਨਿ[5] ਜਗ ਧਾਰੇ। ਇਕ ਇਸ ਰੀਤਿ ਗਏ ਜਗ ਹੂੰ ਤੇ। ਇਕ ਨਿਜ ਪੂੰਜੀ ਰਾਖਿ ਪਹੂਤੇ॥੬੮॥ਮਾਨੁਖ ਤਨ ਧਰਿ ਪੁੰਨ ਬਿਸਾਲਾ। ਕਰਤਿ ਰਹੇ,ਤਪ ਮੈਂ ਤਨ ਘਾਲਾ। ਸੇ ਸੁਵਰਗ ਸੁਖੰ ਭੋਗਹਿਂ ਜਾਈ। ਪੁਨ ਜਗ ਮਾਨੁਖ ਦੇਹੀ ਪਾਈ ॥੬੯॥ ਲਾਭ ਨਹੀਂ ਪਰ ਪੂੰਜੀ ਰਾਖੀ। ਪੁੰਨਾਤਮ ਜੇ ਤਪਿ ਅਭਿਲਾਖੀ। ਜਿਨ ਲਿਯ ਲਾਭ ਸੁ ਸੁਨਹੁ ਕਹਾਨੀ। ਸਿਮਰਹਿਂ ਨਾਮ ਕਰਮ ਮਨ ਬਾਨੀ ॥੭੦॥ ਸੇ ਲਾਹਾ ਲੈ ਗੇ ਦਰਬਾਰਾ। ਅਬਚਲ ਪਾਯੋ ਅਨੰਦ ਅਪਾਰਾ। ਤਾਂਤੇ ਮਾਨੁਖ ਤਨ ਲਖਿ ਪੂੰਜੀ ਭਜਹੁ ਨਾਮ ਤਜਿ ਇੱਛਾ ਦੂਜੀ' ॥ ੭੧ ॥ ਸੁਨਿ ਉਪਦੇਸ਼ 'ਧੰਨ ਧੰਨ' ਕਹਿਹੀਂ।'ਮਹਾਂ ਪੁਰਖ ਪੂਰਨ ਇਹ ਅਹਿਹੀਂ'। ਜਿਨ ਮਾਨਯੋ ਪੁਨ ਕੀਨ ਕਮਾਵਨ। ਤਿਨ ਹੀ ਲਹਯੋ ਪਰਮ ਪਦ ਪਾਵਨ॥੭੨॥ਬਹੁਰ ਗਵਨ ਕੀ ਕਰਿ ਅਭਿਲਾਖਾ। ਮੁਝ ਪੁਨ ਮਰਦਾਨੇ ਸੋਂ ਭਾਖਾ।'ਚਲਹੁ ਅਬੈ ਤਿਰਥਨ ਕੋਂ[6] ਦੇਖੈਂ।ਜਹਿਂ ਮਾਨਵ ਹ੍ਵੈ ਜਾਤਿ ਵਿਸ਼ੇਖੈਂ'॥ ੭੩॥ ਨਾਰਜ ਪਾਨ ਮੇਲਿ[7]ਕਹਿ ਲਾਲੂ।'ਤਾਤ! ਚਲੇ ਹਮਰੋ ਕਿਹ ਹਾਲੂ?'। [8]'ਝੂਠੋ ਜਗਤ ਸਾਚ ਧਰਿ ਆਪੂ[9]।ਸਿਮਰ ਨਾਮ ਨਹਿਂ ਸੋਗ ਕਦਾਪੂ' ॥੭੪॥ ਦੋਹਰਾ ॥ ਜਾਫਲ[10] ਸਤਿਗੁਰ ਬਚਨ ਕਰਿ ਮੋਹ ਸੈਨ[11] ਕਰਿ ਨਾਸ਼। ਮੋਦ ਕੰਠ ਧਰਿ ਕਹਿਤ ਭਾ 'ਤਾਤ ! ਖੇਲ ਜਹਿਂ ਆਸ[12]' ॥੭੫॥ ਚੌਪਈ ॥ ਸੁਨਿ

---

[1]ਕਲਪਨਾ, ਫੁਰਨੇ। [2]ਥੋੜੇ ਸੁੱਖਾਂ ਦੇ ਸੁਆਦ ਵਾਸਤੇ। [3]ਬਿਰਥਾ। [4]ਦੋਵੇਂ ਹੱਥ ਝਾੜਕੇ। [5]ਟੇਢੀਆ ਜੂਨਾਂ, ਸੱਪ ਬਿੱਛੂ ਆਦਿ [ਸੰਸ: ਤ੍ਰਿਯਕ]। [6]ਤੀਰਥਾਂ ਨੂੰ। [7]ਨਾਰ=ਜਲ ਤੋਂ। ਜ=ਉਪਜੇ ਜੋ, ਸੋ ਕਵਲ, ਕਵਲਾਂ ਵਰਗੇ ਹੱਥ ਜੋੜਕੇ। [8]ਗੁਰੂ ਜੀ ਬੋਲੇ। [9]ਆਪਾ ਸੱਚ ਹੈ, ਇਹ ਧਾਰਨਾ ਧਾਰ ਲਓ। [10]ਜੈਫਲ। [11]ਮੋਹ ਦੀ ਸੈਨ, ਸੈਨ ਇਕ ਬੇਹੋਸ਼ੀ ਦੀ ਬੀਮਾਰੀ ਹੈ, ਜੈਫਲ ਉਸ ਦੀ ਔਸ਼ਧੀ ਹੈ। [12]ਇੱਛਾ।

ਸ੍ਰੀ ਅੰਗਦ ਧਾਰਿ ਉਮੰਗ॥ਮੁਝ ਮਰਦਾਨੇ ਕੋ ਲਿਯ ਸੰਗ॥ ਮਿਲ ਸਭਿ ਸੋਂ ਕੀਨੋ ਪ੍ਰਸਥਾਨਾ[1] ।ਜੀਤਨ ਦੰਭੀ ਜੇ ਅੱਗ੍ਯਾਨਾ ॥੭੬॥ ਕਬਿੱਤ ॥ ਦਿਗਬਿਜੈ ਹੇਤ ਸਾਜਿ ਬੇਦੀ ਕੁਲਕੇਤੁ ਦਲ[2], ਚਲੇ ਦੰਭ ਦਲਿਬੇ ਕੋ, ਦਲਨਿ[3] ਬਿਦਾਰਿਆ[4] । ਭਗਤਿ ਕੀ ਕੇਤੁ, ਪਟ[5] ਪ੍ਰੇਮ ਕੋ ਸਮੇਤ ਕਰਿ ਕੀਰਤਿ ਨਿਸ਼ਾਨੋ[6] ਘਹਿਰਾਨੋ[7] ਘਨ[8] ਭਾਰਿਆ। ਗ੍ਯਾਨ ਕੋ ਖੜਗ ਧਰਿ, ਜੁਗਤਿ ਕਮਾਨ ਕਰ, ਨਾਨਾ ਦ੍ਰਿਸ਼ਟਾਂਤ ਲੀਨ ਸ਼ਿਲੀਮੁਖ[9] ਧਾਰਿਆ । ਜਹਾਂ ਦ੍ਰਿਢ ਕੋਟ ਤਹਾਂ ਕਰਮਾਤ ਤੋਪ ਸੰਗ ਢਾਹਿਕੇ ਮੈਦਾਨ ਕੀਨ ਮਿਲੇ ਅਰਿ ਹਾਰਿਆ[10] ॥੭੭॥ ਕਬਿੱਤ ॥ ਸੱਤਿਨਾਮ ਸਿਮਰਨ ਪਹਿਰ ਸਨਾਹ ਤਨ[11] ਕੋਟਕ ਤਰਕ ਤਰਵਾਰ ਨ ਕਟਤਿਹੈਂ[12]।ਨੀਵੋਂਮਨਰਾਖਨੋ ਅਗਾਰੀ ਹੈ ਸਿਪਰ ਦ੍ਰਿਢ[13], ਰੋਸ ਰੂਪ ਤੀਰ[14] ਜਾਂਕੋ ਛੁਇ ਨ ਸਕਤਿ ਹੈਂ। ਕਰੁਨਾ ਕੀ ਰਥ,ਉਪਕਾਰ ਕੇ ਤੁਰੰਗਜੋਰਿ[15],ਸਤਿ ਕੀਨੋ ਸੂਤ[16],ਬ੍ਰਿਤਿ* ਡੋਰਨ[17]ਜਟਤਿ ਹੈਂ।ਧੀਰਜ ਸੰਤੋਖ ਦਾਨ ਆਦਿ ਜੇ ਬਿਗ੍ਯਾਨਜੋਧਾ[18]ਚਢੇ ਮੋਹ ਜੀਤਬੇ ਕੋ'ਮਾਰ ਹੀ[19]'ਰਟਤਿ ਹੈਂ†॥੭੮॥ਦੋਹਰਾ ॥ਸ਼ਰਧਾ[20]ਸਮਤਾ[21] ਸੁਮਤਿ[22], ਧ੍ਰਮ, ਭਾਉ[23] ਭਲੇ ਇਸ਼ਨਾਨ। ਇੱਤ੍ਯਾਦਕ ਦਲ ਲੇ ਗੁਰੂ ਕਰਤਿ ਭਏ ਪ੍ਰਸਥਾਨ ॥੭੯॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਕਾਲੂ ਕੋ ਉਪਦੇਸ਼, ਬੈਕੁੰਠ ਪਹੁੰਚਨ' ਪ੍ਰਸੰਗ ਬਰਨਨੰ ਨਾਮ ਖਸ਼ਟਮੋਂ ਅਧ੍ਯਾਯ ॥ ੬ ॥

੭. [ਸੰਤ ਮੰਗਲ। ਕੁਰਖੇਤ੍ਰ ਵਿਖੇ ਨਾਨੂ ਪੰਡਤ ਨਾਲ ਚਰਚਾ]

ਦੋਹਰਾ॥ ਪੂਰਨ ਦੇਖ੍ਯੋ ਆਤਮਾ ਦ੍ਵੈਤਹਿੰ ਸਰਬ ਨਿਵਾਰਿ।
ਭਏ ਸ਼ਾਂਤਿ ਮਨ ਸੰਤ ਜੋ ਤਿਨ ਪਦ ਨਮੋ ਹਮਾਰਿ ॥ ੧॥

{ ਦ੍ਵੈਤਹਿੰ=ਦ੍ਵੈਤ ਨੂੰ, ਦੂਈ ਦੀ ਬੁੱਧੀ ਨੂੰ। ਸਰਬ=ਸਾਰੀ।
ਨਿਵਾਰਿ=ਨਿਵਾਰਕੇ, ਦੂਰ ਕਰਕੇ। }

[1]ਟੁਰਨਾ। [2]ਫੌਜ। [3](ਆਸੁਰੀ ਸੰਪਦਾ ਦੀ) ਫੌਜ ਨੂੰ। [4]ਨਾਸ਼ ਕਰਨ ਵਾਲੇ (ਗੁਰੂ ਜੀ)। [5]ਝੰਡੇ ਦਾ ਫਰੇਰਾ। [6]ਧੌਂਸਾ। [7]ਗੱਜਿਆ। [8]ਬੱਦਲ ਵਾਂਙੂ। [9]ਤੀਰ। [10]ਵੈਰੀ ਹਾਰਕੇ ( ਸ਼ਰਨ ) ਆ ਮਿਲੇ। [11]ਤਨ ਉਤੇ ਸੰਜੋਅ ਪਹਿਰੀ। [12](ਜਿਸ ਨੂੰ) ਕ੍ਰੋੜਾਂ ਦਲੀਲਾਂ ( ਰੂਪੀ ) ਤਲਵਾਰਾਂ ਨਹੀਂ ਕੱਟ ਸਕਦੀਆਂ ਹਨ। [13]ਪੱਕੀ ਢਾਲ। [14]ਗੁੱਸੇ ਰੂਪੀ ਤੀਰ। [15]ਘੋੜੇ ਜੋੜ ਕੇ। [16]ਸੱਤ ਨੂੰ ਰਥਵਾਹੀ ਬਣਾਯਾ ਹੈ। [17]ਬ੍ਰਿਤੀ ਨੂੰ ਜੇਹੜਾ (ਸ੍ਵੈ ਸਰੂਪ ਵਿਚ) ਜੋੜਨਾ ਹੈ· ਏਹ ਵਾਗਾਂ ਹਨ। [18]ਧੀਰਜ, ਸੰਤੋਖ, ਦਾਨ, ਸ੍ਰੇਸ਼ਟ ਗਿਆਨ ਆਦਿ ਜੋਧੇ ਹਨ । [19]ਮਾਰ ਲੌ ਮਾਰ ਲੌ। [20]ਭਰੋਸਾ, ਭਾਵਨਾ। [21]ਸਮਦ੍ਰਿਸ਼ਟੀ। [22]ਸ੍ਰੇਸ਼ਟ ਬੁਧੀ। [23]ਪ੍ਰੇਮ। *ਪਾ:—ਸੁਰ ਬ੍ਰਿਤ।

†ਪੂਰਬਾਰਧ ਅਧ੍ਯਾਯ ੬੦ ਦੇ ਆਦਿ ਵਿਚ ਬੀ ਇਹ ਦੋਵੇਂ ਕਬਿੱਤ ਆਏ ਹਨ। ਪਹਿਲਾ ਤਾਂ ਹੂਬਹੂ ਓਹੋ ਹੀ ਹੈ ਪ੍ਰੰਤੂ ਦੂਸਰਾ ਬਹੁਤ ਸਾਰਾ ਬਦਲਿਆ ਹੋਇਆ ਹੈ।

**ਅਰਥ**—ਜਿਨ੍ਹਾਂ ਸੰਤਾਂ ਨੇ ਸਾਰੀ ਦ੍ਵੈਤ ਨੂੰ ਦੂਰ ਕਰਕੇ ( ਇਕ ) ਆਤਮਾ ਨੂੰ ( ਸਾਰੇ ) ਪੂਰਣ ਵੇਖਿਆ ਹੈ ( ਤੇ ਐਉਂ ਦੇਖ ਕੇ ) ਸ਼ਾਂਤਿ ਮਨ ( ਵਾਲੇ ) ਹੋ ਗਏ ਹਨ ਉਹਨਾਂ ਦੇ ਚਰਣਾਂ ਤੇ ਸਾਡੀ ਨਮਸਕਾਰ ਹੈ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਹਿਤ ਤੀਰਥ ਕੇ ਕੀਨਿ ਉਦਾਸੀ। ਕਰਨ ਨਿਹਾਲ ਨਰਨ ਸੁਖਰਾਸੀ। ਪ੍ਰਥਮੈ ਕੁਰਖੇਤਰ[1] ਮਹਿਂ ਆਇ। ਬੈਸੇ ਏਕ ਥਾਨ ਮਨ ਭਾਇ ॥ ੨ ॥ ਸੂਰਜ ਪਰਬ[2] ਹੁਤੋ ਤਿਹ ਕਾਲਾ। ਮੇਲਾ ਇਕਠੋ ਭਯੋ ਬਿਸਾਲ॥ ਦ੍ਵਿਜ ਆਦਿਕ ਜੇ ਚਾਰੋਂ ਬਰਨੇ। ਆਵਤਿ ਭੇ ਹਿਤ ਮੱਜਨ ਕਰਨੇ ॥੩॥ ਆਸ਼੍ਰਮ ਹੈਂ ਗ੍ਰਿਹਸਤ੍ਰਾਦਿਕ ਜੇਊ। ਆਵਤਿ ਭੇ ਚਾਰੋਂ ਮਿਲਿ ਤੇਊ। ਖਟ ਦਰਸ਼ਨ ਤੇ ਆਦਿ ਜਿ ਅਉਰਾ। ਪੂਰਬ ਕਰਨ ਆਏ ਤਿਹ ਠਉਰਾ ॥ ੪ ॥ ਸ੍ਰੀ ਨਾਨਕ ਠਾਨੀ ਮਨ ਐਸੇ।—ਇਨ ਸੋਂ ਚਰਚਾ ਕਰੀਏ ਕੈਸੇ। ਪੰਡਤਬਡੇ ਰਿਦੇ ਜਿਨ ਗਰਬਾ॥ ਮਾਨੀ[3]ਸੰਨਯਾਸੀ ਜੇ ਸਰਬਾ—॥੫॥ ਇਕ ਸਥਾਨ ਮਹਿਂ ਕੀਨੋ ਆਸਨ। ਬੈਸਿ ਰਹੇ ਮਧ ਦੰਭ ਬਿਨਾਸ਼ਨ[4]। ਮਰਦਾਨਾ ਤਬਿ ਗਾਵਨ ਲਾਗਾ। ਮਧੁਰ ਰਾਗ ਸੋਂ ਉਰ ਅਨੁਰਾਗਾ ॥ ੬ ॥ ਤਿਹ ਛਿਨ ਇਕ ਰਾਨੀ ਸੁਤ ਲੀਨੇ। ਆਈ ਨਿਕਟ ਬੰਦਨਾ ਕੀਨੇ। ਤਿਹ ਕੇ ਸ਼ੱਤ੍ਰੂ ਪ੍ਰਬਲ ਬਹੁ ਬਾਢੇ[5]। ਦੇਸ਼ ਖੋਸਿ ਸੇ ਪੁਰਿ ਤੇ ਕਾਢੇ ॥੭॥ ਭਈ ਦੀਨ ਪਿਖਿ ਸੰਤਕ੍ਰਿਪਾਲਾ॥ ਆਨਿ ਬੇਨਤੀ ਕੀਨਿ ਬਿਸਾਲਾ॥ ਤਿਹ ਭੂਪਤਿ ਸੁਤ ਮ੍ਰਿਗ ਕੋ ਮਾਰੀ। ਧਰੀ ਭੇਟ ਤਿਨ ਗੁਰੂ ਅਗਾਰੀ* ॥ ੮॥ ਕਹੈ 'ਸੁ ਰਿਪੁ ਨੈ ਦੀਨ ਨਿਕਾਰੇ। ਹਮ ਆਏ ਅਬ ਪਾਸ ਤੁਮਾਰੇ। ਕ੍ਰਿਪਾ ਕਰਹੁ ਬਚ ਭਾਖਹੁ ਐਸੇ॥ ਰਾਜ ਹਮੈ ਪ੍ਰਾਪਤਿ ਹ੍ਵੈ ਜੈਸੇ'॥੯॥ ਸੁਨਿ ਤਿਹ ਸੋਂ ਕਹਿ ਗੁਰੂ ਕ੍ਰਿਪਾਲਾ। 'ਬ੍ਰਹਮਭੋਜ ਤੁਮ ਕਰਹੁ ਬਿਸ਼ਾਲਾ। ਪ੍ਰਾਪਤਿ ਹ੍ਵੈ ਹੈ ਰਾਜ ਬਹੋਰੀ'। ਸੋ ਬੋਲੇ ਤਬਿ ਦ੍ਵੈ ਕਰ ਜੋਰੀ ॥ ੧੦ ॥ 'ਭੋਜਨ ਹਿਤ ਹਮ ਪਾਸ ਨ ਦਰਬਾ। ਕਰਤਿ ਜੁੱਧ ਤਹਿਂ ਖਰਚਯੋ ਸਰਬਾ। ਅਬ ਹਮ ਹੋਏ ਰੰਕ ਸਮਾਨਾ। ਆਏ ਸ਼ਰਨੈ ਸੰਤ ਮਹਾਨਾ!' ॥ ੧੧॥ ਸ੍ਰੀ ਗੁਰ ਕਹੈਂ 'ਕਰਹੁ ਅਸ ਰੀਤੀ। ਕੋਰੋ ਮਟਿਕਾ ਆਨਿ ਸਪ੍ਰੀਤੀ। ਇਸ ਮ੍ਰਿਗ ਕੋ ਸਭਿ ਮਾਸ ਸਵਾਰਹੁ॥ ਭਲੀ ਪ੍ਰਕਾਰ ਤਾਂਹਿ ਮਹਿਂ ਡਾਰਹੁ ॥ ੧੨ ॥ ਮਾਰਨ[6] ਸਰਬ ਪਾਇ ਇਸ ਮਾਂਹੀ।

[1] ਅੰਬਾਲੇ ਤੋਂ ਅਗੇ ਵਾਰ ਇਕ ਪੁਰਾਤਣ ਤੀਰਥ ਹੈ ਜਿਥੇ ਮਹਾਂਭਾਰਤ ਦਾ ਯੁੱਧ ਹੋਇਆ ਸੀ।
[2] ਸੂਰਜ ਗ੍ਰਹਣ ਦਾ ਪੁਰਬ। [3] ਮਾਨਧਾਰੀ। [4] ਦੰਭ ਨਾਸ਼ਕ। [5] ਵਧੇ ਹੋਏ ਸਨ। [6] ਮਸਾਲੇ।
* ਤ੍ਵਾ: ਖਾ: ਵਿਚ ਇਸਨੂੰ ਹਾਂਸੀ ਦੇ ਰਾਜੇ ਅੰਮ੍ਰਿਤ ਰਾਇ ਦਾ ਬੇਟਾ ਜਗਤ ਰਾਇ ਦੱਸਿਆ ਹੈ।

ਅਗਨਿ ਬਾਰ ਰੀਧਹੁ[1] ਅਬ ਤਾਂਹੀ'। ਇਸ ਪ੍ਰਕਾਰ ਕੀ ਆਇਸੁ ਸੁਨਿਕੈ। ਕਰਤਿ ਭਏ ਤਸ ਸਭਿ ਬਿਧਿ ਗੁਨਿਕੈ ॥ ੧੩ ॥ ਚੂਲ੍ਹੇ ਕੋ ਕਰਿ, ਮਟਕਾ ਧਾਰਯੋ। ਮਾਸ ਮਿਰਗ ਕੋ ਸਰਬ ਸਵਾਰਯੋ। ਤਾਂ ਮਹਿਂ ਪਾਇ ਹੁਤਾਸਨ ਬਾਰਾ[2]। ਬਹੁਤੇ ਬਿੱਪ੍ਰਨ[3] ਜਬਹਿ ਨਿਹਾਰਾ ॥੧੪॥ ਬਿੱਦਯਾ ਮਹਿਂ ਪੰਡਿਤ ਬਡ ਮਾਨੀ। ਨਿਕਸਯੋ ਧੂਮ ਦੇਖਿ ਰਿਸ ਠਾਨੀ।–ਆਜ ਤਰਨਿ ਕੋ ਗ੍ਰਹਣ ਅਕਾਸ਼ਾ[4]। ਇਹ ਅਜਾਨ ਰੀਧਨ ਲਗਿ ਮਾਸਾ ॥੧੫॥ ਲੇ ਕਰਿ ਕੁਤਕੇ[5] ਸ਼ਸਤ੍ਰ ਅਪਾਰਾ। ਆਇ ਨਿਕਟ ਕਹਿਂ'ਕਰਹੁ ਪ੍ਰਹਾਰਾ[6]।ਕੋ ਤੇਰੋਹੈ ਬਰਣ? ਅਧਰਮੀ! ।ਕੋ ਕੀਨੋ ਤੈਂ ਕਰਮ?ਕੁਕਰਮੀ! ॥੧੬॥ਦਿਵਸ ਆਜ ਕੇ ਤੁਰਕ ਜਿ ਮਾਨਵ[7]। ਸੋ ਭੀ ਤ੍ਰਾਸ ਰਿਦੈ ਬਹੁ ਠਾਨਵ[8]। ਕਰਿ ਇਸ਼ਨਾਨ, ਦੇਨਿ ਪੁਨ ਦਾਨਾ। ਇਨ ਕਾਜਨ ਕੋ ਕਾਲ ਮਹਾਨਾ'॥੧੭॥ਦੋਹਰਾ ॥ ਸੁਨਿ ਕਰਿ ਤਿਨ ਤੇ ਸ੍ਰੀ ਗੁਰੂ ਬਚਨ ਕਹੇ ਅਸ ਰੀਤਿ। 'ਛੁਧਾ ਲਗੀ ਮੋਕੋ ਬਡੀ ਹਿਤ ਅਹਾਰ ਕਿਛੁ ਕੀਤ' ॥ ੧੮ ॥ ਚੌਪਈ ॥ ਦਿਜ ਤਬ ਬੋਲੇ ਬਚਨ ਕਠੋਰਾ। 'ਕਯਾ ਰੀਧਯੋ ਤੁਮ ਤ੍ਰਾਸ ਨ ਥੋਰਾ। ਬਿਨਾ ਬਿਲਮ ਸੋ ਦੇਹੁ ਦਿਖਾਈ। ਨਾਤੁਰ ਤੁਝ ਮਾਰੈਂ ਇਹ ਥਾਈਂ'॥੧੯॥ਤਬ ਜਿਨਦੇਖਯੋ ਸੋ ਦ੍ਵਿਜ ਕਹਿਹੀ। 'ਇਸ ਮਟਕੇ ਮਹਿਂ ਆਮਿਖ[9] ਅਹਿਹੀ। ਹਮਰੇ ਦੇਖਤਿ ਇਨਹਿਂ ਸਵਾਰਾ। ਪਾਇ ਬੀਚ ਪਾਵਕ ਕੋ ਬਾਰਾ ॥ ੨੦ ॥ ਮਾਰਹੁ ਇਸੇ ਨ ਲਾਵਹੁ ਬੇਰਾ॥ਅਸੁ ਕੁਕਾਜ ਕੋ ਕਰੈ ਨ ਫੇਰਾ॥ਧਰਮ ਰੀਤਿ ਇਨ ਦੀਨਿ ਬਿਗਾਰੀ॥ ਅਘ ਨ ਹੋਤਿ ਐਸਨ ਕੋ[10] ਮਾਰੀ' ॥੨੧॥ਦੋਹਰਾ॥ ਗੁਰੂ ਕਹੈਂ 'ਬਲ ਕਰਹੁ ਜੇ,ਹਤਨ ਬਿਖੈ ਹਿਤ ਹੋਇ[11]। ਜਿਉਂ ਮਨ ਹੈ ਤਿਉਂ ਕਰੋ ਅਬ ਬਰਜਤਿ ਇਹਾਂ ਨ ਕੋਇ ॥੨੨॥ ਚੌਪਈ ॥ ਜੇ ਤੁਮ ਹਮ ਸੋਂ ਚਰਚਾ ਕਰਨੀ। ਧਰਮ ਅਧਰਮ ਰੀਤਿ ਜਿਉਂ ਬਰਨੀ। ਤੌ ਪੰਡਤ ਸਭਿ ਮਿਲਿ ਸੰਨਯਾਸੀ। ਆਇ ਕਰਹੁ ਚਰਚਾ ਹਮ ਪਾਸੀ' ॥ ੨੩ ॥ ਸੁਨੇ ਸਧੀਰਜ ਬਚਨਾ ਜਬ ਹੀ। ਮਿਲਿ ਆਏ ਪੰਡਿਤ ਜੇ ਸਭਿਹੀ। ਬਿੱਦਯਾਵਾਨ ਹੁਤੇ ਸੰਨ੍ਯਾਸੀ। ਅਪਰ ਲੋਕ ਆਇ ਬਹੁ ਪਾਸੀ ॥ ੨੪ ॥ ਇਕ ਨਾਨੂੰ ਸੋ ਪੰਡਿਤ ਭਾਰੀ। ਕੀਨਿ

[1]ਅਗਨੀ ਬਾਲਕੇ ਰਿੰਨ੍ਹੋਂ। [2]ਅੱਗ ਬਾਲੀ। [3]ਬਾਹਮਣਾਂ ਨੇ। [4]ਸੂਰਜ ਦਾ ਗ੍ਰਹਣ ਹੈ ਅਸਮਾਨਾਂ ਵਿਚ। [5]ਸੋਟੇ। [6]ਮਾਰ ਦਿਓ। [7]ਜੋ ਮਨੁਖ ਮੁਸਲਮਾਨ ਬੀ ਹਨ। [8]ਭੈ ਬਹੁਤ ਕਰਦੇ ਹਨ। [9]ਮਾਸ। [10]ਐਸਿਆਂ ਨੂੰ। [11]ਬਲ ਨਾਲ ਮਾਰ ਦੇਣ ਵਿਚ ਹੀ ਜੇ ਪ੍ਰੇਮ ਹੈ ਤਾਂ।

ਦਿਗ ਬਿਜੈ[1] ਜਗਤ ਮਝਾਰੀ । ਪਢਯੋ ਭਵਿੱਖਤ ਜੁਊ ਪੁਰਾਨਾ । ਜਿਹ ਮਹਿੰ ਸ਼੍ਰੀ ਗੁਰ ਸੁਜਸ ਮਹਾਨਾ* ॥ ੨੫ ॥ ਅਪਨ ਆਪ ਕੋ ਸੋ ਲਖਿ-ਪਾਵਾ । ਨਾਮ ਸੁ 'ਨਾਨਕ ਚੰਦ' ਧਰਾਵਾ।—ਸ਼੍ਰੀ ਨਾਨਕ ਕਲਿ ਹੈ ਅਵਤਾਰਾ। ਬਹੁਤ ਨਰਨ ਕੋ ਕਰਹਿ ਉਧਾਰਾ ॥੨੬॥ ਸਿਮਰਨ ਨਾਮ ਭਗਤਿ ਬਿਸ-ਤਾਰਹਿ । ਦੰਭ ਕੁ ਕਰਮ ਸਰਬ ਨਿਰਵਾਰਹਿ—। ਅਸ ਮਨ ਜਾਨਿ ਨਾਮ ਨਿਜ ਧਰਿਕੈ । ਸੁਜਸ ਬਿਥਾਰਤਿ ਬਚਨ ਉਚਰਿਕੈ ॥੨੭॥ ਸੋ ਭੀ ਆਇ ਗਯੋ ਤਿਹਕਾਲਾ । ਭਈ ਭੀਰ ਇਸ ਥਾਨ ਬਿਸਾਲਾ । ਸ਼੍ਰੀ ਨਾਨਕ ਤਬ ਬੈਨ ਉਚਾਰੇ । 'ਕੋ ਆਮਿਖ ਹੈ ਮਤੇ ਤੁਮਾਰੇ ॥ ੨੮ ॥ ਬ੍ਰਹਮਣ ਕੋ ਇਹ ਧਰਮ ਅਲਾਵੈ।—ਬੇਦ ਪੜ੍ਹੈ ਅਰ ਯੱਗ੍ਯ ਕਰਾਵੈ—। ਛੱਤ੍ਰੀਧਰਮ ਜੁੱਧ ਹਿਤ ਧਰਨਾ । ਆਮਿਖ ਸੰਗ ਯੱਗ੍ਯ ਕੋ ਕਰਨਾ ॥ ੨੯ ॥ ਹਮ ਨਿਜ ਧਰਮ ਬਿਖੈ ਹੈਂ ਠਾਂਢੇ।ਤੁਮਨੈ[2] ਪੇਖਤਿ ਕਿਉਰਿਸ ਬਾਢੇ?'।ਸੁਨਿਕਰਿ ਬੋਲੇ ਪੰਡਿਤ ਸਭਿ ਹੀ। 'ਖੱਤ੍ਰੀ ਨਿਕਟ ਸ਼ਸਤ੍ਰ ਹੈ ਸਦ ਹੀ ॥ ੩੦ ॥ ਤੁਮ ਨੇ ਬੇਖ ਫਕੀਰੀ ਲੀਨੋ।ਬਿਨਾ ਸ਼ਸਤ੍ਰ ਕਿਉਂ ਛੱਤ੍ਰੀ ਚੀਨੋ[3]'।ਗੁਰੂ ਕਹੈਂ 'ਆਯੁਧ[4] ਹਮ ਪਾਸੂ। ਉਚਰਹਿੰ ਨਾਮ ਸੁਨਹੁ ਮੈਂ ਤਾਸੂ॥੩੧॥ ਤੀਛਨ ਖੜਗ ਨਾਮ ਕਰਤਾਰਾ[5]। ਸਤਿਸੰਗਤਿ ਹਿਤ ਧਨੁਖ[6] ਸੁ ਭਾਰਾ । ਸਮ ਦਮ ਆਦਿਕ ਬਾਣ ਬਿਸਾਲਾ। ਮ੍ਰਿਗ ਰੂਪੀ ਮਨ ਹਤਿ ਤਤਕਾਲਾ ॥ ੩੨ ॥ ਬ੍ਰਹਮ ਅਗਨਿ ਮਹਿੰ ਹੋਮ ਸੋ ਕਰਿ ਹੀਂ । ਨਿਤਪ੍ਰਤਿ ਐਸੇ ਹਿਤ ਧਰਿ ਹੀਂ'। ਸੁਨਿ ਪੰਡਿਤ ਪੁਨ ਬਚਨ ਉਚਾਰਾ। 'ਤੁਮ ਤੇ ਪ੍ਰਗਟ ਮਿਰਗ ਕੋ ਮਾਰਾ ॥ ੩੩ ॥ ਰੀਧਤਿ ਹੋ ਅਬ ਦੇਗ ਚਢਾਇ।ਹਮ ਕੋ ਔਰਹਿ ਰੀਤਿ ਬਤਾਇ'।ਕਮਲਬਦਨ ਬੋਲੇ 'ਸੁਨਿ ਕਾਨਾ। ਚਤੁਰ ਬੇਦ ਇਸ ਭਾਂਤਿ ਬਖਾਨਾ ॥ ੩੪ ॥ ਆਖੇਰ ਬ੍ਰਿਤਿ ਖੱਤ੍ਰਿਨ ਕੈ[7] ਕਰਨੀ । ਕਥਾ ਜੁਗਨ ਚਾਰੋ ਮਹਿੰ ਬਰਨੀ । ਜੋ ਹੰਕਾਰੀ ਨਰ ਜਗਮਾਂਹੀ। ਹਿੰਸਾ ਕੋ ਅਘ[8] ਲਾਗਹਿ ਤਾਂਹੀ ॥ ੩੫ ॥ ਹੰਤਾ ਖੋਇ ਭਏ ਜੇ ਗ੍ਯਾਨੀ।

---

[1]ਦਿਗਬਿਜੈ=ਦਿਸ਼ਾ ਵਿਚ ਸਾਰੇ ਫਿਰਕੇ ਫਤੇ ਪਾਉਣੀ। [2]ਤੁਹਾਨੂੰ। [3]ਜਾਣੀਏ। [4]ਸ਼ਸਤਰ। [5]ਰਬ ਦਾ ਨਾਂ ਤ੍ਰਿੱਖੀ ਤਲਵਾਰ ਹੈ। [6]ਸਤਸੰਗਤਿ ਵਿਚ ਪਿਆਰ, ਧਨੁਖ ਹੈ। [7]ਖੱਤ੍ਰੀਆਂ ਨੇ ਸ਼ਿਕਾਰ ਕਰਨਾ। [8]ਹਿੰਸਾਂ ਦਾ ਪਾਪ।

*ਪੁਰਾਣਾਂ ਵਿਚ ਗੁਰੂ ਨਾਨਕ ਦੇਵ ਜੀ ਦੇ ਕਲਜੁਗ ਵਿਚ ਆਉਣ ਬਾਬਤ ਪੇਸ਼ੀਨ-ਗੋਈ ਕੀਤੀ ਹੋਈ ਹੈ, ਅਰਥਾਤ ਭਵਿੱਖਤ ਵਾਕ ਲਿਖੇ ਹੋਏ ਹਨ, ਦੇਖੋ ਭਵਿੱਖਤ ਪੁਰਾਣ ਅਧ੍ਯਾਯ ੩੩, ਸਕੰਧ ਪੁਰਾਣ ਅਧ੍ਯਾਯ ੨੮, ਬ੍ਰਹਮਾ ਖਟਮੁਖ ਸੰਬਾਦੇ।

ਸਰਬ ਦ੍ਵੈਤ ਜੋ ਰਿਦੇ ਮਿਟਾਨੀ। ਪੂਰਨ ਸੱਤਿ ਆਤਮਾ ਜਾਨਹਿਂ। ਜਗਤ ਅਸੱਤਿ ਸਦਾ ਪਹਿਚਾਨਹਿਂ ॥੩੬॥ ਤੀਨ ਕਾਲ ਜਿਹ ਜਗਤ ਅਭਾਊ[1]। ਤਿਨ ਕੋ ਦੋਸ਼ ਨ ਲਾਗਹਿ ਕਾਊ।ਜੋ ਅੱਗਜ਼ਾਨੀ ਨਰ ਮਤਿਮੰਦੇ। ਵਰਨਾ ਸ੍ਰਮ ਕੇ ਧਰਮਹਿ ਫੰਧੇ[2] ॥੩੭॥ ਅੰਤਰ ਮਨ ਚਾਹਤਿ ਰਸ ਖਾਵਨ।ਵਹਿਰ ਤਜਹਿਂ ਹਿਤ ਲੋਕ ਦਿਖਾਵਨਿ। ਸੋ ਮਰ ਜਨਮਹਿ ਜਗ ਕੇ ਮਾਂਹੀ। ਕਬਹੂ ਹੋਤਿ ਛੁਟਕਾਰਾ ਨਾਂਹੀ' ॥੩੮॥ ਦੋਹਰਾ ॥ ਇਸ ਪ੍ਰਕਾਰ ਕਹਿ ਸਭਿਨਿ ਸੋਂ ਉਚਰਯੋ ਬਹੁਰ ਸ਼ਲੋਕ। ਮਨ ਬਿਕਾਰ ਤਿਨ ਪ੍ਰਗਟ ਕਿਯ ਸੁਨਤਿ ਬ੍ਰਿੰਦ ਤਹਿਂ ਲੋਕ ॥ ੩੯ ॥

ਸਲੋਕ ਮ:੧ ॥

ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ॥ ਜੀ ਉਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ ॥ ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ ॥ ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ ॥ ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ ॥ ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ ॥ ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ॥ ਆਪਿ ਛੁਟੇ ਨਹ ਛੁਟੀਐ ਨਾਨਕ ਬਚਨਿ ਬਿਣਾਸੁ ॥ ੧ ॥

ਦੋਹਰਾ ॥ 'ਜਨਮਾਦਿਕ ਤੇ ਅਪਰ ਜੋ ਮਾਸਹੁੰ ਸੱਭੇ ਹੋਇ। ਬਿਨਾ ਮਾਸ ਨਹਿਂ ਹੈ ਕਛੂ ਹੋਇ ਤ ਉਚਰਹੁ ਕੋਇ ॥ ੪੦ ॥ ਗਹਿ ਵਿਰਾਗ[3] ਜੋ ਉਰ ਬਿਖੈ ਸਤਿਗੁਰ ਕੇ ਢਿਗ ਜਾਇ। ਤਾਂਕੋ ਦੇ ਉਪਦੇਸ਼ ਜਬਿ ਭੇਦਹਿਂ ਸਰਬ ਲਖਾਇ[4] ॥੪੧॥ ਤਨ ਕੋ ਜਾਨਹਿਂ ਭਿੰਨ, ਪੁਨਿ ਚੇਤਨ ਭਿੰਨ[5] ਦਿਖਾਇ। ਸੱਤਿ ਆਤਮਾ ਜਾਨਹੀ, ਦੇਹਿ ਅਨਿੱਤ ਸਦਾਇ ॥ ੪੨ ॥ ਸਤਿ ਅਸਤਿ ਸਨਬੰਧ ਜੋ ਕਛੂ ਨ ਜਾਨਹੁ ਕੋਇ। ਜੈਸੇ ਸਵਿਤਾ[6] ਤਿਮਰ ਕੋ[7] ਨੇਰ ਨ ਕਬਹੂੰ ਹੋਇ ॥੪੩॥ ਆਪਹੁ ਕੋਊ ਨ ਜਾਨਈ ਬਿਨ ਸਤਿਗੁਰ ਉਪਦੇਸ਼'। ਇਸਪ੍ਰਕਾਰ ਕਹਿਸਭਿਨਿ ਕੋ ਤੂਸ਼ਨ ਭੇ ਜਗਤੇਸ਼॥੪੪॥ਪੰਡਿਤਸੰਨਯਾਸੀ ਬਹੁਤ ਉੱਤਰ ਆਇ ਨ ਕੋਇ। ਪਿਖਹਿਂ ਪਰਸਪਰ ਬਦਨ ਨਿਜ ਸਨਮੁਖ ਹੋਇ ਨ ਸੋਇ॥੪੫॥ਸੰਨਯਾਸੀ ਨਿਜ ਕਹਿਤਿ ਭੇ ਕੇਤਿਕ ਕਾਲ ਬਿਤਾਇ। 'ਨਾਨਕ ਚੰਦ ! ਪੰਡਿਤ ਬਡੋ ਤੈਂ ਜੀਤਯੋ ਜਗ ਜਾਇ ॥੪੬॥

[1]ਭਾਵ ਜਿਨ੍ਹਾਂ ਜਗਤ ਨੂੰ ਤਿੰਨ ਕਾਲ ਅਣਹੋਯਾ ਮੰਨਿਆਂ ਹੈ। [2]ਫਸੇ ਹੋਏ ਹਨ। [3]ਵਿਰਾਗ ਧਾਰਨ ਕਰਕੇ। [4]ਸਾਰਾ ਭੇਦ ਲਖਾ ਦੇਂਦੇ ਹਨ। [5]ਅੰਦਰਲੀ ਚੇਤਨ ਸੱਤਾ ਨੂੰ ਵੱਖਰਾ। [6]ਸੂਰਜ ਤੇ। [7]ਹਨ੍ਹੇਰੇ ਦਾ।

ਇਸ ਫ਼ਕੀਰ ਕੇ ਸਾਮੁਨੇ ਚਰਚਾਕਿਉਂ ਨ ਕਰੰਤਿ?।ਬੇਤਾ ਅਗਮਾਨਿਗਮ ਕੋ ਸਭਿਹਿਨਿ ਮੈਂ ਮਤਿਵੰਤ"॥੪੭॥ ਚੌਪਈ ॥ ਸੁਨਿ ਕਰਿ ਨਾਨੂੰ ਪੰਡਿਤ ਤਬਿਹੀ।ਬੋਲਜੋ ਸਭਿਹਿਨਿ ਪ੍ਰੇਰਜੋ ਜਬਹੀ।ਸ੍ਰੀ ਗੁਰ ਕੇਰ ਪ੍ਰਤਾਪ ਦਬਾਵਾ। ਸਾਬਤ ਕੋਇ ਨ ਉੱਤਰ ਆਵਾ ॥੪੮॥ 'ਹੇ ਫਕੀਰ ! ਤੈਂ ਕੌਨ ਕੁਕਰਮਾ। ਪੂਰਬ ਦਿਵਸ ਪੁਨ ਭਾਖਤਿ ਧਰਮਾ। ਕਿਸ ਪ੍ਰਕਾਰ ਤੂੰ ਹਮੈਂ ਬਤਾਵੈਂ ?। ਜਿਹ ਸਭਿ ਸ਼ਾਸਤ੍ਰ ਦੋਸ਼ ਲਗਾਵੈਂ ॥੪੯॥ ਦਾਨ ਸ਼ਨਾਨ ਪੂਜਿਬੇ ਕਾਲਾ। ਆਮਿਖ ਰੀਧਤਿ ਪਾਪ ਬਿਸਾਲਾ। ਕੈਸੋ ਤੇਰੋ ਅਹੈ ਸਿਧਾਂਤਾ?। ਉੱਤਰ ਦੇ ਨਤੁ ਹੁਇ ਹੈ ਪਾਤਾ"॥੫੦॥ਦੋਹਰਾ॥ ਸਭਿਬਿਧਿ ਬੇਤਾ ਸਤਿਗੁਰੂ ਬੋਲੇ ਬਚ ਤਤਕਾਲ। ਦ੍ਵਿਜ ਸੰਨਯਾਸੀ ਅਪਰ ਨਰ ਸੁਨੁਹਹਿੰ ਭੀਰ ਬਿਸਾਲ ॥੫੧॥

ਮਃ ੧ ॥

ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥ ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥ ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ ॥ ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ ॥ ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ ॥ ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ ॥ ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ ॥ ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ ॥ ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ ॥ ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥ ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥ ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ ॥ ਜੀਅ ਜੰਤ ਸਭਿ ਮਾਸਹੁ ਹੋਏ ਜੀਇ ਲਇਆ ਵਾਸੇਰਾ ॥ ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ ॥ ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥ ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥ ਮਾਸੁ ਪੁਰਾਣੀ ਮਾਸੁ ਕਤੇਬੀ ਚਹੁ ਜੁਗਿ ਮਾਸੁ ਕਮਾਣਾ ॥ ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ ॥ ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ ॥ ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ੍ਹ ਕਾ ਦਾਨੁ ਨ ਲੈਣਾ ॥ ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ ॥ ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ ॥ ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ ॥ ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ ॥ ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ ॥ ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ ॥੨॥

"ਜਾਨਣ ਵਾਲਾ ਵੇਦ ਸ਼ਾਸਤ੍ਰ ਦਾ ਤੂੰ ਬੁਧੀਵਾਨ ਹੈਂ। "ਨਹੀਂ ਤਾਂ ਨਾਸ਼ ਹੋਵੇਗਾ (ਤੇਰਾ)

ਚੌਪਈ॥—ਮਾਸ ਮਾਸ—ਕਰਿਕੈ ਅਗਿਆਨੀ।ਮੂਰਖ ਝਗਰਹਿਂਆਨਗੁਮਾਨੀ। ਗ੍ਯਾਨ ਬੈਨ ਕੋ ਸਮਝਹਿਂ ਨਾਂਹੀ। ਰਚੇ ਦੰਭ, ਨਿਜ ਮਾਨ ਬਧਾਹੀਂ[1]॥੫੨॥ ਆਤਮ ਰੂਪ ਭੁਲਾਵਣ ਜੋਈ[2]।ਲਖਹਿਂ ਸੱਤਿ ਤਨ ਆਮਿਖ ਸੋਈ।ਆਤਮ ਤੀਨੋ ਕਾਲ ਨਿਰਾਲਾ[3]। ਲਿਪੈ ਨ ਕਿਹ ਤੇ ਰਹਤਿ ਉਜਾਲਾ॥੫੩॥ ਦੇਹਿ ਅਸੱਤਿ ਦਿਸਹਿ ਬਿਦਤਾਰੀ[4]।ਆਇ ਜਿ ਪਰਾਰਬਧ ਅਨੁਸਾਰੀ। ਲਖਿਕੈ ਸ਼ਾਸਤ੍ਰ ਵਿਧਿ ਸੰਜੁਗਤਾ। ਹ੍ਵੈ ਨਿਰਸ਼ੰਕ ਬਨਹਿ ਸੋ ਭੁਗਤਾ[5]॥੫੪॥ ਸੋਊ ਸਾਕ[6] ਲਖੇ ਉਰ ਮਾਂਹੀ। ਪਰਾਰਬਧ ਭੋਗਹਿ ਚਿਤ ਚਾਹੀ। ਅਮਰ[7] ਜਿ ਗ੍ਯਾਨੀ ਤਿਨ ਕੇ ਕਾਰਨ। ਗੈਂਡੇ ਅਸੁ[8] ਆਦਿਕ ਪਸੁ ਮਾਰਨ॥੫੫॥ ਸੋ ਆਤਮਕੋ ਲਖਹਿਂ—ਅਕਰਤੂ[9]।ਸਦਾ ਅਭੁਗਤਾ[10]—ਚਿਤ ਇਉਂ ਧਰਤੂ। ਭੋਗਨ ਧਰਮ ਪ੍ਰਾਣ ਕੋ ਜਾਨਹੁ।ਕਰਨੋ ਧਰਮ ਰਿਖੀਕ[11] ਪਛਾਨਹੁ॥੫੬॥ ਲਖਨੋ ਧਰਮ ਜੁ ਮਨ ਕੋ ਹੋਈ। ਇਸ ਪ੍ਰਕਾਰ ਸਮਝਤਿ ਹੈਂ ਸੋਈ।ਪਰਾਰ-ਬਧ ਲਖਿ ਭੋਗਹਿ ਜੋਊ। ਪੁੰਨ ਪਾਪ ਮਹਿਂ ਲਿਪੈ ਨ ਸੋਊ॥੫੭॥ ਅਰ ਜੇ ਹੈਂ ਮੂਰਖ ਅੱਗ੍ਯਾਨੀ। ਦੰਭ ਬੈਸ਼ਨੋ ਜਿਉਂ ਬਿਧਿ ਠਾਨੀ[12]। ਮਾਸ ਪਿਖਹਿਂ ਦਿਨ[13] ਨਾਕ ਦਬਾਵਹਿਂ। ਨਿਸ ਪਰਤਿਯ ਸੋਂ ਕੇਲ[14] ਕਮਾਵਹਿਂ॥੫੮॥ ਲੋਚਨ ਸੁਮਤਿ ਰਿਦੈ ਜਿਸ ਨਾਂਹੀ। ਬਿਸ਼ੈ ਬਾਸ਼ਨਾ ਅੰਧ ਕਮਾਹੀਂ। ਵਹਿਰ ਮਾਸ ਕੋ ਜਾਨੈਂ ਮੰਦਾ। ਛਪਿ ਕਰਿ ਭੋਗੈਂ ਹ੍ਵੈ ਦੁਖ ਦੂੰਦਾ[15]॥੫੯॥ ਜਿਨ ਨਰ ਅੱਗ੍ਯਾਨੀ ਦੁਖ* ਧਾਰਾ[16]। ਪਾਪ ਸਹਿਤ ਸੇ ਕਰਹਿਂ ਅਹਾਰਾ। ਜੇ ਗ੍ਯਾਨੀ ਤਨ ਹੰਤ ਨਸਾਇਕ[17]। ਆਇ ਅਹਾਰ ਜੁ ਸਹਿਜ ਸੁਭਾਇਕ॥੬੦॥ ਪਰਾਰਬਧ ਲਖਿ ਪਾਵਤਿ ਸੋਊ।ਤਾਂਕੋਪਾਪ ਨ ਪੁੰਨਹਿਂ ਕੋਊ।ਲਿਖ੍ਯੋਪੁਰਾਣ ਕਤੇਬਨ ਮਾਸ। ਮਾਸ ਸੰਗ ਪੂਜਹਿਂ ਸੁਰ ਰਾਸਾ[18]॥੬੧॥ ਕਾਜ ਵਿਵਾਹਾ-ਦਿਕ ਜੇਸਭਿਹੀ।ਬਿਨਾਮਾਸ ਤੇ ਸੁਭੈਂ ਨ ਕਬਹੀ। ਪਾਤਿਸ਼ਾਹ ਨ੍ਰਿਪਆਮਿਖ ਖਾਵਤਿ। ਜੇ ਤੁਮ ਲਖਹੁ ਨਰਕ ਸੋ ਜਾਵਤਿ॥੬੨॥ਤੌ ਤੁਮ ਕਿਉਂ ਲੇਂਤਿਨ

[1]ਵਧਾਉਂਦੇ ਹਨ। [2]ਭਾਵ ਜੋ ਆਤਮ ਰੂਪ ਤੋਂ ਭੁੱਲੇ ਹਨ। [3](ਪਰੰਤੂ) ਆਤਮਾ ਵੱਖ ਹੈ ਤਿੰਨੋ ਕਾਲ। [4]ਪ੍ਰਗਟ। [5]ਉਸ ਦਾ ਭੋਗਣਹਾਰ। [6]ਸਾਗ। [7]ਦੇਉਤੇ। [8]ਗੈਂਡੇ ਤੇ ਘੋੜੇ। [9]ਨਾ ਕਰਨੇ ਵਾਲਾ, ਅਭੈ। [10]ਨਾ ਭੋਗਣ ਵਾਲਾ। [11]ਇੰਦ੍ਰੀਆਂ ਦਾ ਧਰਮ। [12](ਦੰਭੀ) ਵੈਸ਼ਨੋ ਵਾਂਙੂ ਦੰਭ ਦੀ ਬਿਧਿ ਧਾਰੀ ਹੈ। [13]ਦਿਨ ਵੇਲੇ। [14]ਪਰਾਈ ਇਸਤਰੀ ਨਾਲ ਭੋਗ। [15]ਦੁਖ ਤੇ ਕਲੇਸ਼। [16]ਜਿਸ ਅੱਗ੍ਯਾਨੀ ਪੁਰਸ਼ ਨੇ ਦੁਖ (ਰੂਪ ਅਗ੍ਯਾਨ) ਧਾਰਿਆ ਹੈ। [17]ਤਨ ਦੀ ਅਹੰਤਾ ਦੂਰ ਕੀਤੀ ਹੈ। [18]ਮਾਸ ਨਾਲ ਪੂਜਦੇ ਹਨ ਸਾਰੇ ਦੇਵਤਿਆਂ ਨੂੰ।

*ਪਾ:—ਗੁਰ।

ਕੋ ਧਾਨਾ। ਕਰਹੁ ਅਹਾਰ ਧਾਰਿ ਅੱਗ੍ਯਾਨਾ। ਪੂਰਬ ਗਹਿ ਤੁਮ ਨਰਕਹਿੰ ਪਾਵੈਂ। ਪੁਨ ਪਾਛੇ ਤੇ ਸੋਇ ਸਿਧਾਵੈਂ ॥੬੩॥ ਆਪ ਨ ਬੂਝਹੁ ਲੋਕ ਬੁਝਾ-ਵਹੁ। ਪਾਂਡੇ! ਖਰੇ ਸਿਆਨ ਕਹਾਵਹੁ। ਮਾਸਾਦਿਕ ਤੇ ਤ੍ਰਿਭਵਣ ਜੋਊ। ਸਭਿਹੀ ਜਲ ਤੇ ਉਤਪਤਿ ਹੋਊ ॥ ੬੪ ॥ ਜੋ ਤ੍ਯਾਗੇ ਜਲ ਕੈ ਰਸ ਰਾਸੀ[1]। ਸੋ ਪੰਡਤ ਹ੍ਵੈ ਹੈ ਸੰਨ੍ਯਾਸੀ। ਦੰਭ ਧਾਰਿ ਤੁਮ ਜਗ ਬਿਰਮਾਯਾ[2]। ਆਗੈ ਪਾਵੋ ਬਹੁਤ ਸਜਾਯਾ' ॥੬੫॥ ਇਉਂ ਜਬ ਭਾਖੇ ਸ਼੍ਰੀ ਗੁਣ ਐਨਾ। ਤੂਸ਼ਨ ਭੇ ਸਭਿ,ਆਇ ਨ ਬੈਨਾ। ਝੂਠ ਕਿ ਠਹਿਰਹਿ ਸਾਚ ਅਗਾਰੀ। ਜਿਉਂ ਕਾਇਰ ਪਿਖਿ ਸੂਰ ਉਦਾਰੀ॥੬੬॥ਨਾਨੂੰ ਦ੍ਵੈ ਕਰ ਬੰਦਿ ਉਚਾਰ। 'ਹੇ ਫ਼ਕੀਰ! ਕ੍ਯਾ ਨਾਮਤੁਮਾਰਾ?'।ਕਹੈਂਗੁਰੂ'ਹਮ ਨਾਨਕ ਨਾਮੂ।ਸੇਵਕ ਨਿਰੰਕਾਰਸੁਖਧਾਮੂ' ॥੬੭॥ਸੁਨਿ ਕਰਿ ਨਾਨੂੰ ਸ਼ੋਨ ਮਝਾਰ। ਨਿਜ ਸੰਗਿਨਿ ਸੋਂ ਬਚਨ ਉਚਾਰ। 'ਲਿਖ੍ਯੋਭਵਿੱਖਤ[3] ਮਹਿੰ ਇਤਿਹਾਸੂ। ਸ਼੍ਰੀ ਨਾਨਕ ਅਵਤਾਰ ਪ੍ਰਕਾਸ਼ੂ॥੬੮॥ ਯਾਂਤੇ ਮੈਂ ਨਿਜ ਨਾਮ ਧਰਾਵਾ।ਬਿੱਦ੍ਯਾ ਬਲਜੀਤੀ ਸਭਿ ਥਾਵਾ।ਸੋ ਮੈਂਨਹਿੰ, ਅਬ ਇਹ ਪ੍ਰਗਟਾਏ।ਜਗਤ ਉਧਾਰਨ ਕੇ ਹਿਤਆਏ॥੬੯॥ਜਿਨਕੇ ਬਚਨ ਅਤੋਲ ਅਡੋਲਾ। ਕਉਨ ਸਕੈ ਇਨ ਸਨਮੁਖ ਬੋਲਾ। ਜੋ ਸੁਨਿ ਹੈਂ ਇਨ੍ ਕੋ ਉਪਦੇਸ਼ਾ। ਉਧਰਹਿੰ ਸੇ ਤਜਿ ਜਗਤ ਕਲੇਸ਼ਾ' ॥ ੭੦ ॥ ਅਸ ਕਹਿ ਸਭਿਨਿ ਬੰਦਨਾ ਕੀਨੀ।ਚਰਨ ਪ੍ਰੇਮ ਮਹਿੰ ਮਤਿ ਜਿਨ ਭੀਨੀ। ਬਿਨੈ ਕਰੀ ਬਹੁ ਭਾਂਤਿ ਸੁਹਾਵਨ। ਅਪਨੀ ਖ਼ਤਾ[4] ਕੇਰਿ ਬਖ਼ਸ਼ਾਵਨ ॥ ੭੧ ॥ 'ਹੇ ਪ੍ਰਭੁ! ਹਮਨੈ ਗਤਿ ਨਹਿੰ ਜਾਨੀ। ਤੂੰ ਅਵਤਰ੍ਯੋ ਸੰਤ ਗੁਨਖਾਨੀ। ਜੋ ਜਗ ਬਡੇ ਅਚਾਰਜ[5] ਹੋਵਹਿੰ। ਸੋ ਪੂਰਬਲੀ ਰੀਤਿ ਨ ਖੋਵਹਿੰ ॥ ੭੨॥ ਪੂਰਬ ਦਿਵਸ ਮਹਿੰ ਮਾਸ ਅਹਾਰਾ। ਖਾਨਿ[6], ਪੁਰਾਨ ਨ ਕਿਸੇ ਉਚਾਰਾ। ਯਾਂਤੇ ਹਮ ਤੁਮਸੋਂ ਕਛੁ ਭਾਖਾ। ਛਿਮਾ ਕਰਹੁ ਅਬ ਹਮ ਨੈ ਲਾਖਾ'॥੭੩॥ ਸੁਨਿ ਕਰਿ ਬੋਲੇ ਗੁਨੀ ਗਹੀਰਾ। 'ਹਮ ਤੋ ਧਰੀ ਦੇਗ ਮਹਿੰ ਖੀਰਾ। ਬਹੁਤੀ ਧੇਨੁ ਚੁਆਇ ਮੰਗਾਈ। ਰੀਧਹਿੰ ਪਾਇਸੁ[7] ਕੋ ਇਹ ਥਾਈਂ ॥੭੪॥ ਬਿਮਲ ਭਯੋ ਰਵਿ ਲਿਯ ਜੋ ਗ੍ਰਾਹੀ[8]। ਅਬ ਸਭਿ ਭੋਜਨ ਕਰਹੁ ਇਹਾਂ ਹੀ'।

---

[1]ਸਾਰੇ ਰਸ। [2]ਭੁਲਾ ਦਿੱਤਾ ਹੈ। [3]ਮੁਰਾਦ ਭਵਿੱਖਤ ਤੇ ਸਿਕੰਧ ਆਦਿ ਪੁਰਾਣਾਂ ਤੋਂ ਹੈ। [4]ਭੁੱਲ। [5]ਆਚਾਰਯ, ਮਹਾਨ ਪੁਰਖ। [6]ਖਾਣਾ। [7]ਖੀਰ। [8]ਸੂਰਜ ਜੋ ਗ੍ਰਸਿਆ ਗਿਆ ਸੀ ਨਿਰਬਾਇਆ ਹੋ ਗਿਆ ਹੈ।

ਢਿਗ*ਬਸਾਇ ਪੰਕਤਿ ਕਰਿਵਾਈ। ਨ੍ਰਿਪ ਸੁਤ ਸਹਿ ਪਾਇਸੁ ਵਰਤਾਈ ॥੭੫॥ਹਰਿ ਜਨ ਸੁਖ ਖਲ ਮਾਨ ਬਿਦਾਰੂ[1]।ਸ੍ਰੀ ਮੁਖ ਪੂਛਤਿ ਬਾਰ ਸੁ ਬਾਰੂ। ਰਿਖੀ ਮੁਨੀਸ਼ੁਰ ਔਰ ਦ੍ਵਿਜਿੰਦੂ। ਸੌਦਾਗਰ ਧਰਿ ਕਹਤਿ 'ਅਨੰਦੂ'[2]॥੭੬॥ ਪਾਇਸੁ ਦੇਖਿ ਰਿਦੈ ਬਿਸਮਾਏ। ਦ੍ਵਿਜ ਸੰਨਯਾਸੀ ਸਭਿ ਤ੍ਰਿਪਤਾਏ*। ਦਧੋ ਅਨੇਕਨ ਕੇਰ ਅਹਾਰੇ। ਭਾ ਅਤੋਟ ਅਚਰਜ ਉਰ ਧਾਰੇ ॥ ੭੭ ॥ ਤਿਹ ਛਿਨ ਨਾਨੂੰ ਪੰਡਤ ਜੋਊ।ਸਭਿਹਿਨਿ ਮਹਿਂ ਅਸ ਬੋਲਯੋ ਸੋਊ।'ਅਪਨ ਨਾਮ ਤੇ ਏਕ ਕਕਾਰਾ[3]। ਅਬ ਤੇ ਮੈਂ ਕਰਿ ਦੀਨ ਨਿਵਾਰਾ॥੭੮॥ਨਾਨਕ ਤੇ–ਨਾਨੂ–ਮੁਹਿ ਕਹੀਏ। ਨਾਨਕ ਨਾਮ ਇਨਹਿਂ ਕੋ ਲਹੀਏ'। ਇਸ ਪ੍ਰਕਾਰ ਕੀ ਮਹਿਮਾ ਗਾਈ। ਸੁਨਿ ਕਰਿ ਸਭਿਹਿਨਿ ਕੇ ਮਨ ਭਾਈ॥੭੯॥ ਪਦ ਪਾਹੁਲ ਬਹੁਤਨਿ ਤਬਿ ਲੀਨੀ॥ਗੁਰਮਤਿ ਧਰੀ ਸਗਲ ਬਿਧਿ ਚੀਨੀ॥ ਸ੍ਰੀ ਮੁਖ ਤੇ ਅਸ ਗਿਰਾ ਉਚਾਰੀ। 'ਰਾਖਹੁ ਧਰਮ ਬਰਨ ਅਨੁਸਾਰੀ†॥੮੦॥

[1]ਹਰੀ ਜਨਾਂ ਨੂੰ ਸੁਖ ਦੇਣ, ਖਲਾਂ ਦਾ ਮਾਨ ਦੂਰ ਕਰਨ ਵਾਲੇ (ਗੁਰੂ ਜੀ)। [2]ਰਿਖੀ, ਮੁਨੀ ਬ੍ਰਾਹਮਣ, ਧਰਤੀ ਦੇ ਸੁਦਾਗਰ ਕਹਿੰਦੇ ਹਨ:–'ਆਨੰਦ' (ਅ) ਅਨੰਦ ਧਾਰਨ ਕਰਕੇ ਕਹਿੰਦੇ ਹਨ। [3]ਕੱਕਾ–ਅੱਖਰ। *ਢਿਗ...ਤੋਂ...ਤ੍ਰਿਪਤਾਏ–ਪਦ ਤੱਕ ਦੇ ਪਾਠ ਦੀ ਥਾਂ ਇਕ ਲਿਖਤੀ ਨੁਸਖੇ ਵਿਚ ਐਉਂ ਪਾਠ ਹੈ:–

ਢਿਗ ਬਿਸਾਇ ਸਭਿਹਿਨਿ ਕੋ ਸੁਆਮੀ। ਨ੍ਰਿਪ ਸੁਤ ਕੋ ਕਹਿ ਅੰਤਰਜਾਮੀ। 'ਚਾਵਰ ਆਨਿ ਦੂਧ ਮਹਿ ਪਾਵਹੁ। ਕਰ ਪਾਯਸ ਸਭ ਦਿਜਨ ਖੁਵਾਵਹੁ।' ਆਯਸੁ ਮਾਨ ਕਰੀ ਬਿਧਿ ਸੋਊ। ਚਾਵਰ ਸਿੱਤਾ ਆਨਿ ਕਰਿ ਦੋਊ। ਪਾਯਸ ਰੀਧ ਰਿਦੇ ਬਿਸਮਾਏ। ਦਿਜ ਸੰਨਯਾਸੀ ਸਰਬ ਜਿਵਾਏ।

ਇਨ੍ਹਾਂ ਤੁਕਾਂ ਦੇ ਹੁੰਦਿਆਂ ਫਿਰ ੭੪ ਅੰਕ ਦਾ ਅਰਥ ਐਉਂ ਲਗੇਗਾ:–ਅਸੀਂ ਫਿਰ ਧਰ ਦਿੰਦੇ ਹਾਂ ਦੇਗ ਵਿਚ ਦੁਧ, ਬਹੁਤੀਆਂ ਗਊਆਂ ਚੁਆ ਮੰਗਾਉਂਦੇ ਹਾਂ, ਏਥੇ ਖੀਰ ਨੂੰ ਰਿੰਨ੍ਹਦੇ ਹਾਂ। ਖਿਆਲ ਹੁੰਦਾ ਹੈ ਕਿ ਏਹ ਪਾਠ ਦਰੁਸਤ ਹੈ।

†ਸੂਰਜ ਗ੍ਰਹਣ ਸਮੇਂ ਹਿਰਨ ਦੇ ਮਾਸ ਦਾ ਅੱਗ ਤੇ ਰਖਣਾ ਹਿੰਦੂ ਸਿਧਾਂਤ ਦੇ ਉਲਟ ਹੈ ਐਸਾ ਕੌਤਕ ਵਰਤਾਉਣਾ ਗੁਰੂ ਜੀ ਦੀ ਮਹਾਨ ਚੋਜੀ ਤੇ ਆਤਮ ਬਲ ਵਾਲੇ ਸੁਭਾਵ ਦਾ ਲਖਾਯਕ ਹੈ। ਫਿਰ ਹਿੰਦੂ ਧਰਮ ਦੇ ਮੁੱਖ੍ਯ ਤੀਰਥ ਉੱਪਰ ਹਿੰਦੂ ਧਰਮ ਦੇ ਅਸੂਲ ਦਾ ਇਸਤਰ੍ਹਾਂ ਖੰਡਨ ਹੁੰਦਾ ਵੇਖਕੇ ਵਿਦ੍ਵਾਨ ਪੰਡਿਤ ਤੇ ਸਾਧੂ ਮਹਾਤਮਾ ਕ੍ਰੋਧਾਤੁਰ ਹੋ ਆਏ, ਗੁਰੂ ਜੀ ਨੇ ਉਨ੍ਹਾਂ ਦਾ ਖੰਡਨ ਕਰਕੇ ਸਿੱਖੀ ਮਾਰਗ ਦੱਸਿਆ, ਸੋ ਇਹ ਕਿੱਕੁਰ ਹੋ ਸਕਦਾ ਹੈ ਕਿ ਗੁਰੂ ਜੀ ਓਸੇ ਥਾਂ ਹੀ ਉਸੇ ਹਿੰਦੂ ਮਤ ਦੇ ਵਰਨਾਸ਼੍ਰਮ ਦੇ ਦੱਸੇ ਧਰਮਾਂ ਦੇ ਧਾਰਨ ਦਾ ਉਪਦੇਸ਼ ਦੇਂਦੇ? ਇਸੇ ਅਧ੍ਯਾਯ ਦੇ ਅੰਕ ੩੭ ਵਿਚ ਆਪ ਹੀ ਕਹਿ ਆਏ ਹਨ:–'ਜੇ ਅੱਗ੍ਯਾਨੀ ਨਰ ਮਤਿਮੰਦੇ। ਵਰਨਾਸ਼੍ਰਮ ਕੇ ਧਰਮਹਿਂ ਫੰਦੇ' ਕਵੀ ਜੀ ਵਰਗੇ ਦਾਨੇ ਅਪਣਾ ਖੰਡਨ ਆਪ ਨਹੀਂ ਕਰ ਸਕਦੇ, ਤਾਂਤੇ ਬੜਾ ਸੰਸਾ ਹੈ ਕਿ ਅੰਕ ੮੦ ਦੀ ਇਹ ਤੁਕ ਆਖੇਪਕ ਹੈ।

ਸੱਤਿਨਾਮ ਸਿਮਰਹੁ ਧੁਤਿ ਪ੍ਰੀਤੀ॥ਵੰਡ ਖਾਹੁ ਭੋਜਨ ਸ਼ੁਭ ਰੀਤੀ॥ਸਤਿਗੁਰ ਬਾਨੀ ਕੋ ਅੱਭ੍ਯਾਸਾ। ਕਰਹੁ ਸਦਾ ਹ੍ਵੈ ਗ੍ਯਾਨ ਪ੍ਰਕਾਸ਼ਾ' ॥ ੯੧ ॥ ਇਸ ਪ੍ਰਕਾਰ ਕੋ ਸੁਨਿ ਉਪਦੇਸ਼ਾ। ਕਰਿ ਕਰਿ ਬੰਦਨ ਗੇ ਨਿਜ ਦੇਸ਼ਾ। ਮਹਿਮਾ ਕਰਤਿ ਜਾਤਿ ਮਗ ਮਾਂਹੀ। 'ਇਹ ਅਵਤਾਰ ਪ੍ਰਭੂ ਕੋ ਆਹੀ'॥੯੨॥ ਪੁਨ ਰਾਨੀ ਸੁਤ ਕੋ ਸੰਗਿ ਲੀਨੋ॥ਆਨਿ ਚਰਨ ਪਰ ਬੰਦਨ ਕੀਨੇ॥ਤਿਨਬਿਲੋਕਿ ਬੋਲੇ ਜਗਤੇਸ਼ਾ। 'ਅਬ ਤੁਮ ਜਾਹੁ ਆਪਨੇ ਦੇਸ਼ਾ ॥ ੯੩॥ ਸਨਮੁਖ ਹ੍ਵੈ ਕਰਿ ਕਰਹੁ ਲਰਾਈ। ਨਹਿਂ ਠਹਿਰੈ ਅਰਿ ਜਾਹਿ ਪਲਾਈ[1]। ਸਰਬ ਰਾਜ ਤੁਮ ਅਪਨਾ ਲੀਜੈ॥ਸੱਤਿਨਾਮ ਕੋ ਜਾਪ ਜਪੀਜੈ' ॥ ੯੪ ॥ ਸੁਨਿ ਰਜਾਇ ਨਿਜ ਸਿਰ ਪਰ ਧਰਿਕੈ। ਗਮਨੇ ਛਿੱਪ੍ਰ[2] ਹਰਖ ਉਰ ਭਰਿਕੈ। ਕਹੂੰ ਕਹੂੰ ਤੇ ਸੈਨ ਬਟੋਰੀ। ਪਹੁੰਚੇ ਅਪਨੇ ਦੇਸ਼ ਬਹੋਰੀ ॥੯੫॥ ਸੰਗ ਤੁਫੰਗੈਂ[3] ਜੰਗ ਮਚਾਯੋ। ਬਹੁਤ ਸਾਰ ਸੋਂ ਸਾਰ ਬਜਾਯੋ[4]। ਪ੍ਰਬਲ ਲੋਹ ਇਨਕੋ ਭਾ ਐਸੇ। ਆਗੈ ਠਹਿਰ ਸਕੈ ਨਹਿਂ ਕੈਸੇ ॥੯੬॥ ਮਾਰਿ ਮਾਰਿ ਭਟ ਧਰਨ ਗਿਰਾਏ। ਰਿਪੁ ਦੇਖਹਿਂ ਜਨੁ ਜਮ ਇਹ ਆਏ। ਸਨਮੁਖ ਜਬ ਅਸ ਕੀਨਿ ਲਰਾਈ। ਗੁਰ ਬਰ ਤੇ ਸਭਿ ਸ਼ੱਤ੍ਰ ਪਲਾਈ ॥੯੭॥ ਲੀਨੋ ਸਰਬ ਜਾਇ ਨਿਜ ਦੇਸ਼ਾ। ਕਰਤਿ ਭਯੋ ਸੋ ਰਾਜ ਨਰੇਸ਼ਾ। ਪਟਨੇ ਨਗਰ ਬਿਖੈ ਰਜਧਾਨੀ। ਰਹਿਤ ਭਯੋ ਗੁਰ ਮਹਿਮਾ ਜਾਨੀ॥੯੮॥ਸ਼੍ਰੀ ਅੰਗਦ ਜੀ ਸੁਨੀਏ ਕਾਨਾ। ਤਹਿਂ ਤੇ ਸ਼੍ਰੀ ਗੁਰੁ ਕੀਨ ਪਯਾਨਾ। ਅਪਰ ਥਾਨ ਕੋ ਗਮਨੇ ਸ੍ਵਾਮੀ। ਜਗਤ ਉਧਾਰਨ ਕੇਵਲ ਕਾਮੀ[5] ॥੯੯॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਕੁਰਖੇਤ੍ਰ ਪ੍ਰਸੰਗ' ਬਰਨਨੰ ਨਾਮ ਸਪਤਮੋਂ ਅਧ੍ਯਾਯ ॥ ੭ ॥

੮. [ਚੰਡੀ ਮੰਗਲ। ਗੰਗਾ ਵਿਖੇ ਲਹਿੰਦੇ ਵਲ ਪਾਣੀ ਉਛਾਲਨਾ।]

ਦੋਹਰਾ ॥ ਖਲ ਖੰਡਨ ਜਗ ਮੰਡਨੀ ਭੁਜਦੰਡਨ ਬਰਬੰਡ ॥
ਰੁੰਡ ਕਰਨ ਅਰ ਮੁੰਡ ਭਖਿ ਜੈ ਜੈ ਚੰਡਿ ਪ੍ਰਚੰਡ ॥ ੧ ॥

[ਮੰਡਨੀ=ਮੰਡਣ ਵਾਲੀ, ਸੁਆਰਨ ਵਾਲੀ।
ਭੁਜ ਦੰਡਨ=ਡੰਡੇ ਵਰਗੀਆਂ ਬਾਹਾਂ ਵਾਲੀ, (ਅ) ਦੰਡ ਦੇਣ ਦੀ ਸਮਰੱਥਾ ਵਾਲੀਆਂ ਭੁਜਾਂ ਵਾਲੀ।
ਬਰਬੰਡ=ਬਲਵੰਤ। (ਅ) ਵਰ ਵੰਡਣ ਵਾਲੀ।]

[1]ਭੱਜ ਜਾਏਗਾ। [2]ਛੇਤੀ [ਸੰਸ:, ਕਿਸ਼੍ਰਪ੍ਰ]। [3]ਬੰਦੂਕਾਂ ਨਾਲ। [4]ਲੋਹੇ ਨਾਲ ਲੋਹਾ ਖੜਕਾਇਆ। [5]ਜਗਤ ਉਧਾਰਨ ਦਾ ਕੇਵਲ ਕੰਮ (ਜਿਨ੍ਹਾਂ ਨੇ ਆਪਣੇ ਜ਼ੁੰਮੇ ਲਿਆ ਹੈ)।

ਰੁੰਡ ਕਰਨ=ਸਿਰ ਤੋਂ ਧੜ ਜੁਦਾ ਕਰਨ ਵਾਲੀ। ਰੁੰਡ=ਧੜ ਜਿਸ ਤੋਂ ਸਿਰ ਲਹਿ ਜਾਵੇ। [ਸੰਸਃ, ਰੁਣ੍ਡ]
ਮੁੰਡ=ਧੜ ਤੋਂ ਕੱਟਿਆ ਸਿਰ। (ਅ) ਮੁੰਡ ਇਕ ਦੈਂਤ ਜਿਸ ਨੂੰ ਚੰਡੀ ਨੇ ਮਾਰਿਆ ਸੀ। [ਸੰਸਃ, ਮੁਣ੍ਡ=ਸਿਰ]
ਭਖਿ=ਖਾ ਜਾਣ ਵਾਲੀ। (ਅ) ਤਬਾਹ ਕਰਨ ਵਾਲੀ, ਦਲ ਸਿੱਟਣ ਵਾਲੀ। [ ਸੰਸ, ਭਕ੍ਸ਼ਜ, ਧਾਤੂ ਭਕ੍ਸ਼=੧. ਖਾਣਾ, ੨. ਤਬਾਹ ਕਰਨਾ, ੩. ਵੱਢ ਸੁੱਟਣਾ]

**ਅਰਥ**—ਦੁਸ਼ਟਾਂ ਨੂੰ ਖੰਡਨ ਕਰਕੇ ਜਗਤ ਨੂੰ ਸੰਵਾਰਨ ਵਾਲੀ ਡੰਡਿਆਂ ਵਰਗੀਆਂ (ਮਜ਼ਬੂਤ) ਭੁਜਾਂ ਵਾਲੀ ਤੇ ਬਲਵਾਨ, ਧੜ ਸਿਰ ਤੋਂ ਅੱਡ ਕਰਕੇ ਸਿਰ ਦਲ ਸਿੱਟਣ ਵਾਲੀ, ਤੇਜ ਵਾਲੀ ਚੰਡਿ ( ਤੈਨੂੰ ) ਜੈ ਹੋਵੇ ਜੈ ਹੋਵੇ।

ਸ੍ਰੀ ਬਾਲਾ ਸੰਧੁਰੁ ਵਾਚ॥ ਚੌਪਈ ॥ **ਸ਼੍ਰੀ ਅੰਗਦ ਸੁਨੀਏ ਇਤਿਹਾਸਾ। ਮੰਦ ਮੰਦ ਗਮਨੇ ਸੁਖਰਾਸਾ। ਆਯੋ ਸ਼੍ਰੀ ਗੰਗਾ ਕੋ ਮੇਲਾ। ਭੀਰ ਭੂਰ ਤਹਿਂ ਭਈ ਸਕੇਲਾ[1]॥੨॥ ਪੂਰਬ ਪਸ਼ਚਮ ਉੱਤਰ ਕੇਰੇ। ਨਰ ਦੱਖਣ ਕੇ ਆਇ ਘਨੇਰੇ। ਮਹਾਂ ਪੁਰਬ ਲਖਿ ਮੱਜਨ ਕਾਰਨ। ਅਨਗਨ ਨਰ ਭੇ ਕਲੁਖ ਉਤਾਰਨ ॥ ੩ ॥ ਤਹਾਂ ਜਾਇ ਡੇਰਾ ਕਿਯ ਸ੍ਵਾਮੀ। ਬਡੀ ਭੀਰ ਲਖਿ ਅੰਤਰਯਾਮੀ। ਸਭਿ ਕੇ ਰਿਦੇ ਮਲੀਨ ਬਿਲੋਕੇ।ਨਿਰਮਲ ਕਰਿ ਮਨ ਕਿਨਹੁ ਨ ਰੋਕੇ॥੪॥ ਰੈਨ ਬਿਤੀ ਹੋਈ ਜਬਿ ਭੋਰਾ। ਮੱਜਨ ਕਰਨ ਗਏ ਭਲਿ ਠੌਰਾ। ਕਈ ਲੱਛ[2] ਮੱਜਨ ਨਰ ਕਰਿਹੀਂ।ਭਾਉ ਭਗਤਿ ਕੋ ਉਰ ਮਹਿਂ ਧਰਿਹੀਂ ॥੫॥ ਦੇ ਸੂਰਜ ਕੋ ਨੀਰ ਘਨੇਰਾ।ਥਿਰ ਨਹਿਂ ਮਨ ਛਿਨ ਚਹੁੰਦਿਸ਼ ਫੇਰਾ। ਤਿਨ ਕੇ ਬੀਚ ਪਹੂੰਚੇ ਜਬਹੀ। ਨ੍ਹਾਨ[3] ਕੀਨ ਸ਼੍ਰੀ ਸਤਿਗੁਰ ਤਬਹੀ ॥੬॥ ਪਸ਼ਚਮ ਦਿਸ਼ਿ ਮੁਖ ਕਰਿ ਗੁਨਖਾਨੀ[4]।ਕਰ ਅੰਜੁਲ[5] ਸੋਂ ਸੀਂਚਤਿ ਪਾਨੀ। ਕਿਤਿਕ ਕਾਲ ਕਰਿ ਇਸੀ ਪ੍ਰਕਾਰਾ। ਸੁਰਸਰਿ ਕੇ ਮਧ ਖਰੇ ਉਦਾਰਾ[6] ॥੭॥ ਲੋਕ ਬਿਲੋਕਤਿ ਅਚਰਜ ਮਾਨਹਿਂ। 'ਹੈ ਇਹ ਕੌਨ', ਸਿ ਬਚਨ ਬਖਾਨਹਿਂ। 'ਹਿੰਦੂ ਕਿਧੋਂ ਤੁਰਕ ਹੈ ਕੋਈ !। ਜਾਨੀ ਜਾਇ ਨ ਇਹ ਗਤਿ ਜੋਈ'॥੮॥ ਇਸ ਪ੍ਰਕਾਰ ਉਰ ਅਚਰਜ ਧਰਿ ਕੈ। ਬੂਝਤਿ ਗੁਰ ਸੋਂ ਬਚਨ ਉਚਰਿਕੈ। 'ਹਿੰਦੂ ਕਿਧੋਂ ਤੁਰਕ ਤੂੰ ਕੋਈ?।ਕਹੋ ਸਾਚ ਨਹਿਂ ਰਾਖਹੁ ਗੋਈ[7]'॥੯॥ ਤੁਰਕ ਜਿ ਹੈਂ, ਗੰਗਾ ਕਿਉਂ ਆਯੋ। ਮਿਲੁ ਹਿੰਦੁਨ ਮੈਂ ਨ੍ਹਾਨ ਰਚਾਯੋ। ਜੋ ਹਿੰਦੂ,**

---

[1]ਇਕੱਠੀ। [2]ਕਈ ਲੱਖ। [3]ਇਸ਼ਨਾਨ। [4]ਗੁਰੂ ਜੀ। [5]ਬੁੱਕ। [6]ਭਾਵ,ਸ੍ਰੇਸ਼ਟ ਗੁਰੂ ਜੀ। [7]ਗੁਪਤ।

ਪਸ਼ਚਮ ਮੁਖ ਕਰਿਕੈ।ਨ੍ਹਾਇ ਦੇਤਿਜਲ ਕਰਾ ਸੁ ਬਿਚਰਿਕੈ[1]?॥੧੦॥ਇਤ ਦਿਸ਼ਕਿਸ ਕਉ ਦੇਵਹਿਂ ਪਾਨੀ?ਕਿਹ ਕੇ ਕਹੇ ਰੀਤਿਨਈ ਠਾਨੀ?'।ਸੁਨਿ ਕਰਿ ਬੋਲੇ ਕ੍ਰਿਪਾ ਨਿਧਾਨਾ। 'ਤੁਮ ਇਤ ਦਿਸ਼ ਜਲ ਦਿਹੁ ਕਸ ਜਾਨਾ ? ॥੧੧॥ ਕਿਹ ਤੁਮ ਦੇਹੁ?ਕੌਨ ਤਿਹ ਲੇਈ?। ਪ੍ਰਥਮ ਬਤਾਵਹੁ ਮੁਝ ਕਉ ਸੋਈ'। ਨਰ ਬੋਲੇ 'ਜੋ ਪਿਤਰ ਹਮਾਰੇ। ਤਿਨਕੋ ਜਲ ਦੇ ਨ੍ਹਾਇ ਸਕਾਰੇ[2] ॥੧੨॥ਜਲ ਲੇ ਕਰਿ ਸੋ ਹ੍ਵੈਂ ਤ੍ਰਿਪਤਾਈ। ਹਮ ਕੋ ਸਦਾ ਹੋਤਿ ਸੁਖਦਾਈ'। ਸ਼੍ਰੀ ਗੁਰ ਤਿਨ ਸੋਂ ਬੈਨ ਉਚਾਰੇ।'ਕਿਤਕ ਦੂਰ ਹੈਂ ਪਿਤਰ ਤੁਮਾਰੇ?॥੧੩॥ ਜਿਨ ਕੋ ਜਲ ਤੁਮ ਦੇਤਿ ਸਦਾਈ।ਲੇ ਕਰਿ ਜੋ ਹੋਵਤਿ ਤ੍ਰਿਪਤਾਈ'। ਨਰ ਬੋਲੇ ਮਤਵਾਨਹਿਂ ਜੋਊ।'ਕਿਤਕ ਸਹੰਸਰ[3]ਜੋਜਨ ਸੋਊ' ॥੧੪॥ ਸ਼੍ਰੀ ਗੁਰ ਸੁਨਿ ਸ਼੍ਰੋਨਨ ਤਿਨ ਬਾਨੀ।ਦੇਨਿ ਬਿਸਾਲ ਲਗੇ ਪੁਨ ਪਾਨੀ।ਪਸ਼ਚਮ ਦਿਸ਼ਾ ਬਦਨ ਕੋ ਕਰਿਕੈ। ਗੇਰਹਿਂ ਜਲ ਬਹੁ ਅੰਜੁਲ ਭਰਿਕੈ॥੧੫॥ਬੂਝਨ ਲਗੇ ਬਹੁਰ ਨਰ ਸੋਊ। 'ਤੈਂ ਨਿਜ ਬਾਤ ਬਤਾਇ ਨ ਕੋਊ।ਹਿੰਦੂ ਤੁਰਕ ਕੌਨ ਹੈ ਜਾਤੀ?।ਇਤ ਦਿਸ਼ ਜਲ ਦੇ ਕਿਹ ਤ੍ਰਿਪਤਾਤੀ?'॥੧੬॥ ਦੋਹਰਾ॥ ਸੁਨਿਕੈ ਬੋਲੇ ਬਚਨ ਕੋ ਸ਼੍ਰੀ ਬੇਦੀ ਕੁਲਕੇਤ। 'ਜਬ ਸੁਰਸਰਿ ਨ੍ਹਾਵਨ ਅਯੋ ਪੁਰਿ* ਨਿਜ ਬੋਯੋ ਖੇਤ ॥੧੭॥ਚੌਪਈ॥ ਨਹਿਂ ਜਲ ਦੇਨ ਹਾਰ ਕੋ[4] ਪਾਛੇ। ਤਿਹਕੋ ਨੀਰ ਦੇਉਂ ਮੈਂ ਆਛੇ। ਜਾਇ ਨ ਸੂਕ, ਰਹੈ ਹਰਿਆਈ। ਨਿਤ ਪਾਨੀ ਕੋ ਦੇਤਿ ਪੁਚਾਈ॥੧੮॥ਊਚੇ ਥਲ ਬੋਯੋ ਸੁ ਕਿਦਾਰਾ[5]। ਢਰਿ ਜਾਵਤਿ ਬਰਖਾ ਕੋ ਬਾਰਾ'। ਸੁਨਿ ਨਰ, ਜਾਨਿ ਬਾਵਰੋ ਕਹੈਂ। 'ਬਾਦ ਨੀਰ ਤੂੰ ਗੇਰਤਿ ਅਹੈਂ॥ ੧੯॥ਖੇਤ ਮਾਂਹਿ ਨਹਿਂ ਜਵਹਿ ਕੈਸੇ[6]।ਖਰੋ ਇਹਾਂ ਪਾਨੀ ਦੇਂ ਜੈਸੇ।ਕਹਾਂਖੇਤ, ਠਾਂਢੋ ਤੂੰ ਕਹਾਂ। ਕਿਉਂ ਪ੍ਰਾਪਤਿ ਪਾਨੀ ਹ੍ਵੈ ਤਹਾਂ ॥੨੦॥ ਦੋਹਰਾ ॥ ਹਰੋ ਖੇਤ ਨਹਿਂਹੋਵਈ ਤੂੰਹੈਂ ਬਡੋ ਅਜਾਨ'।ਬਹੁਤਲੋਕ ਮਿਲਿ ਤਹਿਂ ਭਏ ਬੋਲੇਕ੍ਰਿਪਾ ਨਿਧਾਨ ॥੨੧॥ਚੌਪਈ॥ 'ਸ਼੍ਰੀ ਪਰਮੇਸ਼ੁਰ ਤੁਮਹਿ ਭੁਲਾਯੋ। ਭਾਉ ਭਗਤਿ ਬਿਨ ਮਨ ਭਰਮਾਯੋ। ਮੇਰੋ ਅਹੈ ਸਮੀਪ ਕਿਦਾਰਾ।ਤਾਂਕੋਪਹੁੰਚ ਨ ਸਕਈ

---

[1]ਵਿਚਾਰਕੇ। [2]ਨ੍ਹਾ ਕੇ ਸਵੇਰੇ। [3]ਹਜ਼ਾਰਾਂ ਹੀ। [4]ਕੋਈ। [5]ਖੇਤ। [6]ਕਿਸੇ ਤਰ੍ਹਾਂ ਬੀ।

*ਕਈ ਖੋਜਕਾਂ ਦਾ ਖਿਆਲ ਹੈ ਕਿ ਕਰਤਾਰ ਪੁਰ ਵਸਾਕੇ ਸ਼੍ਰੀ ਗੁਰੂ ਜੀ ਗੰਗਸ ਗਏ, ਸੋ ਏਹ ਪ੍ਰਸੰਗ ਤਦੋਂ ਦਾ ਹੈ, ਕਰਤਾਰ ਪੁਰ ਤਦੋਂ ਖੇਤੀਆਂ ਕਰਵਾਉਂਦੇ ਗਏ ਸੇ। ਦੇਖੋ ਸ: ਗ੍ਯਾਨ ਸਿੰਘ ਕ੍ਰਿਤ ਇਤਿਹਾਸ ਜਿਲਦ ਪਹਿਲੀ ਸਫਾ ੧੦੩। ਇਸ ਯਾਤ੍ਰਾ ਦਾ ਸੰਮਤ ਓਥੇ ੧੫੮੭ ਬਿ: ਦਿਤਾ ਹੈ।

ਬਾਰਾ ॥ ੨੨ ॥ ਤੁਮਰੇ ਪਿਤਰ ਦੂਰ ਅਧਿਕਾਈ। ਸੋ ਜਲ ਲੈ ਕੈਸੇ ਤ੍ਰਿਪ-ਤਾਈਂ?।ਮੁਝੇ ਅਜਾਨ ਭਨਤਿ ਹੋ ਕੈਸੇ।ਬਡੇਅਜਾਨ ਭਏ ਤੁਮ ਐਸੇ'॥੨੩॥ ਅਸ ਕਹਿ ਤੂਸ਼ਨ ਭੇ ਜਗ ਸਾਈਂ,। ਬੈਠਿ ਰਹੇ ਤਬ ਤਿਸਹੀ ਥਾਈਂ। ਪੁੰਜ ਮਨੁਜ ਤਹਿਂ ਮੱਜਨ ਕਰਿਹੀਂ। ਤਟ ਪਰ ਬੈਠਿ ਧ੍ਯਾਨ ਕੋ ਧਰਿਹੀਂ॥੨੪॥ ਦੋਹਰਾ ॥ ਕੋ ਸੰਧ੍ਯਾ ਲਾਗੇ ਕਰਨ ਕੇਤਿਕ ਤਰਪਨ[1] ਕੀਨ। ਤੂਸ਼ਨ ਹੋ ਬੈਠੇ ਕਿਤਿਕ ਕਰ ਮਹਿਂ ਮਾਲਾ ਲੀਨਿ ॥ ੨੫॥ ਚੌਪਈ ॥ ਸ੍ਰੀ ਗੁਰ ਸਭਿ ਕੇ ਮਨ ਕੀ ਜਾਨੈ। ਤਿਨਹਿਂ ਸੁਨਾਵੈਂ ਬਚਨ ਬਖਾਨੈ। 'ਦੇਖਹੁ ਹਿੰਦੂ ਨਰਕ ਸਿਧਾਰਹਿਂ। ਜਮ ਗਹਿ ਲੇਹਿ ਮਾਰ ਬਹੁ ਮਾਰਹਿ' ॥੨੬॥ ਨਰ ਸੁਨਿ ਕਹੈਂ 'ਜਪਤਜੈ ਹਰਿ ਨਾਈ[2]। ਕੈਸੇ ਏਹ ਨਰਕ ਕੋ ਜਾਈਂ। ਆਗੈ ਤੈਂ ਕੀਨੀ ਵਿਪਰੀਤਾ। ਅਬਿ ਕਸ ਬੋਲਤਿ ਭਯੋ? ਅਭੀਤਾ[3]!'॥੨੭॥ ਸੂਧੇ ਮਗ ਕੇ ਪਾਵਨ ਹੇਤਾ। ਪੁਨ ਬੋਲੇ ਬੇਦੀ ਕੁਲ ਕੇਤਾ। 'ਜੇ ਤੁਮ ਨਾਮ ਬਿਖੈ ਲਿਵ-ਲਾਵਹੁ। ਕਿਉਂ ਤੁਮ ਅੰਤ ਅਧੋਗਤਿ[4] ਜਾਵਹੁ॥੨੮॥ ਲੇ ਮਾਲਾ ਬੈਠੇ ਕਰ ਮਾਂਹੀ। ਮਨ ਇਸਥਰ ਇਕ ਛਿਨ ਭੀ ਨਾਂਹੀ।ਲੋਕ ਦਿਖਾਵਨ ਹਿਤ ਦਿਨ ਰਾਤੀ। ਕਰਹੁ ਦੰਭ ਬੈਠੇ ਭਲਿਭਾਂਤੀ ॥੨੯॥ ਦੋਹਰਾ ॥ ਕੈਸੇ ਜਪਤਾ ਨਾਮ ਤੂੰ ਮਨ ਪਠਿਯੋ ਮੁਲਤਾਨ। ਤੇਰੋ ਕਾਬਲ ਮਹਿਂ ਗਯੋ ਕਰੀਏ ਸਾਚ ਬਖਾਨ। ॥੩੦॥ ਚੌਪਈ ॥ ਇੰਦ੍ਰਪ੍ਰਸਤ[5] ਮਹਿਂ ਬਿਚਰਤਿ ਤੇਰਾ। ਤਕੈਂ ਲਾਭ ਹ੍ਵੈ ਹੋਇ ਘਨੇਰਾ'।ਜਹਿਂ ਜਹਿਂਮਨਸਭਿਹਿਨਿਕੋ ਗਏ।ਸ੍ਰੀਗੁਰ ਤਹਾਂ ਬਤਾਵਤਿ ਭਏ॥੩੧॥ਸਭਿਮਾਨਵ ਨੇ ਸੁਨਿ ਅਸ ਬੈਨੀ।ਜਾਨਜੋ-ਪਰਮੇਸ਼ੁਰ ਗਤਿਦੈਨੀ-। ਹਾਥ ਬੰਦਿ ਹੋਏ ਮਨ ਦੀਨੰ। ਚਰਨ ਕਮਲ ਪਰ ਬੰਦਨ ਕੀਨੰ ॥ ੩੨ ॥ ਬਿਨੈ ਭਨਤਿ 'ਭੂਲੇ ਹੈਂ ਤੁਮਤੇ। ਬਖਸ਼ਹੁ ਗੁਨਹਿਂ ਭਏ ਜੋ ਹਮਤੇ।ਮਹਿਮਾ ਆਗੈ ਹਮ ਨਹਿਂ ਜਾਨੀ।ਅਬ ਜਾਨੀ ਤੁਮ ਹੋ ਗਤਿਦਾਨੀ' ॥੩੩॥ ਦੋਹਰਾ ॥ ਤਰਪਣ ਮਾਲਾ ਤਜਿ ਸਭੈ ਠਾਕੁਰ ਪੂਜਾ ਛੋਰਿ। ਆਵਹਿਂ ਗੁਰੂ ਸਮੀਪ ਸਭਿ ਬੰਦਹਿਂ ਦ੍ਵੈ ਕਰ ਜੋਰਿ ॥੩੪॥ ਚੌਪਈ॥ 'ਅਬ ਤੁਮ ਸਿੱਖ ਆਪਨੇ ਕਰਿਯੇ। ਪਦ ਰਜ[6] ਦੇਯ ਪਾਪ ਪਰਹਰਿਯੇ। ਭੂਲੇ ਹਮ ਮਗ ਦੇਹੁ ਬਤਾਈ। ਮਹਾਂ ਪੁਰਖ ਤੁਮ ਹੋ ਗਤਿਦਾਈ ॥ ੩੫ ॥ ਗੁਰੂ ਹਮਾਰੇ ਭੇ ਤੁਮ ਅਬਹੀ'। ਇਸ ਪ੍ਰਕਾਰ ਕਹਿ ਬੰਦੈਂ ਸਭਿਹੀ। ਸ੍ਰੀ ਗੁਰ ਕਹੈਂ 'ਸੁਨਹੁ ਰੇ ਲੋਕੋ। ਕੈਸੇ ਸਿੱਖ

[1]ਪਿਤਰਾਂ ਨੂੰ ਪਾਣੀ ਦੇਣਾ ਉਨ੍ਹਾਂ ਨੂੰ ਤ੍ਰਿਪਤ ਕਰਨ ਵਾਸਤੇ। [2]ਹਰੀ ਦਾ ਨਾਮ। [3]ਹੇ ਨਿਡਰ! [4]ਨੀਚ ਗਤੀ ਨੂੰ। [5]ਦਿੱਲੀ। [6]ਚਰਨਾਂ ਦੀ ਧੂੜੀ।

ਕਰੌਂ ਤੁਮਨੋ[1] ਕੋ? ॥ ੩੬ ॥ ਮਨ ਮਲੀਨ ਤੁਮ ਕਰੁ ਗੁਰ ਔਰੇ। ਸਮਝਤਿ ਹੋ ਤੁਮ ਹਮ ਕੋ ਬੌਰੇ'। ਕਹੈਂ ਸੁ ਨਰ 'ਅਬ ਤਜੈਂ ਨ ਤੁਮ ਕੋ। ਇਉਂ ਕਹਿ ਬੈਨ ਭੁਲਾਵਤਿ ਹਮਕੋ' ॥੩੭॥ ਦੋਹਰਾ ॥ ਰਹੇ ਚਰਨ ਲਪਟਾਇ ਜਬ ਗੁਰੂ ਮ੍ਰਿਦੁਲ ਕਹਿ ਬੈਨ।ਸਭਿ ਕੋ ਦੇ ਸੰਤੋਖ ਤਬਿ ਬੈਠਿ ਗਏ ਗੁਨਐਨ॥੩੮॥ ਚੌਪਈ॥ਤਿਨਕੋ ਭੋਜਨ ਭਯੋ ਤਿਆਰੀ।ਸਭਿ ਨਰ ਗੁਰਸੋਂ ਗਿਰਾ ਉਚਾਰੀ। 'ਕਰੁਨਾ ਕਰਿ ਅਹਾਰ ਕੋ ਕੀਜੈ। ਜਨਮ ਸਫਲਤਾ ਹਮ ਕੋ ਦੀਜੈ'॥੩੯॥ ਗੁਰੂ ਕਹੈਂ 'ਨਹਿ ਭੋਜਨ ਖਾਵੌਂ। ਤੁਮਰੇ ਸੰਗਿ ਨ ਕਤਹੂੰ ਜਾਵੌਂ'। ਸੁਨਹੁ ਗੁਰੂ'ਹਿਤ ਸ੍ਰੀ ਕਰਤਾਰਾ।ਉਠਿ ਕਰਿ ਅਚਿਯੋ ਆਪ ਅਹਾਰਾ'॥੪੦॥ਸੁਨਿ ਇਉਂ ਸੰਗਿ ਚਲੇ ਸੁਖਦਾਈ। ਜਹਾਂ ਰਸੋਈ ਤਿਨਹਿਂ ਬਨਾਈ। ਪਹੁੰਚੇ ਜਾਇ ਤਾਂਹਿ ਕੇ ਡੇਰੇ। ਉਰ ਸ਼ਰਧਾ ਤਿਨ ਵਧੀ ਵਧੇਰੇ ॥ ੪੧ ॥ ਦੋਹਰਾ ॥ ਪਟ ਉਤਾਰ ਖੱਤ੍ਰੀ ਦਿਜਨ ਚੌਕੇ ਬੈਠੇ ਜਾਇ। ਪਦ ਪਖਾਰ ਕਾਰੀ ਕਰੀ[2] ਗੁਰ ਅੰਤਰ ਬੈਸਾਇ ॥੪੨॥ ਚੌਪਈ॥ ਤਿਨ ਸੋਂ ਸ੍ਰੀ ਗੁਰ ਗਿਰਾ ਅਲਾਈ। 'ਭਿਟਿਓ ਚੌਕਾ ਦਿਯੋ ਗਵਾਈ। ਕਿਉਂ ਕਾਢਤਿ ਹੋ ਇਹਠਾਂ ਕਾਰਾ?। ਅੰਤਰ ਚੌਕਾ ਭਯੋ ਖੁਆਰਾ' ॥ ੪੩ ॥ ਸੁਨਿ ਕਹਿ ਬਿੱਪ੍ਰਨ ਬੈਨ ਅਲਾਯੋ। 'ਬਹੁ ਸੁਚਿ ਸੋਂ ਭੋਜਨ ਕਰਿਵਾਯੋ। ਚੌਕਾ ਗੋਬਰ ਕੋ ਕਰਿ ਲੀਨਾ। ਨਿਕਟਿ ਨ ਕੋਊ ਆਵਨ ਦੀਨਾ ॥ ੪੪ ॥ ਸਮਧਾ[3]ਧੋਇ ਅੰਨ ਚੁਨ ਸਭਿ ਹੀ। ਬੈਠਿ ਹਦੂਰ ਕਰਾਯੋ ਅਬਹੀ। ਭਿਟੀ ਰਸੋਈ ਕਿਹ ਤੇ ਦੇਖੀ?। ਸੁਚ ਸੰਜਮ ਹਮ ਕੀਨ ਵਿਸ਼ੇਖੀ'॥੪੫॥ਦੋਹਰਾ॥ਬੋਲੇ ਸ੍ਰੀ ਨਾਨਕ ਬਹੁਰ 'ਜਾਵਦ ਤੁਮ ਨਹਿ ਆਇ।ਤਾਵਦ ਚੌਕਾ ਸੁੱਧ ਥੋ ਅਬ ਤੁਮ ਦਯੋ ਗਵਾਇ॥੪੬॥ਚੌਪਈ॥ ਤੁਮਰੇ ਸੰਗ ਚੜੇ ਹੈਂ ਨੀਚੂ।ਭਿਟਿਓ ਚੌਕਾ ਆਇ ਬੀਚੂ'।[4]'ਸ੍ਰੀਗੁਰ।ਹਮਕੋ ਦੀਸਤਿ ਨਾਂਹੀ। ਕਹਾਂ ਚਢੇ ਹੈਂ ਚੌਕੇ ਮਾਂਹੀ ॥੪੭ ॥ ਸੁਚ ਸੋਂ ਬਨੀ ਰਸੋਈ ਸਾਰੀ। ਅਚਹੁ ਅਹਾਰ ਕ੍ਰਿਪਾ ਨਿਜ ਧਾਰੀ। ਜੇ ਨਹਿਂ ਅਚੋ ਬਤਾਵੋ ਹਮਕੋ।ਦੀਸਹਿਂ ਨੀਚ ਚਢੇ ਜੋ ਤੁਮਕੋ ॥੪੮॥ਬਿਨਾਂ ਬਤਾਏ ਸਾਚ ਨ ਜਾਨਹਿਂ।ਅਸਮਤਿ ਨਹਿਂ ਜੇ ਆਪ ਪਛਾਨਹਿਂ'।ਇਉਂ ਸੁਨਿਕੈ ਮਨੁਜਨ ਤੇ ਬਾਨੀ।ਇਕ ਸਲੋਕ ਉਚਰਯੋ ਗੁਨਖਾਨੀ ॥ ੪੯ ॥ ਸ੍ਰੀ ਮੁਖਵਾਕ ॥ ਸਲੋਕ ਮਃ ੧ ॥

ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ
ਕ੍ਰੋਧਿ ਚੰਡਾਲਿ ॥ ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥

[1]ਤੁਹਾਨੂੰ। [2]ਲਕੀਰ ਕੱਢੀ। [3]ਲਕੜਾਂ। [4]ਦਿਜ ਬੋਲੇ।

ਦੋਹਰਾ ॥ 'ਚੌਕਾ ਇਨ ਕੋ ਚਵੇ ਤੇ ਭਿਟਿਓ ਗਯੋ ਗਵਾਇ।
ਮਨ ਕੇ ਮੁਨਸਬ ਹੋਇ ਕੇ ਗੁਨਹੁ ਜਿ ਬਨਯੋ ਬਨਾਇ' ॥ ੫੦ ॥
ਸੋਰਠਾ॥'ਕਿਹ ਬਿਧਿ ਹੋਇ ਪ੍ਰਨੀਤ ?ਕਹਹੁ ਗੁਰੂ !'ਬੂਝੈਂ ਸੁ ਨਰ।
ਦੇਖੀ ਤਿਨ ਕੀ ਪ੍ਰੀਤਿ ਦਯਾ ਸਿੰਧੁ ਬੋਲਤਿ ਭਏ ॥ ੫੧ ॥

ਸਲੋਕ ॥ ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ ॥ ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ ॥ ੧ ॥

ਚੌਪਈ॥'ਇਉਂ ਪੁਨੀਤ ਜੇ ਚਉਕਾ ਹੋਇ।ਭਿਟਿਓ ਜਾਇ ਨ ਕਬਹੂੰ ਸੋਇ। ਇਸ ਪ੍ਰਕਾਰ ਤੁਮ ਉਰ ਮਹਿੰ ਧਾਰਹੁ। ਮਨ ਮਲੀਨਤਾ ਸਰਬ ਨਿਵਾਰਹੁ' ॥੫੨॥ ਸ਼੍ਰੀ ਨਾਨਕ ਕੇ ਸੁਨਿ ਬਚ ਐਸੇ। ਉਰ ਮਹਿੰ ਗੁਨਤਿ ਹੁਤੋ ਮਨ ਜੈਸੇ।ਜਾਨੇ ਅਪਨੇ ਸਰਬ ਬਿਕਾਰਨ।ਚਹਿਤਿ ਭਏ—ਅਬ ਕਿਉਂ ਹ੍ਵੈ ਟਾਰਨ— ॥ ੫੩ ॥ ਅਵਰ ਠੌਰ ਤੇ ਮਨ ਕੋ ਮੋਰਾ[1]*। ਸ਼੍ਰੀ ਗੁਰ ਪਗ ਮਹਿੰ ਨਿਸ਼ਚਾ ਜੋਰਾ।ਬਿਨੈ ਭਨਤਿ 'ਹਮ ਕੋ ਸਿਖ ਕੀਜੈ। ਸ਼ਰਨ ਪਰੇ ਕੀ ਲਾਜ ਰਖੀਜੈ ॥ ੫੪ ॥ ਦੋਹਰਾ ॥ ਜਿਉਂ ਜਾਨਹੁ ਤਿਉਂ ਤਾਰੀਏ ਔਰ ਨ ਹਮ ਕੋ ਥਾਇ ॥ ਪਰਮੇਸੁਰ ਕੋ ਰੂਪ ਹੋ ਜਪੈਂ ਤਿਹਾਰੋ ਨਾਇ[2]' ॥੫੫॥ ਚੌਪਈ ॥ ਲਖੇ ਦੀਨ ਗੁਰ ਬੈਨ ਉਚਾਰੇ।'ਜਿਤਨੋ ਹੈ ਧਨ ਪਾਸ ਤੁਮਾਰੇ। ਪਰਮੇਸ਼ੁਰ ਹਿਤ ਸਰਬ ਲੁਟਾਵਹੁ। ਪੁਨ ਸਿਖ ਹੋਇ ਪਰਮ ਸੁਖ ਪਾਵਹੁ'॥੫੬॥ ਤਿਹ ਛਿਨ ਜਿਨ ਜਿਨ ਮਾਨੀ ਆਇਸੁ। ਸਰਬ ਦਰਬ ਕੋ ਦੀਨ ਲੁਟਾਇਸ। ਤਿਨ ਪਰ ਮਿਹਰ ਦ੍ਰਿਸ਼ਟਿ ਜਗਤੇਸ਼ਾ।ਸੱਤਿਨਾਮ ਕੋ ਦਿਯ ਉਪਦੇਸ਼ਾ॥੫੭॥ਪ੍ਰੇਮ ਨਾਮ ਕੋ ਰੰਗ ਚਢਾਵਾ। ਮਨ ਕੋ ਸ਼ਾਂਤਿ ਦਈ ਸੁਖ ਪਾਵਾ। ਅੰਤ ਕਾਲ ਮਹਿੰ ਸ਼ੁਭ ਗਤਿ ਪਾਈ। ਜੀਵਤਿ ਨਾਮ ਬਿਖੈ ਲਿਵ ਲਾਈ॥੫੮॥ਦੋਹਰਾ॥ ਇਸ ਪ੍ਰਕਾਰ ਸੋ ਸਿਖ ਕਰੇ ਰੈਨ ਭਈ ਪੁਨ ਆਇ।ਸ਼੍ਰੀਗੰਗਾ ਤਨ ਧਾਰਿਕੈ ਚਲਿ ਪਹੁੰਚੀ ਤਿਹ ਥਾਇੰ ॥ ੫੯ ॥ ਚੌਪਈ ॥ ਕੰਚਨ ਥਾਰ[3] ਲਿਯੇ ਨਿਜ ਹਾਥਾ। ਭਰਯੋ ਨਿਹਕ[4] ਮੁਕਤਾ[5] ਕੇ ਸਾਥਾ। ਧਰੀ ਭੇਟ ਸ਼੍ਰੀ ਗੁਰੂ ਅਗਾਰੀ। ਕਰਿ ਪਦ ਬੰਦਨ ਗਿਰਾ ਉਚਾਰੀ ॥੬੦॥ 'ਦੁਸ਼ਤਰ ਅਤਿ ਕਲਿਮਲ ਕਲਿ ਕਾਲਾ। ਮੋ ਤੇ ਸਹੇ ਨ ਜਾਇ ਕ੍ਰਿਪਾਲਾ !। ਕ੍ਰਿਪਾ ਧਾਰਿ ਸੋ ਕਰਹੁ ਉਪਾਈ। ਜਾਂ ਤੇ ਹ੍ਵੈ ਸੁਖ ਮੋਹਿ ਸਦਾਈ॥੬੧॥ਤੁਮ ਉਪਕਾਰ ਕਰਨ ਕੇ ਹੇਤਾ। ਦੇਹਿ ਧਰੀ ਬੇਦੀ ਕੁਲ ਕੇਤਾ !'। ਸੁਨਿ ਕਰਿ ਸੁਰਸਰਿ ਕੀ ਅਸ ਬਾਨੀ। ਕ੍ਰਿਪਾ ਧਾਰਿ

[1]ਮੋੜਿਆ। [2]ਨਾਮ। [3]ਥਾਲ। [4]ਹੀਰੇ। [5]ਮੋਤੀਆਂ। *ਪਾ:—ਅਪਨੇ ਗਰ ਮਹਿੰ ਜੰਵ ਡੋਰਾ।

ਬੋਲੇ ਗੁਨ ਖਾਨੀ॥ ੬੨ ॥ 'ਜੋ ਪਰਮੇਸੁਰ ਪਰਮ ਪਿਆਰੇ। ਕਰਹੁ ਧਯਾਨ ਤਿਨ ਸੰਝ ਸਕਾਰੇ[੧]।ਤੋ ਮਹਿਂ ਚਰਨ ਆਨਿ ਜਬ ਪਾਵੈਂ। ਤਤਛਿਨ ਤੁਮਰੇ ਕਲੁਖ ਨਸਾਵੈਂ ॥੬੩॥ ਜਿਉਂ ਆਵਤਿ ਕਾਤਿਕ ਕੋ ਮਾਸਾ। ਬਿਮਲ ਸੁੱਧ ਹ੍ਵੈ ਜਾਤਿ ਅਕਾਸ਼ਾ। ਤਿਉਂ ਨਿਰਮਲ ਹੋਵੈਂ ਤਤਕਾਲਾ। ਸੰਤਨ ਲੱਛਨ ਸੁਨਹੁ ਰਸਾਲਾ ॥੬੪॥ ਸੁਕਤਾ ਰਜਤ ਜਗਤ ਕੋ ਜਾਨਤਿ[੨]। ਹਰਖ ਸ਼ੋਕ ਮਹਿਂ ਰਹਤਿ ਸਮਾਨਤ[੩]। ਮ੍ਰਿਦੁਲ ਰਿਦਾ, ਨਿਤ ਪਰਉਪਕਾਰੀ। ਬਿਖੈ ਬਾਸ਼ਨਾ ਉਰ ਤੇ ਜਾਰੀ[੪]॥੬੫॥ਪਰ ਦੁਖ ਦੇਖਿ ਦੁਖੀ ਹ੍ਵੈ ਜਾਹੀਂ। ਪਰ ਸੁਖ ਲਖਿ ਹਰਖੈਂ ਮਨ ਮਾਂਹੀ। ਹਰਿ ਸਿਮਰਨ ਕੇ ਰੰਗੇ ਰੰਗਾ। ਦ੍ਰੋਹ[੫] ਨ ਮੋਹ ਨ ਮਾਨ ਉਤੰਗਾ* ॥੬੬॥ ਤਿਨਕੇ ਚਰਨ ਸੰਗ ਅਘ ਤੇਰੇ। ਹੋਹਿਂ ਨਸ਼ਟ ਨਹਿਂ ਲਾਗਹਿ ਦੇਰੇ'। ਸ੍ਰੀ ਗੰਗਾ ਜੀ ਸੁਨਿਕੇ ਗਾਥਾ। ਪਰਸੇ ਹਾਥ[੬] ਪੈਰ ਜਗਨਾਥ॥੬੭॥ਦੋਹਰਾ॥ਪਰਸਤਿ ਹੀ ਨਿਰਮਲ ਭਈ ਜਿਉਂ ਪਟ ਸਾਬਨ ਸਾਥ। ਕਹਤਿ 'ਉਪਾਇਨ ਲੀਜੀਏ ਤੁਮ ਹੋ ਦੀਨਾ ਨਾਥ'॥੬੮॥ਚੌਪਈ॥ ਸੁਨਿ ਕਰਿ ਸ੍ਰੀਗੁਰ ਬੈਨ ਉਚਾਰੇ। 'ਇਹ ਧਨ ਨਹਿਂ ਕਿਛੁ ਕਾਜ ਹਮਾਰੇ। ਸਰਬ ਵਸਤੁ ਕੋ ਕਰਹੁ ਭੰਡਾਰਾ। ਹਿਤ ਪਰਮੇਸ਼ੁਰ ਦੇਉ ਅਹਾਰਾ' ॥੬੯॥ ਗੰਗ ਕਹੈ'ਧਰਿ ਕ੍ਰਿਪਾ ਗੁਸਾਈਂ!। ਤੁਮ ਭੀ ਅਸਨ ਅਚਹੁ ਤਹਿਂ ਆਈ'। ਇਸ ਪ੍ਰਕਾਰ ਕਹਿ ਬਹੁਰ ਪਧਾਰੀ। ਭਈ ਭੋਰ ਉਦਤਯੋ ਤਿਮਰਾਰੀ[੭] ॥੭੦॥ ਤਬ ਹੀ ਸੁਰਸਰਿ ਕੀਨ ਭੰਡਾਰਾ। ਨਾਨਾ ਬਿਧਿ ਕੇ ਬਨੇ ਅਹਾਰਾ। ਸਰਬ ਸੁਰਨ ਕੋ ਕੀਨ ਅਵਾਹਨ[੮]।ਤਿਹ ਛਿਨ ਆਏ ਜਹਿਂ ਜਲ ਪਾਵਨ[੯] ॥੭੧॥ ਨਾਰਦ ਸ੍ਰੀ ਬ੍ਰਹਮਾ ਸੰਗ ਆਵਾ।ਗੌਰੀ ਸ਼ੋਂ ਸ੍ਰੀ ਸ਼ੰਭੁ ਸੁਹਾਵਾ। ਸਸਿ[੧੦] ਸਵਿਤਾ[੧੧],ਸਨਿਕਾਦਿਕ, ਪਾਵਕ[੧੨]। ਬਰੁਨ, ਕੁਬੇਰੁ, ਸਮੀਰ[੧੩], ਬਿਨਾ-ਇਕ[੧੪]॥੭੨॥ ਇੰਦ੍ਰ ਆਦਿ ਜੋ ਹੈਂ ਸੁਰ[੧੫] ਸਾਰੇ। ਸਭਿ ਆਏ ਸੁਰ ਨਦੀ[੧੬] ਹਕਾਰੇ। ਰਿਖਿ ਮੁਨਿ ਜਤੀ ਸਤੀ ਸੰਨਯਾਸੀ। ਤਪੀ ਦਿਗੰਬਰ ਆਏ ਰਾਸੀ ॥੭੩॥ ਸੁਰ ਸਭਿ ਦੁਤਿਯ ਰੂਪ ਕੋ ਧਾਰੇ। ਸ੍ਰੀ ਨਾਨਕ ਪੁਨ ਤਹਾਂ ਪਧਾਰੇ। ਮਿਲਿਕੈ ਸਰਬ ਕਰਹਿਂ ਪਦਬੰਦਨ।ਮਹਿਮਾ ਜਾਨਹਿਂ ਕਲੁਖ ਨਿਕੰਦਨ[੧੭]

---

[੧]ਸ਼ਾਮ ਸਵੇਰੇ। [੨]ਸਿੱਪੀ ਵਿਚ ਜਿਵੇਂ ਚਾਂਦੀ ਦਾ ਭੁਲੇਖਾ ਹੁੰਦਾ ਹੈ ਤਿਵੇਂ ਓਹ ਜਗਤ ਨੂੰ ਜਾਣਦੇ ਹਨ ਕਿ (ਨਾਸ਼ਮਾਨ ਹੈ) ਭੁਲੇਵਾ ਹੈ। [੩]ਇਕੋ ਜਹੇ। [੪]ਸਾੜੀ। [੫]ਵੈਰ। [੬]ਹਥਾਂ ਨਾਲ। [੭]ਸੂਰਜ ਚੜ੍ਹਿਆ। [੮]ਸੱਦਿਆ। [੯]ਪਵਿੱਤ੍ਰ ਜਲ ਵਾਲੀ ਭਾਵ ਗੰਗਾ। [੧੦]ਚੰਦਰਮਾ। [੧੧]ਸੂਰਜ। [੧੨]ਅਗਨੀ। [੧੩]ਵਾਯੂ। [੧੪]ਗਣੇਸ਼। [੧੫]ਦੇਵਤੇ। [੧੬]ਭਾਵ ਗੰਗਾ ਦੇ। [੧੭]ਭਾਵ ਗੁਰੂ ਜੀ ਦੀ। *ਪਾ:-ਅਨੰਗਾ

॥੭੪॥ ਔਰ ਸੇਵ ਸੁਰ ਸਰਬ ਸਮ੍ਹਾਰੀ। ਕਰਨੀ ਜੋ ਅਹਾਰ ਕੀ ਤਯਾਰੀ। ਸ਼੍ਰੀ ਨਾਨਕ ਕਰ ਮਹਿੰ ਜਲ ਧਾਰਨ। ਸਾਂਭੀ ਸੇਵਾ ਚਰਨ ਪਖ਼ਾਰਨ* ॥ ੭੫ ॥ ਇਸ ਪ੍ਰਕਾਰ ਸਭਿ ਅਚਸੋ ਅਹਾਰਾ। ਉਰ ਹਰਖੇ ਗੁਰ ਦਰਸ ਨਿਹਾਰਾ।ਬਹੁਰੋ ਕਰਿਕਰਿ ਚਰਨ ਪ੍ਰਨਾਮੂ।ਗਮਨ ਕਿਯੋ ਸਭਿ ਅਪਨੇ ਧਾਮੂ ॥ ੭੬ ॥ ਪੁਨ ਸ਼੍ਰੀ ਗੰਗਾ ਬੰਦਨ ਕਰਿ ਕੈ। ਅਪਨ ਪ੍ਰਵਾਹ ਸਮਾਈ ਬਰਿਕੈ। ਜਿਉਂ ਹਿਮ[1] ਕੀ ਪੁਤਰੀ[2] ਕਿਤ ਹੋਇ। ਲਗੇ ਤੇਜ[3] ਜਲ ਹੋਵਤਿ ਸੋਇ। ॥ ੭੭ ॥ ਦੋਹਰਾ ॥ ਮਿਲਹਿੰ ਪਰਸਪਰ ਨਰ ਕਹੈਂ 'ਕਿਨ ਭੰਡਾਰਾ ਕੀਨ?'। ਸਭਿ ਕੋ ਸੰਸੈ ਹੋਤਿ ਭਾ ਨਾਮ ਨ ਕਿਨਹੂੰ ਚੀਨ॥ ੭੮ ॥ ਚੌਪਈ ॥ਕਿਤਿਕ ਦਿਵਸ ਗੰਗਾ ਕੇ ਤੀਰਾ॥ ਭਗਤਿ ਦ੍ਰਿੜ੍ਹਾਈ ਗੁਨੀ ਗਹੀਰਾ। ਪੁਨ ਅੱਗ੍ਰਜ ਕੌ ਕੀਨ ਪਯਾਨਾ। ਜਿਨਕੇ ਨਾਮ ਜਪੇ ਦੁਖ ਹਾਨਾ ॥ ੭੯ ॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰਧੇ 'ਗੰਗਾ ਪ੍ਰਸੰਗ' ਬਰਨਨੰ ਨਾਮ ਅਸ਼ਟਮੋ ਅਧਯਾਯ ॥ ੮ ॥

੯. [ਸ਼ਾਰਦਾ ਮੰਗਲ। ਬ੍ਰਿਜ, ਅਯੁੱਧਯਾ, ਤੇ ਕਾਂਸ਼ੀ ਦੇ ਲੋਕਾਂ ਪ੍ਰਤਿ ਉਪਦੇਸ਼]

ਦੋਹਰਾ ॥ ਜਗਤਿ ਜੋਤਿ ਜਗਮਗਤਿ ਜੁਤ ਨਿਤ ਅਭਿਮਤ ਚਿਤ ਦੇਤਿ।
ਸੂਲ ਹਰੀ ਮੰਗਲ ਕਰੀ ਜੈ ਜੈ ਕ੍ਰਿਪਾ ਨਿਕੇਤ ॥ ੧ ।

---

[1]ਬਰਫ। [2]ਪੁਤਲੀ। [3]ਗਰਮੀ ਲੱਗਿਆਂ।

*ਕਵਿ ਜੀ ਦਾ ਅਭਿਪ੍ਰਾਯ ਸਤਿਗੁਰ ਜੀ ਦੀ ਨਿੰਮ੍ਰਤਾ ਦਿਖਾਲਕੇ ਗੁਰੂ ਸਿੱਖਾਂ ਨੂੰ ਇਸ ਸ਼ੁਭ ਗੁਣ ਦਾ ਉਪਦੇਸ਼ ਕਰਨੇ ਤੋਂ ਹੈ, ਦੇਉਤਾ ਪੂਜਣ ਦਾ ਭਾਵ ਨਹੀਂ। ਕ੍ਰਿਸ਼ਨ ਈਸਾ ਆਦਿ ਨੇ ਬੀ ਚਰਨ ਧੋਣ ਦੀ ਸੇਵਾ ਕੀਤੀ ਲਿਖੀ ਹੈ।

†ਇਸ ਗੰਗਾ ਦੀ ਕਥਾ ਤੋਂ ਕਵਿ ਜੀ ਦੀ ਮੁਰਾਦ ਇਸ ਅਸੂਲ ਦੇ ਪ੍ਰਤੀਪਾਦਨ ਕਰਨ ਦੀ ਜਾਪਦੀ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ:—

ਗੰਗਾ ਜਮਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥ ਕਿਲ-
ਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥ ੧ ॥
[ਮਲਾਰ ਮ: ੪

ਗੁਰੂ ਨਾਨਕ ਦੇਵ ਗੁਰਮੁਖ ਹੈਨ, ਗੁਰੂ ਹੈਨ, ਗੋਬਿੰਦ ਰੂਪ ਹੈਨ, ਉਹਨਾਂ ਦਾ ਵਜੂਦ ਸਭ ਤੀਰਥਾਂ ਦੇਵਤਿਆਂ ਤੋਂ ਉੱਚਾ ਹੈ, ਸਾਰੇ ਉਨ੍ਹਾਂ ਦੀ ਪੂਜਾ ਕਰਦੇ ਹਨ। ਇਹ ਮੁਰਾਦ ਕਵਿ ਜੀ ਇਥੇ ਅੰਕਿਤ ਕਰਦੇ ਹਨ। ਗੰਗਾ ਪ੍ਰੇਮੀਆਂ ਲਈ ਉਪਦੇਸ਼ ਹੈ ਕਿ ਉਹਨਾਂ ਦਾ ਸਤਿਗੁਰੂ ਗੰਗਾ ਤੋਂ ਬਹੁਤ ਵੱਡਾ ਹੈ ਜਿਹਾ ਕਿ:—

ਜਨ ਕੇ ਚਰਨ ਤੀਰਥ ਕੋਟਿ ਗੰਗਾ ॥ [ਬਿਹਾ: ਮ: ੫
ਅਠਿਸਠਿ ਤੀਰਥ ਗੁਰ ਕੀ ਚਰਣੀ ਪੂਜੈ ਸਦਾ ਵਿਸੇਖੁ ॥ [:ਵਾਰ ਮਾਝ ਮ: ੧

ਜਗਤਿ ਜੋਤਿ=ਜਾਗਦੀ ਹੈ ਜੋਤ ਜਿਸ ਦੀ, ਜਿਸ ਦਾ ਪ੍ਰਕਾਸ਼ ਪੈ ਰਿਹਾ ਹੈ, ਜੋ ਜੀ ਰਹੀ ਹੈ। ਜਗਮਗਤਿ=ਚਮਕਣਾ ਜਿਸ ਦਾ ਜਗਮਗਾ ਰਿਹਾ ਹੈ, ਭਾਵ ਤੇਜ ਜਿਸ ਦਾ ਦਮਕ ਰਿਹਾ ਹੈ।
ਜੁਤ=ਚਮਕਣਾ। [ਸੰਸਃ, ਦਜੁਤ=ਚਮਕਣਾ]। ਅਭਿਮਤ=ਚਾਹੀ ਹੋਈ, ਮੰਗੀ ਹੋਈ [ਸੰਸਃ, ਅਭਿਮਤ]।

ਅਰਥ—ਜਾਗਦੀ ਜੋਤ ਤੇ ਜਗਮਗਾਉਂਦਾ ਹੈ ਚਮਕਣਾ (ਜਿਸ ਦਾ, ਜੋ) ਸਚਾ ਚਿਤ ਦੀ ਚਾਹੀ (ਮਨੋ ਕਾਮਨਾ) ਦੇਂਦੀ ਹੈ, (ਜੋ) ਪੀੜਾ ਦੂਰ ਕਰਨ ਵਾਲੀ, ਮੰਗਲ ਕਰਨ ਵਾਲੀ ਤੇ ਕ੍ਰਿਪਾ ਦਾ ਘਰ ਹੈ (ਤੈਨੂੰ) ਜੈ ਜੈ ਕਾਰ ਹੋਵੇ!

ਭਾਵ—ਪਹਿਲੇ ਚਰਣ ਵਿਚ ਤੇਜ ਦੂਜੇ ਵਿਚ ਸ਼ਾਂਤਿ ਵਾਲੇ ਗੁਣ ਕੱਠੇ ਕੀਤੇ ਹਨ। ਸ਼ਾਰਦਾ ਤੇ ਚੰਡੀ ਇਕੋ ਰੂਪ ਵਿਚ ਵਰਣਨ ਹੋਏ ਹਨ, ਵਿਸ਼ੇਸ਼ ਵੇਖੋ ਅਗਲੇ ਅਧਯਾਯ ਦਾ ਮੰਗਲ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸ੍ਰੀ ਫੇਰੂ ਸੁਤ! ਸੁਨੀਏ ਕਥਾ। ਪਿਖੀ ਜਥਾ ਮੈਂ ਕਥਿ ਹੌਂ ਤਥਾ। ਆਗੈ ਗਮਨ ਕੀਨ ਗੁਨਖਾਨੀ। ਨਰਨ ਉਧਾਰਨ ਜਿਨ ਮਨ ਬਾਨੀ ॥ ੨ ॥ ਭੁਜੰਗਛੰਦ ॥ ਚਲੇ ਜਾਤਿ ਮੋ ਸੰਗਿ ਬੋਲੇ ਕ੍ਰਿਪਾਲਾ। 'ਅਬੈ ਦੇਖੀਐ ਕਾਨ੍ਹ[੧] ਕੀ ਬ੍ਰਿੱਜ ਸ਼ਾਲਾ[੨]। ਜਹਾਂ ਆਵਤਾਰੰ ਧਰਯੋ ਕੰਸਨਾਸ਼ੂ[੩]। ਕਿਧੋ ਹੈ ਕਲੋਲੰ ਜਸ਼ੋਧਾ[੪] ਅਵਾਸੂ॥੩॥ਸ੍ਵੈਯਾ॥ਰਵਿਕੀ ਤਨਿਯਾ[੫] ਜਹਿਂ ਸੁੰਦਰ ਰਾਜਤਿ[੬] ਖੇਲਤਿ ਸ਼ਯਾਮ ਮਹਾਂ ਸੁਖ ਪਾਯੋ। ਗਿਰ ਪੈ ਚੜ੍ਹਿ ਧੇਨੁ ਚਰਾਵਨ ਕੀਨਿ ਧਰਾ ਬਹੁ ਭਾਰ ਕੋ ਜਾਂਹਿ ਮਿਟਾਯੋ। ਕੁਲ ਦੈਤਨ ਕੋ ਸਭਿ ਨਾਸ਼ ਕਰੇ ਮਿਲ ਗ੍ਵਾਰਨ ਸੰਗ ਮੈਂ ਖੇਲ ਮਚਾਯੋ'। ਹਮ ਸੋਂ ਇਹ ਬੈਨ ਕਹੇ ਜਬਲੌ, ਤਬਲੌ ਬ੍ਰਿਜ ਭੂਮ ਸਮੀਪ ਦਿਸਾਯੋ ॥ ੪ ॥ ਗਿਰ ਏਕ ਬਿਲੋਕਿ ਕੈ ਬੈਠਿ ਗਏ ਤਬ ਬੈਨ ਭਨੇ ਗੁਰ ਸੋਂ ਮਰਦਾਨਾ। 'ਜਮਨਾ ਤਟ ਕੂਟ[੭] ਪਰਯੋ ਕਿਹ ਭਾਂਤਿ ਸੋ, ਦੂਸਰ ਨਾਂਹਿ ਸਮੀਪ ਦਿਸਾਨਾ[੮]। ਉਰ ਮੇਰੇ ਸੰਦੇਹ ਭਯੋ ਅਤਿਸ਼ੈ' ਸੁਨਿ ਸ੍ਰੀ ਗੁਰ ਨਾਨਕ ਬੈਨ ਬਖਾਨਾ। 'ਜਬ ਰਾਮ ਬੰਧਾਯੋ ਹੈ ਸਾਗਰ[੯] ਸੇਤੁ[੧੦] ਪਰਾ ਤਬ ਕੋ ਗਿਰਹੈ ਇਹ ਥਾਨਾ'॥੫॥[੧੧] 'ਸਭਿ ਹੀ ਬਿਰਤਾਂਤ ਕਹੋ ਇਹ ਕੋ' ਪ੍ਰਭੁ ਬੈਨ ਭਨੇ 'ਸੁਨੀਯੇ ਮਰਦਾਨਾ! ਜਬ ਸਾਗਰ ਸੇਤੁ[੧੨] ਸੰਪੂਰਨ ਭਾ ਰਘੁਬੀਰ ਤਬੈ ਇਹ ਭਾਂਤਿ ਬਖਾਨਾ।—ਗਿਰ

---

[੧]ਕ੍ਰਿਸ਼ਨ। [੨]ਬ੍ਰਿਜ ਅਸਥਾਨ। [੩]ਕੰਸ ਦੇ ਨਾਸ਼ਕ ਨੇ। [੪]ਕ੍ਰਿਸ਼ਨ ਜੀ ਦੀ ਮਾਤਾ ਦਾ ਨਾਮ। [੫]ਸੂਰਜ [illegible] ਪੁਤ੍ਰੀ ਭਾਵ ਜਮਨਾ। [੬]ਭਾਵ, ਵਗ ਰਹੀ ਹੈ। [੭]ਪਰਬਤ। [੮]ਨੇੜੇ ਨਹੀਂ ਦਿੱਸਦਾ। [੯]ਸਮੁੰਦਰ ਤੇ। [੧੦]ਪੁਲ। [੧੧]ਮਰਦਾਨਾ ਬੋਲਿਆ। [੧੨]ਸਮੁੰਦਰ ਦਾ ਪੁਲ।

ਗੇਰ, ਨ ਆਨਹੁ ਔਰ ਅਬੈ– ਤਿਹ ਕਾਲ ਬਿਖੈ ਇਹ ਠਾਂ ਹਨੁਮਾਨਾ। ਛਿਤਿ ਪੈ ਧਰਿ[1] ਬੈਸ ਰਹਾ ਗਿਰ ਕੋ ਰਘੁਬੀਰ ਕੇ ਤੀਰ ਨ ਕੀਨ ਪਯਾਨਾ ॥ ੬ ॥ ਆਇਸੁ ਪਾਇ ਤਜੇ ਗਿਰ ਬਾਂਦਰ ਰਾਮ ਕੇ ਤੀਰ ਗਏ ਸਭਿ ਧਾਈ।ਸ਼੍ਰੀਰਘੁਬੀਰ ਬਿਲੋਕਿ ਕਹੈਂ-ਹਨੂੰਮਾਨਬਲੀ ਨਹਿੰ ਦੇਤਿ ਦਿਖਾਈ-। ਯੌਂ ਸੁਨਿਕੈ ਤਿਹ ਸੰਗ ਹੁਤੌ ਜੁ, ਸਭੈ[2] ਕਹਿਕੈ ਤਬ ਗਾਥ ਸੁਨਾਈ-। ਰਾਮ ਕਹੈ–ਤਹਿੰ ਜਾਹੁ ਅਬੈ ਇਕ ਬਾਂਦਰ ਆਨਹੁ ਬੇਗ ਬੁਲਾਈ–॥ ੭॥ ਧਾਇ ਗਯੋ ਹਨੁਮਾਨ ਸਮੀਪ–ਚਲੋ ਰਘੁਬੀਰ ਨੈ ਬੇਗ ਬੁਲਾਵਾ–।[3]–ਮੇਰੋ ਨ ਜਾਨ ਬਨੈ ਇਹ ਭਾਂਤਿ–ਬ੍ਰਿਤੰਤ ਸਭੈ ਕਹਿ ਕੈ ਸਮਝਾਵਾ। ਸੋ ਸੁਨਿ ਕੈ ਪੁਨ ਰਾਮ ਸਮੀਪ ਗਯੋ ਸਭਿ ਹੀ ਸੁ ਪ੍ਰਸੰਗ ਸੁਨਾਵਾ।–ਆਵਤਿ ਹੈ ਨ ਪ੍ਰਭੰ-ਜਨਨੰਦਨ[4] ਮੋ ਸੰਗ ਐਸੇ ਹੀ ਬੈਨ ਅਲਾਵਾ ॥ ੮ ॥ ਯਾਂਹਿ ਪਹਾਰ ਉਪਾ-ਰਨ ਮੈਂ ਜਬ ਲਾਗਯੋ[5] ਤਬੈ ਇਵ ਬਾਨੀ ਅਲਾਈ।–ਮੋਹਿ ਉਚਾਵਹੁ[6] ਨਾਂਹਿ ਅਬੈ, ਜਿ ਉਚਾਵਹੁ ਤਉ ਸੁਨੀਏ ਮਨ ਲਾਈ। ਸ਼੍ਰੀ ਰਘੁਬੀਰ ਜਹਾਂ ਪਦ ਪੰਕਜ ਤਾਂਕੇ ਤਰੇ ਮੁਹਿ ਦੇਹੁ ਟਿਕਾਈ। ਆਨ ਸਥਾਨ ਬਿਖੈ ਜਿ ਧਰੋ, ਤਿਹ ਥਾਨ ਤੇ ਨੀਕੇ ਰਹੌਂ ਇਹ ਥਾਂਈ–॥ ੯ ॥ ਸੌਂਹ ਪਹਾਰ ਕੇ ਸੰਗ ਕਰੀ–ਰਘੁਬੀਰ ਖਰੇ ਜਹਿੰ ਸਾਰਿੰਗ ਪਾਨੀ[7]। ਤਾਂ ਪਦ ਪੰਕਜ ਸੁੰਦਰ ਨੀਚੇ ਮੈਂ ਦੇਉ ਟਿਕਾਇ, ਭਲੇ ਮੰਨਿ ਬਾਨੀ[8]–। ਯੌਂ ਕਹਿਕੈ ਕਰ ਲੀਨ ਉਚਾਇ ਚਲਯੋ ਮਗ ਤੂਰਨ ਜੋ ਬਲਖਾਨੀ[9]। ਸੇਤੁ ਸਪੂਰਨ ਹੋਇ ਗਯੋ ਤਬ ਆਪ ਨੈ ਆਇਸੁ ਯੌਂ ਫੁਰਮਾਨੀ॥੧੦ ॥–ਜੋ ਜਿਹ ਥਾਨ ਬਿਖੈ ਗਿਰ ਲਯਾਵਤ ਸੋ ਤਿਹ ਥਾਨ ਮੈਂ ਦੇਹੁ ਟਿਕਾਈ–।ਆਇਸੁ ਰਾਵਰ ਕੀ ਸੁਨਿਕੈ ਅਸਮੰਜਸ[10] ਜਾਨਿ ਰਿਦੈ ਕਪਿਰਾਈ[11]।– ਜੇ ਨ ਤਜੋਂ ਧ੍ਰਮਦਾਸਨ[12] ਕੋ ਸੋਊ ਨਾਸ਼ਿ ਹ੍ਵੈ ਜਾਤਿ, ਹੈ ਨਾਂਹਿ ਭਲਾਈ[13]। ਜੇ ਤਜਿ ਜਾਉਂ ਗਿਰਾ ਮਮ ਝੂਠ ਹ੍ਵੈ–ਐਸ ਬਿਚਾਰਿ ਰਹਯੋ ਤਿਹ ਥਾਈਂ–॥੧੧॥ ਸ਼੍ਰੀ ਰਘੁਬੀਰ ਕਹਯੋ ਸੁਨਿ ਕੈ–ਜੁਗਿ ਦ੍ਵਾਪਰਿ ਮੈਂ ਧਰਿਹੋਂ ਅਵਤਾਰੂ। ਊਪਰ ਤਾਂਕੇ ਬਿਲਾਸ ਕਰੌਂ ਚਿਰ ਕਾਲ ਲੌ ਮੈਂ ਪਗ ਸੰਗ ਬਿਹਾਰੂੰ[14]–। ਸੋ ਸੁਨਿਕੈ ਹਨੂਮਾਨ ਕੇ

[1]ਧਰਕੇ। [2]ਸਾਰੀ ਗੱਲ। [3]ਹਨੂੰਮਾਨ ਬੋਲਿਆ। [4]ਪੌਣ ਦਾ ਪੁੱਤ੍ਰ=ਹਨੂਮਾਨ। [5]ਜਦ ਮੈਂ ਇਹ ਪਹਾੜ ਪੁਟਣ ਲਗਾ। [6]ਚੁਕੋ। [7]ਧਨੁਖ ਨੂੰ ਹਥ ਵਿਚ ਰਖਣ ਵਾਲੇ। [8]ਤੇਰੀ ਗਲ ਚੰਗੀ ਤਰ੍ਹਾਂ ਮੰਨਕੇ। [9]ਭਾਵ ਹਨੂਮਾਨ। [10]ਕਠਨਤਾ। [11]ਬਾਂਦਰਾਂ ਦਾ ਰਾਜਾ=ਹਨੂਮਾਨ। [12]ਦਾਸ ਧਰਮ ਜੋ ਆਗਯਾ ਪਾਲਨ ਹੈ। [13]ਚੰਗੀ ਗਲ ਨਹੀਂ। [14]ਵਿਚਰਾਂਗਾ।

ਤੀਰ ਗਯੋ ਸਭਿਹੀ ਬਿਧਿ ਕੀਨਿ ਉਚਾਰੂ।ਤੌ ਹਨੁਮਾਨ ਪਯਾਨਕੀਓ ਜਹਿ ਠਾਂਢੇ ਹੁਤੇ ਰਘੁਬੀ੍ਸਕੁਮਾਰੂ[੧]॥੧੨॥ਤਬ ਕੋ ਇਹ ਥਾਨ ਧਰਾ ਸੁ ਧਰਾਧਰ[੨], ਧਾਰਿ[੩]ਅਵਤਾਰ ਮੁਰਾਰਿ[੪] ਸੁਹਾਇ।ਸਭਿ ਗੋਪਨ[੫] ਮੈਂ ਮਿਲਿਕੈ ਮਧੁਸੂਦਨ[੬] ਬਾਲਿਕ ਸੰਗ ਮੈਂ ਖੇਲ ਮਚਾਏ। ਇਹ ਜਾਨਿ ਪੁਨੀਤ ਪਹਾਰ ਬਡੋ ਪਦ ਕੇਸ਼ਵ ਨੇ ਬਹੁ ਕਾਲ ਲਗਾਏ। ਜਿਹ ਨਾਸ਼ ਕਰੇ ਸਭਿ ਦੈਤਨ ਕ ਕੁਲ ਔਰ ਧਰਾ[੭] ਬਹੁ ਭਾਰ ਮਿਟਾਏ*[੭] ॥੧੩॥ਦੋਹਰਾ॥ਕਾਲਿੰਦ੍ਰੀ[੮] ਤਟ ਸ੍ਰੀ ਗੁਰੂ ਬੈਠੇ ਸਰਬ ਸੁਨਾਇ। ਮਰਦਾਨਾ ਹਰਖਤਿ ਭਯੋ ਗਿਰ ਪ੍ਰਸੰਗ ਕੋ ਪਾਇ ॥੧੪॥ ਚੌਪਈ ॥ ਤਿਹ ਸਥਾਨ ਮੇਲਾ ਥੋ ਭਾਰੀ। ਪਰਬ ਲਖਯੋ ਆਏ ਨਰ ਨਾਰੀ। ਬ੍ਰਹਮਚਾਰੀ, ਬੈਰਾਗੀ, ਜਤੀ। ਬਹੁਤ ਬੈਸ਼ਨੋ, ਦਿਗ਼ਪਟ[੯], ਸਤੀ[੧੦] ॥ ੧੫ ॥ ਤਪੀ ਔਰ ਸੰਨਯਾਸੀ ਆਏ। ਬ੍ਰਿੱਜ ਬਿਖੈ ਨਰ ਪੁੰਜ ਸੁਹਾਏ।ਸ੍ਰੀ ਗੁਰੁ ਨਾਨਕ ਅੰਤਰਜਾਮੀ। ਸਭਿ ਘਟ ਕੀ ਜਾਨਤਿ ਭੇ ਸ੍ਵਾਮੀ ॥੧੬ ॥ ਅੰਧ ਧੁੰਦ ਵਰਤਯਾ ਜਗ ਮਾਂਹੀ। ਸੁੱਧ ਆਤਮੈ ਨਰ ਕੋ ਨਾਂਹੀ। ਭਵ ਬੰਧਨ ਕੇ ਬਾਂਧੇ ਸਭਿਹੀ। ਛੂਟਨ ਹੋਇ ਨ ਤਨ ਕੋ ਕਬਹੀ ॥੧੭ ॥ ਕਾਮ ਕਰੋਧ ਲੋਭ ਅਹੰਕਾਰਾ। ਇਨ ਮਹਿੰ ਵਰਤਯਾ ਮੋਹ ਗੁਬਾਰਾ। ਬਾਸੁਰ ਮੈਂ ਧਰਿ ਦੰਭ ਅਨੇਕਾ। ਬਾਤ ਬਨਾਇੰ ਸੁਨਾਇ ਬਿਬੇਕਾ॥੧੮॥ ਲੋਭ ਲਹਿਰ ਮਹਿੰ ਗੋਤੇ ਖਾਵਤਿ। ਬਹੁ ਪਖੰਡ ਕਰਿ ਨਰਨ ਦਿਖਾਵਤਿ। ਜਾਮਨਿ ਮਹਿੰ ਕੁਕਰਮ ਅਸ ਕਰਹੀਂ। ਕ੍ਰਿਸ਼ਨ ਰਾਧਕਾ ਬੇਖਨ[੧੧] ਧਰਹੀਂ ॥੧੯॥ਸਿਸ[੧੨] ਕੁਮਾਰਨਾਰੀ[੧੩] ਧਰਿ ਬੇਖਹਿੰ[੧੪]। ਕਰਹਿੰ ਨ੍ਰਿੱਤਕਾਰੀ, ਨਰ ਦੇਖਹਿੰ। ਬਾਲਕ[੧੫] ਔਰ ਅੰਗਨਾ[੧੬] ਦੋਊ। ਰਾਧਾ ਕ੍ਰਿਸ਼ਨ ਸਾਂਗ ਕਰਿ ਸੋਊ ॥ ੨੦॥ ਨਰ ਮਲੀਨ ਬੁੱਧੀ ਤਿਨ ਦੇਖਹਿੰ। ਉਪਜਾਵਤਿ ਤਨ ਕਾਮ ਵਿਸ਼ੇਖਹਿੰ। ਬਾਲਕ[੧੫] ਪੁਨ ਤਿਨ ਅੰਗਨ[੧੬] ਸੰਗਾ। ਭੋਗ ਕਰਹਿੰ ਨਰ ਹੋਇ ਨਿਸ਼ੰਗਾ॥ ੨੧ ॥ ਦੋਹਰਾ ॥ ਸ੍ਰੀ ਨਾਨਕ ਸਭਿ ਜਾਨਿਕੇ ਤਬ ਰਬਾਬ ਬਜਵਾਇ॥

[੧]ਰਾਮਚੰਦ੍ਰ ਜੀ । [੨]ਪਰਬਤ ਪਿਆ ਹੈ । [੩]ਧਾਰਕੇ। [੪]ਕ੍ਰਿਸ਼ਣ ਜੀ। [੫]ਗੋਪੀਆਂ। [੬]ਕ੍ਰਿਸ਼ਨ। [੭]ਧਰਤੀ ਦੇ। [੮]ਜਮਨਾ। [੯]ਦਿਗੰਬਰ। [੧੦]ਸਤ ਵਾਲੇ। [੧੧]ਭੇਖਾਂ ਨੂੰ । [੧੨]ਮੁੰਡੇ, ਲੜਕੇ। [੧੩]ਜੁਆਨ ਕੁੜੀਆਂ। [੧੪]ਭੇਸ ਧਾਰਕੇ । [੧੫]ਲੜਕੇ ਤੇ। [੧੬]ਇਸਤ੍ਰੀਆਂ।

*ਕਵਿ ਜੀ ਨੇ ਇਹ ਕਥਾ ਆਪਣੀ ਵਲੋਂ ਇਤਿਹਾਸਕ ਵਾਕਿਆ ਲੱਭ ਕੇ ਏਥੇ ਨਹੀਂ ਪਾਈ, ਪਰ ਬਾਲੇ ਵਾਲੀ ਹਿੰਦਾਲੀਆਂ ਦੀ ਵਿਗਾੜੀ ਹੋਈ ਜਨਮ ਸਾਖੀ ਤੋਂ ਜਿਵੇਂ ਓਥੇ ਹੈ ਕਵਿਤਾ ਵਿਚ ਉਲਟਾਇਆ ਹੈ, ਪੁਰਾਤਨ ਜਨਮ ਸਾਖੀ ਵਿਚ ਇਹ ਪ੍ਰਸੰਗ ਹੈ ਨਹੀਂ ਤੇ ਨਾਂ ਹੀ ਭਾਈ ਗੁਰਦਾਸ ਵਿਚ ਕੋਈ ਇਸ਼ਾਰਾ ਇਸ ਦਾ ਹੈ।

ਸਬਦ ਉਚਾਰਯੋ ਰਾਗ ਸੋਂ ਰਾਮਕਲੀ ਮਹਿਂ ਗਾਇ ॥ ੨੨ ॥

ਰਾਮਕਲੀ ਮਹਲਾ ੧ ਅਸਟਪਦੀਆ

੧ ੴ ਸਤਿਗੁਰਪ੍ਰਸਾਦਿ ॥

ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ ॥ ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ ॥੧॥ ਜੀਵਨ ਤਲਬ ਨਿਵਾਰਿ ॥ ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ ॥ ੧ ॥ ਰਹਾਉ ॥ ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ ॥ ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ ॥ ੨ ॥ ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ ॥ ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ॥ ੩ ॥ ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥ ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ ॥ ੪ ॥ ਆਖੁ ਗੁਣਾ ਕਲਿ ਆਈਐ ॥ ਤਿਹੁ ਜੁਗ ਕੇਰਾ ਰਹਿਆ ਤਪਾਵਸੁ ਜੇ ਗੁਣ ਦੇਹਿ ਤ ਪਾਈਐ ॥ ੧ ॥ ਰਹਾਉ ॥ ਕਲਿ ਕਲਿ ਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ ॥ ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ ॥ ੫ ॥ ਪਤਿ ਵਿਣੁ ਪੂਜਾ ਸਤਵਿਣੁ ਸੰਜਮੁ ਜਤਵਿਣੁ ਕਾਹੇ ਜਨੇਊ ॥ ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ ॥ ੬ ॥ ਕਲਿ ਪਰਵਾਣੁ ਕਤੇਬ ਕੁਰਾਣੁ ॥ ਪੋਥੀ ਪੰਡਿਤ ਰਹੇ ਪੁਰਾਣ ॥ ਨਾਨਕ ਨਾਉ ਭਇਆ ਰਹਮਾਣੁ ॥ ਕਰਿ ਕਰਤਾ ਤੂ ਏਕੋ ਜਾਣੁ ॥ ੭ ॥ ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ ॥ ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ ॥ ੮ ॥ ੧ ॥

ਚੌਪਈ ॥ ਊਚੇ ਸੁਰ ਸੋਂ ਸ਼ਬਦ ਬਸਾਯੋ। ਰਾਮਕਲੀ ਸੁ ਰਾਗ ਮਹਿਂ ਗਾਯੋ। ਸੁਨਿ ਸੁਨਿ ਕਰਿ ਬਹੁ ਮਾਨਵ ਆਏ। ਪ੍ਰੀਤ ਧਾਰਿ ਬੈਸੇ ਤਿਹ ਥਾਏਂ॥੨੩॥ ਕੇਤਿਕ ਪੰਡਿਤ ਤਿਨੈ ਮਝਾਰੀ।ਸਬਦ ਸ਼੍ਰੋਨ ਸੁਨਿ ਗਿਰਾ ਉਚਾਰੀ।'ਇਸ ਕੇ ਅਰਥ ਸੁਨਾਈਏ ਹਮ ਕੋ। ਸੰਤ ਰੂਪ ਦੇਖਤਿ ਹੈਂ ਤੁਮਕੋ' ॥ ੨੪ ॥ ਸ੍ਰੀ ਨਾਨਕ ਸੁਨਿ ਅਰਥ ਬਖਾਨਾ।'ਇਕਮਨ ਹ੍ਵੈ ਕਰਿ ਸੁਨਹੁ ਸੁਜਾਨਾ!।ਸਸਿ ਰਵਿ,ਉਡ[1], ਛਿਤਿ[2],ਬਾਇ[3], ਸੁ ਤੈਸੇ। ਤ੍ਰੈ ਜੁਗ ਮਹਿਂ ਵਰਤਹਿ ਥੀ ਜੈਸੇ ॥੨੫॥ ਦੋਹਰਾ ॥ ਮਾਨਵ ਮਲਿਨ ਬੁਧੀ ਭਏ,ਯਾਂਤੇ ਕਲੀ[4] ਲਖਾਇ[5]।ਪੁਨ ਇਨ ਕੋ ਬਿਸ੍ਵਾਸ ਕਰਾਂ[6] ਕਲਿ[7] ਜੋ ਨਰ ਜਨਮਾਇ[8]॥੨੬॥ਚੌਪਈ॥ਬਰਖਾ ਬਿਖੇ ਬੁਦਬੁਦਾ ਜੈਸੇ। ਉਪਜਤਿ ਬਿਨਸਤਿ ਹੈਂ ਇਹ ਤੈਸੇ। ਜੋ ਕਲਿਜੁਗ

[1]ਤਾਰੇ। [2]ਧਰਤੀ। [3]ਵਾਯੂ। [4]ਕਲਜੁਗ। [5]ਜਾਣਿਆਂ ਜਾਂਦਾ ਹੈ। [6]ਭਾਵ ਉਮਰਾ ਥੋੜੀ ਹੈ। [7]ਕਲਜੁਗ ਵਿਚ। [8]ਜਨਮਦੇ ਹਨ।

ਕਿਤ ਦੇਸ਼ ਨ ਆਯੋ। ਬੈਠਯੋ ਕਿਤੇ ਦੁਰਗ[1] ਨਹਿ ਪਾਯੋ ॥ ੨੭ ॥ ਜੋ ਲੱਖਣ ਅਬ ਮਨੁਜ ਕਰਾਈ। ਯਾਂਤੇ ਕਲਿਜੁਗ ਪਰਤ ਲਖਾਈ[2]। ਜਤ, ਸਤ, ਤਪ ਹ੍ਵੈ ਪੂਰਾ ਨਾਂਹੀ। ਨਾਮ ਜਪੈ ਤਿਹ ਕਹਿ[3] ਬਦਰਾਹੀ॥੨੮॥ ਦੋਹਰਾ ॥ ਸਤਿ ਜੁਗ ਪਾਪੀ ਏਕ ਤੇ ਦੇਸ਼ ਮਾਰਿਯੋ ਸੋਇ। ਤ੍ਰੇਤੇ ਨਗਰੀ ਪੀੜੀਯੋ,ਦ੍ਵਾਪੁਰ ਕੁਲ ਅਘ ਹੋਇ॥੨੯॥ ਚੌਪਈ ॥ ਕਲਿਜੁਗ ਪਾਪ ਕਰੈ ਸੋ ਪਾਵਤਿ। ਪੁਨ ਸਤਿਗੁਰ ਜਿਹਕੋ ਬਖਸ਼ਾਵਤਿ। ਨਾਮ ਦਾਨ ਦੇ ਕਰੈ ਉਧਾਰਾ। ਇਸ ਬਿਨ ਅਪਰ ਨ ਕੋ ਉਪਚਾਰਾ ॥੩੦॥ ਬੇਦ ਅਥਰਬਣ ਮਥਿ ਕਰਿ ਸਭਿਹੀ। ਹਰਿ ਕੀਰਤਿ ਗਤਿ ਦੇਵਤਿ ਅਬਹੀ। ਨਾਵਣ ਧੋਵਣ ਬਿਰਥਾ ਸਾਰੇ। ਰਾਗ ਦ੍ਵੈਖ ਮਲ ਨਹੀਂ ਉਤਾਰੇ ॥੩੧॥ ਸਚ ਨ ਕਮਾਵਹੁ ਹੋਇ ਨ ਸੋਚੁ। ਸੱਚ*ਨਾਮ ਕਰਿ ਬੰਧਨ ਮੋਚੁ[4]।ਮਨ ਮਲੀਨ ਤਨ ਕਰਹਿ ਪਖੰਡਾ। ਸੋ ਨਰ ਸਹੈ ਅਧਿਕ ਜਮ ਡੰਡਾ ॥ ੩੨॥ ਰੁਚਿਰ ਰੰਗ ਜੋ ਹੋਇ ਮਯੂਰਾ[5]। ਬੋਲਤਿ ਬਾਨੀ ਅਤਿਸ਼ੈ ਕੂਰਾ।ਬੀਨਬੀਨ[6] ਕਿਰਮਨ[7]ਕੋ ਖਾਹੀ।ਤਿਉਂ ਦੰਭੀ ਭੇ ਅਬ ਜਗ ਮਾਂਹੀ ॥ ੩੩ ॥ ਕਾਮ ਕ੍ਰੋਧ ਪੁਨ ਲੋਭ ਅਧੀਨਾ। ਅਹੰਕਾਰ ਅਤਿਸ਼ੈ ਮਨ ਭੀਨਾ। ਪਾਇੰ ਨਰਕ ਮੈਂ ਕਸ਼ਟ ਬਿਸਾਲਾ। ਤਬ ਪਛੁਤਾਹਿੰ ਫਸੇ ਜਮ ਜਾਲਾ ॥੩੪॥ਦੋਹਰਾ ॥ ਮਿਲਹਿ ਵਡਾਈ ਨਾਮ ਤੇ ਇਸ ਊਪਰ ਨਹਿੰ ਔਰ। ਮਿਲਹਿੰ ਉਲਾਮੇ ਤਾਂਹਿ ਕੋ ਗੁਰ ਤਜਿ ਜਾਚਹਿੰ ਹੋਰ'॥੩੫॥ ਚੌਪਈ॥ ਜਬ ਸਤਿਗੁਰ ਅਸ ਬਚਨ ਉਚਾਰੇ।ਦੰਭੀ ਲੱਜਿਤਿ ਸਭਾ ਮਝਾਰੇ। ਪੰਡਤ ਪ੍ਰਸ਼ਨ ਕਰੈ ਕਹਿ ਬਾਨੀ। 'ਕਿਹ ਉਪਾਸਨਾ ਤੁਮ ਮਨ ਠਾਨੀ?॥ ੩੬ ॥ ਨਿਰਗੁਨ ਕੈ ਸਰਗੁਨ ਕੀ ਸੇਵਾ। ਕਿਹ ਕੀ ਕਰਹੁ ? ਕਹੋ ਨਿਜ ਭੇਵਾ'।ਸੁਨਿ ਸ੍ਰੀ ਨਾਨਕ ਬੈਨ ਉਚਾਰੇ।'ਪ੍ਰਿਥਕ ਪ੍ਰਿਥਕ[8]ਦ੍ਵੈ ਨਹੀਂਬਿਚਾਰੇ ॥੩੭॥ਭੇਦ ਹੋਇ ਤੋ ਪ੍ਰਿੱਥਕ[9]ਸੇਵਾ। ਨਿਰਗੁਣ ਸਰਗੁਣ ਲਖਹੁ ਅਭੇਵਾ[10]। ਜੋ ਦੋਨੋ ਮੈਂ ਭੇਦ ਪਛਾਨੇ। ਸੋ ਮਾਨਵ ਜਾਨਹੁ ਅਨਜਾਨੇ ॥੩੮॥ ਦੋਹਰਾ॥ ਨਿਰਗੁਨ ਹ੍ਵੈ ਸਭਿ ਦੇਹਿ ਮੈਂ ਦ੍ਰਿਸ਼ਟਾਵਤਿ ਹੈ ਸੋਇ। ਬ੍ਰਿਜ ਮੈਂ ਕਰੈ ਕਲੋਲ ਪੁਨ ਤਨ ਧਰਿ ਸਰਗੁਣ ਸੋਇ ॥ ੩੯ ॥ ਚੌਪਈ ॥ ਸ੍ਰੀ

---

[1]ਕਿਲ੍ਹਾ। [2]ਭਾਵ ਮਨੁਖਾਂ ਦੇ ਆਚਰਨ ਤੋਂ ਸਮੇਂ ਨੂੰ ਕਲਜੁਗ ਕਹਿੰਦੇ ਹਨ। [3]ਉਸ ਨੂੰ ਕਹਿੰਦੇ (ਲੋਕੀ)। [4]ਨਾਸ਼। [5]ਮੋਰ। [6]ਚੁਣ ਚੁਣਕੇ। [7]ਕੀੜਿਆਂ। [8]ਵੱਖ ਵੱਖ। [9]ਵੱਖਰੀ। [10]ਭੇਦ ਨਾ।

*ਪਾ:—ਸਤਿ।

ਕ੍ਰਿਸ਼ਨ*ਭੇ ਹਜ਼ਾਂ[1] ਅਵਤਾਰਾ। ਜਿਨ ਅਵਨੀ ਕੋ ਭਾਰ ਨਿਵਾਰਾ। ਤਿਹ ਕੇ ਚਰਿਤ ਰਿਦੈ ਤੁਮ ਧਾਰੋ। ਸ਼ੁੱਧ ਆਤਮੈ[2] ਕਪਟ ਬਿਸਾਰੋ॥੪੦॥ ਭਵ ਬੰਧਨ ਮੈਂ ਦ੍ਰਿਢ ਜੇ ਬਾਂਧੇ। ਛੁਟਹਿਂ ਤਿਨਹਿ ਤੇ ਹਰਿ ਆਰਾਧੇ। ਕਲਮਲ ਕਰਹੁ ਅੰਤ ਦੁਖਦਾਈ। ਜਪਹੁ ਨਾਮ ਸਭਿ ਹੋਇ ਸਹਾਈ॥੪੧॥ਕਲ ਮਹਿਂ ਹਰਿ ਕੀਰਤਿ ਪਰਧਾਨਾ॥ਅਪਰ ਨ ਜਾਨਹੁ ਇਸੇ ਸਮਾਨਾ। ਭਗਤਿ ਕਰਹੁ ਸਭਿ ਹੀ ਸੁਖ ਪਾਵਹੁ॥ਕਸ਼ਟ ਹੋਇ,ਜੇ ਦੰਭ ਕਮਾਵਹੁ'॥੪੨॥ਦੋਹਰਾ॥ਦਯਾ ਸਦਨ ਕੇ ਬਦਨ ਤੇ ਬਚਨ ਸੁਨੇ ਗਤਿਦੈਨ। ਰਿਦੈ ਸ਼ੁੱਧ ਬੰਦਨ ਕਰਤਿ ਸਿੱਖ ਭਏ ਮਨ ਚੈਨ॥੪੩॥ਚੌਪਈ॥ਜਿਤੇ ਹਤੇ ਜਾਤ੍ਰੀ ਤਿਹ ਥਾਈਂ॥ਸੁਨਿ ਸਤਿਗੁਰ ਢਿਗ ਆਵਤਿ ਧਾਈ॥ਬੰਦਨ ਕਰਹਿਂ ਉਪਾਇਨਧਰਿਕੈ॥ ਬਿਨੈਂ ਭਨੈਂ ਮਹਾਂ ਪੁਰਖਬਿਚਰਿਕੈ॥੪੪॥ਸ੍ਰੀਗੁਰਸਭਿਹਿਨਿਦੇਉਪਦੇਸ਼॥'ਸੱਤਿਨਾਮਸਿਮਰਹੁ ਜਗਤੇਸ਼ਾ। ਭਾਉ ਭਗਤਿ ਕਰਿਯੇ ਛਲ ਖੋਇ। ਅਸ ਜਿ ਕਰਹੁ ਤੁਮਰੀ ਗਤਿ ਹੋਇ'॥੪੫॥ ਦਿਵਸ ਤੀਨ ਤਹਿਂ ਰਾਖਯੋ ਡੇਰਾ। ਕਰਿਕੈ ਮਰਦਨ[3] ਦੰਭ ਘਨੇਰਾ। ਆਗੈ ਗਮਨ ਕੀਨ ਗੁਨਖਾਨੀ। ਜਾਂਹਿ ਅਨੇਕ ਉਧਾਰੇ ਪ੍ਰਾਨੀ॥੪੬॥ਦੋਹਰਾ॥ ਕਰਤਯੋਂ ਬਚਨ ਬਿਲਾਸ ਕੋ ਦੁਖਨਾਸ਼ਕ ਸੁਖਦਾਇ॥ ਨਗਰ ਅਜੁੱਧਯਾ ਜਹਿਂ ਹੁਤੋ ਛਿਨ ਮਹਿਂ ਪਹੁੰਚੇ ਆਇ॥ ੪੭ ॥ ਚੌਪਈ॥ ਸਰਿਤਾ ਪਰ ਬੈਠੇ ਗੁਰ ਪੂਰਨ॥ ਜਗ ਮਹਿਂ ਦੰਭ ਕੀਨ ਜਿਨਚੂਰਨ[3]॥ਸੁਨਿ

---

[1]ਇੱਥੇ। [2]ਸ਼ੁੱਧ ਮਨ ਹੋਕੇ। [3]ਨਾਸ਼।

*ਅੰਕ ੪੩ ਵਿਚ ਦੱਸਦੇ ਹਨ ਕਿ ਸ਼੍ਰੋਤਿਆਂ ਦੇ ਰਿਦੇ ਸ਼ੁੱਧ ਹੋ ਗਏ ਤੇ ਸਤਿਗੁਰੂ ਜੀ ਦੇ ਸਿੱਖ ਹੋ ਗਏ। ਏਥੇ ਉਪਦੇਸ਼ ਜੋ ਦਿੱਤਾ ਦੱਸਿਆ ਹੈ ਸੋ ਕ੍ਰਿਸ਼ਨ ਜੀ ਨੂੰ ਸਰਗੁਣ ਸਰੂਪ ਮੰਨਣ ਦਾ ਦੱਸਿਆ ਹੈ। ਇਸ ਉਪਦੇਸ਼ ਦਾ ਅਸਰ ਇਹ ਚਾਹੀਦਾ ਸੀ ਕਿ ਓਹ ਸਾਰੇ ਕ੍ਰਿਸ਼ਨ ਜੀ ਦੇ ਸਰੂਪ ਦੇ ਜੋ ਹੁਣ ਸਰਗੁਣ ਨਹੀਂ ਸੇ, ਉਪਾਸ਼ਕ ਬਣ ਜਾਂਦੇ, ਪਰ ਓਹ ਗੁਰੂ ਨਾਨਕ ਦੇਵ ਜੀ ਦੇ ਸਿੱਖ ਬਣਦੇ ਹਨ। ਇਹ ਇਕ ਪ੍ਰਕਾਰ ਦੀ ਅਣਮਿਲਦੀ ਗਲ ਹੈ ਤੇ ਇਸ ਕਰਕੇ ਅਸਲੀ ਨਹੀਂ ਭਾਸਦੀ।

ਗੁਰਬਾਣੀ ਵਿਚ ਕਿਸੇ ਮਹਾਂ ਪੁਰਖ ਨੂੰ ਚੰਗਾ ਮੰਨਣੋ ਇਨਕਾਰ ਨਹੀਂ, ਪ੍ਰੰਤੂ ਪਰਮੇਸ਼ੁਰ ਨੂੰ ਜੂਨ ਵਿਚ ਆਇਆ ਮੰਨਕੇ ਕਿਸੇ ਨੂੰ ਅਵਤਾਰ ਮੰਨਣਾ ਮਨ੍ਹੇ ਕੀਤਾ ਹੈ। ਓਹ ਸਦਾ ਅਜੋਨੀ ਹੈ। ਯਥਾ—'ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ॥ [ਭੈਰਉ ਮ: ੫

ਤਾਤ ਮਾਤ ਨ ਜਾਤ ਜਾਕਰ ਪੁਤ੍ਰ ਪੌਤ੍ਰ ਮੁਕੰਦ॥ ਕਉਨ ਕਾਜ ਕਹਾਹਿਗੇ ਤੈਂ ਆਨ ਦੇਵਕਿ ਨੰਦ॥ [ਪਾਤਸ਼ਾਹੀ ੧੦, ਸ਼ਬਦ ਹਜ਼ਾਰੇ

ਸ੍ਰੀ ਨਾਨਕ ਨਾਮ ਕ੍ਰਿਪਾਲ॥ਪੁਰਿਤੇ ਨਰ ਆਏ ਤਤਕਾਲ॥੪੮॥ਹੁਤੇ ਜਹਾਂ ਬੇਦੀ ਕੁਲ ਦੀਪਾ। ਬੈਠੇ ਪੰਡਤ ਆਨ ਸਮੀਪਾ। ਬੰਦਨ ਕਰਹਿਂ ਭਾਉ ਉਰ ਧਰਿਕੈ॥ਹਰਖਹਿਂ ਸੁੰਦਰ ਰੂਪ ਨਿਹਰਿਕੈ॥੪੯॥ਭਈਸਮੀਪ ਭੂਰਜਬਭੀਰ॥ ਬੋਲੇ ਸਭਿ ਸੋਂ ਗੁਨੀ ਗਹੀਰਾ ।'ਰਾਮ ਗਏ ਲੇ ਕਰਿ ਸੰਗਿ ਨਗਰੀ[1] । ਨੀਚ ਊਚ ਨਰ ਨਾਰੀ ਸਗਰੀ ॥ ੫੦ ॥ ਦੋਹਰਾ ॥ ਇਹ ਆਈ ਕਿਹਤੇ ਅਬਹਿ ਦੀਸਤਿ ਊਚੇ ਧਾਮ'। ਸੁਨਿ ਪੰਡਿਤ ਸਭਿ ਕਹਤਿ ਭੇ'ਜੀਅ[2]ਲਏ ਸੰਗਿ ਰਾਮ[3] ॥੫੧॥ਚੌਪਈ॥ ਮੰਦਰ ਸਭਿ ਧਰਨੀ ਪਰ ਰਹੇ। ਗਏ ਬਿਕੁੰਠ ਜੀਵ ਜੇ ਅਹੇ*'। ਸ੍ਰੀ ਨਾਨਕ ਪੁਨ ਬੈਨ ਉਚਾਰੇ।'ਗਏ ਬਿਕੁੰਠ ਸੁ,ਦਰਸੁ ਨਿਹਾਰੇ[4] ॥੫੨॥ ਅਬ ਤੁਮ ਤਿਹ ਕੋ ਸਿਮਰਹੁ ਨਾਮੁ। ਹੋਹਿ ਤੁਮਾਰੋ ਬੈਕੁੰਠ

---

[1]ਮੁਰਾਦ ਅਜੁੱਧਿਆ ਨਗਰੀ ਤੋਂ ਹੈ। [2]ਜੀਵ। [3]ਰਾਮਚੰਦ੍ਰ ਜੀ ਨੇ। [4]ਜਿਨ੍ਹਾਂ ਦਰਸ਼ਨ ਦੇਖਿਆ।

*ਲੋਕਾਂ ਵਿਚ ਇਕ ਆਮ ਪਰਸਿੱਧ ਗੱਲ ਹੈ ਕਿ ਸ੍ਰੀ ਰਾਮ ਜੀ ਅਜੁਧਯਾ ਨਗਰੀ ਬੈਕੁੰਠਾਂ ਨੂੰ ਨਾਲ ਲੈ ਗਏ ਸਨ। ਮੁਰਾਦ ਤਾਂ ਨਿਰੀ ਇਹ ਸੀ ਕਿ ਨਗਰੀ ਦੇ ਲਗ ਪਗ ਸਾਰੇ ਲੋਕ ਵਾਹਿਗੁਰੂ ਜੀ ਦੇ ਭਗਤ ਹੋ ਗਏ ਤੇ ਤਰ ਗਏ ਸਨ; ਪਰ ਲੋਕੋਕਤੀ ਬਣ ਗਈ ਕਿ ਘਰ ਘਾਟ ਕੋਠੇ ਮਹਿਲ, ਟੀਹਾਟਿਬਾ, ਸਾਰੇ ਹੀ ਓਥੇ ਜਾ ਪੁਜੇ । ਇਹ ਗ਼ਲਤੀ ਪੰਡਿਤਾਂ ਦੇ ਮੂੰਹੋਂ ਦਰੁਸਤ ਕਰਵਾਉਣ ਲਈ ਗੁਰੂ ਜੀ ਨੇ ਪ੍ਰਸੰਗ ਸੁਣਿਆਂ ਹੈ ਤੇ ਪੰਡਤਾਂ ਨੂੰ ਕਹਿਣਾ ਪਿਆ ਕਿ ਜੀ ਨਗਰੀ ਨਹੀਂ ਗਈ ਸੀ, ਨਗਰੀ ਦੇ ਲੋਕੀ ਗਏ ਸਨ। ਤਿਸ ਪਰ ਗੁਰੂ ਜੀ ਕਹਿੰਦੇ ਹਨ ਕਿ ਓਹ ਲੋਕ ਤਾਂ ਦਰਸ਼ਨ ਕਰਨ ਕਰਕੇ ਗਏ, ਤੁਸੀਂ ਨਾਮ ਜਪੋ ਤਾਂ ਤਰੋਗੇ। ਦਰਸ਼ਨ ਤੋਂ ਮੁਰਾਦ ਕੇਵਲ--ਮੂੰਹ ਤੱਕਣ ਮਾਤ੍ਰ ਤੋਂ ਨਹੀਂ, ਪਰ ਪ੍ਰੇਮ ਤੇ ਭਗਤੀ ਭਾਵ ਦੇ ਦਰਸ਼ਨ ਪਰਸਨ ਸਤਿਸੰਗ ਤੋਂ ਹੈ, ਕਿਉਂਕਿ ਗੁਰਬਾਣੀ ਦਾ ਅਸੂਲ ਇਹ ਹੈ 'ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ।' ਸ੍ਰੀ ਰਾਮਚੰਦ ਜੀ ਗੁਰਮੁਖ ਸੇ,(ਯਥਾ:--ਗੁਰਮੁਖਿ ਬਾਂਧਿਓ ਸੇਤੁ ਬਿਧਾਤੈ ॥ ਤਥਾ:--ਗੁਰਮੁਖਿ ਸਾਇਰਿ ਪਾਹਣ ਤਾਰੇ ॥) ਉਨ੍ਹਾਂ ਦੇ ਸਤਿਸੰਗ ਨਾਲ ਲੋਕੀ ਤਰ ਗਏ। ਹੁਣ ਕਵਿ ਜੀ ਉਨ੍ਹਾਂ ਨੂੰ ਗੁਰੂ ਜੀ ਤੋਂ ਇਹ ਉਪਦੇਸ਼ ਸ੍ਰਵਣ ਕਰਵਾਉਂਦੇ ਹਨ ਕਿ ਗੁਰੂ ਤੁਹਾਡੇ ਵਿਚ ਹੈ, ਉਨ੍ਹਾਂ ਦੇ ਸਤਿਸੰਗ ਨਾਲ ਭਗਤੀ ਧਾਰਨ ਕਰੋ। ਸਤਿਗੁਰੂ ਦਾ ਦਰਸ਼ਨ ਸਫਲ ਤੇ ਸੁਖਦਾਈ ਹੈ, ਉਹਨਾਂ ਤੋਂ ਲੈਕੇ ਵਾਹਿਗੁਰੂ ਜੀ ਦਾ ਸਿਮਰਨ ਕਰੋ ਜੋ ਤੁਸੀਂ ਮੁਕਤਿ ਪਦ ਪਾਓ। ਇਸ ਥਾਂ ਐਉਂ ਜਾਪਦਾ ਹੈ ਕਿ ਗੁਰੂ ਜੀ ਨੇ ਉਨ੍ਹਾਂ ਨੂੰ ਰਾਮ ਨਾਮ ਦਾ ਉਪਦੇਸ਼ ਦਿੱਤਾ ਹੈ, ਪਰ ਕਵਿ ਜੀ ਅੱਗੇ ਚਲਕੇ ਇਸੇ ਅਧ੍ਯਾਯ ਦੇ ਅੰਕ ੬੮ ਵਿਚ ਜਦ ਏਹ ਲੋਕ ਉਪਦੇਸ਼ ਮੰਗਦੇ ਹਨ ਤੇ ਸਿੱਖੀ ਦੀ ਯਾਚਨਾ ਕਰਦੇ ਹਨ, ਤਦ ਆਗਿਆ ਕਰਦੇ ਹਨ:--'ਸੱਤਿਨਾਮ ਸਿਮਰਹੁ ਨਿਤ ਚਿੱਤਾ' ਸੋ ਸਪਸ਼ਟ ਹੋ ਗਿਆ ਕਿ ਗੁਰੂ ਜੀ ਨੇ ਸੱਤਿਨਾਮ ਦਾ ਉਪਦੇਸ਼ ਦੇਕੇ ਉਹਨਾਂ ਨੂੰ ਤਾਰਿਆ।

ਧਾਮੂ। ਗੁਰ ਸੋਂ ਮਿਲਿ ਭਗਤੀ ਉਰ ਧਾਰੋ। ਧਯਾਨ ਕਰੋ ਬੰਧਨ ਛੁਟਕਾਰੋ ॥੫੩॥ ਸਤਿਗੁਰ ਦਰਸ ਸਫਲ ਸੁਖਦਾਈ॥ ਜਪਹੁ ਨਾਮ ਹ੍ਵੈ ਅੰਤ ਸਹਾਈ। ਗੁਰਮੁਖ ਹੋਵਹੁ ਤਜਹੁ ਬਿਕਾਰਾ। ਆਪ ਤਰਹੁ ਕਰਿ ਪਿਤਰ ਉਧਾਰਾ'। ॥੫੪॥ ਦੋਹਰਾ॥ ਸੁਨਿ ਪੰਡਿਤ ਬੂਝਨ ਕਿਯੋ 'ਗੁਰੂ ਕਿਤਿਕ ਪਰਕਾਰ?'। ਉੱਤਰ ਦੇਨੇ ਹੇਤੁ ਤਬ ਬੋਲੇ ਗੁਰੂ ਉਦਾਰ ॥੫੫॥ਚੌਪਈ॥ 'ਇਕ ਪੰਡਿਤ ਗੁਰ*,ਇਕ ਅਵਧੂਤਾ[1]।ਮਹਾਂਪੁਰਖ ਇਕ ਜੋ ਮਤਿਪੂਤਾ[2]। ਲੱਖਯਨ ਸੁਨਹੁ ਭਿੰਨ ਮਨ ਮਾਨਹੁ। ਜੋ ਪੰਡਿਤ ਤਿਨ ਕਉ ਇਉਂ ਜਾਨਹੁ ॥੫੬॥ ਅਨ-ਤਾਰੂ[3] ਜਿਉਂ ਬਚਨ ਅਲਾਇ।–ਨਦੀ ਪਾਰ ਤਟ[4] ਹੋਤਿ ਲਖਾਇ। ਤਰਹੁ ਤਾਂਹਿ ਹੋਵਹੁਗੇ ਪਾਰੂ–। ਤਰ ਨਹਿਂ ਜਾਨਹਿ ਕਰਹਿ ਉਚਾਰੂ ॥ ੫੭ ॥ ਆਪ ਨ ਕਰਹਿ ਦੇਤਿ ਉਪਦੇਸ਼ਾ। ਪੰਡਿਤ ਗੁਰ ਜਾਨਹੁ ਤੁਮ ਐਸਾ।ਬੇਦ ਪੁਰਾਨਨ ਕਰਹਿ ਬਖਯਾਨਾ। ਲੋਭ ਮੋਹ ਮਹਿਂ ਬੈਸ ਬਿਹਾਨਾ[5] ॥ ੫੮ ॥ ਦੋਹਰਾ ॥ ਪੁੰਨ ਮਿਲਨ ਕੋ ਜਾਨੀਏ, ਹੋਤਿ ਨ ਰਿਦੈ ਗਿਆਨ[6]। ਪੁਨ ਜੋ ਹੈ ਅਵਧੂਤ ਗੁਰ ਬਿੱਦਯਾ ਤੇ ਅਨਜਾਨ ॥ ੫੯ ॥ ਚੌਪਈ ॥ ਮਿਲਾ ਸੰਤ ਕੋ ਜੋਗਹਿ[7] ਪਾਯੋ। ਭਯੋ ਗਯਾਨ ਉਰ ਮੋਹ ਮਿਟਾਯੋ। ਆਪ ਤਰੈ ਭਵ ਸਾਗਰ ਸੋਇ। ਔਰ ਉਧਾਰ ਨ ਤਿਹ ਤੇ ਹੋਇ ॥ ੬੦ ॥ ਜਿਉਂ ਜਲ ਬਿਖੈ

---

[1]ਮੁਰਾਦ ਹੈ ਅਨਪੜ੍ਹ ਪਰ ਤਪੱਸ੍ਰੀ ਗੁਰੂ ਤੋਂ । [2]ਪਵਿੱਤ੍ਰ । [3]ਜੋ ਤਰ ਨਾ ਸੱਕੇ । [4]ਕੰਢਾ। [5]ਬੀਤਦੀ ਹੈ। [6]ਪੰਡਿਤ ਤੋਂ ਪੁੰਨ ਪ੍ਰਾਪਤ ਹੁੰਦਾ ਹੈ ਪਰ ਮੁਕਤੀ ਨਹੀਂ । [7]ਭਾਵ ਕੋਈ ਸੰਤ ਦੇਵ ਜੋਗ ਨਾਲ ਮਿਲ ਗਿਆ।

*ਇਥੇ ਗੁਰੂ ਪਦ ਤੋਂ ਮੁਰਾਦ ਗੁਰਮੁਖ ਦੀ ਹੈ, ਜੋ ਆਪ ਜਪਦਾ ਤੇ ਹੋਰਨਾਂ ਨੂੰ ਜਪਾਉਣ ਦੀ ਸਤਯਾ ਰਖਦਾ ਹੈ । ਗੁਰੂ ਅਵਤਾਰ ਜੋ ਦਸੋ ਪਾਤਸ਼ਾਹੀਆਂ ਸਨ, ਉਹ ਇਸ ਪਦਵੀ ਤੋਂ ਬਹੁਤ ਉੱਚੇ ਹਨ, ਤੇ ਉਨ੍ਹਾਂ ਦੀ ਸ਼ਾਨ ਦੇ ਓਹ ਦਸੋ ਆਪ ਹੀ ਸਨ । ਏਹ ਦਸ ਮੂਰਤੀਆਂ ਧੁਰੋਂ ਆਏ ਸਨ । ਇਹ ਰਬ ਦੀ ਜ਼ਾਤ ਤੋਂ ਆਏ ਸਨ। ਇਸ ਕਰਕੇ ਪਰਮੇਸ਼ੁਰ ਨੂੰ ਅਜੋਨੀ ਮੰਨਿਦਿਆਂ ਹੋਇਆਂ ਇਨ੍ਹਾਂ ਨੂੰ 'ਗੋਬਿੰਦ ਰੂਪ' ਤੇ 'ਭਗਵੰਤ ਰੂਪ' ਲਿਖਿਆ ਹੈ । ਹੋਰ ਸਿੱਖਯਾ ਦਾਤੇ ਤੇ ਮੁਰਸ਼ਦ ਇਕ ਸਾਧੂ ਤੋਂ ਲੈ ਵਡੇ ਤੋਂ ਵਡੇ ਭਗਤਾਂ ਤਕ ਜੋ ਹੋਏ ਹਨ ਓਹ ਜੀਵ ਸ਼੍ਰੇਣੀ ਤੋਂ ਉਠ ਪਰਮ ਪਦਾਂ ਨੂੰ ਅੱਪੜੇ ਹਨ । ਭਾਈ ਸ਼ੰਕਰ ਦਿਆਲ ਫੈਜ਼ਾਬਾਦੀ ਨੇ ਆਪਣੇ ਜਪੁਜੀ ਸਾਹਿਬ ਦੇ ਟੀਕੇ ਦੇ ਦੀਬਾਚੇ ਵਿਚ ਕਬੀਰ ਆਦਿ ਭਗਤਾਂ ਨੂੰ 'ਗੁਰਜਯੋਤੀ' ਦੇ ਕਾਯਮ ਮੁਕਾਮ ਸਿੱਧ ਕੀਤਾ ਹੈ, ਰਾਮ ਕ੍ਰਿਸ਼ਨ ਆਦਿ ਅਵਤਾਰਾਂ ਨੂੰ ਗੁਰੂ ਧਾਰਨ ਕਰਨ ਵਾਲੇ ਦੱਸਕੇ, ਗੁਰੂ ਜਯੋਤੀ ਨੂੰ ਉਚੇਰਾ ਤੇ ਗੁਰੂ ਜਯੋਤੀ ਦਾ ਪ੍ਰਕਾਸ਼ 'ਗੁਰ ਅਵਤਾਰ' ਗੁਰੂ ਨਾਨਕ ਦੇਵ ਜੀ ਨੂੰ ਸਿੱਧ ਕੀਤਾ ਹੈ।

ਲਸ਼ਟਕਾ[੧] ਜਾਈ। ਆਪ ਤਰੈ ਨਹਿੰ ਔਰ ਤਰਾਈ। ਪੁਨ ਜੋ ਮਹਾਂ ਪੁਰਖ ਗੁਰ ਜਾਨਹੁ। ਸਭਿ ਵਿੱਦਯਾ ਮਹਿੰ ਨਿਪੁਨ[੨] ਪਛਾਨਹੁ ॥ ੬੧ ॥ ਤਿਨ ਕੋ ਮਿਲਹਿੰ ਮਨੁਜ ਜੋ ਜਾਈ। ਹ੍ਵੈ ਉਧਾਰ ਸਹਿਜੇ ਗਤਿ ਪਾਈ। ਜਿਹ ਉਪਦੇਸ਼ਹਿੰ ਦੇਹਿੰ ਗਿਆਨਾ। ਐਸੇ ਮਹਾਂ ਪੁਰਖ ਸੁਖਦਾਨਾ॥੬੨॥ ਦੋਹਰਾ ॥ ਤਿਨ ਕੇ ਦੇਖਿ ਅਚਾਰ ਨਰ ਜੇਕੋ ਆਪ ਕਮਾਇ। ਸ੍ਰਸਤ[੩] ਹੋਤਿ ਤਿਨ ਕੋ ਸਦਾ ਜਮਪੁਰਿ ਸੋ ਨਹਿੰ ਜਾਇੰ॥ ੬੩ ॥ ਚੌਪਈ ॥ ਨਰ ਜਿਹ ਪਾਰ ਲੰਘਾਵਨ ਹੋਇ। ਪਾਰ ਕਰੈ ਕੇਵਟ[੪] ਸਮ ਸੋਇ। ਕਿਸੀ ਤੁਲਾ ਦੇ, ਕਿਹ ਸਰਨਾਈ[੫]। ਕਿਸਹੂੰ ਨੌਕਾ[੬] ਦੇਤਿ ਚਢਾਈ ॥ ੬੪ ॥ ਤਿਹ ਕੇ ਦਰਸ਼ਨ ਕਲਮਲ ਜਾਈ। ਮਹਾਂ ਪੁਰਖ ਗੁਰ ਸਭਿ ਸੁਖਦਾਈ[੭]। ਗੁਨਖਾਨੀ ਤੇ' ਸੁਨਿ ਅਸ ਬਾਨੀ। ਪਰਮ ਪ੍ਰੇਮ ਮੈਂ ਮਤਿ ਲਪਟਾਨੀ ॥ ੬੫ ॥ ਗਹਿ ਪਦ ਪੰਕਜ ਬਿਨੈ ਬਖਾਨਹਿੰ।ਮੁਕਤਿ ਦਾਨ ਦਾ ਰੂਪ ਪਛਾਨਹਿੰ। 'ਭਵ ਸਾਗਰ ਮਹਿੰ ਹੈ ਦੁਖ ਭਾਰਾ। ਨਿਜ ਕਰੁਨਾ ਕਰਿ ਕਰਹੁ ਉਧਾਰਾ ॥੬੬॥ ਦੋਹਰਾ॥ ਸਿੱਖ ਆਪਨੇ ਕੀਜੀਏ ਸ਼ੁਭ ਉਪਦੇਸ਼ ਦ੍ਰਿੜ੍ਹਾਇ। ਜਸ ਤੁਮਰਾ ਸ਼੍ਰਵਨਨ ਸੁਨਜੋ ਦਰਸ ਦਿਯੋ ਅਬ ਆਇ'॥੬੭॥ਚੌਪਈ ॥ ਤਿਨ ਕੀ ਦੇਖਿ ਦੀਨਤਾ ਦਯਾਲ॥ਦੇਤਿ ਭਏ ਉਪਦੇਸ਼ ਰਸਾਲ॥ 'ਜਗਤ ਜਾਨਿਯੇ ਰਿਦੇ ਅਨਿੱਤਾ। ਸੱਤਿਨਾਮ ਸਿਮਰਹੁ ਨਿਤ ਚਿੱਤ॥੬੮॥ਮਨ ਰੋਕਨ ਕੋ ਕਰਿ ਅੱਭਯਾਸਾ। ਹ੍ਵੈ ਤੁਮ ਕੋ ਪ੍ਰਾਪਤਿ ਸੁਖਰਾਸਾ। ਜਬਹੀ ਜਗਤ ਅਸੱਤਿ ਪਛਾਨੋ। ਮਨ ਸੰਕਲਪ ਸੁਖੇਨੈਂ[੮] ਹਾਨੋ[੯]' ॥ ੬੯ ॥ ਇਸ ਪ੍ਰਕਾਰ ਕੋ ਦੇ ਉਪਦੇਸ਼ਾ। ਆਗੇ ਗਮਨ* ਕੀਨ ਜਗਤੇਸ਼ਾ। ਕਾਂਸ਼ੀ ਬਿਖੈ ਜਾਇ ਕਿਯ ਡੇਰਾ। ਤਟ ਸੁਰਸਰਿ[੧੦] ਜਹਿੰ ਸੁੰਦਰ ਹੇਰਾ ॥ ੭੦ ॥ ਅਤਿਸ਼ੈ ਉੱਜਲ ਨੀਰ ਤਰੰਗਾ। ਸੱਤਿਨਾਮ ਕੋ ਜਸ ਜਨੁ ਚੰਗਾ। ਹੁਤੇ[੧੧] ਤਹਾਂ ਜੋ ਪੰਡਿਤ ਭਾਰੀ। ਸੁਨਿ ਕਰਿ ਸੁਧ ਤਿਨ ਸ਼੍ਰੋਨ ਮਝਾਰੀ॥੭੧॥ ਮਿਲਿ ਕਰਿ ਸਭਿਹੀ ਆਪਸ ਮਾਂਹੀ॥ ਆਵਨ ਭੇ ਤਿਆਰ ਹਰਖਾਹੀਂ।'ਪੂਰਨ ਸੰਤ ਸੁਨਤਿ ਥੇ ਜਾਂਕੋ। ਦਰਸ਼ਨ

---

[੧]ਲਾਠੀ। [੨]ਪ੍ਰਬੀਨ। [੩]ਕੱਲਯਾਣ। [੪]ਮਲਾਹ। [੫]ਫੂਕ ਭਰੀ ਖੱਲ ਜਿਸ ਨਾਲ ਪਾਣੀ ਤੋਂ ਤਰ ਜਾਂਦੇ ਹਨ। [੬]ਬੇੜੀ। [੭]ਭਾਵ ਗੁਰੂ ਜੀ ਤੋਂ। [੮]ਸੌਖੇ ਹੀ। [੯]ਨਾਸ਼ ਕਰੋਗੇ। [੧੦]ਗੰਗਾ। [੧੧]ਸਨ।

*ਅਜੁੱਧਯਾ ਵਿਚ ਸਤਿਗੁਰੂ ਜੀ ਦਾ ਗੁਰਦੁਆਰਾ ਹੈ, ਕੁਛ ਬਰਸ ਬੀਤੇ ਹਨ ਕਿ ਸ਼ੱਤ੍ਰੂਜੀਤ ਸਿੰਘ ਜੀ ਨਾਮੇ ਇਕ ਬੜੇ ਚੰਗੇ ਨਿਹੰਗਸਿੰਘ ਇਸਗੁਰਦੁਆਰੇ ਦੇਸੇਵਕ ਹੋਏਹਨ।

ਕਰੈਂ ਚਲਹੁ ਅਬ ਤਾਂਕੋ' ॥ ੭੨ ॥ ਨਰ ਬ੍ਰਿੰਦਨ ਸੋਂ ਪੰਡਿਤ ਆਏ। ਸ੍ਰੀ ਗੁਰ ਆਗੈ ਸੀਸ ਨਿਵਾਏ। ਧਰਿ ਉਰ ਸ਼ਰਧਾ ਕੋ ਢਿਗ ਬੈਸੇ। ਪ੍ਰਸ਼ਨ ਕੀਨ ਮਿਲਿ ਕੈ ਤਬ ਐਸੇ ॥ ੭੩ ॥ ਦੋਹਰਾ ॥ 'ਵੇਦ ਸ਼ਾਸਤ੍ਰ ਨਿਤਪ੍ਰਤਿ ਪਢਤਿ ਸੁਨਤਿ ਸਦਾ ਬਿਵਹਾਰ। ਹਮ ਉਰ ਸ਼ਾਂਤਿ ਨ ਆਵਈ ਮਿਟਤ ਨਹੀਂ ਹੰਕਾਰ'॥੭੪॥ਚੌਪਈ॥ ਸੁਨਿ ਕਰਿ ਬੋਲੇ ਸ੍ਰੀ ਗੁਨਖਾਨੀ।'ਪੰਡਿਤ ਗੁਨਹੁ[1] ਹਮਾਰੀ ਬਾਨੀ। ਅੰਤਰ ਖੋਟ ਨਿਰੰਤਰ ਧਰਿਹੀ। ਕੈਸੇ ਪਾਹੁ ਬੇਦ ਕੋ ਚਰਿਹੀ[2]॥੭੫॥ ਬਿਖੈ ਬਿਕਾਰ ਲਾਲਸਾ ਬਾਢੀ। ਸ਼ਾਂਤਿ ਬੁੱਧਿ ਉਰ ਬਾਹਰ ਠਾਂਢੀ[3]* । ਪਢਹੁ ਸੁਨਹੁ ਸਭਿ ਲੋਕ ਦਿਖਾਵਾ'। ਅਸ ਕਹਿ ਪੁਨ ਇਕ ਸ਼ਬਦ ਅਲਾਵਾ ॥ ੭੬ ॥

ਸਿਰੀ ਰਾਗੁ ਮਹਲਾ ੧ ॥

ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ ॥ ਪਰਨਿੰਦਾ ਪਰਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ ॥ ਰਸ ਕਸ ਆਪੁ ਸਲਾਹਣਾ ਏਹ ਕਰਮ ਮੇਰੇ ਕਰਤਾਰ ॥ ੧॥ ਬਾਬਾ ਬੋਲੀਐ ਪਤਿ ਹੋਇ ॥ ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ ॥ ੧ ॥ ਰਹਾਉ ॥ ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥ ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥ ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥ ੨ ॥ ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ ॥ ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ ॥ ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ ਵਖਾਣ॥੩॥ ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ ਜਿਨ ਹਿਰਦੈ ਰਹਿਆ ਸਮਾਇ ॥ ਤਿਨ ਕਾ ਕਿਆ ਸਾਲਾਹਣਾ ਅਵਰ ਸੁਆਲਿਹੁ ਕਾਇ ॥ ਨਾਨਕ ਨਦਰੀ ਬਾਹਰੇ ਰਾਚਹਿ ਦਾਨਿ ਨ ਨਾਇ ॥ ੪ ॥ ੪ ॥

ਦੋਹਰਾ ॥ 'ਮਨ ਕੇ ਮੁਨਸਬ ਹ੍ਵੈ[4] ਸੁਨਹੁ ਰਹੇ ਬਿਸ਼ੈ ਲਪਟਾਇ[5] । ਤਾਂਹੀ ਕੇ ਰਸ ਮਹਿਂ ਫਸੇ ਨਹੀਂ ਨਾਮ ਰਸ ਆਇ॥ ੭੭॥ ਚੌਪਈ ॥ ਪਠ੍ਹਨ ਪ੍ਰਕਾਰ ਦੋਇ ਕੋ ਜਾਨਹੁ। ਪਟੇ ਬਾਜ[6], ਇਕ ਸੂਰ[7] ਪ੍ਰਮਾਨਹੁ[8]। ਇਕ ਕੀ ਨਿਸ਼ਫਲ ਝੂਠੀ ਲਖਨੀ[9]। ਹੋਤਿ ਸਫਲ ਦੂਸਰ[10] ਸਿਖ ਸਿਖਨੀ[11]। ॥੭੯॥ਪਟੇਬਾਜ[6]ਇਹ ਭਾਂਤਿ ਚਲਾਵਹਿ।ਜੈਸੇ ਅੰਗ ਛੁਹਨ ਨਹੀਂ ਪਾਵਹਿ।

[1]ਵਿਚਾਰੋ। [2]ਗਿਆਨ ਦੀ ਪਾਹੁ ਕੀਕੂੰ ਚੜੇ (ਅ) ਕੀਕੂੰ ਪਾਵੇ ਉਹ ਆਚਰਨ ਜਿਸ ਨੂੰ ਸ਼ਾਸਤ੍ਰ ਕਹਿੰਦਾ ਹੈ। [3]ਖੜੀ ਹੈ। [4]ਆਪਣੇ ਮਨ ਦੇ ਆਪ ਮੁਨਸਫ ਹੋਕੇ। [5]ਲਪਟ ਰਹੇ ਹੋ। [6]ਗੱਤਕੇ ਬਾਜ। [7]ਸੂਰਮਾ। [8]ਜਾਣੋ। [9]ਲੱਖਜਤਾ–ਪ੍ਰਬੀਨਤਾ। [10]ਦੂਸਰੇ ਦੀ। [11]ਸਿੱਖੀ ਹੋਈ ਸਿੱਖਜਾ। *ਪਾ:–ਕਾਢੀ।

ਤਿਨਕੋ ਤਨ ਰਹਿ ਬਨਜੋ ਬਨਾਯੋ। ਸ਼ਸਤ੍ਰ ਘਾਵ ਕੋ ਛੁਹਨ ਨ ਪਾਯੋ॥੭੯॥ ਹੇਤ ਜੀਵਕਾ, ਲੋਕ ਦਿਖਾਵਨ। ਪਢਤਿ ਸੁ ਇਕ ਨਹਿਂ ਕਰਹਿਂ ਕਮਾਵਨ। ਤਿਹ ਕੋ ਨਿਸ਼ਫਲ ਐਸੇ ਜਾਨਹੁ। ਜੈਸੇ ਘਨ ਜਲਹੀਨ ਪਛਾਨਹੁ॥੮੦॥ ਇਕ ਜੋ ਸੂਰ ਸੰਤ ਇਸ ਰੀਤੀ। ਪਢਹਿਂ ਸੁਨਹਿਂ ਸਤਿਸੰਗ ਸਪ੍ਰੀਤੀ। ਜਾਨਹਿਂ ਬਡ ਅੱਗਯਾਨ ਅਰਾਤੀ[1]।ਤਿਹ ਕੋ ਹਨਨ ਕਰਹਿਂ ਭਲਿ ਭ੍ਰਾਂਤੀ॥ ੮੧॥ ਕਾਮ ਕ੍ਰੋਧ ਲੋਭ ਅਹੰਕਾਰਾ। ਇਹ ਤਿਹ ਅੰਗ ਸੁ ਕਰਹਿਂ ਪ੍ਰਹਾਰਾ। ਸਤਿਗੁਰ ਸ਼ਬਦ ਸ਼ਸਤ੍ਰ ਜਿਨਕੇਰੇ।ਕਰਹਿਂ ਪ੍ਰਹਾਰ ਨ ਲਾਵਹਿਂ ਦੇਰੇ॥੮੨॥ ਨਿਤਪ੍ਰਤਿ ਛੇਦਹਿਂ[2] ਸਨਮੁਖ ਹੋਈ। ਸੂਰਨ ਕੀ ਬਿੱਦਯਾ ਹੈ ਸੋਈ। ਪੁਨ ਇਕ ਔਰ ਸੁਨਹੁ ਦ੍ਰਿਸ਼ਟਾਂਤਾ। ਜਿਸ ਪ੍ਰਕਾਰ ਤੁਮ ਹੋਇ ਨ ਸ਼ਾਂਤਾ ॥ ੮੩ ॥ ਸ਼ਾਸਤ੍ਰ ਜਿਤੇ ਸੁ ਸ਼ਸਤ੍ਰ ਸਮਾਨਾ।ਮਨ ਰੂਪੀ ਬਡ ਕੇਹਰਿ[3] ਜਾਨਾ।ਜੇ ਮਾਰਹਿਂ ਤਿਨ ਨਿਕਸਹਿ ਨਾਮੂ—ਬਡੋ ਸ਼ਸਤ੍ਰਧਾਰੀ ਅਭਿਰਾਮੂ—॥੮੪॥ ਕਵਿਅਨ[4] ਜੇਤੇ ਸ਼ਾਸਤ੍ਰ ਬਨਾਏ। ਘੜਹਿਂ ਲੁਹਾਰ ਸਮਾਨ ਸਦਾਏ[5]। ਜੇ ਪੰਡਿਤ[6] ਤਿਨ ਟੀਕਾ ਕਾਰਾ। ਸਿਕਲੀਗਰ[7] ਸੇ ਲੇਹੁ ਬਿਚਾਰਾ ॥ ੮੫ ॥ ਜਿਨ ਪਢਿ ਸੁਨਿ ਕਿਯ ਮਨ ਕਾ ਮਾਰਨ। ਸੇ ਜੋਧਾ ਹਨਤੇ ਹੱਥਯਾਰਨ।ਪਢਹਿਂ ਜੀਵਕਾ ਕਾਰਨ ਜੋਊ।ਬੇਚਨ ਹਾਰ ਸ਼ਸਤ੍ਰ ਸਮ ਸੋਊ॥੮੬॥ ਸ਼ੇਰ ਰੂਪ ਮਨ ਜਿਸ ਨੇ ਮਾਰਾ। ਬਿਥਰੈ ਨਾਮ ਤਾਂਹਿ ਦਿਸ਼ਿ ਚਾਰਾ। ਸ਼ਸਤ੍ਰ ਧਾਰਿ[8] ਕਹਿਵਾਵਤਿ ਸੋਊ। ਕੂਰੇ ਨਾਮ ਅਪਰ ਸਭਿ ਕੋਊ' ॥੮੭॥ ਇਸ ਪ੍ਰਕਾਰ ਸੁਨਿ ਕਰਿ ਬਚ ਰਾਸੀ[9]। ਬੋਲੇ ਬਹੁਰ ਕੁਸ਼ਲ[10] ਜੇ ਕਾਂਸ਼ੀ। 'ਇਹ ਸ਼ਿਵਪੁਰਿ ਮਹਿਂ ਜੋ ਮ੍ਰਿਤੁ ਪਾਵਤਿ ।ਮੁਕਤ ਹੋਤਿ ਸਭਿ ਦੋਖ ਮਿਟਾਵਤਿ॥੮੮॥ਸ਼ਾਸਤ੍ਰ ਬਿਖੈ ਮਹਾਤਮ ਕਹਾ। ਮ੍ਰਿਤੁ ਹੋਇ, ਜਾਵੈ ਸ਼ਿਵ ਜਹਾਂ। ਯਾਤੇ ਮਹਿਮਾ ਇਹ ਥਲ ਕੇਰੀ। ਸਭਿਹਿਨਿ ਤੇ ਉਤਮ ਹਮ ਹੇਰੀ'॥੮੯॥ਦੋਹਰਾ॥ਜਗਗੁਰ ਬੋਲੇ ਬਚਨਪੁਨ 'ਮ੍ਰਿਤੁ ਸਮਾਂ ਜਬ ਆਇ।ਰਾਮ ਨਾਮ ਉਪਦੇਸ਼ ਸ੍ਰੁਤਿ[11] ਦੇਤਿ ਪਿਨਾਕੀ[12] ਗਾਇ ॥ ੯੦ ॥ ਚੌਪਈ ॥ ਯਾਂਤੇ ਮੋਖ ਹੋਤਿ ਇਹੁ ਥਾਈਂ। ਲਖਹੁ ਨਾਮ

---

[1]ਵੈਰੀ। [2]ਕੱਟਦੇ ਹਨ। [3]ਸ਼ੇਰ। [4]ਕਵਿ ਤੋਂ ਮੁਰਾਦ (inspired poets) ਅਨੁਭਵੀ ਕਵੀਆਂ ਤੋਂ ਹੈ। [5]ਸਦਾ ਹੀ। [6]ਪੰਡਿਤ ਤੋਂ ਮੁਰਾਦ ਕੇਵਲ ਵਿਦਯਵਾਨ ਦੀ ਹੈ, ਐਸੇ ਟੀਕਾਕਾਰਾਂ ਤੋਂ ਨਹੀਂ ਜੋ ਅਨੁਭਵੀ ਬੀ ਸਨ ਤੇ ਪੰਡਤ ਬੀ, ਜੈਸੇ ਸ਼ੰਕ੍ਰਾਚਾਰਯ ਜੀ ਅਨੁਭਵੀ ਬੀ ਸਨ ਤੇ ਟੀਕਾਕਾਰ ਬੀ ਸਨ। [7]ਹਥਿਆਰਾਂ ਨੂੰ ਸਾਫ ਕਰਨ ਵਾਲੇ। [8]ਧਾਰਨ ਵਾਲਾ। [9]ਸਾਰੇ। [10]ਚਤੁਰ (ਪੰਡਤ) ਕਾਂਸ਼ੀ ਦੇ। [11]ਕੰਨੀਂ। [12]ਸ਼ਿਵ।

ਮਹਿਮਾ ਅਧਿਕਾਈ॥ਕਿਤੈ ਦੇਸ਼ ਹੋਵੈ ਥਲਕੋਈ॥ਨਾਮ ਰਿਦੈ ਗਤਿ ਪ੍ਰਾਪਤਿ ਹੋਈ*॥੯੧॥ ਜਿਉਂ ਕਬੀਰ ਕਾਸ਼ੀ ਥਲ ਤਯਾਗਾ। ਮਗ[1] ਮੈਂ ਬਸਾ ਨਾਮ ਅਨੁਰਾਗਾ॥ਸਤਿ ਸੰਗਤਿ ਹ੍ਵੈ ਰਹੀ ਤਹਾਂ ਹੀ । ਭਏ ਮੋਖ ਤਜਿ ਦੇਹਿ ਉਹਾਂ ਹੀ[2]॥੯੨॥ਜਾਨਹੁ ਏਕ ਮੋਖ ਕੋ ਦਾਤਾ॥ ਸੱਤਿਨਾਮ ਸਭਿ ਜਗ ਬੱਖ੍ਯਾਤਾ॥ ਔਰ ਕਿਸੂ ਤੇ ਮੋਖ ਨ ਹੋਈ॥ਕੋਟ ਉਪਾਉ ਕਰੇ ਜੇ ਕੋਈ' ॥ ੯੩॥ ਦੋਹਰਾ॥ ਸੁਨਿ ਕਰਿ ਪੰਡਿਤ ਕਹਤਿ ਭੇ 'ਹੈਂ ਅਨੇਕ ਹਰਿਨਾਮ। ਕੌਨ ਨਾਮ ਹੈ ਮੁਕਤਿ ਦਾ?ਸੋ ਕਹਿਯੇ ਅਭਿਰਾਮ' ॥੯੪॥ਚੌਪਈ॥ ਸ੍ਰੀ ਨਾਨਕ ਪੁਨ ਬੈਨ ਉਚਾਰੇ। 'ਜੋ ਨੌਕਾ ਸਭਿ ਪਾਰ ਉਤਾਰੇ। ਪੁਨ ਜਿਸ ਨੌਕਾ ਪਰ ਚਢਿ ਕੋਊ। ਤਿਹ ਕੋ ਪਾਰ ਉਤਾਰੈ ਸੋਊ ॥੯੫॥ ਤਿਸਹੀ ਸੰਗ ਤਾਂਹਿ ਕੋ ਕਾਮੂ। ਉਤਰੈ ਪਾਰ ਪਾਇ ਸੁਖਧਾਮੂ। ਤੈਸੇ ਗੁਰ ਜੋ ਨਾਮ ਬਤਾਇ। ਸੋ ਤਿਹ ਕੋ ਹੋਵਤਿ ਗਤਿਦਾਇ ॥ ੯੬ ॥ ਗੁਰ ਉਪਦੇਸ਼ ਰਿਦੈ ਜਿਨ ਧਾਰਾ । ਸੋ ਭਵ ਸਾਗਰ ਉਤਰਾ ਪਾਰਾ†'। ਇਸ ਪ੍ਰਕਾਰ ਸੁਨਿ ਕੈ ਸ਼ੁਭ ਬਚਨਾ॥ ਪੰਡਿਤ ਬਿਨੈ ਭਨੈ ਸੁਠ ਰਚਨਾ ॥ ੯੭ ॥ 'ਦੀਨ ਜਾਨਿ ਗਤਿ ਕੀਜੈ ਹਮਰੀ। ਚਰਨ ਸ਼ਰਨ ਗਹਿ ਲੀਨੀ ਤੁਮਰੀ। ਰਾਵਰਿ ਸਰਸ ਅਪਰ ਨਹਿੰ ਕੋਈ। ਸਫਲ ਦਰਸ ਨਿਜ ਕਰਿ ਦੁਖ ਖੋਈ'॥੯੮॥ਸੁਨੀ ਬਿਨੈ ਜਬ ਕਰੁਨਾ ਐਨਾ। ਕੈਵਲਦਾ ਉਚਰੇ ਸ਼ੁਭ ਬੈਨਾ। 'ਸੱਤਿਨਾਮ ਕੋ ਕੀਜੈ ਜਾਪੁ। ਤੁਮਰੇ ਨਾਸਹਿੰ ਤੀਨੋ ਤਾਪੁ'॥੯੯॥ ਨਾਉਂ ਧਰੀਕ[3] ਭਏ ਸਿਖ ਸੋਇ॥ਗੁਰ ਗੁਰ ਜਾਪ ਜਪਹਿੰ ਭ੍ਰਮ ਖੋਇ ।ਕਿਤਿਕ ਦਿਵਸ ਗੁਰ ਡੇਰਾ ਕਰਿਕੈ। ਪੁਨ ਗਮਨੇ ਉਪਕਾਰ ਬਿਚਰਿਕੈ ॥੧੦੦॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰਧੇ 'ਤੀਰਥ ਬਿਚਰਨ' ਪ੍ਰਸੰਗ ਬਰਨਨੰ ਨਾਮ ਨਵਮੋਂ ਅਧ੍ਯਾਯ ॥ ੯ ॥

### ੧੦. [ਸ਼ਾਰਦਾ ਮੰਗਲ। ਜਗਨ ਨਾਥ, ਕਲਜੁਗ ਪ੍ਰਸੰਗ]

॥ ਭੁਜੰਗ ਛੰਦ ॥

ਨਮੋ ਚੰਡਿਕਾ‡ਕਾਲਕਾ ਬਾਕਬਾਨੀ॥ਬਿਘੰਨਾ ਹਰੰਤੀ ਸਦਾ ਬੁੱਧਿ ਦਾਨੀ॥
ਕਰੋ ਦਾਤ ਮਾਤਾ ਮੁਝੈ ਦਾਸ ਜਾਨੋਂ।ਸੁਛੰਦੇ ਗੁਰੂ ਕੀ ਕਥਾਹੌਂ ਬਖਾਨੋਂ॥੧।

---

[1] ਮਤਾਹਰ। [2] ਓਥੇ ਹੀ। [3] ਨਾਮ ਦੇ ਧਾਰਨ ਕਰਨ ਵਾਲੇ। *ਉਨ੍ਹਾਂ ਦੇ ਦੱਸੇ ਖਿਆਲ ਦਾ ਉਨ੍ਹਾਂ ਦੇ ਨਿਸ਼ਚੇ ਦਾ ਖਿਆਲ ਦੱਸਕੇ ਇਹ ਅਪਣਾ ਅਸੂਲ ਪ੍ਰਤਿਪਾਦਨ ਕੀਤਾ ਹੈ ਕਿ ਨਾਮ ਨਾਲ ਕਲਯਾਨ ਹੁੰਦੀ ਹੈ, ਕਿਸੇ ਥਾਂਵੇਂ ਮਰਨ ਨਾਲ ਨਹੀਂ।

†ਅੰਕ ੯੯ ਵਿਚ ਦੱਸਣਗੇ ਕਿ ਇਨ੍ਹਾਂ ਨੂੰ 'ਸੱਤਿਨਾਮ' ਗੁਰੂ ਜੀ ਨੇ ਦੇਕੇ ਤਾਰਿਆ।

‡ਦੇਵੀ ਦੀ ਵਿਸ਼ੇਸ਼ ਵਯਾਖਯਾ ਲਈ ਪੜ੍ਹੋ ਪੂਰਬਾਰਧ ਅਧ੍ਯਾਯ ੧ ਅੰਕ ੨।

ਚੰਡਿਕਾ=ਦੇਖੋ ਪੂਰਬਾਰਧ ਅਧ੍ਯਾਯ ੧ ਅੰਕ ੨।
ਕਾਲਿਕਾ=ਕਾਲੇ ਰੰਗ ਦੀ ਇਕ ਮੰਨੀ ਹੋਈ ਵ੍ਯਕਤੀ ਜਿਸ ਨੇ ਦੈਂਤਾਂ ਦਾ ਨਾਸ਼ ਕੀਤਾ। ਮੁਰਾਦ ਤੇਜਮਯ ਸ਼ਤ੍ਰੂਆਂ ਤੇ ਭੈ ਵਾਲਾ ਅਸਰ ਪਾਉਣ ਵਾਲੀ ਵ੍ਯਕਤੀ, ਉਸੇ ਨੂੰ ਬਾਕਬਾਨੀ ਪਏ ਕਹਿੰਦੇ ਹਨ। ਆਦਿ ਸ਼ਕਤੀ। ਸੁ=ਚੰਗੇ।
ਸੁਛੰਦ=ਸੁਹਣੇ ਗੀਤ, ਸੁੰਦਰ ਕਵਿਤਾ। (ਅ) ਸ੍ਵਛੰਦ=ਸੁਤੰਤ੍ਰ, ਆਪੇ ਟੁਰੀ ਆਉਣ ਵਾਲੀ ਕਵਿਤਾ।

**ਅਰਥ**—ਨਮਸਕਾਰ (ਹੈ ਤੈਨੂੰ, ਤੂੰ ਜੋ) ਚੰਡੀ ਹੈਂ, ਕਾਲਿਕਾ ਹੈਂ, ਸਰਸ੍ਵਤੀ ਹੈਂ, ਵਿਘਨਾਂ ਦੇ ਹਰ ਲੈਣ ਵਾਲੀ ਹੈਂ, ਸਦਾ ਬੁੱਧੀ ਦੇਣ ਵਾਲੀ ਹੈਂ। ਹੇ ਮਾਤਾ! ਮੈਨੂੰ ਦਾਸ ਜਾਣੇ (ਤੇ ਇਹ) ਦਾਤ ਬਖਸ਼ੋ ਕਿ ਸੁਹਣੇ ਛੰਦਾਂ ਵਿਚ ਗੁਰੂ ਜੀ ਦੀ ਕਥਾ ਵਰਣਨ ਕਰਾਂ।

**ਭਾਵ**—ਇਸ ਮੰਗਲ ਵਿਚ ਸੰਸਾ ਨਹੀਂ ਰਹਿੰਦਾ ਕਿ ਕਵਿ ਜੀ ਬੁੱਧੀ ਦਾਤਾ ਤੇ ਬਾਕਬਾਨੀ ਸਰਸ੍ਵਤੀ ਨੂੰ ਹੀ ਚੰਡਿਕਾ ਤੇ ਕਾਲਿਕਾ ਕਹਿ ਰਹੇ ਹਨ, ਇਹੋ ਵਿਘਨ ਹਰਨ ਵਾਲੀ ਹੈ, ਇਹੋ ਅਕਲ ਦੇਣ ਵਾਲੀ ਹੈ, ਇਹੋ ਕਵਿਤਾ ਦੀ ਦਾਤੀ ਹੈ। ਸੋ ਸਪਸ਼ਟ ਹੈ ਕਿ ਆਪ ਨੇ ਅਪਨੀ ਸਾਰਦਾ ਵਿਚ ਤੇਜ ਤੇ ਸ਼ਾਂਤ, ਜਲਾਲ ਤੇ ਜਮਾਲ, ਸਗੋਂ ਸ਼ਤ੍ਰੂਆਂ ਨੂੰ ਭੈ ਦਾਤਾ ਹੋਣ ਵਾਲੀ ਵਰਣਨ ਕੀਤਾ ਹੈ, ਕਿਉਂਕਿ ਆਪ ਨੇ ਕਵਿਤਾ ਬੀਰ ਰਸ ਤੇ ਰੌਦ੍ਰ ਰਸ ਦੀ ਬੀ ਕਰਨੀ ਹੈ।

ਇਕ ਹੋਰ ਗਲ ਇਥੇ ਹੱਲ ਹੋਈ ਪਈ ਹੈ ਕਿ ਸ਼ਾਰਦਾ ਤੋਂ ਆਪ ਇਕੋ ਪ੍ਰਯੋਜਨ ਰਖਦੇ ਹਨ—ਆਪ ਉਸ ਤੋਂ ਇਹ ਵਰ ਮੰਗਦੇ ਹਨ ਕਿ ਆਪਣੇ ਇਸ਼ਟ ਦੀ ਅਪਨੇ ਸਤਿਗੁਰੂ ਦੀ ਕਥਾ ਮੈਂ ਸੁਤੇ ਸਿੱਧ ਕੁਦਰਤੀ ਵਹਾਉ ਵਾਲੀ ਸੁੰਦਰ ਛੰਦਾਂ ਵਿਚ ਗੁੰਦੀ ਕਵਿਤਾ ਵਿਚ ਵਰਣਨ ਕਰਾਂ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ **ਸੁਨਿ ਸ੍ਰੀ ਅੰਗਦ ਕਥਾ ਰਸਾਲਾ। ਆਗੈ ਗਮਨੇ ਬਹੁਰ ਕ੍ਰਿਪਾਲਾ। ਜਗੰਨਾਥ ਕੋ ਜਹਿਂ ਅਸਥਾਨਾ। ਤਹਾਂ ਜਾਇ ਪਹੁੰਚੇ ਗਤਿਦਾਨਾ ॥੨॥ ਹਰਿਮੰਦਰ[1] ਕੇ ਦਰ ਪਰ ਜਾਈ। ਬੈਠੇ ਕਿਤਿਕ ਕਾਲ ਤਿਹ ਥਾਈਂ। ਸੰਧ੍ਯਾ ਕਾਲ ਪਹੂੰਚ੍ਯੋ ਜਬਹੀ। ਸਭ ਪੰਡੇ ਮਿਲਿ ਆਏ ਤਬਹੀ ॥੩॥ ਕਰਨੇ ਲਗੇ ਆਰਤੀ ਤਹਿਂਵਾ। ਜਗੰਨਾਥ ਕੋ ਮੰਦਰ ਜਹਿਂਵਾ। ਸ੍ਰੀ ਗੁਰ ਬੈਠੇ ਰਹੇ ਅਡੋਲਾ। ਠਾਂਢੇ ਭਏ ਨ ਕੁਛ ਮੁਖ ਬੋਲਾ ॥੪॥ ਤਿਹ ਛਿਨ ਪੰਡੇ ਰਿਸਿ ਉਰਧਾਰੀ। ਆਨਿ ਸਮੀਪ ਗਿਰਾ ਉਚਾਰੀ। 'ਕੋ ਹੈਂ ਤੂੰ ? ਕਿਹ ਥਲ ਤੇ ਆਯੋ ? ਹੈਂ ਅਨਜਾਨ ਭੇਦ ਨਹਿਂ ਪਾਯੋ ॥੫॥ ਸਭਿਨਿ ਆਰਤੀ ਖਰੇ ਉਤਾਰੀ। ਤੂੰ ਬੈਠ੍ਯੋ ਰਹਿਓ ਇਹ ਬਾਰੀ[2]। ਜਗੰਨਾਥ ਕੋ ਭਾਉ ਨ ਕੀਨੋ।**

[1]ਜਗਨ ਨਾਥ ਦਾ ਮੰਦਰ। [2]ਇਸ ਵੇਲੇ।

ਉਠਯੋ ਨ ਤਿਹ ਛਿਨ,ਕਯਾ ਤੈਂ ਚੀਨੋ?'॥੬॥ ਸੁਨਿ ਕਰਿ ਜਗਗੁਰ ਬਚਨ ਬਖਾਨੇ।'ਸਦਾ ਆਰਤੀ ਹਮ ਪਹਿਚਾਨੇ।ਸਰਬ ਸ਼ਿਰੋਮਣਿ ਜਸ ਪ੍ਰਭੁ ਊਚੇ। ਕਰਹਿਂ ਆਰਤੀ ਤਸ ਮਨ ਸੂਚੇ॥੭॥ ਅਲਪ ਆਰਤੀ ਕਯਾ ਤੁਮ ਕਰਿਹੋ। ਤੁੱਛ ਸੌਜ[1] ਜਾ ਮਹਿਂ ਸ਼ੁਭ ਧਰਿਹੋ।ਮਨ ਨਿਰਮਲ ਕਰਿ ਨਹੀਂ ਟਿਕਾਵਹੁ। ਤੌ ਅਭਿਮਤਿ[2] ਕਯਾ ਫਲ ਤੁਮ ਪਾਵਹੁ'॥੮॥ ਪੰਡੇ ਕਹੈਂ'ਆਰਤੀ ਕੈਸੀ?। ਨਿਤਪ੍ਰਤਿ ਕਰਤਿ ਰਹੋ ਕਹੁ ਤੈਸੀ'। ਤਿਨ ਤੇ ਸੁਨਿਕੇ ਕ੍ਰਿਪਾ ਨਿਧਾਨਾ। ਸ਼ਬਦ ਆਰਤੀ ਰੀਤਿ ਬਖਾਨਾ॥ ੯ ॥

ਧਨਾਸਰੀ ਮਹਲਾ ੧ ਆਰਤੀ

ੴ ਸਤਿਗੁਰਪ੍ਰਸਾਦਿ॥

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥ ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥ ੧ ॥ ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ॥ ਅਨਹਤਾ ਸਬਦ ਵਾਜੰਤ ਭੇਰੀ॥ ੧ ॥ ਰਹਾਉ ॥ ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ॥ ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ॥ ੨ ॥ ਸਭ ਮਹਿ ਜੋਤਿ ਜੋਤਿ ਹੈ ਸੋਇ। ਤਿਸਕੈ ਚਾਨਣਿ ਸਭ ਮਹਿ ਚਾਨਣੁ ਹੋਇ॥ ਗੁਰਸਾਖੀ ਜੋਤਿ ਪਰਗਟੁ ਹੋਇ॥ ਜੋ ਤਿਸੁ ਭਾਵੈ ਸੁ ਆਰਤੀ ਹੋਇ॥ ੩ ॥ ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾਤੇ ਤੇਰੈ ਨਾਮਿ ਵਾਸਾ॥ ੪ ॥ ੧ ॥ ੭ ॥ ੯ ॥

ਦੋਹਰਾ॥ 'ਇਸ ਪ੍ਰਕਾਰ ਕੀ ਆਰਤੀ ਨਿਤ ਉਤਾਰਿ ਕਰਤਾਰ। ਮਨ ਕੋ ਰੋਕਿ ਜੁ ਕਰਤਿ ਇਉਂ ਫਿਰ ਨ ਪਾਇ ਸੰਸਾਰ'॥੧੦॥ਚੌਪਈ॥ ਸੁਨਿ ਕਰਿ ਪੰਡੇ ਬੰਦਨ ਕਰਿਹੀਂ।'ਮਹਾਂ ਪੁਰਖ ਇਹ' ਬਚਨ ਉਚਰਿਹੀਂ।'ਅਹੈ ਸੱਤਿ ਸਭਿ ਇਨ ਕੌ ਕਹਿਨੋ। ਮਨ ਇਸਥਿਰ ਇਕ ਛਿਨ ਨਹਿਂ ਰਹਿਨੋ'॥੧੧॥ ਦੋਇ ਦਿਵਸ ਤਹਿਂ ਰਾਖਯੋ ਡੇਰਾ। ਬਹੁਰੋ ਗਵਨੇ ਹੋਤਿ ਸਵੇਰਾ। ਕਿਤਿਕ ਦੂਰ ਗੇ ਸਾਗਰ ਤੀਰਾ। ਅਤਿ ਤਰੰਗ ਕੋ ਉਛਰਤਿ ਨੀਰਾ॥ ੧੨ ॥ ਪੁਨ ਤਟ ਬੈਠੇ ਕ੍ਰਿਪਾ ਨਿਧਾਨਾ। ਗਾਵਨ ਲਗਾ ਸ਼ਬਦ ਮਰਦਾਨਾ। ਊਚੀ ਸੁਰ ਸੋਂ ਉਰ ਹਰਖਾਯੋ। ਅਧਿਕ ਮਨੋਜ[3] ਰਬਾਬ ਵਜਾਯੋ॥ ੧੩ ॥ ਦੋਹਰਾ॥ ਇਕ ਮਿਰਤਕ ਮਾਨਵ ਪਰਾ ਬ੍ਰਿਕ[4] ਖਾਨ ਤਿਹ ਆਇ। ਅਧਿਕ ਛੁਧਾ ਜਿਹ ਕਉ ਲਗੀ ਚੂਮਯੋ ਮਸਤਕ ਜਾਇ॥ ੧੪ ॥ ਚੌਪਈ॥ ਨਹਿਂ ਖਾਯੋ

[1]ਤੁੱਛ ਸਮੱਗਰੀ। [2]ਵਾਂਛਤ ਫਲ। [3]ਸੁੰਦਰ, ਮਨੋਹਰ। [4]ਬਘਿਆੜ।

ਹਟਿ ਕਰਿ ਸੋ ਗਯੋ । ਦੂਰ ਜਾਇ ਪੁਨ ਆਵਤਿ ਭਯੋ। ਪਗ ਕਰ ਉਰ ਸੂੰਘਾ ਤਿਹ ਸਾਰਾ। ਬਿਨ ਖਾਏ ਗਾ ਬਨਹਿਂ ਮਝਾਰਾ ॥ ੧੫ ॥ ਸ੍ਰੀ ਪ੍ਰਭੁ ਸੋਂ ਬੂਝਤਿ ਮਰਦਾਨਾ। 'ਮਿਰਤਕ ਕੋ ਬ੍ਰਿਕ ਕੀਨ ਨ ਖਾਨਾ। ਸੂੰਘ ਹਟਯੋ[1] ਕਿਉਂ ? ਕਹਿਯੇ ਸ੍ਵਾਮੀ ! । ਘਟ ਘਟ ਕੇ ਤੁਮ ਅੰਤਰਜਾਮੀ' ॥ ੧੬ ॥ 'ਸੁਨਿ ਮਰਦਾਨੇ ! ਸ਼ਬਦ ਜੁ ਗਾਯੋ । ਯਾਂਤੇ ਰਿਦਾ ਸੁਧ ਹ੍ਵੈ ਆਯੋ । ਪਾਪ ਪੁੰਨ ਕੋ ਭਯੋ ਬਿਚਾਰਾ। ਭੱਖ ਅਭੱਖਹਿ ਲਖਯੋ ਅਹਾਰਾ ॥੧੭॥ ਦੋਹਰਾ ॥ ਮਿਰਤਕ[2] ਬੇਮੁਖ ਨਾਮ ਤੇ ਨਹਿਂ ਕੀਨੋ ਸਤਿਸੰਗ। ਆਂਖ ਨ ਦਰਸਯੋ ਸੰਤ ਕਬ, ਰਿਦੈ ਨ ਹਰਿ ਕੋ ਰੰਗ ॥ ੧੯ ॥ ਚੌਪਈ ॥ ਹਸਤਨ[3] ਸੋਂ ਕਬ ਟਹਿਲ ਨ ਕੀਨੀ। ਹਰਿਜਸੁ ਧੁਨਿ ਸ਼੍ਰਵਨਨ[4] ਨਹਿਂ ਦੀਨੀ।ਜਾਨੇ ਸਭੈ ਅੰਗ ਅਪਵਿੱਤ। ਇਸ ਖਾਵਨ ਤੇ ਹੋਇ ਅਧੋਗਤਿ ॥੧੯॥ ਯਾਂਤੇ ਤਜਯੋ, ਸੁਨੋ ਮਰਦਾਨਾ ! । ਬਿਨਾ ਨਾਮ ਕਬ ਨਹਿਂ ਕੱਲਯਾਨਾ। ਨਿਹਫਲ ਨਰ ਸ਼ਰੀਰ ਹੈ ਸੋਈ। ਜਿਨ ਕਬਹੂੰ ਸਤਿਸੰਗ ਨ ਜੋਈ ॥ ੨੦ ॥ ਨਾਮ ਜਪਨ ਨਰ ਜਗ ਮੈਂ ਆਇਓ । ਭੂਲਯੋ ਤਾਂਹਿ[5] ਬਿਸ਼ੈ ਲਪਟਾਇਓ' । ਸੁਨਿਕੈ ਨਮੋ ਕੀਨਿ ਮਰਦਾਨੇ । 'ਧੰਨ ਪ੍ਰਭੂ ! ਸਚ ਕਰਤਿ ਬਖਾਨੇ' ॥ ੨੧ ॥ ਅਪਰ ਥਾਨ ਪੁਨ ਕੀਨ ਪਯਾਨਾ। ਆਵਾ ਕਾਨਨ ਅਧਿਕ ਭਯਾਨਾ। ਤਹਾਂ ਜਾਇ ਬੈਠੇ ਗੁਨ-ਖਾਨੀ। ਜਿਉਂ ਹੋਈ ਤਿਉਂ ਸੁਨੋ ਕਹਾਨੀ ॥ ੨੨ ॥ ਤਿਹ ਛਿਨ ਉਠੀ ਬਿਸਾਲ ਅੰਧੇਰੀ । ਭੈ ਦਾਇਕ ਆਰੁਨ ਰੰਗ ਗੇਰੀ[6] । ਅਧਿਕ ਪ੍ਰਭੰਜਨ[7] ਜੋਰ ਲਗਾਵਾ। ਕੰਕਰ ਧੂਰ ਉਡੀ ਨਭ ਛਾਵਾ ॥ ੨੩ ॥ ਦੋਹਰਾ ॥ ਬਿਰਖ ਚਲੇ ਜਿਹ ਸੰਗ ਉਡ ਹੋਯੋ ਤਿਮਰ[8] ਗੁਬਾਰ। ਹਾਥ ਪਸਾਰ ਨ ਸੂਝਈ ਦੁਖ ਬਹੁ ਦੇਵਨਹਾਰ ॥ ੨੪ ॥ ਚੌਪਈ ॥ ਜਬ ਮਰਦਾਨੇ ਤਿਹ ਦਿਸ਼ ਦੇਖਾ। ਰਿਦੈ ਮੱਧ ਭੈ ਕੀਨ ਬਿਸ਼ੇਖਾ । ਆਨਨ ਪਰ ਅੰਬਰ[9] ਕੋ ਪਾਯੋ। ਪੌਢਯੋ ਭੂਮਿ ਬਿਖੈ ਅਕੁਲਾਯੋ ॥ ੨੫ ॥ ਸ੍ਰੀ ਨਾਨਕ ਸੋਂ ਬਚਨ ਉਚਾਰੇ । 'ਬਡ ਉੱਦਯਾਨ ਆਨਿਕੈ ਮਾਰੇ। ਗੋਰ ਕਫਨ ਤੇ ਭੀ ਹੌਂ ਰਹਾ।ਇਹਾਂ ਆਨਿ ਬਹੁਤੋ ਦੁਖ ਲਹਾ' ॥ ੨੬ ॥ ਬਿਗਸਤਿ ਸ੍ਰੀ ਮੁਖ ਧੀਰਜ ਦੀਨਾ। 'ਕਿਉਂ ਮਰਦਾਨੇ ਤੈਂ ਭੈ ਕੀਨਾ?।ਨਹੀਂ ਸਮੀਪ ਆਇ ਕਛੁ ਤੇਰੇ। ਕਿਉਂ ਤੂੰ ਭਯੋ ਅਧੀਰੂ ਘਨੇਰੇ?'॥੨੭॥'ਸੁਨਹੁ ਪ੍ਰਭੂ! ਮੁਝ ਕੰਪ[10] ਘਨੇਰਾ।ਐਸਾ ਸੀਤ ਨ

[1]ਮੁੜਿਆ। [2]ਮੁਰਦਾ। [3]ਹੱਥਾਂ। [4]ਕੰਨੀਂ। [5]ਤਿਸ ( ਨਾਮ ) ਨੂੰ। [6]ਗੇਰੂ ਵਰਗੀ ਲਾਲ। [7]ਹਵਾ ਨੇ। [8]ਅੰਧੇਰਾ। [9]ਕਪੜਾ। [10]ਕਾਂਬਾ।

ਮੈਂ ਕਬ ਹੇਰਾ। ਜੀਵ ਲੈਨ ਇਹ ਆਇ ਅੰਧੇਰੀ। ਭਈ ਆਰਬਲ ਪੂਰਨ ਮੇਰੀ' ॥੨੮॥ ਪੁਨ ਸੋ ਦੈਤ ਦੇਹਿ ਧਰਿ ਆਵਾ। ਸਿਰ ਨਭ[1] ਪਗ ਪਾਤਾਲ ਬਨਾਵਾ। ਦੀਰਘ ਦਾਂਤ ਭਿਆਨਕ ਰੂਪਾ। ਨਾਸਾਂ ਕਰਨ[2] ਬਨੇ ਤਮ-ਕੂਪਾ[3]॥੨੯॥ ਮੁਖ ਉਘਾਰਿ ਮਰਦਾਨੇ ਦੇਖਾ। ਭਯੋ ਰਿਦੇ ਭੈਭੀਤ ਵਿਸ਼ੇਖਾ। 'ਤਿਹ ਅੰਧੇਰੀ ਤੇ ਬਚਿ ਰਹੇ। ਅਬ ਇਹ ਦੈਂਤ ਖਾਵਨੋ ਚਹੇ' ॥੩੦॥ ਗੁਰੂ ਭਨੈ 'ਇਹ ਹੈ ਕਿਛੁ ਨਾਂਹੀ। ਨਿਕਟ ਨ ਆਵੈ ਜਾਇ ਪਰਾਹੀ[4]। ਵਾਹਿਗੁਰੂ ਕਹਿ ਧੀਰਜ ਕਰੀਏ। ਕਿਹ ਤੇ ਤਨਕ ਨ ਤ੍ਰਾਸ ਬਿਚਰੀਏ'॥੩੧॥ ਕਲਿ-ਜੁਗ ਅਗਨਿ ਬੇਖ, ਤਨ ਧਾਰਾ। ਧੂਮ ਉਠਜੋ ਚਹੁੰ ਤਰਫ ਅਪਾਰਾ। ਮੁਖ ਢਪਿ ਪੌਢਿ ਰਹਜੋ ਮਰਦਾਨਾ॥ਅਚਰਜ ਦੇਖਿ ਅਧਿਕ ਭੈ ਮਾਨਾ॥੩੨॥ਦੋਹਰਾ ॥ਅਗਨਿ ਬੇਖ ਕੋ ਤਯਾਗ ਕੈ ਘਟਾ ਬਡੀ ਪੁਨ ਹੋਇ। ਕਰਤਿ ਪਰਖਨਾ ਗੁਰੂ ਕੀ ਕਲਿਜੁਗ ਆਵਤਿ ਸੋਇ॥੩੩॥ ਚੌਪਈ ॥ ਭੀ ਕਾਲੀ ਘਟ ਨਿਸਾ ਸਮਾਨਾ। ਦਾਮਨਿ[5] ਚਮਕਤਿ ਮਨਹੁ ਕ੍ਰਿਪਾਨਾ। ਕਰਿਕਾ[6] ਕੋ ਬਰਖਾਇ ਬਿਸਾਲਾ। ਪਾਹਨ ਸਮ ਭਾਰੀ ਤਿਹ ਕਾਲਾ ॥੩੪॥ ਧਰਿ ਧੀਰਜ ਗੁਰ ਤਹਾਂ ਸੁਹਾਏ। ਨਿਕਟ ਕਛੂ ਛੁਹਿਨਾ ਨਹਿਂ ਪਾਏ। ਤਬਿ ਕਲਿਜੁਗ ਨੈ ਨਿਸ਼ਚੈ ਜਾਨੀ।–ਹੈ ਅਵਤਾਰ ਰੂਪ ਗੁਨ ਖਾਨੀ–॥੩੫ ॥ ਮਾਨੁਖ ਰੂਪ ਧਾਰਿ ਪੁਨ ਆਯੋ। ਅਧਿਕ ਬਦਨ ਤੇ ਅਗਨਿ ਬਮਾਯੋ[7]। ਦੇਹਿ ਕੈਂਚਕੀ[8] ਜਾਂਹਿ ਸਵਾਰੀ। ਇਕ ਹਾਥ ਮੈਂ ਜਿਹਵਾ ਧਾਰੀ ॥ ੩੬ ॥ ਗਹਜੋ ਲਿੰਗ[9] ਕੋ ਦੂਸਰ ਹਾਥਾ। ਆਵਾ ਸਨਮੁਖ ਜਹਿਂ ਜਗਨਾਥਾ। ਬਿਗਸਤਿ ਮੁਖ ਤੇ ਕਹਿ ਸੁਖਰਾਸਾ । 'ਮਰਦਾਨੇ ! ਉਠਿ ਦੇਖਿ ਤਮਾਸ਼ਾ ॥ ੩੭ ॥ ਸਾਵ-ਧਾਨ ਹ੍ਵੈ ਧੀਰਜ ਧਰੀਏ। ਕਾਹੂੰ ਤਨਕ ਨ ਤ੍ਰਾਸ ਬਿਚਰੀਏ' । ਆਨਿ ਕਲੀ[10] ਤਬ ਬੰਦਨ ਕਰਿਕੈ। ਬੋਲਜੋ ਨਿਜ ਅਪਰਾਧ ਬਿਚਰਿਕੈ ॥੩੮॥ 'ਬਖਸ਼ਹੁ ਖਤਾ ਜਿਤੀ ਮੈਂ ਕੀਨੀ। ਰਾਵਰ ਕੀ ਮਹਿਮਾ ਨਹਿ ਚੀਨੀ। ਅਬ ਇਸ ਸਮੇਂ ਮੋਰ ਸਿਕਦਾਰੀ[11]। ਦੀਨੀ ਤੁਮ ਨਿਜ ਕਰੁਨਾ ਧਾਰੀ॥੩੯॥ ਅਬ ਲੱਛਨ ਨਰ ਜੈਸੇ ਕਰਿਹੀਂ।ਤੈਸੇ ਬੇਖ ਅਯੋ ਮੈਂ ਧਰਿਹੀ। ਦੈਵਸੰਪਦਾ[12]ਤਜਿਕਰਿ ਸਾਰੀ।ਦ੍ਵੈ ਇੰਦ੍ਰੈ ਸ੍ਵਾਦਨ ਬਸਿ ਕਾਰੀ ॥੪੦॥ਕੈ ਤੋ

[1]ਅਕਾਸ਼। [2]ਕੰਨ। [3]ਅੰਧੇਰਾ ਖੂਹ। [4]ਪਰੇ ਪਰੇ (ਅ) ਦੌੜ ਜਾਏਗਾ। [5]ਬਿਜਲੀ। [6]ਗੜੇ। [7]ਕੱਢੀ। [8]ਕੈਂਚੁਕੀ=ਦ੍ਵਾਰਪਾਲ ਦੀ। (ਅ) ਕੰਚ+ਕੀ=ਸੋਨੇ ਦੀ। [9]ਇੰਦ੍ਰੀ। [10]ਕਲਜੁਗ। [11]ਸਰਦਾਰੀ। [12]ਭਾਵ ਸ਼ੁਭ ਗੁਣ।

ਰਸਨਾ ਸ੍ਵਾਦਹਿ ਲਾਈ। ਲਿੰਗ ਸ੍ਵਾਦ ਕੇ ਬਸਿ ਹੁਇ ਜਾਈ। ਮਾਤ ਪਿਤਾ ਗੁਰ ਲੱਜਾ ਤਜਾਗੀ। ਇਨ ਕੇ ਬਸੀ ਹੋਹਿੰ ਅਨੁਰਾਗੀ॥ ੪੧॥ ਯਾਂ ਤੇ ਭੀ ਮਮ ਮਤਿ ਬਿਪਰੀਤਾ। ਕਿਯ ਤੁਮ ਸੋਂ ਛਲ ਹ੍ਵੈ ਨਿਰਭੀਤਾ[1]। ਛਿਮਾ ਕਰਨ ਕੋ ਬਿਰਦ ਤੁਮਾਰਾ। ਪਰਮ ਪੁਰਖ ਹੋ ਮਹਾਂ ਉਦਾਰਾ'॥੪੨॥ ਸੁਨਿ ਕਰਿ ਇਉਂ ਬੋਲੇ ਜਗਤੇਸ਼ਾ।'ਕੋ ਤਵ ਨਾਮ,ਕੌਨ ਹੈ ਦੇਸ਼ਾ?। ਕੌਨ ਕਾਜ ਹਿਤ ਚਲਿਕਰਿ ਆਇਓ?।ਇਸਪ੍ਰਕਾਰਕਿਉਂ ਕਪਟਦਿਖਾਇਓ?' ॥ ੪੩ ॥ 'ਸੁਨਹੁ ਗੁਰੂ ਜੀ ਕਲਜੁਗ ਨਾਮੂ। ਦਰਸ਼ਨ ਕਰਿਬੇ ਕੋ ਮਮ ਕਾਮੂ। ਨਮੋ ਕਰਨ ਰावਰ ਕੋ ਆਇਓ। ਪਰਖਨ ਹਿਤ ਮੈਂ ਕਪਟ ਦਿਖਾਇਓ' ॥ ੪੪ ॥ ਸ੍ਰੀ ਗੁਰ ਕਹੈਂ 'ਭਨੋ ਨਿਜ ਲੱਛਨ। ਕੋ ਤਵ ਸੈਨਾ ਸੰਗ ਬਿਚੱਛਨ[2]?।ਕਿਸ ਪ੍ਰਕਾਰ ਕੀ ਤੁਝ ਸਿਕਦਾਰੀ?'। ਸੁਨਿ ਕਲਿਜੁਗ ਪੁਨ ਗਿਰਾ ਉਚਾਰੀ ॥੪੫॥ 'ਕੂਰ ਸੂਰ[3] ਸਭਿ ਕੇਰ ਅਗਾਰੀ। ਚਲਤਿ, ਧੁਜਾ ਬਡ ਕਰ ਮਹਿੰ ਧਾਰੀ। ਮੋਹ ਨਾਮ ਸਭਿ ਕੋ ਭੂਪਾਲਾ। ਸੈਨਾਪਤਿ ਹਿੰਸਾ[4] ਜੁ ਬਿਸਾਲਾ ॥੪੬॥ ਕਾਮ, ਕ੍ਰੋਧ,ਲੋਭ, ਅਹਿੰਕਾਰਾ। ਸਭਿ ਜੋਧਾ ਏ ਗਜ ਅਸਵਾਰਾ[5]। ਮਤਸਰ ਨਿੰਦਾ ਪੁਨ ਬਟਪਾਰੀ[6]। ਤ੍ਰਿਸ਼ਨਾ ਤੇ ਸਭਿ ਰਥ ਅਸਵਾਰੀ ॥੪੭॥ ਆਲਸ, ਜੂਪ[7],ਬਾਰਨੀ ਪਾਨਾ[8]। ਦੁਰਾਚਾਰ ਸਭਿ ਚਢੇ ਕਿਕਾਨਾ[9]। ਮਮਤਾ,ਬਿਸ਼ਿਯਨਿ ਆਸ਼ਾ ਜੋਇ। ਚੋਰੀ,ਪੈਦਲ ਲਖਿਯੇ ਸੋਇ ॥ ੪੮ ॥ ਦੋਹਰਾ ॥ ਔਰ ਗਨਨ ਕਿਹ ਲਗ ਕਰੋਂ[10] ਜੋ ਚਤੁਰੰਗਨਿ[11] ਸੈਨ। ਚਢਿ ਦੌਰਹਿ ਜਿਸ ਦਿਸ਼ਾ ਕੋ ਮਾਰ ਕਰਹਿ ਬਿਨ ਚੈਨ ॥ ੪੯ ॥ ਚੌਪਈ ॥ ਇਨ ਆਗੈ ਨਹਿੰ ਥਿਰ ਹ੍ਵੈ ਕੋਊ। ਕੋਟ ਮਧੇ ਵਿਰਲਾ ਕੋ ਹੋਊ। ਜਗ ਮਹਿੰ ਕਰੀ ਲਥੇਰ ਪਥੇਰਾ[12]। ਕਿਸ ਹੂੰ ਮਹਿੰ ਧੀਰਜ ਨਹਿੰ ਹੇਰਾ। ॥੫੦॥ਕੋਟ ਮਵਾਸੀ[13] ਸਭਿ ਚੜ੍ਹਿ ਮਾਰੇ।ਕੋ ਨਹਿੰ ਠਾਂਢਿ ਭਯੋ ਸਭਿ ਹਾਰੇ। ਦੰਭ ਨਾਮ ਜੋ ਮੇਰੋ ਜੋਧਾ। ਕਰੀ ਦਿਗ ਬਿਜੈ ਰਿਦ ਧਰਿ ਕ੍ਰੋਧਾ॥ ੫੧॥ ਲੇ ਕਰਿ ਸੰਗ ਸਹਾਇਕ ਸੋਊ। ਜਿਹ ਤੇ ਬਚਜੋ ਥਾਨ ਨਹਿੰ ਕੋਊ। ਇਸ ਪ੍ਰਕਾਰ ਕੀ ਮਮ ਸਿਕਦਾਰੀ'। ਸੁਨਿ ਸ਼੍ਰੀ ਨਾਨਕ ਗਿਰਾ ਉਚਾਰੀ॥ ੫੨॥

---

[1]ਨਿਡਰ ਹੋਕੇ। [2]ਚਤੁਰ। [3]ਝੂਠ ( ਰੂਪੀ ) ਸੂਰਮਾ। [4]ਹੱਤਿਆ। [5]ਹਾਥੀ ਸਵਾਰ। [6]ਧਾੜਾ ਮਾਰਨਾ। [7]ਜੂਆ। [8]ਸ਼ਰਾਬ ਪੀਣਾ। [9]ਘੋੜ ਚੜ੍ਹੇ। [10]ਕਿਥੋਂ ਤਕ ਗਿਣਨਾ ਕਰਾਂ। [11]ਚਾਰ ਪ੍ਰਕਾਰ ਦੀ। [12]ਲੇਬੂ ਪੇਥੂ। [13]ਕਿਲ੍ਹਿਆਂ ਆਕੀ।

ਸ੍ਰੀ ਮੁਖਵਾਕ ॥

ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥
ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ ॥ ੪ ॥

ਦੋਹਰਾ॥'ਤੂੰ ਜਿ ਭਯਾ ਸਿਕਦਾਰ ਜਗ ਹਮ ਚਾਕਰ ਕਰਤਾਰ।ਜਬ ਤੂੰ ਲੇਖਾ ਦੇਯਗੋ ਹੋਵੈਂ ਬਸੀ ਹਮਾਰ'[1]॥੫੩॥।ਚੌਪਈ॥ ਸੁਨਿ ਕਲਿਜੁਗ ਕਰ ਬੰਦਤਿ ਭਯੋ। ਦੀਨ ਹੋਇ ਬੋਲਨਿ ਅਸ ਕਯੋ।'ਇਸੀ ਹੇਤੁ ਮੈਂ ਤੁਮ ਢਿਗ ਆਯੋ। ਸ੍ਰੀ ਨਾਨਕ ਤੁਮ ਨਾਮ ਧਰਾਯੋ ॥੫੪॥ ਤੁਮ ਕਰਤਾਰ ਵਿਖੇ ਨਹਿੰ ਭੇਵਾ। ਏਕੰਕਾਰ ਦੇਵ ਪਤਿ ਦੇਵਾ। ਭੇਟਾ ਲੇਹੁ ਕ੍ਰਿਤਾਰਥ ਕਰੀਏ। ਗੁਨਹਿੰ ਕੀਏ ਸਗਰੇ ਪਰਹਰੀਏ[2] ॥ ੫੫ ॥ ਦੋਹਰਾ ॥ ਕੰਚਨ ਮੰਦਰ ਸੁੰਦਰੈ ਰਤਨ ਜਰੇ ਜਿਨ ਮਾਂਹਿ। ਮੋਤੀ ਕੀ ਤੋਰਨ[3] ਰੁਚਿਰ ਅਤਿ ਸੁਗੰਧਿ ਹ੍ਵੈ ਜਾਂਹਿ ॥ ੫੬ ॥ ਚੌਪਈ ॥ ਕਸਤੂਰੀ ਕੁੰਗੂ[4] ਛਿਰਕਾਵੈਂ। ਚੰਦਨ ਕੇ ਸ਼ੁਭ* ਲੇਪ ਕਰਾਵੈਂ। ਬੈਸਤਿ ਹੀ ਮਨ ਹੋਤਿ ਹੁਲਾਸਾ। ਇਸ ਪ੍ਰਕਾਰ ਕੇ ਰੁਚਿਰ ਅਵਾਸਾ ॥੫੭॥ ਚਲਹੁ ਅਬੈ ਤਿਨ ਮੰਦਰ ਮਾਂਹੀ। ਤੁਮ ਇੱਛਾ ਜੇ ਲਯਾਉਂ ਇਹਾਂਹੀ।ਲੇਹੁ ਉਪਾਇਨ ਇਹ ਗੁਨਖਾਨੀ'। ਸੁਨਿ ਸ੍ਰੀ ਨਾਨਕ ਉਚਰੀ ਬਾਨੀ ॥੫੮ ॥

ੴ ਸਤਿਗੁਰਪ੍ਰਸਾਦਿ॥

ਰਾਗੁ ਸਿਰੀ ਰਾਗੁ ਮਹਲਾ ਪਹਿਲਾ ੧ ਘਰੁ ੧ ॥

ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥ ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੧ ॥ ਹਰਿ ਬਿਨੁ ਜੀਉ ਜਲਿ ਬਲਿ ਜਾਉ ॥ ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ ॥ ੧ ॥ ਰਹਾਉ ॥

ਕੁੰਡਲੀਆ ਛੰਦ ॥ ਪੁਨ ਕਲਜੁਗ ਬੋਲਤਿ ਭਯੋ 'ਜੇ ਤੁਮ ਲਹੋ ਨ ਏਹ। ਦੇਵਾਂਗਨ[5] ਸ਼ੁਭ ਲੀਜੀਏ ਜਿਨ ਅਤਿ ਸੁੰਦਰ ਦੇਹਿ। ਜਿਨ ਅਤਿ ਸੁੰਦਰ ਦੇਹਿ ਕਰੋ ਰਸ ਰੀਤਿ ਬਿਹਾਰ।ਸੁੰਦਰ ਜਹਿੰ ਪਰਯੰਕ ਲਾਲ ਜੜਤੀ ਜਿਨ ਚਾਰ। ਕਿਤਿਕ ਕਾਲ ਤਿਨ ਮਹਿੰ ਰਹੋ ਲੇਹੁ ਭੇਟ ਗੁਣ ਖਾਨ!'। ਸੁਨਿ ਸ੍ਰੀ ਨਾਨਕ ਜੀ ਤਬਹਿ ਕੀਨੇ ਬਚਨ ਬਖਾਨ ॥੫੯॥

ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ ॥ ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੨ ॥

[1]ਸਾਡੇ ਵੱਸ ਵਿਚ। [2]ਗੁਨਾਹ ਕੀਤੇ ਸਾਰੇ ਨਾਸ਼ ਕਰੋ। [3]ਬੰਦਨ ਵਾਰ। [4]ਕੇਸਰ। [5]ਅਪੱਛਰਾਂ।
*ਪਾ:—ਭੁਲ।

ਕੁੰਡਲੀਆ ਛੰਦ ॥ ਕਲਜੁਗ ਬਹੁਰੋ ਬੋਲਿਓ 'ਇਨ ਕੀ ਚਾਹ ਜਿ ਨਾਂਹਿ। ਨਵਨਿੱਧਾਂ* ਤੁਮ ਲੀਜੀਏ ਸਿੱਧਿ ਅਠਾਰਹਿੰ ਚਾਹਿ। ਸਿੱਧਿ ਅਠਾਰਹਿੰ ਚਾਹਿ ਗੁਪਤ ਪਰਗਟ ਸੋ ਕਾਰਨ। ਜਹਿੰ ਚਾਹੋ ਤਹਿੰ ਫਿਰੋ ਸੁਖੀ ਤੁਮ ਕੋ ਹਟਕਾਰ ਨਾ। ਸਰਬ ਲੋਕ ਤੁਮ ਤੇ ਡਰੈਂ ਪੂਜਹਿੰ ਪਦ ਚਿਤ ਲਾਇ। ਭੇਟ ਲੇਹੁ ਮਮ ਦਿਸ਼ਾ ਤੇ', ਸੁਨਿ ਬੋਲੇ ਗਤਿਦਾਇ:-॥ ੬੦ ॥

ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥ ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੩॥

ਕੁੰਡਲੀਆ ਛੰਦ ॥ ਕਲਿਜੁਗ ਬਚਨਾ ਪੁਨ ਭਨੇ 'ਜਗ ਪਤਿਸ਼ਾਹੀ ਲੇਹੁ। ਹੁਕਮ ਕਰਉ ਉਰ ਭਾਵਤੇ[1] ਚਰਨ ਤਖਤ ਪਰ ਦੇਹੁ। ਚਰਨ ਤਖਤ ਪਰ ਦੇਹੁ ਜਗਤ ਮਾਨਹਿੰ ਸਭਿ ਆਨਾ[2]। ਸੈਨਾ ਸੰਗ ਅਨੰਤ ਕਰਹੁ ਪਰਤਾਪ ਮਹਾਨਾ। ਲੇਹੁ ਉਪਾਇਨ ਇਹ ਅਬੈ ਕਰਹੁ ਕ੍ਰਿਤਾਰਥ ਨਾਥ!' ਸਬਦ ਭੋਗ ਪਉੜੀ ਕਹੀ ਗੁਰ ਕਲਜੁਗ ਕੇ ਸਾਥ ॥੬੧॥

ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ॥ ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੪ ॥ ੧ ॥

ਚੌਪਈ ॥ ਪੁਨ ਕਲਿ ਬੋਲਯੋ ਹੁਇ ਕਰਿ ਦੀਨਾ। 'ਸੁਨਹੁ ਗੁਰੂ ਸਭਿ ਬਿਖੈ ਪ੍ਰਬੀਨਾ। ਮੇਰੇ ਸਮੇ ਬਿਖੈ ਅਵਤਾਰਾ। ਨਰਨ ਉਧਾਰਨ ਕੋ ਤੁਮ ਧਾਰਾ॥ ੬੨ ॥ ਅਬ ਮੈਂ ਮਿਲਯੋ ਆਇ ਪਦ ਪਾਸ਼ਾ। ਮੇਲ ਅਫਲ ਕਿਉਂ ਕਰਿ ਸੁਖ ਰਾਸਾ!। ਕੋਇ ਨ ਭੇਟ ਮੋਹਿ ਤੈਂ ਲੀਨੀ। ਮਮ ਮਨਸਾ ਨਹਿੰ ਪੂਰਨ ਕੀਨੀ॥੬੩॥ ਜੇ ਤੁਮ ਭੇਟ ਲੇਯ ਹੋ ਮੋਰੀ। ਤੌ ਜਾਨੌਂ ਕਿਰਪਾ ਭਈ ਤੋਰੀ। ਨਾਤੁਰ ਹਰਖ ਨ ਹੁਇ ਉਰ ਮਾਂਹੀ। ਮਨਿ[3] ਰਾਵਰ ਕੀ ਕਰੁਨਾ ਚਾਹੀ' ॥੬੪॥ ਅਸ ਆਤੁਰ ਸੁਨਿ ਕੈ ਤਿਹ ਬੈਨਾ। ਕ੍ਰਿਪਾ ਧਾਰਿ ਬੋਲੈ ਗੁਨ ਐਨਾ। 'ਭੇਟ ਦੇਨਿ ਕੀ ਚਾਹ ਜਿ ਤੋਹੀ। ਇਸ ਪ੍ਰਕਾਰ ਕੀ ਦੀਜੈ ਮੋਹੀ ॥ ੬੫ ॥ ਜੋ ਸਿਖ ਹੈਂ ਮੇਰੇ ਹਿਤਕਾਰੀ[4]। ਤਿਨ ਪਰ ਸੈਨ ਨ ਜਾਇ ਤੁਮਾਰੀ। ਨਾਮੁ ਦਾਨ ਇਸ਼ਨਾਨ ਜੋ ਸਭਿ ਹੀ। ਇਨ ਤੇ ਨਹੀਂ ਭੁਲਾਵਹੁ ਕਬਹੀ ॥੬੬॥ ਤਵ ਛਾਯਾ ਨਹਿੰ ਬਰਤੈ ਤਿਨ ਕੋ। ਮੋਰ ਬਚਨ ਮੈਂ ਨਿਸ਼ਚਾ ਜਿਨਕੋ। ਜੋ

[1]ਮਨ ਭਾਂਵਦੇ। [2]ਈਨ। [3]( ਮੈਂ ) ਮਨ ਵਿੱਚ। [4]ਪ੍ਰੇਮੀ।

*ਨੌ ਨਿੱਧਾਂ ਤੇ ਅਠਾਰਾਂ ਸਿੱਧੀਆਂ ਲਈ ਦੇਖੋ ਪੂਰਬਾਰਧ ਅਧ੍ਯਾਯ ੧ ਅੰਕ ੧੭ ਦੇ ਪਦ ਅਰਥ।

ਤੁਮ ਦੇਨਾ ਤੌ ਇਹ ਦੀਜੈ। ਮਮ ਸੰਗਤ ਕੋ ਦੁਖੀ ਨ ਕੀਜੈ' ॥੬੭॥ ਕਲ-ਜੁਗ ਬੋਲਯੋ ਦ੍ਵੈ ਕਰ ਜੋਰੇ। 'ਕਹੌਂ ਪ੍ਰਭੁ ਤਵ ਚਰਨ ਨਿਹੋਰੇ[੧]। ਆਇਸੁ ਮੈਂ ਤੁਮਰੀ ਸਿਰ ਧਰਨੀ। ਅਸ ਨਹਿਂ ਗਮਤਾ ਮੋਰਨ[੨] ਕਰਨੀ॥੬੮॥ ਦੋਹਰਾ॥ ਏਕੰਕਾਰ ਆਇਸੁ ਮੁਝੇ ਸੋ ਤੁਮ ਕਹਹੁਂ ਸੁਨਾਇ*।ਬ੍ਰੱਧਿਸਭਿਨਿ ਬਿਪਰੀਤ ਕਰਿ ਦੇਹੁ ਕੁਕਰਮ ਚਲਾਇ ॥੬੯॥ ਚੌਪਈ॥ ਚੋਰੀ, ਯਾਰੀ,ਨਿੰਦਾ, ਕੂਰੂੰ। ਲੰਪਟ, ਲੋਭੀ, ਤ੍ਰਿਸ਼ਨਾ ਭੂਰੰ[੩]। ਬਾਟਪਾਰ[੪] ਸੋ ਸੂਰ[੫] ਕਹਾਵਹਿਂ। ਪਿਸ਼ਨ[੬] ਬਡੇ ਆਦਰ ਕੋ ਪਾਵਹਿਂ॥੭੦॥ਬਹੁ ਬੋਲਤਿ ਸੋ ਗੁਣੀ ਕਹਾਵਹਿਂ।ਸਾਚ ਕਹੈ ਤਿਸ ਸਠ[੭] ਠਹਿਰਾਵਹਿਂ। ਗੁਨੀਅਨ ਕੇਰ ਨਿਰਾਦਰ ਹੋਊ। ਭੂਪ ਨਿਕਟਿ ਬੈਠਹਿਂ ਸਠ ਜੋਊ॥੭੧॥ ਦੋਹਰਾ॥ ਕਲਮਲ ਆਲਯ[੮] ਹੋਇਂ ਨਰ ਕ੍ਰਿਪਨ[੯] ਨ ਕਰਿਹੀਂ ਦਾਨ। ਧਰਮਹਿਂ ਤੇ† ਵਿਪਰੀਤ[੧੦] ਹੁਇ ਪਾਵਹਿਂ ਕਸ਼ਟ ਨਿਦਾਨ[੧੧]॥੭੨॥ ਚੌਪਈ॥ ਦਿਜ[੧੨] ਬ੍ਰਿਵਹਾਰੀ ਬਹੁਰ ਕਿਸਾਨਾ। ਤਿਨ ਕੋ ਆਦਰ ਹੋਇ ਮਹਾਨਾ। ਬੇਦ ਪਾਠਕੀ[੧੩] ਤੱਤ ਬਿਚਾਰੀ। ਤਿਨਹਿਂ ਕਹਤਿ ਇਹ ਵਿਰਤਿ ਖੁਆਰੀ॥੭੩॥ਭੂਪ ਕਹੈਂ ਹਮ ਕੋ ਨਿਤ ਟੋਟੂ।ਪੂਜਾ ਕਹੇ ਹਮ ਲੇਹਿਂ ਖਸੋਟੂ[੧੪]। ਸੰਨਯਾਸੀ ਸੰਚਹਿਂ ਬਹੁ ਧਨ ਕੋ। ਅਸਨ ਬਸਨ ਅਲਪ ਗ੍ਰਿਹਸਤਿਨ ਕੋ॥੭੪॥ਔਰ ਗਨਨ ਕਰਿਕਹਾਂ ਸੁਨਾਊਂ।ਮੋਰ ਸਮੈਂ ਕੋ ਜੌਨ ਪ੍ਰਭਾਊ।ਜਹਿਂ ਸਤਿ,ਤਪ,ਬ੍ਰਤ, ਧਰਮ ਉਪਾਸਨ।ਸਭਿ ਇਕਬਾਰਹਿ[੧੫]ਕਰੌਂ ਬਿਨਾਸਨ ॥ ੭੫ ॥ ਦੋਹਰਾ ॥ ਆਇਸੁ ਅਸ ਕਰਤਾਰ ਕੀ ਸੋ ਤੁਮਰੀ ਹੀ ਹੋਇ। ਅਬ ਜਿਹ ਬਿਧਿ ਉਚਰੋ ਪ੍ਰਭੂ ! ਮੈਂ ਮਾਨੋਂਗਾ ਸੋਇ ॥੭੬॥ ਚੌਪਈ॥ ਮੈਂ ਆਇਸੁ ਰਾਵਰਿ ਅਨੁਸਾਰੀ। ਤਦਪਿ ਲੇਹੁ ਕੁਛ ਭੇਟ ਹਮਾਰੀ। ਕੰਚਨ ਮੰਦਿਰ ਦਰਬ ਮਹਾਨਾ। ਜਬ ਲੇਵੋ ਹੋਵੌਂ ਹਰਖਾਨਾ[੧੬]' ॥੭੭॥ ਸੁਨਿ ਕਰਿ ਬਿਗਸੇ ਸ੍ਰੀ ਗੁਨਖਾਨੀ।ਹ੍ਵੈ ਪ੍ਰਸੰਨ ਬੋਲੇ ਤਬ ਬਾਨੀ।'ਸਭਿ ਜੁਗ ਤੇ ਬਡ ਤੇਜ ਤੁਮਾਰਾ।ਹੋਵਹਿਗੋ ਇਹ ਵਾਕ ਹਮਾਰਾ॥੭੮॥ਤੋਰ[੧੭] ਕਾਲ[੧੮]ਕੀਰਤਿ ਕਰ-ਤਾਰਾ।ਮਹਿਮਾ ਤਾਂਕੀ ਬਧੈ[੧੯] ਅਪਾਰਾ। ਲਾਖ ਬਰਖ ਸਤਿਜੁਗ ਜੋ ਕਰਿਈ। ਅਯੁਤ[੨੦]ਬਰਖਤ੍ਰੇਤੇ ਚਿਤਧਰਿਈ॥੭੯॥ਦ੍ਵਾਪੁਰਕਰਤਿ ਜਿ ਬਰਖਹਜ਼ਾਰਾ।

---

[੧]ਚਰਨ ਪੂਜਕੇ। [੨]ਮੋੜਨੇ ਦੀ। [੩]ਬਹੁਤ। [੪]ਲੁਟੇਰੇ। [੫]ਸੂਰਮੇ। [੬]ਚੁਗਲਖੋਰ। [੭]ਮੂਰਖ। [੮]ਪਾਪਾਂ ਦਾ ਘਰ। [੯]ਕੰਜੂਸ। [੧੦]ਉਲਟੇ। [੧੧]ਅੰਤ ਨੂੰ। [੧੨]ਬ੍ਰਾਹਮਣ। [੧੩]ਭਾਵ ਬ੍ਰਹਮ ਵਿਦਯਾ ਵਾਲੇ ਦੀ। [੧੪]ਖੋਹ। [੧੫]ਇਕੋ ਵਾਰੀ। [੧੬]ਅਨੰਦ। [੧੭]ਤੇਰੇ। [੧੮]ਸਮੇਂ ਵਿਚ। [੧੯]ਵਧੇਗੀ। [੨੦]ਦਸ ਹਜ਼ਾਰ।

*ਪਾ:-ਧਰਹੁ ਮਨਾਇ। †ਪਾ:-ਧਰਮ ਹੇਤ।

ਸੋ ਕਲਿ[1] ਅਲਪ ਕਾਲ ਸੁਖਸਾਰਾ[2]।ਪ੍ਰੀਤਿ ਯੁਕਤ ਹਰਿਕੀਰਿਤਿ ਕਰਿਈ। ਸੋ ਤਤਕਾਲ ਬਿਖੈ ਭੁਵ ਤਰਿਈ ॥੯੦॥ ਬਹੁਰੋ ਚਹਿਤਜਿ ਦੇਨਿ ਉਪਾਇਨ। ਰਤਨ ਜੜੇ ਕੰਚਨ ਕੇ ਆਇਨ। ਚਤੁਰਥ ਜਾਮਾ ਜਬ ਹਮ ਧਰਿ ਹੈਂ।ਮਾਯਾ ਸਹਿਤ[3] ਲੇਨਿ ਤਬਿ ਕਰਿਹੈਂ॥੯੧॥ ਸੁਨਿ ਕਰਿ ਕਲਜੁਗ ਉਰ ਹਰਖਾਨਾ। ਕਰ ਪਦ ਬੰਦਨ ਬਚਨ ਬਖਾਨਾ। 'ਤੁਮ ਸੰਗਤ ਕੇ ਨਿਕਟਿ ਨ ਜੈਹੋਂ। ਆਨ ਜੀਵ ਦੰਭੀ ਦੁਖ ਦੈਹੋਂ ॥੯੨॥ ਤੁਮਰੇ ਬਚਨ ਜਿ ਸਿੱਖ ਕਮਾਵਹਿੰ। ਤਿਨ ਪਰ ਮੋਰਾ ਕਛੁ ਨ ਬਸਾਵਹਿ[4]'। ਭੇਟ ਦੇਯ, ਬਰ ਗੁਰ ਤੇ ਲੇ ਕਰਿ। ਬਿਦਾ ਭਯੋ ਚਰਨਨ ਪਰ ਸਿਰ ਧਰਿ ॥੯੩॥ ਪਢਹਿੰ ਸੁਨਹਿੰ ਸ਼ਰਧਾ ਉਰ ਥਾਪੈਂ। ਤਿਨ ਪਰ ਕਲਜੁਗ ਨਹੀਂ ਬਿਆਪੈ*। ਗਮਨੇ ਸ੍ਰੀ ਗੁਰ ਬਹੁਰ

---

[1]ਕਲਜੁਗ (ਵਿਚ)। [2]ਸਾਰਾ ਸੁੱਖ ਮਿਲੇਗਾ। [3]ਸਮੇਤ (ਮੰਦਰ)। [4]ਵਸ ਨਹੀਂ ਚੱਲੇਗਾ।

*ਜਗਤ ਵਿਚ ਪ੍ਰਗਟ ਹੋਏ ਅਵਤਾਰਾਂ ਅਤੇ ਭਗਤੀ ਵਿਚ ਉਚੇ ਲੋਕਾਂ ਦੀ ਪ੍ਰੀਖਯਾ ਮਾਇਆ ਵਲੋਂ, ਕਲਜੁਗ ਵਲੋਂ, ਸ਼ੈਤਾਨ ਵਲੋਂ ਹੋਈ ਲਗ ਪਗ ਸਾਰੇ ਮਤਾਂ ਵਿਚ ਹੈ। ਈਸਾ ਨੂੰ ਸ਼ੈਤਾਨ ਨੇ ਪਰਖਿਆ ਲਿਖਿਆ ਹੈ। ਦੇਖੋ, ਮਤੀ ਦੀ ਅੰਜੀਲ ਬਾਬ ਚੌਥਾ ਆਇਤ ੧ ਤੋਂ ੧੧। ਬਗਦਾਦ ਦੇ ਪੀਰਾਨ ਪੀਰ ਮੁਹੱਯੁਦੀਨ ਦੀ ਪ੍ਰੀਖਯਾ ਹੋਈ। ਮੁਹੰਮਦ ਸਾਹਿਬ ਦੀ ਮਿਅਰਾਜ ਵਾਲੀ ਰਾਤ ਨੂੰ ਅਤੇ ਕਬੀਰ ਜੀ ਨੇ ਤਾਂ ਆਪਣੀ ਬਾਬਤ ਆਪ ਹੀ ਲਿਖਿਆ ਹੈ; ਯਥਾ 'ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸ ॥ ਹਮ ਰਾਖੇ ਗੁਰ ਆਪਨੇ ਉਨਿ ਕੀਨੋ ਆਦੇਸੁ ॥੯॥' ਇਸਿ ਤਰ੍ਹਾਂ ਬੁਧ ਜੀ ਆਦਿਕਾਂ ਦੀ ਪ੍ਰੀਖਯਾ ਦੇ ਜ਼ਿਕਰ ਹਨ। ਸੋ ਜਾਪਦਾ ਹੈ ਕਿ ਅਵਤਾਰਾਂ, ਮਹਾਂ ਪੁਰਖਾਂ, ਗੁਰਮੁਖਾਂ, ਸੰਤਾਂ ਸਭ ਦੀ ਕਿਸੇ ਨ ਕਿਸੇ ਸ਼ਕਲ ਵਿਚ ਬਦੀ ਵਲੋਂ ਪ੍ਰੀਖਯਾ ਹੁੰਦੀ ਹੈ ਕਿ ਏਹ ਅਡੋਲ ਰਹਿੰਦੇ ਹਨ ਕਿ ਨਹੀਂ। ਇਹ ਕੋਈ ਆਤਮ ਭੁਲੇਵੇ ਪੈਂਦੇ ਹਨ, ਸਾਮਰਤੱਖ ਕੁਛ ਭਾਸਦਾ ਹੈ, ਯਾ ਉਹ ਕੋਈ ਪ੍ਰਭਾਵ ਹੁੰਦਾ ਹੈ ਯਾ ਕਿਸੇ ਮੰਡਲ ਵਿਚ ਪ੍ਰਭਾਵ ਬੀ ਜੀਵਨ ਰਖਦੇ ਹਨ, ਚਾਹੋ ਕੁਛ ਹੋਵੇ ਪਰੰਤੂ ਇਸ ਪ੍ਰਕਾਰ ਦੇ ਪਰਤਾਵੇ ਆਉਂਦੇ ਹਨ ਤੇ ਸਾਈਂ ਪਿਆਰੇ ਉਹਨਾਂ ਦੇ ਅਸਰ ਤੋਂ ਬਚਦੇ ਹਨ। ਕਲਜੁਗ ਏਥੇ ਨਾਕਾਮਯਾਬ ਹੁੰਦਾ ਹੈ ਤੇ ਸਤਿਗੁਰੂ ਜੀ ਨੂੰ ਹਿਲਾ ਨਹੀਂ ਸਕਦਾ।

ਸ਼ੈਤਾਨ ਨੂੰ ਜੀਕੂੰ ਰੱਬ ਦਾ ਸ਼ਰੀਕ ਤੇ ਪੱਕਾ ਵਜੂਦ ਵਾਲਾ ਈਸਾਈਆਂ, ਮੁਸਲਮਾਨਾਂ, ਯਹੂਦੀਆਂ ਨੇ ਮੰਨਿਆ ਹੈ; ਇਸ ਤਰ੍ਹਾਂ ਗੁਰਬਾਣੀ ਰੱਬ ਦੇ ਸਿਵਾ ਉਸ ਦੀ ਕੋਈ ਸ਼ਰੀਕ ਯਾ ਮੁਖਾਲਫ ਹਸਤੀ ਦੀ ਕਾਇਲ ਨਹੀਂ। ਜੈਸੇ ਕਲਯੁਗ ਬਾਬਤ ਆਪ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ਼ਬਦ ਉਚਾਰਿਆ ਹੈ, ਜੋ ਏਸੇ ਉਤਰਾਰਧ ਦੇ ਨਾਵੇਂ ਅਧਯਾਯ ਵਿਚ ਅੰਕ ੨੨ ਤੋਂ ਅੱਗੇ ਹੈ। ਜਿਸ ਵਿਚ ਇਸ ਨੂੰ ਇਕ ਸਚ ਮੁਚੀ ਦੀ, ਕੋਈ ਸਾਈਂ ਦੀ ਸ਼ਰੀਕ ਹਸਤੀ ਨਹੀਂ ਮੰਨਦੇ ਪਰੰਤੂ ਇਕ ਪ੍ਰਭਾਵ ਯਾ ਭੈੜੇ ਲੱਛਣਾਂ ਭੈੜੀਆਂ ਰੁਚੀਆਂ ਦਾ ਵਰਤਾਰਾ ਦੱਸਦੇ ਹਨ। ਇਸੀ ਤਰ੍ਹਾਂ ਭੈੜੀਆਂ ਗਲਾਂ (ਵਰਤਾਵੇ) ਨੂੰ ਸ਼ੈਤਾਨ ਦੱਸਦੇ ਹਨ।

ਯਥਾ:—ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨ ॥ [ਸਾਰ: ਵਾਰ, ਮ: ੧

ਅਗਾਰੀ। ਲੋਕ ਉਧਾਰਨ ਪਰਉਪਕਾਰੀ ॥੮੫॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰਧੇ 'ਕਲਜੁਗ ਪ੍ਰਸੰਗ' ਬਰਨਨੰ ਨਾਮ ਦਸਮੋਂ ਅਧ੍ਯਾਯ ॥ ੧੦॥

੧੧. [ਸ਼ਾਰਦਾ ਮੰਗਲ। ਇਕ ਗ੍ਰਾਮ ਮੁਨਾਫਿਕ ਦੇਸ਼]

ਦੋਹਰਾ॥ ਬਾਨੀ ਬਰਦਾਨੀ ਸੁਮਤਿ ਗੁਨ ਖਾਨੀ ਸੁਖ ਮੂਰ।
ਕੱਲਯਾਨੀ ਰਾਨੀ ਜਗਤ ਮਾਨੀ ਕਵਿ ਪਗ ਧੂਰ ॥ ੧ ॥

{ ਬਾਨੀ=ਬਾਣੀ=ਵਾਚ, ਵਾਕ ਯਾ 'ਸਰਸ੍ਵਤੀ', 'ਸਾਰਦਾ', ਵਿੱਦ੍ਯਾ ਦੀ ਦੇਵੀ।
ਬਰਦਾਨੀ=ਵਰ ਦੇਣ ਵਾਲੀ, ਸੰਭਾਵਨਾ ਹੈ ਕਿ ਮੈਨੂੰ ਵਰ ਦੇਣ ਵਾਲੀ ਹੋ।
ਮੂਰ=ਮੂਲ, ਸੁਖ ਮੂਰ=ਸੁਖਾਂ ਦਾ ਮੂਲ। ਕੱਲਯਾਨੀ=(ਕਵਿਤਾ ਦੀ) ਕੁਸ਼ਲਤਾ ਦੇਣ ਵਾਲੀ। ਸਫਲਤਾ ਤੇ ਨਿਰਵਿਘਨਤਾ ਦੀ ਦਾਤੀ।
ਰਾਨੀ=ਰਾਜ ਕਰਨ ਵਾਲੀ। (ਅ) ਪ੍ਰਕਾਸ਼ਮਾਨ, ਵਿੱਦ੍ਯਾ ਦੇ ਚਾਨਣੇ ਵਾਲੀ।
ਧੂਰ=ਪੈਰਾਂ ਦੀ ਧੂੜ ਨੂੰ ਸਨਮਾਨ ਦੇਣ ਤੋਂ ਮੁਰਾਦ ਹੈ, ਉਸ ਦੇ ਆਉਣ ਦੀ ਅਕਾਂਖ੍ਯਾ ਵਿਚ ਰਹਿਣਾ, ਕਿਉਂਕਿ ਦੇਵ ਸਰੂਪਾਂ ਦੇ ਪੈਰਾਂ ਤੇ ਧੂੜ ਨਹੀਂ ਹੁੰਦੀ। }

**ਅਰਥ**—ਹੇ ਸਾਰਦਾ! ਸ੍ਰੇਸ਼ਟ ਬੁੱਧੀ (ਤੇ ਹੋਰ ਸਾਰੇ) ਗੁਣਾਂ ਦੀ ਖਾਣ, ਸੁਖਾਂ ਦੀ ਮੂਲ, ਕੁਸ਼ਲਤਾ ਦੇਣ ਵਾਲੀ, ਜਗਤ ਵਿਚ ਪ੍ਰਕਾਸ਼ਮਾਨ, ਜਿਸ ਦੇ ਪੈਰਾਂ ਦੀ ਧੂੜ ਕਵੀਆਂ ਨੇ ਸਨਮਾਨੀ ਹੈ (ਮੈਨੂੰ) ਵਰਦਾਤੀ (ਹੋ)।

ਐਉਂ ਬੀ ਅਰਥ ਲਗਦਾ ਹੈ:—ਸ਼ਾਰਦਾ ਸੁਮਤੀ ਦਾ ਵਰ ਦੇਣ ਵਾਲੀ ਹੈ, ਗੁਣਾਂ ਦੀ ਖਾਣ ਹੈ, ਸੁਖਾਂ ਦਾ ਮੂਲ ਹੈ, (ਕਾਵ੍ਯ ਦੀ) ਕੁਸ਼ਲਤਾ ਦੇਣ ਹਾਰੀ ਹੈ, ਜਗਤ ਦੀ ਰਾਨੀ ਹੈ, (ਜਿਸਦੇ) ਪੈਰਾਂ ਦੀ ਧੂੜ ਨੂੰ ਕਵੀਆਂ ਨੇ ਸਨਮਾਨਿਆ ਹੈ।

ਸ੍ਰੀ ਬਾਲਾ ਸੰਧੁਰੁ ਵਾਚ॥ ਰਸਾਵਲ ਛੰਦ॥ ਚਲੇ ਫੇਰ ਆਗੈ। ਪਿਖੇ ਪਾਪ ਭਾਗੈਂ[1]। ਮਹਾਂ ਦਾਨ ਦਾਤਾ। ਸਭੈ ਲੋਕ ਖ੍ਯਾਤਾ॥ ੨॥ ਸ਼ੁਭੈਂ[2] ਸੰਗਿ ਦੋਊ। ਬਡੇ ਭਾਗ ਜੋਊ। ਅਯੋ ਏਕ ਗ੍ਰਾਮੰ। ਪਿਖ੍ਯੋ ਗ੍ਯਾਨ ਧਾਮੰ[3] ॥ ੩॥ ਤਹਾਂ ਬ੍ਰਿੱਛ ਹੇਰਾ। ਤਹਾਂ ਕੀਨ ਡੇਰਾ। ਇਕੰ ਡੂਮ ਆਯੋ। ਛੁਧਾ ਤੇ ਦੁਖਾਯੋ ॥੪॥ ਕਹੇ ਬੈਨ ਐਸੇ। 'ਪਿਖੋਂ ਭੂਪ ਜੈਸੇ। ਕਛੂ ਦੇਹੁ ਭਿੱਛਾ। ਕਰੋ ਪੂਰਿ ਇੱਛਾ॥ ੫॥ ਉਦਾਰੀ[4] ਦਿਦਾਰੀ[5]। ਅਸ਼ੋਕੀ ਲਿਲਾਰੀ[6]। ਸੁਨ੍ਯੋ ਸ਼੍ਰੋਨ ਬੈਨੰ। ਦਯਾਵਾਨ ਨੈਨੰ ॥੬॥ ਦਿਪੈ[7] ਰੂਪ[8] ਸ਼ੋਭਾ। ਕਵੀ ਚਿੱਤ ਲੋਭਾ। ਭਨੇ ਬੈਨ ਐਸੇ। ਸੁਧਾ ਸਾਨ ਜੈਸੇ[9] ॥੭॥ 'ਜੁ ਹੈ ਮੂਲ ਸਾਖੀ[10]। ਤਹਾਂ ਦੇਖਿ ਆਂਖੀ[11]।

---

[1](ਜਿਸ ਗੁਰੂ ਜੀ ਨੂੰ) ਵੇਖਿਆਂ ਪਾਪ ਦੂਰ ਹੁੰਦੇ ਹਨ। [2]ਸ਼ੋਭਦੇ ਹਨ ਨਾਲ। [3]ਭਾਵ ਗੁਰੂ ਜੀ ਨੇ। [4]ਸਖੀ। [5]ਦੀਦਾਰ ਵਾਲੇ ਹੋ। [6]ਖਿੜੇ ਮੱਥੇ ਵਾਲੇ ਹੋ। [7]ਪ੍ਰਕਾਸ਼ਦੀ ਹੈ। [8](ਗੁਰੂ ਜੀ ਦੇ) ਰੂਪ ਦੀ। [9]ਜਿਵੇਂ ਅੰਮ੍ਰਿਤ ਸਹਿਤ ਹਨ। [10]ਬ੍ਰਿੱਛ ਦਾ ਮੁੱਢ। [11]ਅੱਖਾਂ ਨਾਲ।

ਜੁ ਚਾਹੋ ਸੁ ਪਾਵੈਂ। ਨਿਸੰਸੈ ਦਿਵਾਵੈਂ" ॥ ੮ ॥ ਗਯੋ ਡੂਮ ਧਾਈ। ਅਸ਼ਰਫੀ[੧] ਸੁ ਪਾਈ। ਲਈ ਸੁਖ ਪਾਯੋ।ਨਿਜੀ ਗ੍ਰਾਮ ਆਯੋ॥੯॥ਸਭੈ ਕੋ ਸੁਨਾਯੋ। 'ਇਕੈ ਸੰਤ ਆਯੋ। ਜੁ ਚਾਹੈ ਸੁ ਦੇਈ। ਉਦਾਰੈ ਬਡੇਈ' ॥੧੦॥ ਸੁਨਯੋ ਸ਼੍ਰੌਨ ਬੈਨੰ। ਹੁਤੇ ਦੀਨ ਜੈਨੰ[੨]। ਗਏ ਤਾਂਹਿ ਧਾਈ।ਬਿਰਾਜੈਂ ਜਿ ਜਾਂਹੀ[੩] ॥੧੧॥ ਦੋਹਰਾ ॥ ਜੋ ਜੋ ਜਾਚਹਿੰ ਆਇ ਨਰ ਸੋ ਸੋ ਦੇਹਿੰ ਬਤਾਇ। ਕਿਹ ਸਥਾਨ ਕਿਹ ਤਰੁ ਤਰੇ[੪], ਜਾਇ ਤਹਾਂ ਤੇ ਪਾਇੰ ॥ ੧੨ ॥ ਰਸਾਵਲ ਛੰਦ ॥ ਜਸੰ[੫] ਦੇਸ਼ ਫੈਲਾ। ਅਘੰਕੈ[੬] ਕਟੈਲਾ[੭]। 'ਮਹਾਂ ਸੰਤ ਰੂਰਾ। ਹੁਵੈ ਬੈਨ ਪੂਰਾ ॥੧੩॥ ਬਡੋ ਦੀਨ ਦਾਨੀ। ਨ ਕੋਊ ਸਮਾਨੀ'। ਸੁਨੈਂ ਲੋਕ ਜੋਊ।ਪਿਖੈਂ ਧਾਇ ਸੋਊ ॥੧੪॥ ਜਬੈ ਜਾਇ ਹੇਰੈਂ।ਕਰੈਂ ਚਿਤ ਚੇਰੈਂ[੮]।ਭਈ ਭੀਰ ਭਾਰੀ। ਨਮੋ ਕੈ[੯]ਨਿਹਾਰੀ[੧੦] ॥੧੫॥ ਕਰੀ ਜੋਰ ਦੋਊ। ਭਨੇ ਬੈਨ ਸੋਊ। 'ਨਿਜੀ ਜੋ ਪਦੇਸ਼ਾ[੧੧]। ਕਰੋ, ਸ਼ਾਂਤਿ-ਬੇਸ਼ਾ[੧੨]!' ॥ ੧੬ ॥ ਦੋਹਰਾ ॥ ਹੇਰਤਿ ਹੀ ਉਰ ਬਿਮਲ ਹੁਇ ਗੁਰ ਦਰਸ਼ਨ ਪਰਤਾਪ। ਨਿੰਮ੍ਰਿ ਭਏ ਉਪਦੇਸ਼ ਲੈ ਚਹਿਤ ਨਿਕੰਦਨ ਪਾਪ ॥ ੧੭ ॥ ਰਸਾਵਲ ਛੰਦ ॥ ਸੁਨੀ ਦੀਨਤਾਈ। ਦਯਾ ਹੇਰਿ ਆਈ। ਦਲੈ ਕੰਜ ਨੈਨਾ[੧੩]। ਭਨੇਂ ਸਾਰ[੧੪] ਬੈਨਾ ॥੧੮॥ 'ਕਰੋ ਸੰਤ ਸੇਵਾ। ਜਪੋ ਨਾਮ ਦੇਵਾ[੧੫]। ਰਿਦੇ ਭਾਉ ਧਾਰੋ। ਵਿਕਾਰੰ ਨਿਵਾਰੋ ॥ ੧੯ ॥ ਚਿਤੰ[੧੬] ਕਾਲ[੧੭] ਕੀਜੈ। ਦਿਨੰ[੧੮]ਦੇਹਿ ਛੀਜੈ[੧੯]।ਪਦੰ ਕੈ[੨੦] ਪਖਾਰੇ[੨੧]। ਸੁਖੰ ਦੇਨਵਾਰੇ[੨੨]॥੨੦॥ ਲਏ ਹਾਥ ਬਾਲਾ।ਦਏ ਕੈ[੨੩] ਨਿਹਾਲਾ[੨੪]। ਭਏ ਸਿੱਖ ਸੋਊ। ਬਡੇ ਭਾਗ ਜੋਊ[੨੫]॥ ੨੧ ॥ ਤੋਟਕ ਛੰਦ ॥ ਤਿਸ ਦੇਸ਼ ਨਰੇਸ਼ ਸੁਨਯੋ ਸ਼੍ਰਵਨੰ। 'ਸਤਿ ਸੰਤ ਸਰੂਪ ਅਯੋ ਰਵਨੰ[੨੬]। ਗਤਿ ਦਾ ਬਲਵਾਨ ਬਿਸਾਲ[੨੭] ਕਲਾ[੨੮]। ਅਵਲੋਕਤਿ[੨੯] ਲੋਚਨ ਹੋਤਿ ਭਲਾ' ॥ ੨੨ ॥ ਤਟ ਭੇਟਨ ਕੋ ਪਟ ਭੇਟ ਲਈ[੩੦] ।–ਘਟ ਕੋ ਪਟ ਪਾਟਹਿੰ–ਤ੍ਰਿੱਟ ਭਈ[੩੧]।ਭਟ ਭੀਰ ਲਏ ਚਲਿ ਆਇ ਤਹਾਂ।ਅਰ-

---

[੧]ਮੋਹਰ। [੨]ਜੋ। [੩]ਜਿੱਥੇ ( ਗੁਰੂ ਜੀ )। [੪](ਕਸੇ ਨੂੰ) ਕਿਸੇ ਅਸਥਾਨ, ( ਕਿਸੇ ਨੂੰ ) ਕਿਸੇ ਬ੍ਰਿੱਛ ਦੇ ਹੇਠ। [੫]ਕੀਰਤੀ। [੬]ਪਾਪਾਂ ਦੇ। [੭]ਕੱਟਣ ਵਾਲੇ ਦਾ। [੮]ਚੇਲਾ ਬਨਾਉਂਦੇ ਹਨ ਚਿੱਤ ਨੂੰ। [੯]ਨਮੋ ਕਰਕੇ। [੧੦]ਦਰਸ਼ਨ ਕਰਦੇ ਹਨ। [੧੧]ਉਪਦੇਸ਼। [੧੨]ਹੇ ਸ਼ਾਂਤਿ ਸਰੂਪ ਜੀ! [੧੩]ਕਵਲ ਦੇ ਪੱਤਿਆਂ ਵਰਗੇ ਨੇਤ੍ਰਾਂ ਵਾਲੇ ਨੇ। [੧੪]ਸ੍ਰੇਸ਼ਟ। [੧੫]ਪ੍ਰਭੂ ਦਾ। [੧੬]ਚੇਤੇ। [੧੭]ਮੌਤ। [੧੮]ਦਿਨ ਦਿਨ। [੧੯]ਦੇਹੀ ਖੀਣ ਹੋ ਰਹੀ ਹੈ। [੨੦]ਚਰਨ ਜਲ ਨਾਲ। [੨੧]ਧੋਤੇ। [੨੨]ਸੁਖਦਾਤੇ ਦੇ। [੨੩]ਦੇ ਕਰ। [੨੪]ਨਿਹਾਲ ਕਰ ਦਿਤੇ। [੨੫]ਜਿਨ੍ਹਾਂ ਦੇ। [੨੬]ਸੁੰਦਰ। [੨੭]ਬੜਾ। [੨੮]ਕਲਾਵਾਨ। [੨੯]ਦੇਖਦਿਆਂ। [੩੦]ਭੇਟਾ ਕਰਨ ਨੂੰ ਨਾਲ ਬਸਤ੍ਰਾਂ ਦੀ ਭੇਟਾ ਲਈ। (ਅ) ਸਮੀਪ ਜਾਕੇ ਮਿਲਣ ਲਈ ਬਸਤ੍ਰਾਂ ਦੀ ਭੇਟਾ ਲੀਤੀ। [੩੧]'ਹਿਰਦੇ ਦੇ ਪੜਦੇ ਪਾਟ ਜਾਣ' ਇਹ ਇੱਛਾ ਹੋਈ।

ਬਿੰਦ ਬਿਲੋਚਨ ਬੈਸਿ ਜਹਾਂ॥੨੩॥ਕਰ ਬੰਦਿ ਕਰੀ ਪਦ ਬੰਦਨਤਾ। ਚਖ ਸੋਂ ਮੁਖ ਦੇਖਿ ਅਨੰਦਵਤਾ[1]।ਭਨਿ ਆਨਨ ਬੇਨਤਿ ਦੀਨ ਮਨੀ।'ਉਪਕਾਰ ਕਿ ਹੇਤੁ ਧਰਯੋ ਸੁ ਤਨੰ[2] ॥੨੪॥ ਉਪਦੇਸ਼ ਦਿਜੈ, ਨਿਜ ਸਿੱਖ ਕਰੋ। ਭਵ ਬੰਧ ਅਮੰਕਨ[3]ਮੈਲ ਹਰੋ।ਸੁਨਿ ਕੀਰਤਿ ਕੋ ਸ਼ਰਧਾ ਧਰਿਕੈ। ਪਗ ਆਨਿ ਗਹੇ ਜਮ ਤੇ ਡਰਿਕੈ' ॥੨੫॥ ਸੁਨਿਕੇ ਸੁਖਦਾਨ[4] ਭਨੇ ਬਚਨਾ। ਜਿਨ ਮੈਂ ਗਤਿ ਦੇਵਨ ਕੀ ਰਚਨਾ।'ਸੁਖ ਮੈਂ ਦੁਖ ਮੈਂ ਨਿਤ ਨਾਮ ਭਜੋ।ਸਤਿਸੰਗਤ ਪ੍ਰੀਤਿ ਰਿਦੈ ਨ ਤਜੋ॥ ੨੬॥ ਤਨ ਮਾਨੁਖ ਲਾਲ[5] ਅਮੋਲ[6] ਭਲਾ। ਤਿਹ* ਕੌਡਿਨਿ ਕੌ[7] ਨ ਕਰੋ ਬਦਲਾ[8]। ਸਤਿਸੰਗਤ ਸੇਵ ਪਦਾਰਥ ਜੋ। ਤਨ ਦੇਯ[9] ਕਰੋ ਨਿਜ ਸ੍ਵਾਰਥ[10] ਜੋ॥ ੨੭ ॥ ਭੁਜੰਗ ਪ੍ਰਯਾਤ ਛੰਦ ॥ ਕਰੋ ਸੰਤਸੰਗੀ ਚਿਰੰਕਾਲ ਹੇਤਾ[11]। ਰਿਦਾ ਸ਼ੁੱਧ ਹੋਵੈ ਭਜੋ ਨਾਮ ਸ੍ਵੇਤਾ[12]'। ਕਹੇ ਬੈਨ ਐਸੇ ਪਦੰ ਧੋਇ ਦੀਨੀ। ਕਰੀ ਧਰਮਸਾਲੰ ਭਲੀ ਰੀਤਿ ਚੀਨੀ ॥ ੨੮ ॥ ਕਿਤੇ ਦਯੋਸ ਬਾਸੇ ਚਲੇ ਔਰ ਦੇਸ਼ਾ। ਕਲੀ ਕਾਲ ਕੇ ਤਾਰਿਬੇ ਜਾਂਹਿ ਬੇਸਾ[13]। ਲਏ ਸੰਗ ਮੋ ਕੋ ਚਲੇ ਜਾਹਿਂ ਤੀਨੋ। ਅਘੰ[14] ਦੰਭ ਭਾਰੋ ਛਿਤੰ[15] ਹੀਣ ਕੀਨੋ॥ ੨੯॥ ਤੋਟਕ ਛੰਦ॥ ਜਿਹ ਨਾਮ ਮੁਨਾਵਿਕ ਦੇਸ਼ ਅਹੈ।ਹਰਿ ਨਾਮ ਬਿਹੀਨ ਅਧੀਨ ਰਹੈ।ਸਤਿ ਸੰਗਤਿ ਰੀਤਿ ਨ ਕਾਨ ਸੁਨੀ। ਸਭਿ ਮੂਰਖ ਮਾਨਵ ਕੋ ਨ ਗੁਨੀ[16]॥ ੩੦ ॥ ਕਰਤਾਰ ਨ ਜਾਨਹਿ ਕੌਨ, ਕਹਾਂ। ਘਰ ਕਾਜ ਰਚੇ ਤਮ ਮੋਹ ਮਹਾਂ। ਭਗਤੀ ਬਿਨ ਭੂਲ ਭੁਵਾਰਿ[17] ਪਰੇ। ਨਰ ਮੂਰਖ ਚੀਨ ਨ ਨਾਮ ਹਰੇ[18] ॥੩੧॥ਕਰੁਨਾਕਰ[19] ਹੇਰਿ ਭਈ ਕਰੁਨਾ।-ਇਸ ਦੇਸ਼ ਨ ਕੀਰਤਿ ਆਚਰਨਾ[20]। ਪਰਲੋਕਹਿ ਕੀ ਸੁਧ ਏਕ ਨਹੀਂ। ਸਭ ਨਾਰਕ[21]ਜਾਵਹਿਂ ਦੂਖ ਸਹੀ-॥੩੨॥ ਪਿਖਿ ਏਕ ਕਿਦਾਰ[22] ਉਦਾਰ[23]ਤਹਾਂ।ਗੁਰਬੈਠਿ ਗਏ ਤਟ ਤਾਂਹਿ ਜਹਾਂ[24]।ਇਕਠਾ ਕਰਿ ਈਂਧਨ ਧੂਮ ਕਿਯੋ[25]।ਦਰਵੇਸ਼ ਸੁ ਬੇਸ਼ ਸਰੀਰ ਲਿਯੋ[26] ॥੩੩॥ ਤਿਸ ਦੇਸ਼ ਕੁਰੀਤ

[1]ਅਨੰਦ ਵਾਲਾ ਹੋਇਆ। [2]ਧਾਰਿਆ ਹੈ ਸਰੀਰ (ਆਪ ਨੇ)। [3]ਪਾਪਾਂ ਦੀ। [4]ਸੁਖਦਾਤੇ ਨੇ। [5]ਰਤਨ। [6]ਅਮੋਲਕ। [7]ਤਿਸਨੂੰ ਕੌਡੀਆਂ ਨਾਲ। [8]ਵਟਾਉ। [9]ਸੇਵਾ ਵਿਚ ਤਨ ਦੇਕੇ। [10]ਆਪਣਾ ਭਲਾ,ਮੁਕਤੀ। [11]ਪ੍ਰੇਮ ਨਾਲ। [12]ਉੱਜਲ। [13](ਜਿਨ੍ਹਾਂ ਨੇ)ਸਰੂਪ(ਧਾਰਿਆ) ਹੈ। [14]ਪਾਪ। [15]ਪ੍ਰਿਥਵੀ ਦੇ। [16]ਕੋਈ ਨਹੀਂ (ਜਿੱਥੇ) ਅਕਲ ਵਾਲਾ। [17]ਭੁੱਲ ਦੇ ਭਵਰਾਂ ਵਿਚ (ਅ) ਜਨਮ ਮਰਨ ਦੀ ਭੁਵਾਣਨੀ ਵਿੱਚ। [18]ਪਰਮਾਤਮਾ ਦਾ। [19]ਕ੍ਰਿਪਾ ਦੀ ਖਾਣ ਨੂੰ। [20](ਸ਼ੁਭ) ਆਚਰਨ। [21]ਨਰਕ ਨੂੰ। [22]ਖੇਤ। [23]ਸ੍ਰੇਸ਼ਟ। [24]ਜਿਥੇ ਉਸ ਦਾ ਕੰਢਾ ਸੀ। [25]ਧੂੰਆਂ ਕੀਤਾ। [26]ਭਾਵ ਗੁਰੂ ਜੀ ਨੇ। *ਪਾ:-ਹਿਤ।

ਹੁੜ੍ਹੀ ਜੁ[1] ਸੁਨੋ। ਛਿਤਪਾਲਕੁ ਪੂਜਹਿਂ ਰਾਮ[2]ਮਨੋ[3]। ਬਰਖਾ ਜਬ ਚਾਹਹਿਂ ਖੇਤ ਹਿਤੈ।ਸਭਿ ਜਾਚਹਿਂ ਜਾਇ[4] ਜਹਾਂ ਨ੍ਰਿਪਤੈ॥੩੪॥ ਮੁਖ ਜਾਪ ਸੁਰੇਸ਼ ਨਰੇਸ਼ ਕਰੈ[5]। ਜਬ ਮੰਤ੍ਰ ਪਵੈ ਬਰਖਾ ਸੁ ਪਰੈ। ਕ੍ਰਿਸ਼ਿ[6] ਕਾਰਜ ਹੋਇ ਨਿਬਾਹਿ ਅਸੈ। ਬਿਨ ਭੂਪ ਲਖੈਂ ਨਹਿਂ ਔਰ ਕਿਸੈ[7]॥੩੫॥ਜਿਸ ਬਾਸੁਰ ਤੇ ਗੁਰ ਬੈਠਿ ਗਏ। ਤਬ ਤੇ ਜਲ ਮੇਘ[8] ਨ ਫੇਰ ਪਏ। ਕ੍ਰਿਸ਼ਿ[9] ਸੂਕ ਚਲੀ ਬਿਨ ਨੀਰ ਜਬੈ। ਸਭਿ ਲੋਕ ਗਏ ਨ੍ਰਿਪ ਪਾਸ ਤਬੈ ॥੩੬॥ 'ਬਰਖਾ ਬਿਨ ਸੁਕਤਿ ਖੇਤ ਹਰੇ। ਕਹੁ ਵਾਕ ਧਰਾ ਪਰ ਮੇਂਹੁ ਪਰੇ'। ਸੁਨਿ ਭੂਪ ਉਚਾਰਣ ਮੰਤ੍ਰ ਕਿਯੋ। ਕਹਿ ਬੈਨ ਰਹ੍ਯੋ,ਨਹਿਂ ਮੇਂਹੁ ਪਯੋ॥੩੭॥ਨਰ ਤੀਸਰ ਬਾਸੁਰ ਫੇਰ ਗਏ।'ਸਭਿ ਲੋਕ ਚਹੈਂ ਨਹਿਂ ਮੇਂਹੁ ਪਏ।ਉਪਚਾਰ ਨ ਕੂਪ ਨਦੀਜਲ ਕੋ[10]। ਨਿਤ ਆਸ ਅਕਾਸ਼[11]ਮਹੀਤਲ[12]ਕੋ' ॥੩੮॥ ਸੁਨਿ ਭੂਪ ਕਹੇ 'ਨਹਿ ਚਿੰਤ ਕਰੋ।ਬਰਖਾ ਬਰਖੈ ਉਰ ਧੀਰ ਧਰੋ'। ਤਬ ਮਾਨਵ ਜੋ ਨਿਜ ਐਨ[13] ਗਏ।ਪੁਨ ਦ੍ਯੋਸ ਛਿ ਸਾਤ[14] ਬਿਤੀਤ ਭਏ॥੩੯॥ਬਹੁ ਬਾਰ ਅਰਾਧ ਰਹ੍ਯੋ ਮਘਵਾ[15]। ਨ੍ਰਿਪ ਤੇ ਨਹਿ ਬੂੰਦ ਪਰੈ ਲਘੁਵਾ[16]। ਉਰ ਧੀਰ ਟਰਾ[17] ਨਰ ਚਿੰਤ ਗਹੇ[18]। ਕ੍ਰਿਸ਼ਿ ਸੂਕ ਚਲੇ ਨ ਉਪਾਵ ਅਹੇ ॥੪੦॥ਜਿਹ ਖੇਤ ਸਮੀਪ ਗੁਰੂ ਬਰ ਦਾ[19]।ਤਿਹ ਮਾਲਿਕ ਆਇ ਬਿਸੂਰਿ[20]ਸਦਾ*। ਘਟ ਕੀ ਲਖਿਕੈ ਗੁਰ ਬੈਨ ਭਨੀ।'ਚਿਤ ਮੈਂ ਬਹੁ† ਚਿੰਤ ਭਯੋ ਬਿਮਨੀ[21]॥੪੧॥ ਕਹੁ ਕਾਰਨ ਕੌਨ ਤੁਮੈ ਦੁਖਕੋ ?। ਦਿਲਗੀਰ[21] ਦਿਖੋ,ਨ ਖੁਸ਼ੀ ਮੁਖ ਕੋ[22]'। [23]'ਸੁਨਿ ਸੰਤ! ਕਹੋਂ ਬਿਰਥਾ ਮਨਕੀ।ਸਭਿਆਸ ਤਜੀ ਜਗ ਜੀਵਨ ਕੀ॥੪੨॥ਬਰਖਾ ਨ ਪਰੈ, ਦੁਰਭਿੱਛ[24] ਪਰਾ। ਕ੍ਰਿਖਿ‡ ਸੂਕ ਚਲੀ ਬਿਨ ਨੀਰ ਧਰਾ। ਯੁਤ ਭੂਪ ਪੂਜਾ ਸਭਿ ਚਿੰਤ ਕਰੈਂ। ਨਹਿਂ ਪਾਇਂ ਉਪਾਇ ਜਿ ਧੀਰ ਧਰੈਂ' ॥੪੩॥ ਕਹਿਂ ਸ੍ਰੀ ਗੁਰ'ਪੂਰਬ ਕੌਨ ਬਿਧੰ?। ਜਹਿਂ ਤੇ ਬਰਖੇ ਜਲ ਧਾਰ ਅਧੰ[25]'।

[1]ਖੋਟੀ ਰਸਮ ਜੋ ਸੀ। [2]ਪਰਮੇਸ਼ੁਰ। [3]ਮੰਨਕੇ। [4]ਜਾਕੇ। [5]ਰਾਜਾ ਇੰਦਰ ਦਾ ਜਾਪ ਕਰਦਾ ਸੀ। [6]ਖੇਤੀ ਦਾ। [7]ਕਿਸੇ ਨੂੰ। [8]ਬੱਦਲ। [9]ਕ੍ਰਿਖੀ, ਖੇਤੀ। [10]ਪ੍ਰਬੰਧ ਕੋਈ ਨਹੀਂ ਹੈ ਖੂਹ ਯਾ ਨਦੀ ਦਾ। [11]ਭਾਵ ਮੀਂਹ ਦੀ ਆਸ। [12]ਧਰਤੀ ਨੂੰ। [13]ਘਰ। [14]ਛੇ ਸੱਤ। [15]ਇੰਦਰ ਨੂੰ। [16]ਥੋੜੀ ਜਿਹੀ ਬੀ। [17]ਧੀਰਜ ਦੂਰ ਹੋਯਾ। [18]ਚਿੰਤਾ ਨੇ ਫੜ ਲਏ। [19]ਵਰ ਦਾਤੇ ਗੁਰੂ ਜੀ (ਬੈਠੇ ਸਨ)। [20]ਝੂਰਦਾ। [21]ਦੁਖੀ-ਉਦਾਸ। [22]ਕੋਈ। [23]ਗਾਹਕ ਬੋਲਿਆ। [24]ਕਾਲ। [25]ਹੇਠਾਂ। *ਪਾਃ—ਰਿਦਾ। †ਪਾਃ—ਤੁਝ।

‡ਇਸ ਅਧ੍ਯਾਯ ਵਿੱਚ ਕਿੰਨੀਂ ਥਾਂ ਪਾਠ ਕ੍ਰਿਸ਼ ਯਾ ਕ੍ਰਿਸ਼ਿ ਆਯਾ ਹੈ, ਏਥੇ ਕ੍ਰਿਖਿ ਆਯਾ ਹੈ, ਏਹ ਫਰਕ ਲਿਖਾਰੀਆਂ ਦੀਆਂ ਭੁੱਲਾਂ ਤੋਂ ਹੋਏ ਜਾਪਦੇ ਹਨ। [ਸੰਸਃ, ਕ੍ਰਿਖਿ]।

'ਸੁਨਿ ਸੰਤਹੁ! ਆਦ ਭੁਪਾਲ ਕਹੇ[1]।ਬਰਖਾ ਸੁ ਪਰੈ ਜਬ ਚਾਹ ਅਹੇ॥੪੪॥ ਬਹੁ ਬਾਰ ਕਹਯੋ ਅਬ ਨਾਂਹਿ ਪਰੈ।ਬਿਪਰੀਤਿ ਭਈ ਨਹਿੰ ਬੈਨ ਫੁਰੈ।ਲਖਿ ਰੀਤਿ ਕੁਰੀਤਿ ਬਨੀ ਦੁਚਿਤੀ[2]। ਛਿਤਪਾਲ ਨ ਆਨਨ ਕਾਂਤਿ ਰਤੀ[3]'॥ ੪੫॥ ਗੁਰਵਾਕ ਕਹੇ 'ਕਰਤਾਰ ਭਜੋ। ਛਿਤਿਪਾਲਕ ਕੀ ਸ਼ਰਧਾ ਸੁ ਤਜੋ। ਬਹੁ ਬਾਰਿ ਪਰੇ ਧਰ ਮੇਂਹੁ ਮਹਾਂ।ਅਤਿਹੋਵਹਿ ਅੰਨ ਜਿਤੋ ਜਿ ਚਹਾ'॥੪੬॥ [4]"ਕਰਤਾਰ ਸੁ ਕੋ[5] ? ਤਿਹ ਧਾਮ ਕਹਾਂ ?। ਨਹਿੰ ਕਾਨ ਸੁਨ੍ਯੋ,ਨਹਿੰਨੈਨ ਲਹਾ। ਇਸ ਦੇਸ਼ ਕਬੈ ਨਹਿੰ ਆਇ ਰਹਾ। ਨਹਿੰ ਦਾਨ ਕਿਸੂ ਤਿਹ[6] ਦੀਨ[7] ਅਹਾ[8]" ॥੪੭॥ ਬਿਕਸੇ ਮੁਖ ਸ਼੍ਰੀ ਪ੍ਰਭੁ ਬੈਨ ਕਹਾ। 'ਸਭਿ ਹੀ ਘਟ ਪੂਰਨ ਬ੍ਯਾਪ ਰਹਾ। ਸਿਮਰੇ ਉਰ ਹਾਜ਼ਰ ਹੋਤਿ ਸਦਾ। ਭਗਵੰਤ ਅਨੰਤ ਨ ਆਇ* ਕਦਾ[9] ॥ ੪੮ ॥ ਪਾਧੜੀ ਛੰਦ ॥ ਜੁ ਜੜ ਜੰਗਮ ਕੋ ਦੇਤਿ ਦਾਨ। ਜਿਹ ਦੇਵ ਦੈਤ ਜਾਚਹਿੰ ਮਹਾਨ। ਬ੍ਰਹਮੰਡ ਖੰਡ ਜਿਨ ਸਿਰਜਿ ਦੀਨ[10]।ਤਿਹੰਸਿਮਰ ਹੋਇੰ ਸਭਿ ਕਸ਼ਟਛੀਨ[11]॥੪੯॥ਭਜਿ ਨਾਮ ਤਾਂਹਿ[12], ਬਰਖਾ ਸੁਦੇਯ।ਅਨਤੋਟ[13]ਅੰਨ[14],ਸੁਖਸਾਰ[15]ਲੇਯ[16]'। ਸੁਨਿਕ੍ਰਿ ਸ਼ਿਕਾਰ[17] ਤਬ ਕਹਿਤਿ ਬੈਨ। 'ਤਿਸ ਕੀ ਪਛਾਨ ਇਸ ਦੇਸ਼ ਹੈ ਨ[18] ॥੫੦॥ਅਬਹੀ ਸੁਨਾ ਤੁਮ ਮੁਖ ਦੁਆਰ†। ਨਹਿੰ ਆਗੈ ਹਜਾਂ ਕਿਨਹੂੰ ਉਚਾਰ।ਤਿਹੰ ਮੁਖ‡ ਦਿਖਾਉ,ਨਿਜ ਨੈਨ ਦੇਖਿ।ਸਿਮਰੰਨ ਕਰੋਂ ਨਿਸ ਦਿਨ ਵਿਸ਼ੇਖ'॥੫੧॥ਗੁਰ ਕਹੈਂ 'ਨ ਦੇਖ੍ਯੋ ਜਾਇ ਸੋਇ। ਸਿਮਰੰਨ ਕਰੋ ਇਛ ਪੂਰ ਹੋਇ। ਕੁਦਰਤੀ ਸੰਗ[19] ਜਾਨਯੋ ਸੁ ਜਾਇ। ਨਹਿੰ ਅਪਨ ਆਪ ਕਿਸਹੂੰ ਲਖਾਇ[20]' ॥੫੨॥ ਨਰ ਕਹੈ' ਜਿ ਦੇਖਯੋ ਨਿਜ ਨ ਨੈਨ। ਕਿਸ ਪਾਸ ਕਹੋਂ ਜਾਚਨ[21] ਸੁ ਬੈਨ[22]। ਜਾਨੌਂ ਨ ਕੁਦਰਤੀ ਕੌਨ ਹੋਇ। ਕੁਛ ਪਤਾ ਦੇਹੁ ਹੌਂ ਲਖਿਵ[23] ਸੋਇ'॥੫੩॥[24]'ਤੂੰ ਜਾਇਧਾਮ ਲਾਂਗਲ[25] ਜਿ ਆਨਿ[26]।ਅਬ ਬਾਹੁ[27]ਬੋਵ[28]

[1]ਪਹਿਲੋਂ ਰਾਜੇ ਦੇ ਆਖਿਆਂ। [2]ਚਿੰਤਾ। [3]ਰਾਜਾ ਦੇ ਮੁੱਖ ਤੇ ਬੀ ਸ਼ੋਭਾ ਰਤੀ ਨਹੀਂ ( ਰਹੀ )। [4]ਗਾਹਕ ਬੋਲਿਆ। [5]ਕੌਣ ਹੈ। [6]ਓਸ ਨੇ। [7]ਦਿੱਤਾ। [8]ਹੈ। [9]ਕਦੇ ਬੀ। [10]ਬਣਾਇ ਦਿੱਤੇ ਹਨ। [11]ਨਾਸ਼। [12]ਤਿਸਦਾ। [13]ਅਟੁਟ। [14]ਅਨਾਜ। [15]ਸ੍ਰੇਸ਼ਟ ਸੁਖਾਂ ਨੂੰ। [16]ਲਵੇਂਗੇ। [17]ਜ਼ਿਮੀ-ਦਾਰ। [18]ਨਹੀਂ ਹੈ। [19]ਕੁਦਰਤ ਨਾਲ। [20]ਆਪਣੇ ਆਪ ਨੂੰ ਓਹ ਕਿਸੇ ਤੇ ਨਹੀਂ ਲਖਾਉਂਦਾ (ਅ) ਅਪਣੇ ਆਪ ਓਹ ਕਿਸੇ ਤੋਂ ਨਹੀਂ ਜਾਣਿਆਂ ਜਾ ਸਕਦਾ। [21]ਮੰਗਣ ਦੇ। [22]ਬਚਨ। [23]ਮੈਂ ਜਾਣਾ। [24]ਗੁਰੂ ਜੀ ਬੋਲੇ। [25]ਹੱਲ। [26]ਲਿਆਇ। [27]ਵਾਹ। [28]ਬੀਜ।

*ਪਾ:—ਆਦਿ—ਤੇ—ਆਹੁ—।

†ਪਾ:—ਉਦਾਰ। ‡ਪਾ:—ਮੁਝ।

ਛਿਤ,ਬੈਨ ਮਾਨਿ। ਜਬ ਉਗੈ ਖੇਤ ਪੁਨ ਪੱਕ ਜਾਇ। ਤਬ ਲਖਹੁ[1] ਕੁਦ-ਰਤੀ ਹੋਇ ਕਾਇ[2]' ॥੫੪॥ ਸੁਨਿ ਗਯੋ ਸਦਨ ਗੁਰ ਬਚਨ ਮਾਨਿ। ਪੁਨ ਨਰਨ ਨਿਕਟ ਕੀਨੋ ਬਖਾਨ। 'ਹੈ ਸਾਧ ਵਹਿਰ ਮਮ ਖੇਤ ਪਾਸ। ਤਿਨ ਕਹੇ ਬਚਨ ਇਹ ਬਿਧਿ ਪ੍ਰਕਾਸ਼ ॥੫੫॥–ਪ੍ਰਿਥਮੇ ਸਿਮਰੋ ਕਰਤਾਰ ਨਾਮ। ਪੁਨ ਬੋਇ ਖੇਤ ਹੁਇ ਸਿੱਧ ਕਾਮ–'।ਸੁਨੇ ਨਰਨ ਕਾਨ ਸਭਿ ਹਾਸ ਕੀਨ। 'ਮਨ ਜਾਨ,ਤਾਂਹਿ ਕੋ ਬੁਧਿਹੀਨ॥੫੬॥ਬਿਨ ਮੇਹੁੰ[3] ਖੇਤ ਕਿਸ ਰੀਤਿ ਹੋਇ। ਤੂੰ ਜਾਇ ਬੀਜ ਘਰ ਪੂਰ[4] ਸੋਇ[5]'। ਸੁਨਿ ਬੈਨ ਤਿਨ੍ਹੋਂ ਕੇ ਯੁਕਤਿ ਹਾਸ[6]। ਗੁਰ ਢਿਗ ਆਯੋ ਹੋ ਕਰਿ ਉਦਾਸ ॥ ੫੭ ॥ ਬਚ ਕਹੇ 'ਹਸੀ ਮੁਝ ਮਨੁਜ ਕੀਨਿ।ਸਭਿ ਜਾਨੈ ਮਨ ਮੈਂ ਬੁੱਧਿ ਹੀਨ।ਬਰਖਾ ਬਿਨ ਕੈਸੇ ਖੇਤ ਹੋਇ।ਇਹ ਜਾਨਤਿ ਹੈਂ ਸਭਿ ਥਾਨ[7] ਲੋਇ'॥੫੮॥ ਸੁਨਿ ਕਹੈਂ ਗੁਰੂ'ਤੂੰ ਬੀਜ ਆਨਿ। ਨਹਿਂ ਉਗੈ ਖੇਤ ਹਮ ਹੈਂ ਜਮਾਨ[8]। ਜੇ ਬੀਜ ਬੋਇ ਜਾਵੇ ਅਕਾਥ। ਹਮ ਦੇਵਹਿਂ ਤੇਤੋਂ[9] ਤੋਹਿ ਹਾਥ' ॥੫੯॥ ਸੁਨਿ ਭਈ ਧੀਰ ਲਾਂਗਲ[10] ਲਯਾਇ। ਪੁਨ ਹਾਥ ਬੰਦਿ ਲੀਨੀ ਰਜਾਇ। ਕਰਤਾਰਿ ਸਿਮਰਿਕੈ ਭੂਮ[11] ਵਾਹਿ[12]। ਗੋਧੂਮ[13] ਬੀਜ ਦੀਨੀ ਸੁ ਤਾਂਹਿ[14]॥੬੦॥ਗੁਰ ਚਰਨ ਬੰਦਿ[15] ਕਰਿ ਬੈਸਿ[16] ਆਨਿ। ਉਰ ਕੀਨੀ ਸ਼ਰਧਾ,ਨਹਿਂ ਡੁਲਾਨ। ਨਿਸ ਗਯੋ ਧਾਮ ਪੁਨ ਭਈ ਭੋਰ[17]। ਚਲਿ ਆਇ ਦੇਖਿਓ ਖੇਤ ਓਰ ॥ ੬੧ ॥ ਸਬਜ਼ੀ[18] ਸੁ ਲਖੀ ਤਬ ਨੌ ਬਹਾਰ[19]। ਜਨੁ ਬਹੁਤ ਦਿਵਸ ਕੀ ਇਹ ਸਬਾਰ[20]। ਕਰਿ ਹਰਖ ਬੰਦਿ ਗੁਰ ਚਰਨ ਰੇਨ। ਸ਼ਰਧਾ ਸੁ ਬਧੀ ਜੋ ਮੋਖਦੇਨ[21] ॥ ੬੨॥ ਪੁਰਿ ਨਰਨ[22] ਸੁਨੇ ਆਚਰਜ ਮਾਨ[23]। ਸਭਿ ਧਾਏ[24] ਹੇਰਹਿਂ[25] ਸਾਚ ਜਾਨਿ। ਅਸ ਜਾਨ ਅਜ਼ਮਤੀ[26] ਉਰ[27] ਪ੍ਰਮਾਨ[28]। ਗੁਰ ਤੀਰ ਪਹੂੰਚੇ ਸਿਦਕ ਠਾਨਿ ॥ ੬੩ ॥ ਕਰਿ ਬੰਦਨਾ ਸੁ ਧਰਿ ਭੇਟ ਸੋਇ। ਬਿਧਿ ਬੂਝਹੀ ਜਿਵ[29] ਅੰਨ ਹੋਇ। ਗੁਰ ਕੀਨਿ ਦਯਾ ਦੀਨੀ ਰਜਾਇ[30]। 'ਕਰਤਾਰ ਨਾਮ

---

[1]ਜਾਣੋਗੇ। [2]ਕੋਈ ਚੀਜ ਹੈ। [3]ਮੀਂਹ। [4]ਘਰ ਭਰ ਲੈ। [5]ਭਾਵ ਦਾਣਿਆ ਨਾਲ। [6]ਹਾਸੇ ਵਾਲੇ। [7]ਸਭ ਜਗ੍ਹਾ। [8]ਜਾਮਨ,ਜੁੱਮੇਵਾਰ। [9]ਤਿਤਨਾ। [10]ਹੱਲ। [11]ਪ੍ਰਿਥਵੀ। [12]ਵਾਹੀ। [13]ਕਣਕ। [14]ਤਿਸ ਵਿਚ। [15]ਨਮਸਕਾਰ ਕਰਕੇ। [16]ਬੈਠਾ। [17]ਸਵੇਰ। [18]ਹਰਿਆਈ। [19]ਨਵੀਂ ਬਹਾਰ। [20]ਮਾਨੋਂ ਜਲ ਨਾਲ (ਸਿੰਜੀ ਹੈ)। [21]ਮੁਕਤੀ ਦਾਤੇ ਵਿੱਚ। [22]ਪੁਰਸ਼ਾਂ ਨੇ। [23]ਮੰਨਕੇ। [24]ਦੌੜਕੇ। [25]ਦੇਖਦੇ ਹਨ। [26]ਕਰਾਮਾਤੀ। [27]ਰਿਦੇ ਵਿਚ। [28]ਪੁਰਸ਼, ਲੋਕ। [29]ਤਰੀਕਾ ਪੁੱਛਿਆ, ਜਿਸਤਰ੍ਹਾਂ। [30]ਆਗਜਾ।

ਰਸਨਾ[1] ਧਿਆਇ[2]॥੬੪॥ਤੋਟਕ ਛੰਦ॥ ਕ੍ਰਿਸ਼ਿ ਕਾਰਜ[3] ਕੋ ਕਰ[4] ਸੋਂ ਕਰਿਯੇ ਹਰਿ ਨਾਮ ਉਚਾਰ ਰਿਦੈ ਧਰਿਯੇ। ਬਰਖਾ ਹਿਤ ਜਾਚਹੁ ਬੰਦ ਕਰੀ। ਬਹੁ ਨੀਰ ਪਰੈ[5] ਹੁਇ ਖੇਤ ਧਰੀ[6] ॥੬੫॥ ਧਰਿ ਆਇਸੁ ਸੀਸ ਚਲੇ ਸਭਿਹੀ। ਬਰ ਬੀਜ ਬੁਯੋ ਹਲ ਤੇ[7] ਤਬ ਹੀ। ਭਲ ਖੇਤ ਉਗੇ ਹਰਿਆਵਲ ਸੋਂ। ਪੁਰਿ ਸ਼ੋਕ ਨਸ੍ਯੋ ਸੂਬੁ ਤਾਵਲ[8] ਸੋਂ ॥ ੬੬ ॥ 'ਸਮਰੱਥ ਬਡੋ' ਕਹਿ 'ਸੰਤ ਭਲੋ। ਇਸ ਆਇਸੁ ਕੇ ਅਨੁਸਾਰਿ ਚਲੋ'। ਬਰਖਾ ਬਿਧਿ ਬੂਝਨ ਕੀਨਿ ਜਬੈ। ਗੁਰ ਨਾਨਕ ਵਾਕ ਉਚਾਰਿ[9]ਤਬੈ॥੬੭॥'ਬਿਧਿ ਸੰਗ ਤਿਹਾਵਲ[10]ਕੋ ਕਰਿਯੋ।ਸਤਿਨਾਮ ਗੁਰੂ ਹਿਰਦੈ ਧਰਿਯੋ।ਸਭਿ ਸੰਗਤਿ ਹੋ ਇਕਥਾਇੰ ਜਬੈ। ਕਰ ਬੰਦਿ ਕਰੋ ਅਰਦਾਸ ਤਬੈ॥੬੮॥ਬਰਖਾ ਪੁਨ ਜਾਚਹੁ ਦੀਨ ਮਨੈਂ[11]। ਬਹੁ ਨੀਰ ਪਰੈ ਹੁਇ ਖੇਤ ਅਨੈਂ[12]'।ਸੁਨਿ ਸੋ ਬਿਧਿ ਕੀਨਿ ਮਿਲੇ ਤਬਹੀ। ਕਰਤਾਰਹਿਂ ਨਾਮ ਜਪੈਂ ਸਭਿਹੀ ॥੬੯॥ ਅਰਦਾਸ ਤਿਹਾਵਲ ਕੀ ਕਰਿ ਕੈ। ਪੁਨ ਸੀਸਨ ਕੋ ਧਰਨੀ ਧਰਿਕੈ। ਬਰਖਾ ਬਹੁ ਜਾਚਨ ਕੀਨਿ ਸਭੈ। ਘਨਘੋਰ ਉਠੇ[13]ਘਨ ਘੋਰ[14] ਤਬੈ[15]*॥੭੦॥ਤਿਹ ਕਾਲ ਸੁ ਬਾਂਛਤ ਨੀਰ ਪਰ੍ਯੋ। ਸਭਿ ਦੇਸ਼ ਦੁਕਾਲ[16] ਅਤੰਕ[17] ਹਰ੍ਯੋ[18]। ਸੁਨਿਕੈ ਮਹਿਮਾ ਮਹਿਪਾਲਕ ਸੋ[19]। ਕਰਿ ਆਵਨਤਾ[20] ਤਤਕਾਲਕ ਸੋ[21]॥੭੧॥ ਬਹੁ ਭੇਟ ਲਏ ਭਟ ਭੀਰ ਬਡੀ। ਸ਼ਰਧਾ ਉਰ ਆਨਿ ਵਧੀਕ ਗਡੀ[22]।ਕਰੁਨਾਕਰ ਰਾਜਤਿ[23] ਥਾਇ ਜਹਾਂ। ਪਹੁੰਚ੍ਯੋ ਚਿਤ ਚਾਹਿ ਕਰੰਤਿ[24]ਤਹਾਂ[25] ॥੭੨॥ ਮਨ ਦੀਨ ਭਯੋ ਅਸ਼ਟਾਂਗ ਕਰੀ[26]।ਬਹੁ ਬੈਨ ਬਿਨੈ ਭਨਿ[27] ਹੰ ਜੁ ਜਰੀ[28]

---

[1]ਜੀਭ ਨਾਲ। [2]ਸਿਮਰੋ। [3]ਜਿਮੀਂਦਾਰੀ। [4]ਹੱਥ ਨਾਲ। [5]ਪਵੇਗਾ। [6]ਧਰਤੀ ਤੇ। [7]ਹਲ ਦੇ ਨਾਲ। [8]ਸਭ ਉਤਾਵਲ=ਛੇਤੀ ਨਾਲ। [9]ਉਚਾਰੇ। [10]ਕੜਾਹ ਪ੍ਰਸਾਦਿ। [11]ਗਰੀਬ ਮਨ ਹੋਕੇ। [12]ਅਨਾਜ। [13]ਭਜਾਨਕ ਸ਼ਬਦ ਕਰਦੇ ਹੋਏ ਉਠੇ। [14]ਗਾੜ੍ਹੇ ਬਦਲ। [15]ਤਦੋਂ। [16]ਕਾਲ (ਅੰਨ ਆਦ ਦਾ ਤੋਟਾ) ਦਾ। [17]ਡਰ। [18]ਦੂਰ ਹੋ ਗਿਆ। [19]ਓਹ ਰਾਜਾ। [20]ਆਵਣਾ ਕੀਤਾ। [21]ਤਿਸ (ਰਾਜਾ) ਨੇ ਛੇਤੀ ਹੀ। [22]ਵਧੀਕ ਗੱਡੀ ਗਈ। [23](ਗੁਰੂ ਜੀ) ਬਿਰਾਜਦੇ ਸਨ। [24]ਇਛਾ ਕਰਦਾ। [25]ਤਿੱਥੇ। [26]ਡੰਡੌਤ ਕੀਤੀ। [27]ਕਹਿੰਦਾ ਹੈ। [28]ਜਿਨ੍ਹਾਂ ਵਿਚ ਹੰਤਾ ਸੜ ਗਈ ਹੈ, ਭਾਵ ਨਿੰਮ੍ਰਤਾ ਦੇ।

*ਪਾ:—ਘਨਘੋਰ ਉਠੇ ਘਨ ਗੈਨ ਤਬੈ=ਅਕਾਸ਼ ਵਿਚ ਉੱਠੇ ਬੱਦਲ ਭਾਰੀ ਸ਼ਬਦ ਕਰਦੇ ਹੋਏ।

'ਤੁਮ ਸੰਤ ਸੰਪੂਰਨ ਜੋਤਿ ਕਲਾ[੧]।ਉਪਦੇਸ਼ ਦਿਜੈ,ਨਿਜ[੨]ਹੋਇ ਭਲਾ॥੭੩॥ ਅਨਜਾਨ ਪਨੇ ਮਹਿਂ ਦੇਸ਼ ਸਭੈ। ਕਰਤਾਰ ਨ ਜਾਨਹਿਂ ਕੌਨ,ਕਬੈ। ਬਰਖੇ ਮਘਵਾ[੩] ਜਪਤੇ ਜਬਹੀ। ਬਹੁ ਹੋਇ, ਪਕੈ ਕ੍ਰਿਸ਼ਿ[੪] ਜੋ ਸਭਿਹੀ॥ ੭੪। ਇਹ ਰੀਤਿ ਪਰੰਪਰ[੫] ਦੇਸ਼. ਬਿਖੈ। ਤੁਮ ਆਨਿ ਹਟਾਵਨ ਕੀਨਿ,ਲਖੈ[੬]। ਅਬ ਜੋਬਿਧਿ ਦੇਹੁ ਬਤਾਇਹਮੈਂ।ਮਿਲਿ ਸੋ ਕਰਿਹੀਂ ਅਨੁਸਾਰ ਸੁ ਮੈਂ॥੭੫॥ ਜਿਹ ਤੇ ਸੁਖ ਪਾਵਹਿਂ ਲੋਕ ਸਬੈ।ਪਰਲੋਕਹਿਂ ਲੋਕਹਿਂ ਹੋਹਿਂ ਅਭੈ[੭]।ਲਖਿਕੈ ਮਹਿਮਾ ਗਰਵੀ[੮] ਤੁਮਰੀ। ਮਤਿ ਹੋਇ ਰਹੀ ਵਿਢਤਾ[੯] ਹਮਰੀ' ॥ ੭੬॥ ਸ਼ਰਧਾ ਭਰਿ[੧੦]ਵਾਕ ਸੁਨੇ ਜਬਿਹੀ।ਪਦ ਪਾਹੁਲ ਦੇਤਿ ਭਏ ਤਬਿਹੀ। ਉਪ-ਦੇਸ਼ ਦਿਯੋ 'ਭਜਿਯੇ ਹਰਿ ਕੋ। ਸਤਿਸੰਗਤਿ ਪ੍ਰੇਮ ਕਰੋ ਉਰ ਕੋ॥ ੭੭॥ ਇਸ਼ਨਾਨ ਕਰੋ ਇਕ ਜਾਮ ਨਿਸਾ[੧੧]।ਮਿਲ ਕੀਰਤਿ ਕੋ ਕਰਿਲੇਹੁ ਰਸਾ[੧੨]। ਧ੍ਰਮਸਾਲ ਬਿਸਾਲ ਭਲੀ ਕਰਿਯੇ। ਇਰਖਾ[੧੩], ਪਰਖਾ[੧੪], ਛਰ[੧੫] ਕੋ ਹਰਿਯੇ[੧੬]॥੭੮॥ ਸਤਿ,ਸ਼ੀਲ,ਸੰਤੋਖ,ਛਿਮਾ ਧਰਨੀ। ਹਰਿ[੧੭] ਲੋਲਪਤਾ[੧੮], ਕਰੁਨਾ[੧੯]ਕਰਨੀ।ਚਛ[੨੦] ਹੇਰ[੨੧] ਛੁਧਾਤੁਰ[੨੨]ਦੇ ਅਸਨਾ[੨੩]। ਨਗਨੈ ਨਰ ਕੋ ਦਿਜਿਯੇ ਬਸਨਾ॥੭੯॥ ਮਿਲਿ ਸੰਤਨ ਕਾਲ ਬਿਤੀਤ ਕਰੋ। ਭਵਸਾਗਰ ਕੋ ਨਿਰਸੰਸ ਤਰੋ'।ਸੁਨਿਕੈ ਉਪਦੇਸ਼ ਸੁ ਨਾਮ[੨੪] ਸਭੈ।ਕਰ ਬੰਦਹਿਂ ਬੰਦਨ ਕੀਨਿ ਤਬੈ॥੮੦॥ ਧ੍ਰਮਸਾਲ ਰਚੀ ਤਤਕਾਲ ਤਹਾਂ। ਅਰਬਿੰਦ ਬਿਲੋਚਨ ਬੈਸਿ ਜਹਾਂ। ਗੁਨਖਾਨ ਇਸੋ ਉਪਕਾਰ ਕਰਯੋ। ਕਰਤਾਰ ਭਜੇ ਸਭਿ ਦੇਸ਼ ਤਰਯੋ॥ ੮੧॥ ਦਿਨ ਕੇਤਿਕ ਸ੍ਰੀ ਗੁਰ ਦੇਸ਼ ਤਿਸੀ। ਨਰ ਕੀਨ ਉਧਾਰ ਰਹੇ ਸੁ ਜਸੀ[੨੫]। ਛਿਤਪਾਲ ਪੂਜਾ ਸਭਿ ਆਵਤਿ ਹੈਂ। ਪਗ ਬੰਦਨ ਕੈ ਸੁਖ ਪਾਵਤਿ ਹੈਂ॥੮੨॥ਸੁਨਿਸ੍ਰੀ ਮੁਖ ਤੇ ਸੁਖਵੰਤਿ ਗਿਰਾ।ਸਭਿਕੋਉਰਪ੍ਰੇਮਕੇਸੰਗ ਭਰਾ। ਸਿਮਰਹਿਂ ਹਰਿ ਨਾਮਹਿਂ ਪ੍ਰੀਤਿ ਕਰੈਂ।ਮਿਲਿ ਆਪਸ ਮੈਂ ਬਹੁ ਭਾਉ ਧਰੈਂ॥੮੩॥ ਦੋਹਰਾ॥ ਰਾਹਕ ਪੂਰਬ[੨੬] ਸਿੱਖ ਜੋ ਬੋਲਯੋ ਦ੍ਵੈ ਕਰ ਬੰਦਿ। 'ਕੁਦ-

---

[੧]ਕਲਾ ਸੰਯੁਕਤ (ਅ) ਪ੍ਰਤੱਖ ਕਲਾ। [੨]ਮੇਰਾ। [੩]ਇੰਦ੍ਰ। [੪]ਖੇਤੀ। [੫]ਆਦਿ ਦੀ। [੬]ਲਖ ਕੇ (ਕਿ ਇਹ ਰੀਤੀ ਮਾੜੀ ਹੈ)। [੭]ਨਿਡਰ। [੮]ਭਾਰੀ। [੯]ਪਕਿਆਈ। [੧੦]ਭਰੇ। [੧੧]ਪਹਿਰ ਰਾਤ (ਰਹਿੰਦੀ)। [੧੨]ਸਵਾਦ (ਕੀਰਤਨ ਦਾ) ਲਓ। [੧੩]ਈਰਖਾ। [੧੪]ਕਠੋਰਤਾ। [੧੫]ਛਲ। [੧੬]ਨਾਸ਼ ਕਰੋ। [੧੭]ਨਾਸ਼ ਕਰਕੇ। [੧੮]ਲੋਭ। [੧੯]ਕ੍ਰਿਖਾ। [੨੦]ਅੱਖੀਂ। [੨੧]ਵੇਖਕੇ। [੨੨]ਭੁੱਖੇ ਨੂੰ। [੨੩]ਭੋਜਨ ਦਿਓ। [੨੪]ਨਾਮ ਦਾ ਉਪਦੇਸ਼। [੨੫]ਜਸ ਵਾਲੇ (ਗੁਰੂ ਜੀ ਨੇ)। [੨੬]ਪਹਿਲਾ।

ਰਤ ਕੋ ਕੁਛ ਪਤਾ ਮੁਝ ਦਰਸਾਵਹੁ ਸੁਖਕੰਦ ।'॥੯੪॥ ਸੈਕਰ ਛੰਦ ॥ ਸੁਨਿ ਕਰ ਤਿਹ ਕੇ ਬਚ ਗੁਰੁ ਨਾਨਕ ਕਰੀ ਗਿਰਾ ਉਚਾਰ । 'ਜਾਹੁ ਖੇਤ ਮਹਿੰ ਬੂਟ ਉਪਾਰਹੁ[੧] ਦੇਖਹੁ ਕੁਦਰਤ ਭਾਰਿ[੨] । ਆਚਰਜ ਜਿਹਕੋ ਰੂਪ ਲਖਿ-ਯਤ ਸਕੈ ਕੌਨ ਨ ਚੀਨ[੩]।ਸੁਰ,ਨਰ,ਅਸੁਰ,ਅਹਿ[੪]ਤਰਹਿ[੫] ਤਾਂਕੇ ਉਰਧ[੬] ਜਿਨ ਇਹ[੭] ਕੀਨ'॥ ੯੫ ॥ ਨਿਜ ਕਾਨ ਸੁਨਿ ਮਤਵਾਨ ਮਾਨਵ ਖੇਤ ਮਹਿੰ ਤਬ ਜਾਇ। ਗੋਧੂਮ ਬੂਟ[੮] ਉਖਾਰ ਦੇਖਯੋ ਰਹਯੋ ਉਰ ਬਿਸਮਾਇ। ਅੰਗਾਰ ਅਗਨੀ ਅਰੁਨ[੯] ਦੀਸਤਿ ਤੇਜ ਨਾਹਿੰ ਸਹਿ ਜਾਇ। ਸਭਿ ਲੋਕ ਹੇਰਨ ਹੇਤੁ ਦੌਰੇ ਬਹੁਤ ਜਿਨ ਮਨ ਚਾਇ* ॥੯੬॥ ਹੇਰਿ ਹੇਰਿ ਆਚਰਜ ਮਾਨਹਿੰ ਅਗਨਿ ਪਰ ਪਿਖਿ ਖੇਤ।–ਜਿਹਛੁਵਤਿਜਰਿਹੀ[੧੦]ਦਾਰ[੧੧]ਦ੍ਰਤਿ[੧੨] ਸਭਿ[੧੩]ਹਰੀ ਭੀ ਕਿਹ ਹੇਤ[੧੪] । ਕਰਤਾਰ ਕੁਦਰਤਿ ਅਤਿ ਬਲਿਸ਼ਟੋਹਿ[੧੫] ਕੀਨ ਅਚਰਜ ਬਾਤਾਹੈ ਅਗਨਿ ਊਪਰ ਕ੍ਰਿਸ਼ਿ[੧੬]ਬ੍ਰਿੱਧਤ[੧੭]ਹਰੀ ਬਹੁ ਜਿਹ ਪਾਤ[੧੮]–॥੯੭॥ਕਰਤਾਰ ਬਹੁਰ ਲਖਾਇ ਕੁਦਰਤ ਸੱਤਿ ਨਾਮ ਜਪਾਇ। ਕਰਿ ਧਰਮਸਾਲਾ ਗ੍ਰਾਮ ਗ੍ਰਾਮਹਿ[੧੯] ਨਾਮ ਦਾਨ ਦ੍ਰਿੜ੍ਹਾਇ । ਤਬ ਕੀਨ ਦੇਸ਼ ਪਵਿੱਤ੍ਰ ਸਗਰੋ ਲਗੇ ਕੀਰਤਿ ਗਾਨਿ। ਸ਼ੁਭ ਚਲੀ ਰੀਤਿ ਪੁਨੀਤ ਸਿੱਖੀ –ਸਤਿਗੁਰੂ ਕੁਰਬਾਨ[੨੦]–॥੯੮॥ਨਰਕਰਹਿੰ ਕੀਰਤਿ ਪ੍ਰੀਤਿ ਯੁਤਉਰਧਰੀ ਸ਼ਰਧਾ ਨਾਮਾਬਰੇ ਪਰਮਦਾ ਅਪਵਰਗ ਸੁਮਰਨ ਧਰਮ ਅਰਥਹਿਕਾਮ[੨੧]। ਜਿਸ ਨਾਮ ਤੇ ਸੁਖ ਧਾਮ ਪ੍ਰਾਪਤ ਭਰੇ ਪਤਿਤ ਅਨੇਕ।ਜੋ ਗੈਨ[੨੨] ਛੋਨੀ[੨੩] ਨਾਗ ਸਦਨਾ[੨੪] ਬ੍ਰਹਮ ਅੰਡਹਿ ਟੇਕ[੨੫] ॥੯੯॥ ਤਿਹ ਕੋ ਮੁਨਾਫਕ ਨਾਮ†

---

[੧]ਉਖਾੜੋ । [੨]ਭਾਰੀ । [੩]ਪਛਾਣ । [੪]ਨਾਗ । [੫]ਨੀਵੇਂ (ਪਤਾਲ) । [੬]ਉਚੇ ਲੋਕ (ਅਕਾਸ਼)। [੭]ਮਾਤ ਲੋਕ । [੮]ਕਣਕ ਦਾ ਬੂਟਾ । [੯]ਲਾਲ। [੧੦]ਸੜ ਜਾਵੇ । [੧੧]ਲਕੜੀ । [੧੨]ਛੇਤੀ। [੧੩]ਸਾਰੀ (ਖੇਤੀ)। [੧੪]ਹਰੀ ਹੋਈ ਕੀਕੂੰ । [੧੫]ਬਲੀ । [੧੬]ਖੇਤੀ । [੧੭]ਵਧਦੀ। [੧੮]ਪੱਤੇ । [੧੯]ਪਿੰਡ ਪਿੰਡ । [੨੦]ਤੇਂ ਸਦਕੇ ਜਾਂਦੇ ਹਾਂ। [੨੧]ਜੋ ਨਾਮ ਦਾ ਸਿਮਰਨ, ਧਰਮ ਅਰਥ ਤੇ ਕਾਮ ਤੇ ਮੋਖ ਦੇ ਸ੍ਰੇਸ਼ਟ ਵਰ ਦਾ ਦਾਤਾ ਹੈ। [੨੨]ਅਕਾਸ਼। [੨੩]ਪ੍ਰਿਥਵੀ । [੨੪]ਨਾਗਾਂ ਦਾ ਘਰ (ਪਤਾਲ)। [੨੫]ਸਾਰੇ ਬ੍ਰਹਮੰਡ ਦਾ ਆਸਰਾ ਹੈ। *ਪਾ:–ਇਹ ਦੇਖਿਕੈ ਸਭ ਲੋਕ ਡਰਿਗੇ ਮੁਖਹੁ ਕਹੈਂ ਅਲਾਇ। †ਪਾ:–ਮੁਨਾਫਕ ਦੇਸ਼ ਕਿਸੇ ਜਗਾ ਦਾ ਨਾਮ ਪ੍ਰਤੀਤ ਨਹੀਂ ਦੇਂਦਾ, ਇਹ ਲੋਕਾਂ ਦੇ ਪਰਮੇਸ਼ੁਰ ਨੂੰ ਨਾ ਜਾਨਣੇ ਕਰਕੇ ਏਸ ਦੇਸ਼ ਦੀ ਅੱਲ ਹੋਣੀ ਹੈ ਤੇ ਇਸ ਨਾਮ ਕਰਕੇ ਸੱਦਿਆ ਗਿਆ ਹੈ। ਜੋ ਦਿਲ ਵਿਚ ਹੋਰ ਹੋਵੇ ਬਾਹਰੋਂ ਹੋਰ ਹੋਵੇ ਓਸ ਨੂੰ ਮੁਨਾਫਿਕ ਆਖਦੇ ਹਨ । ਪਤਾ ਨਹੀਂ ਅਸਲ ਜਨਮ ਸਾਖੀ ਵਿਚ ਕੀਰ ਪਦ ਸੀ, ਪਰ ਰਾਜਾ ਇੰਦਰ ਦਾ ਉਪਾਸ਼ਕ ਹੋਣ ਕਰਕੇ ਜਾਪਦਾ ਹੈ ਹਿੰਦ ਵਿਚ ਹੀ ਕੋਈ ਛੋਟੀ ਹਿੰਦੂ ਰਿਆਸਤ ਹੋਊ। 'ਮੁਨਾਫ਼ਿਕ' ਪਦ ਤੋਂ ਮੁਸਲਮਾਨੀ ਧਰਤੀ ਦਾ ਇਲਾਕਾ ਭਾਸਦਾ ਹੈ।

ਪੂਰਬ[1] ਫੇਰਿ ਸਤਿਗੁਰ ਦੀਨ[2]। ਪੁਨ ਦੇਸ਼ ਸੁਆਲਜੋ ਰਾਖਿਓ ਕਰਿ ਰੀਤਿ ਰੁਚਿਰ ਨਵੀਨ। ਇਸ ਭਾਂਤਿ ਕਰਿ ਉਪਕਾਰ ਤਿਨ ਪਰ ਚਲਿਨ ਮਨਸਾ ਕੀਨਿ। ਭਵ[3] ਸੇਤੁ[4] ਕੀਰਤਿ[5] ਕਰਨਧਰਨੀ[6], ਜਾਹਿੰ[7] ਸਿਖ ਸੁਖ ਦੀਨ ॥੯੦॥ ਕਰਿ ਭੂਪ ਪਰਜਾ ਪਰ[8] ਖੁਸ਼ੀ ਗੁਰ ਗਏ ਆਨ ਅਸਥਾਨ। ਪਸ਼ਚਾਤ[9]ਨਰ ਝੂਰਤਿ ਰਿਦੈ-ਤਬ ਰਹੇ ਹਮ ਅਨਜਾਨ। ਕਰਿ ਸੇਵ ਤਿਨਕੀ ਤ੍ਰਿਪਤਿ ਭੇ ਨਹਿੰ,ਪਾਇ ਦਰਸ ਅਮੋਲ-।ਭਜਿ ਸ਼ਰਨ ਗੁਰ ਸੰਤੋਖ ਸਿੰਘ ਨਿਤ ਪਾਇੰ ਅਨੰਦ ਅਡੋਲ॥ ੯੧॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਮੁਨਾਫਿਕ ਦੇਸ਼' ਪ੍ਰਸੰਗ ਬਰਨਨੰ ਨਾਮ ਇਕਾਦਸ਼ਮੋ ਅਧ੍ਯਾਯ ॥੧੧॥

੧੨.[ਪ੍ਰਭੂ ਮੰਗਲ। ਅੱਗ ਨਾਲ ਸੜਨ ਵਾਲੇ, ਸਮੁੰਦ੍ਰ ਨਾਲ
ਵਹਿਣ ਵਾਲੇ ਨਗਰ ਤੇ ਹਾਰੂ ਦੇਸ਼ ਦਾ ਪ੍ਰਸੰਗ]

ਦੋਹਰਾ ॥ ਪਿੰਗਲ ਪਰਬਤ ਪਰ ਚਢੈ ਗੁੰਗ ਹੋਇ ਬਾਚਾਲ।
ਕਾਇਰ ਹ੍ਵੈ ਭਟ ਜੈ ਧਰੈ ਕਰੈ ਜਿ ਕ੍ਰਿਪਾ ਕ੍ਰਿਪਾਲ ॥ ੧ ॥

ਪਿੰਗਲ=ਪਿੰਗਲਾ (ਲੰਗੜਾ), ਜਿਸ ਦੇ ਪੈਰ ਨਾ ਹੋਣ। ਜਿਸ ਦੇ ਹੱਥ ਪੈਰ ਦੋਇ ਨ ਹੋਣ। [ਸੰਸ:, ਪੰਗ। ਪ੍ਰਾਕ੍ਰਿਤ, ਪੰਗਲੁਅ, ਪੰਜਾ: ਪਿੰਗਲਾ]
ਗੁੰਗ=ਗੁੰਗਾ, ਜੋ ਬੋਲ ਨਾ ਸਕੇ। [ਫਾਰਸੀ, ਗੁੰਗ]
ਬਾਚਾਲ=ਜੋ ਬੋਲ ਸਕੇ, ਜੋ ਖੁੱਲ੍ਹਾ ਬੇ ਅਟਕ ਬੋਲ ਸਕੇ [ਸੰਸ:, ਵਾਚਾਲ]
ਭਟ=ਸੂਰਮਾਂ। ਜੈ ਧਰੈ=ਫਤੇ ਪਾਵੇ।
ਕ੍ਰਿਪਾਲ=ਕ੍ਰਿਪਾ ਕਰਨ ਵਾਲਾ, ਮੁਰਾਦ ਵਾਹਿਗੁਰੂ ਤੋਂ ਹੈ।

**ਅਰਥ**-ਜੇ ਕ੍ਰਿਪਾਲ (ਵਾਹਿਗੁਰੂ) ਕ੍ਰਿਪਾ ਕਰੇ (ਤਾਂ) ਪਿੰਗਲਾ ਪਹਾੜ ਉਤੇ ਚੜ੍ਹ (ਸਕੇਗਾ), ਗੁੰਗਾ ਬੋਲਣ ਵਾਲਾ ਹੋ ਜਾਏਗਾ, ਕਾਇਰ ਸੂਰਮਾ ਹੋ ਕੇ ਫਤੇ ਪ੍ਰਾਪਤ ਕਰੇਗਾ।

**ਭਾਵ**-ਇਸ ਦੋਹੇ ਵਿਚ ਧ੍ਵਨੀ ਇਹ ਹੈ ਕਿ ਮੇਰੇ ਪਰ ਵਾਹਿਗੁਰੂ ਦੀ ਕ੍ਰਿਪਾ ਹੋਵੇ ਜੋ ਮੈਂ ਅਪਣੇ ਪਰਬਤ ਸਮਾਨ ਕਠਨ ਕੰਮ ਨੂੰ ਸਿਰੇ ਚਾੜ੍ਹ ਸਕਾਂ, ਮੈਂ ਜੋ ਕਵਿਤਾ ਵਿਚ ਗੁੰਗ ਸਮਾਨ ਹਾਂ ਕਲਾਵਾਨ ਹੋ ਕਰਕੇ ਉੱਤਮ ਕਾਵ੍ਯ ਲਿਖਾਂ, ਵਿਘਨਾਂ ਦੇ ਭੈ ਤੋਂ ਜੋ ਡਰਦਾ ਹਾਂ, ਸੂਰਮਾਂ ਹੋਕੇ ਕਾਮਯਾਬੀ ਰੂਪੀ ਫਤਹ ਪ੍ਰਾਪਤ ਕਰਾਂ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ਅਨਤ ਦੇਸ਼ ਸਤਿਗੁਰੂ ਸਿਧਾਰੇ। ਸੰਤ ਮੰਦ-ਮਤਿ ਜਾਂਹਿ ਉਧਾਰੇ।ਮੈਂ[10]ਪੁਨ ਦੁਤਿਯ ਸੰਗ ਮਰਦਾਨਾ। ਅਨੁਸਾਰੀਅਨੁ[11] ਕਰਹਿੰ ਪਿਯਾਨਾ[12]॥੨॥ਮਾਰਗ ਚਲਤਿ ਗ੍ਰਾਮ ਇਕ ਹੇਰਾ। ਤਹਿੰ ਤਰੁ[13] ਕੇ

---

[1]ਪਹਿਲਾ+ [2]ਬਦਲ ਦਿੱਤਾ। [3]ਸੰਸਾਰ ਤੇ। [4]ਪੁਲ। [5]ਕੀਰਤੀ ਦਾ। [6]ਧਰਤੀ ਤੇ। [7]ਜਿਸਨੇ। [8]ਰਾਜਾ ਤੇ ਪਰਜਾ ਉਤੇ। [9]ਪਿਛੋਂ। [10]ਬਾਲਾ। [11]ਅਨੁਸਰੀ ਹੋਕੇ। [12]ਪਿੱਛੇ ਜਾਂਦੇ ਸਾਂ। [13]ਬ੍ਰਿੱਛਾਂ

ਤਰ[1] ਕੀन ਬਸੇਰਾ।ਸੰਤ ਜਾਨ ਤਹਿਂ ਕੇ ਨਰ ਆਏ।ਰਿਦੈ ਭਾਉ ਧਰਿ ਸੀਸ ਝੁਕਾਏ॥੩॥ਅੰਨ ਆਨਿ ਦੀਨੋ ਹਿਤ ਅਸਨਾ[2]।ਬਿਨੈ ਯੁਕਤ ਬਾਨੀ ਭਨਿ[3] ਰਸਨਾ। ਤਿਨ ਕੀ ਬਿਨੈ ਸ਼੍ਰੌਨ ਧਰਿ ਭੂਰੀ[4]। ਨੈਨ ਕੋਰ ਕਰੁਨਾ ਜਿਨ ਪੂਰੀ[5] ॥੪॥ ਦੋਹਰਾ॥ ਕਿਤਿਕ ਦਿਵਸ ਕੀਨੋ ਸਿਵਰ[6] ਕਰਨ ਨਰਨ ਕੱਲਯਾਨ। ਰਾਜ ਰਿਖੀ[7], ਸਿੱਖਜਨ ਸੁਖਦ, ਜਿਹ ਦਰਸ਼ਨ ਅਘ ਹਾਨ॥੫॥ ਚੌਪਈ॥ ਬਾਸੁਰ ਕਿਤਿਕ ਬਿਤੀਤੇ ਜਬਹੀ। ਸੇਵਹਿਂ ਪ੍ਰੀਤ ਧਾਰਿ ਉਰ ਸਭਿਹੀ। ਏਕ ਦਯੋਸ ਮਹਿਂ ਕੀਨਿ ਤਯਾਰੀ। ਨਿਜ ਨਿਕੇਤ ਕੀ ਸੌਜ ਸੰਭਾਰੀ॥੬॥ਤਿਨਕੀ ਰੀਤਿ ਹੇਰਿ ਕਰਿ ਸ੍ਵਾਮੀ। ਭਨੇ ਬਚਨ ਸ਼ੁਭ ਅੰਤਰਜਾਮੀ। 'ਸਕਟਨ[8] ਬਿਖੈ ਸੌਜ ਤੁਮ ਪਾਈ। ਗ੍ਰਾਮ ਤਯਾਗ ਗਮਨੋ ਕਿਹ ਥਾਈਂ ?॥੭॥ ਕਿਹ ਦੁਖ ਤੇ ਕਰਿ ਸਦਨ ਉਜਾਰਾ?।ਚਲੇ ਅਨਤ[9] ਯੁਤ ਸਭਿ ਪਰਵਾਰਾ। ਕਿਧੌਂ ਭਯੋ ਕੈ ਭੂਪਤਿ ਕਾਂਕੋ[10]।ਤੁਮਹਿਂ ਵਿਘਨ ਕੋ ? ਕਹਿਯੇ ਤਾਂਕੋ'॥੮॥ਦੋਹਰਾ॥ ਸੁਨਿ ਕਰਿ ਸ਼੍ਰੀ ਗੁਰ ਕੇ ਬਚਨ ਮਾਨਵ ਜੁਗ ਕਰ ਬੰਦਿ। ਨਿਜ ਬਿਰਥਾ ਭਾਖਤਿ ਭਏ ਅੱਗ੍ਰਜ ਦੋਖ ਨਿਕੰਦ[11] ॥੯॥ ਚੌਪਈ॥ 'ਸੁਨਹੁ ਸੁਖਦ ਜੀ ਸ਼੍ਰੀ ਗੁਰਨਾਨਕ!। ਲਗਹਿ ਅਗਨਿ ਇਸ ਗ੍ਰਾਮ ਅਚਾਨਕ। ਇਸ ਦੁਖ ਤੇ ਹਮ ਅਨਤ ਪਧਾਰੇਂ। ਬਹੁਰ ਆਇ ਕਰਿ ਹੈਂ ਘਰਬਾਰੇ ॥ ੧੦ ॥ ਛਠੇ ਮਾਸ[12] ਇਕ ਬਾਸੁਰ ਮਾਂਹੀ। ਅਗਨਿ ਸੰਗ ਜਾਵਹਿ ਕੋ ਦਾਹੀ[13]। ਕੇਤਿਕ ਦਿਵਸ ਸਦਨ ਇਹ ਤਜਿਕੈ। ਬਸਿਹੈਂ ਅਨਤ ਗ੍ਰਾਮ ਭੈ ਭਜਿਕੈ[14] ॥੧੧॥ ਆਪ ਚਲਹੁ ਜੇ ਸੰਗ ਹਮਾਰੇ। ਸੇਵਹਿਂ ਸਭਿ ਬਿਧਿ ਚਰਨ ਤੁਮਾਰੇ। ਸੰਤ ਰੂਪ ਤੁਮ ਪਰਉਪਕਾਰੀ। ਪੁਨ ਇੱਛਾ ਜੋ ਕਰਹੁ ਤੁਮਾਰੀ' ॥੧੨॥ ਦੋਹਰਾ ॥ ਕਰੁਨਾ-ਕਰ ਬੋਲੇ ਬਚਨ ਸ਼੍ਰੀ ਬੇਦੀ ਕੁਲਕੇਤ।'ਧਾਰਹੁ ਸਿੱਖੀ ਗੁਰੂ ਕੀ ਪੁਨ ਨਹਿਂ ਜਲਹਿਂ ਨਿਕੇਤ ॥੧੩॥ਚੌਪਈ॥ ਸੱਤਿਨਾਮ ਕੋ ਜਾਪ ਜਪੀਜੈ। ਉਰ ਤੇ ਡਰ ਕਉ ਦੂਰ ਕਰੀਜੈ। ਮਨ ਬਾਂਛਤ ਸੁਖ ਪਾਇ ਘਨੇਰੇ। ਬਸਹੁ ਸ਼ਾਂਤਿ ਸੋਂ ਅਪਨੇ ਡੇਰੇ ॥੧੪॥ ਅਬ ਤੇ ਲਗਹਿ ਨ ਅਗਨਿ ਅਗਾਰੀ। ਧਰਮਸਾਲ ਸੁਠ ਰਚਹੁ ਸਵਾਰੀ। ਸੰਤ ਅਥਿਤ ਕੀ ਕੀਜੈ ਸੇਵਾ। ਮਹਿਮਾ ਕੀਰਤਿ ਕੋ

[1]ਹੇਠ । [2]ਭੋਜਨ ਵਾਸਤੇ । [3]ਕਹੀ। [4]ਸਾਰੀ । [5]ਜਿਨ੍ਹਾਂ ਦੀ ਅੱਖਾਂ ਦੀ ਦ੍ਰਿਸ਼ਟੀ ਵਿਚ ਮੇਹਰ ਪੂਰਨ ਹੈ । [6]ਡੇਰਾ । [7]ਰਿਖੀਆਂ ਦੇ ਰਾਜੇ ( ਗੁਰੂ ਜੀ )। [8]ਗੱਡਿਆਂ। [9]ਹੋਰ ਜਗਾ । [10](ਕਿਸੇ) ਰਾਜਾ ਦਾ ਡਰ। [11]ਗੁਰੂ ਜੀ ਦੇ ਅੱਗੇ। [12]ਛੀਵੇਂ ਮਹੀਨੇ। [13]ਸਾੜ । [14]ਪ੍ਰਾਪਤ ਹੋਕੇ (ਅ) ਨੱਠ ਕੇ।

ਲਖਿ ਭੇਵਾ[7] ॥੧੫॥ ਸੁਨਿਕਰਿ ਉਰ ਧਰਿ ਹਰਖ ਬਿਸਾਲਾ। ਸਿੱਖੀ ਗ੍ਰਹਨ ਕਰੀ ਤਤਕਾਲਾ। ਗਮਨ ਨ ਕੀਨ ਗ੍ਰਾਮ ਜੇ ਆਨਾ। ਮਾਨ ਸੁ ਬਚਨ ਵਸੇ ਨਿਜ ਥਾਨਾ ॥੧੬॥ ਦੋਹਰਾ ॥ ਸਭਿ ਸੰਭਾਰ[1] ਸੰਭਾਰਿਕੈ[2] ਸ੍ਰੀ ਨਾਨਕ ਢਿਗ ਆਨ[3] ਰਾਖੀ ਡਰ ਕਰਿ ਅਗਨ ਤੇ ਉਰ ਸੰਦੇਹ ਕੋ ਮਾਨਿ॥੧੭॥ ਚੌਪਈ॥ ਸਭਿਹਿ ਨਾਰਿ ਨਰ ਗੁਰ ਢਿਗ ਬੈਸੇ।'ਨਾਮ ਜਪਹੁ' ਐਸੇ ਉਪਦੇਸ਼ੇ। ਧਾਰਿ ਅਗਨਿ ਡਰ ਤਜਿ ਨਿਜ ਸਦਮਾ[4]। ਹੋਹਿ ਨਿਕਟ ਸ੍ਰੀ ਗੁਰ ਪਦ ਪਦਮਾ[5] ॥ ੧੮ ॥ ਤਬ ਇਕ ਦੈਤ ਰੂਪ ਬਿਕਰਾਰਾ[6]। ਆਵਤਿ ਨਰ ਨਾਰੀਨ[7] ਨਿਹਾਰਾ। ਪਗ ਪਾਤਾਲ ਸੀਸ ਨਭ[8] ਧਾਰੀ। ਲੋਹਿਤ[9] ਸ਼ਮਸ[10] ਭਯੰ-ਕਰ ਭਾਰੀ ॥੧੯॥ ਨਰ ਤਬ ਬੈਸੇ ਰਾਖਸ਼ ਹੇਰੇ। ਅਗਨਿ ਨੈਨ ਕਿਯ ਕ੍ਰੋਧ ਘਨੇਰੇ। 'ਡਰ ਮਮ ਤਯਾਗ ਰਹੇ ਇਹ ਥਾਈਂ। ਤਜੌਂ ਨ ਅਬ ਇਨ, ਲੇਉਂ ਚਬਾਈ[11]' ॥ ੨੦ ॥ ਦੋਹਰਾ ॥ ਦਾਰੁਨ ਦੀਰਘ ਦਾਂਤ ਖਲ ਓਸ਼ਟ ਚਾਟਤਿ ਜੀਹ[12]। ਹਾਥ ਬਿਖੈ ਜ੍ਵਲਤੀ[13] ਅਗਨਿ ਨਰ ਦੁਖਦਾਨੀ ਦੀਹ[14] ॥੨੧॥ ਚੌਪਈ ॥ ਡਰੇ ਲੋਕ ਜਾਨੀ ਮ੍ਰਿਤੁ ਆਈ। ਪੀਤ[15] ਭਏ,ਮੁਖ ਥੂਕ ਸੁਕਾਈ। ਸੁਕਚੇ[16] ਤਨ ਕੰਪਤ ਬਿਨ ਚੈਨਾ। ਦੇਖਿ ਨ ਸਕਹਿਂ ਮੁੰਦ ਲਿਯ ਨੈਨਾ॥੨੨॥ਕਹਹਿਂ ਪਰਸਪਰ 'ਅਬ ਭਾ ਮਰਨਾ। ਜਾਵਹਿਂ ਕਿਹ[17] ਚਰ-ਨਨ ਕੀ ਸ਼ਰਨਾ। ਆਗੈ ਘਰ ਜਲਨੇ ਕੀ ਚਿੰਤਾ। ਅਬ ਜਾਨੀ ਭਾ ਪ੍ਰਾਨਨ ਅੰਤਾ ॥੨੩॥ ਭਾਗ ਜਾਇ ਥੇ ਹਮ ਇਹ ਕਾਲਾ। ਕਹਿ ਰਾਖੇ ਇਨ ਸੰਤ ਕ੍ਰਿਪਾਲਾ।ਕੋ[18] ਜਾਨਹਿ ਅਬ ਕੋ ਬਿਧਿ[19] ਹੋਵਹਿ?।ਜੀਵਤ ਬਚੈਂ ਕਿ ਪ੍ਰਾਨਨ ਖੋਵਹਿਂ'॥੨੪॥ ਦੋਹਰਾ॥ਨਰ ਨਾਰਿਨਿ ਕੋ ਦੇਖਿ ਗੁਰ ਜੋ ਕੰਪਤ ਭੈ ਭੀਤ[20]। ਕ੍ਰੂਰ ਦ੍ਰਿਸ਼ਟਿ[21] ਤਿਸ ਦੈਤ ਦਿਸ਼ ਕੀਨੀ ਹਰਨ ਅਨੀਤ[22] ॥੨੫॥ ਚੌਪਈ॥ ਤਿਸੀ ਸਮੇ ਮਹਿਂ ਦੈਤ ਬਿਸਾਲਾ। ਬਿਕੁਲ[23] ਪਰਯੋ ਧਰਨੀ ਮੁਰਛਾਲਾ[24]। ਹੋਤਿ ਪੁਰਾਤਨ ਤਰੁ ਜਿਉਂ ਕੋਊ। ਪਵਨਬੇਗ ਸੋਂ[25] ਉਖਰਤਿ ਸੋਊ ॥੨੬॥

[1]ਸਮੱਗ੍ਰੀ। [2]ਸਮ੍ਹਾਲ ਕੇ। [3]ਲਿਆਕੇ। [4]ਘਰ। [5]ਚਰਨ ਕਵਲਾਂ ਪਾਸ। [6]ਭਿਆਨਕ। [7]ਨਰਾਂ ਤੇ ਇਸਤ੍ਰੀਆਂ ਨੇ। [8]ਅਕਾਸ਼। [9]ਲਾਖਾ, ਲਾਲ। [10]ਦਾੜ੍ਹਾ। [11]ਚਬਾ ਲਵਾਂਗਾ। [12]ਜੀਭ ਨਾਲ ਚੱਟਦਾ। [13]ਬਲਦੀ ਹੋਈ। [14]ਪੁਰਸ਼ਾਂ ਨੂੰ ਭਾਰੀ ਦੁਖਦਾਈ। [15]ਪੀਲੇ। [16]ਸੁੰਗੜ ਗਏ। [17]ਕਿਸ ਦੇ। [18]ਕੌਣ। [19]ਕਿਸ ਤਰ੍ਹਾਂ। [20]ਡਰੇ ਹੋਏ। [21]ਭਯਾਨਕ ਦ੍ਰਿਸ਼ਟੀ ਕੀਤੀ (ਗੁਰੂ ਜੀ ਨੇ)। [22]ਨਾਸ਼ ਕਰਨ ਨੂੰ (ਉਸ ਦੀ) ਅਨੀਤੀ। [23]ਬਿਆਕੁਲ। [24]ਬੇਹੋਸ਼ ਹੋਕੇ। [25]ਹਵਾ ਦੇ ਝੋਕੇ ਨਾਲ।

ਤਸ ਬਿਧਿ ਗਿਰਯੋ ਭਯਾਨਕ ਭਾਰੀ। ਜਿਹ ਤਨ ਸਰਬ ਚੇਸ਼ਟਾ ਹਾਰੀ। ਜਹਿਂ ਚਰਣਾਰਬਿੰਦ ਜਗ ਗੁਰ ਕੋ। ਗਿਰਤ ਸਮੈਂ ਤਹਿਂ ਗੇਰਯੋ ਸਿਰਕੋ ॥ ੨੭ ॥ ਕਰੁਣਾਨਿਧਿ[1] ਪਿਖਿ ਕਰੁਨਾ[2] ਆਈ। ਅੰਤ[3] ਦੀਨਤਾ ਜਾਂਹਿ ਜਨਾਈ। ਸੀਸ ਛੁਹਾਯੋ ਤਿਹ ਪਦ ਪਦਮੈਂ[4]। ਜੋ ਸਭਿ ਸਿੱਖਜਨ ਕੋ ਸੁਖ-ਸਦਮੈਂ[5] ॥੨੮॥ਦੋਹਰਾ ॥ ਛੁਵਤਿ ਚਰਨ ਮੁਰਛਾ[6]ਛੁਟੀ ਭਯੋ ਸਰੀਰ ਸੁਚੇਤ। ਸ਼ਸਤ੍ਰ ਹਨੇ[7] ਸੰਜੀਵਨੀ[8] ਜਿਉਂ ਲਗਾਇ ਤਿਹ ਦੇਤ ॥ ੨੯ ॥ ਚੌਪਈ ॥ ਤੇਜ ਪ੍ਰਭਾਵ ਹੇਰਿ ਗੁਰ ਕੇਰੋ। ਨਿੰਮ੍ਰਿ ਭਯੋ ਮਨ ਦੀਨ ਘਨੇਰੋ। ਬੋਲਯੋ ਬਚਨ 'ਛਿਮਹੁ ਅਪਰਾਧੂ। ਪਰਮੇਸ਼ੁਰ ਤੁਮ ਬੇਖ ਸੁ ਸਾਧੂ ॥੩੦॥ਹੌਂ ਅਨ-ਜਾਨ ਨ ਮਹਿਮਾ ਜਾਨੀ। ਤੁਮ ਹੋ ਮਹਾਂ ਪੁਰਖੁ ਗੁਨਖਾਨੀ। ਇਨ ਲੋਕਨ ਤੇ ਆਨ[9] ਮਨਾਊਂ। ਯਾਂਤੇ ਇਨਕੇ ਧਾਮ ਜਲਾਊਂ॥੩੧॥ਅਬ ਤੁਮਰੇ ਪਦ ਪਦਮ ਸੁਹਾਏ। ਇਨਕੇ ਭਾਗ ਜਗੇ ਜਬ ਆਏ। ਕਰਹੁ ਸਭਿਨਿ ਕੋ ਅਬ ਕੱਲਯਾਨਾ। ਉਪਕਾਰੀ ਤੁਮ ਕ੍ਰਿਪਾ ਨਿਧਾਨਾ॥੩੨॥ਦੋਹਰਾ॥ਮੈਂ ਤੁਮ ਦਾਸਨ ਦਾਸ ਹੋਂ ਜਿਹ ਬਿਧਿ ਦੇਹੁ ਰਜਾਇ। ਸੋ ਕਰਿਹੋਂ ਨਿਸ਼ਚੈ ਸਦਾ ਜਾਂਤੇ ਕਸ਼ਟ ਮਿਟਾਇ'॥੩੩॥ ਚੌਪਈ॥ ਸ੍ਰੀ ਨਾਨਕ ਜੀ ਸੁਨਿ ਅਸ ਬਾਨੀ। ਸ਼ਰਧਾ ਬਹੁਤ ਪ੍ਰੀਤ ਮੈਂ ਸਾਨੀ[10]। ਬੋਲੇ ਬਚਨ ਦੀਨਕੇ ਦਯਾਲਾ। 'ਗ੍ਰਾਮ ਬਿਖੇ ਰਚਿਯੋ ਧ੍ਰਮਸਾਲਾ ॥੩੪॥ ਕਰੋ ਕੀਰਤਨ ਮਿਲਿ ਤਿਹ ਮਾਂਹੀ। ਸੱਤਿਨਾਮ ਉਚਰਹੁ ਅਘ ਜਾਹੀਂ। ਭਰਿ ਜਲ ਆਨਹੁ[11] ਤਹਿਂ ਨਿਜ[12] ਸੀਸਾ। ਭਗਤਿ ਕਰਹਿਂ ਜਹਿਂ ਨਰ ਜਗਦੀਸ਼ਾ ॥੩੫॥ਸੇਵਾ ਕਰਤਿ ਬਿਮਲ ਮਨ*ਹੋਵਹਿ। ਜਨਮ ਜਨਮ ਕੇ ਕਿਲਬਿਖ ਖੋਵਹਿਂ। ਸੱਤਿਨਾਮ ਜਪਿ ਹੁਇ ਅਧਿਕਾਰੀ। ਅੰਤ ਸਮੇਂ ਗਤਿ[13] ਪਾਇਂ ਸੁਖਾਰੀ'॥੩੬॥ਦੋਹਰਾ॥ਸੁਨਿ ਕਰਿ ਜਗ ਗੁਰਕੋ ਬਚਨ ਮਾਨ ਸੀਸ ਪੈ ਲੀਨ। ਰਚੀ ਧਰਮਸਾਲਾ ਰੁਚਿਰ ਪੁਨ ਸੇਵਹਿ ਮਨਦੀਨ ॥੩੭॥ ਚੌਪਈ॥ ਸ੍ਰੀਗੁਰ ਧਰਮਸਾਲ ਮਹਿਂ ਬੈਸੇ। 'ਨਾਮ ਜਪਹੁ' ਮਨੁਜਨ[14] ਉਪਦੇਸ਼ੇ। ਕਰਨ ਕੀਰਤਨ ਲਗੇ ਬਿਸਾਲਾ। ਭਗਤਿ ਗੀਤ ਸਿਖਈ ਸੁਖ ਆਲਾ[15]॥੩੮॥ਗ੍ਰਾਮ ਨਿਕਟਿ[16]ਸੁਨਿ ਕਰਿ ਅਸਰੀਤੀ॥ਅਵਹਿਂਦਰਸ਼ਨਕੀ

---

[1]ਗੁਰੂ ਜੀ ਨੂੰ। [2]ਮਿਹਰ। [3]ਓੜਕ ਦੀ ਯਾ ਅੰਤ ਨੂੰ। [4]ਤਿਸਦੇ ਸਿਰ ਨੂੰ ਚਰਨ ਕਮਲ ਛੁਹਾਏ। [5]ਸੁਖ ਦਾ ਘਰ [ਸੰਸਃ, ਸਦਮਨ੍]। [6]ਬੇਹੋਸ਼ੀ। [7]ਜ਼ਖਮੀ ਨੂੰ ਜਿਵੇਂ। [8]ਇਕ ਬੂਟੀ ਮੋਏ ਯਾ ਮੂਰਛਿਤ ਨੂੰ ਜਿਵਾਉਣ ਵਾਲੀ। [9]ਈਨ। [10]ਮਿਲੀ ਹੋਈ। [11]ਲਿਆਵੋ। [12]ਅਪਨੇ। [13]ਮੁਕਤੀ। [14]ਪੁਰਸ਼ਾਂ ਨੂੰ। [15]ਸਿਖਾਈ ਸੁਖਾਂ ਦੇ ਘਰ ਭਾਵ ਗੁਰੂ ਜੀ ਨੇ। [16]ਨੇੜੇ ਦੇ ਪਿੰਡ।

*ਪਾ:—ਬਿਲਮ ਨਹਿ।

ਕਰਿ ਪ੍ਰੀਤੀ॥ਹੇਰਿ ਹੇਰਿ ਹਰਖੈਂ ਕਰਿ ਬੰਦਨ॥ਭਗਤਿ ਸਿਖੈਂ ਕਰਿ ਕੁਮਤਿ ਨਿਕੰਦਨ[1]॥੩੯॥ਸਿੱਖੀ ਰੀਤਿ ਬਿਦਤ ਭੀ ਦੇਸ਼॥ ਜਿਸ ਤੇ ਛੂਟਹਿਂ ਜਗਤ ਕਲੇਸ਼॥ ਕਹਹਿਂ ਪਰਸਪਰ ਮਿਲਿ ਨਰ ਨਾਰੀ। 'ਪਰਮੇਸੁਰ ਤਨ ਇਹ ਉਪਕਾਰੀ'॥੪੦॥ਦੋਹਰਾ॥ ਚਿਰਿਯਨ[2] ਸੇਵ[3] ਸਿਚਾਨ ਤੇ[4]ਕਰਿਵਾਈ ਕਰਿ ਦੀਨ।ਅਜਨ[5]ਚਰਨ ਪਰ ਕੇਹਰੀਪਾਇ ਸਵਾਰਨ ਕੀਨ[6.7]॥੪੧॥ਚੌਪਈ॥ ਕੇਤਿਕ ਦਿਵਸ ਬਸੇ ਤਿਹ ਥਾਨਾ। ਸਿੱਖੀ ਮਾਰਗ ਕੋ ਪ੍ਰਗਟਾਨਾ॥ ਸੱਤਿ-ਨਾਮ ਕੋ ਜਾਪ ਜਪਾਯੋ। ਦੇਸ਼ ਕੁਮਗ[8] ਤੇ ਸੁਮਗਹ[9] ਪਾਯੋ ॥ ੪੨ ॥ ਅਨਤ ਚਲਨ ਕੀ ਮਨਸ਼ਾ ਧਾਰੀ। ਸ੍ਰੀ ਨਾਨਕ ਜੀ ਪਰ ਉਪਕਾਰੀ। ਬਿਦਾ ਹੋਇ ਤਿਨ ਤੇ ਪ੍ਰਸਥਾਨੇ[10]। ਪਹੁੰਚੇ ਸਿੰਧ[11] ਤੀਰ[12] ਇਕ ਥਾਨੇ ॥ ੪੩ ॥ ਤਹਿਂ ਇਕ ਗ੍ਰਾਮ ਦੇਖ ਜਗ ਸਾਈਂ। ਤਰੁ ਕੇ ਤਰ[13] ਬੈਠੇ ਸੁਠ ਥਾਈਂ। ਛਠੇ ਮਹੀਨੇ ਸਿੰਧ ਤਰੰਗਾ[14]। ਦੇਤਿ ਰੁੜ੍ਹਾਇ ਗ੍ਰਾਮ ਜਲ ਸੰਗਾ ॥ ੪੪॥ਦੋਇ ਦਿਵਸ ਤਬ ਤਹਾਂ ਬਿਤਾਏ। ਨਰ ਤਬ ਚਲੇ ਅਪਰ ਹੀ ਥਾਏਂ। ਅਪਨੀ ਸਰਬ ਸੰਭਾਰ ਸੰਭਾਰੀ[15]। ਗੁਰੂ ਬਿਲੋਕਤਿ[16] ਗਿਰਾ ਉਚਾਰੀ ॥੪੫॥ ਦੋਹਰਾ ॥'ਕਹਾਂ ਤਯਾਰੀ ਤੁਮ ਕਰੀ ਕਿਉਂ ਤਯਾਗਯੋ ਨਿਜ ਗ੍ਰਾਉਂ?' ਸੁਨਿ ਨਰ ਬੋਲੇ 'ਤੁਮ ਚਲੋ ਰਹੋ ਨ ਅਬ ਇਹ ਥਾਉਂ ॥ ੪੬ ॥ ਚੌਪਈ ॥ ਅਬਿ ਆਵਹਿਗੀ ਸਾਗਰ ਛਾਲੇ[17]। ਦੇਹਿ ਰੁੜ੍ਹਾਇ ਸਦਨ ਜਲ ਨਾਲੇ। ਆਇ ਬਹੋਰ ਉਸਾਰੈਂ ਧਾਮੂ। ਇਹ ਠਾਂ ਰਹਨਿ ਨਹੀਂ ਅਬ ਕਾਮੂ'॥੪੭॥ ਸੁਨਿਕੈ ਬੋਲੇ ਬਚਨ ਕ੍ਰਿਪਾਲਾ। 'ਸਿੱਖੀ ਮਾਨਹੁ ਰਿਦੈ ਬਿਸਾਲਾ। ਸੁਨਿ ਉਪਦੇਸ਼ ਭਨਹੁ ਸਤਿਨਾਮੂ। ਬਹੁਰ ਨ ਗਿਰਿ ਹੈਂ ਤੁਮਰੇ ਧਾਮੂ ॥ ੪੮ ॥ ਜੋ ਤੁਮ ਕੋ ਨਹਿਂ ਅਸ ਪਤਿਯਾਰਾ[18]। ਅਬ ਕੇ ਜਾਵਹੁ ਛੋਡਿ ਅਗਾਰਾ[19]। ਹਮ ਬੈਠੇ ਹੈਂ ਇਸ ਹੀ ਥਾਏਂ। ਲੇਹੁ ਸਦਨ ਨਿਜ ਬਨੇ ਬਨਾਏ ॥ ੪੯ ॥ ਬਹੁਰ ਆਇ ਲੀਜੈ ਉਪਦੇਸ਼ੂ'। ਅਸ ਕਹਿ ਬੈਸਿ ਰਹੇ ਜਗਤੇਸ਼ੂ। ਅਪਰ ਥਾਨ ਸੋ ਮਾਨਵ ਗਵਨੇ[20]। ਸਿੰਧੁ ਨ ਢਾਹਿ ਸਕ੍ਯੋ ਤਿਨ ਭਵਨੇ ॥ ੫੦ ॥

---

[1]ਨਾਸ਼। [2]ਚਿੜੀਆਂ ਦੀ। [3]ਸੇਵਾ। [4]ਬਾਜ ਕੋਲੋਂ। [5]ਬੱਕਰੀਆਂ। [6.7]ਭਾਵ ਬਾਜ ਵਾਂਙ ਦੈਤ, ਚਿੜੀਆਂ ਵਾਂਗ ਪੁਰਸ਼; ਸ਼ੇਰ ਵਾਂਗ ਦੈਂਤ, ਬੱਕਰੀਆਂ ਵਾਂਗ ਪੁਰਸ਼। [8]ਖੋਟੇ ਰਾਹ ਤੋਂ। [9]ਚੰਗੀ ਰਾਹ। [10]ਚਲੇ। [11]ਸਮੁੰਦ੍ਰ ਦੇ। [12]ਕੰਢੇ। [13]ਬ੍ਰਿੱਛ ਦੇ ਹੇਠ। [14]ਜ੍ਵਾਰ ਭਾਟਾ। [15]ਸਮੱਗ੍ਰੀ ਸੰਭਾਲੀ। [16]ਗੁਰੂ ਜੀ ਨੇ ਦੇਖਕੇ। [17]ਸਮੁੰਦ੍ਰ ਦੀ ਛੱਲ। [18]ਯਕੀਨ। [19]ਘਰ। [20]ਚਲੇ ਗਏ।

ਸਮਾਂਬਿਤਾਇ ਬਹੁਰਿ ਨਰ ਆਇ।ਸਦਨ ਬਿਲੋਕੇ ਬਨੇ ਬਨਾਇ।ਕਲਾਵਾਨ ਜਾਨੇ ਮਨ ਮਾਂਹੀ।ਸਿੱਖੀ ਲੇਨਿ ਰਿਦੈ ਤਬ ਚਾਹੀ।੫੧।ਮਿਲਿ ਕਰਿ ਸਭਿਨਿ ਉਪਾਇਨ[1] ਲੀਨੀ। ਆਇ ਗੁਰੂ ਕਉ ਬੰਦਨ ਕੀਨੀ। ਪਾਹੁਲ ਪਗ[2] ਕੀ ਲੀਨੀ ਤਬਹੀ। ਨਿਕਟਿ ਸਿੰਧੁ[3] ਕੇ ਗ੍ਰਾਮ ਜਿ ਸਭਿਹੀ॥੫੨॥ ਧਰਮਸਾਲ ਸਿੱਖੀ ਪ੍ਰਗਟਾਨੀ। ਨਾਮ ਦਾਨ ਜਪ ਭੇ ਇਸ਼ਨਾਨੀ। ਸਤਿਗੁਰ ਕੇ ਸਿਮਰਨ ਮਹਿਂ ਲਾਗੇ। ਭਗਤਿ ਭਾਉ ਮੈਂ ਮਨ ਅਨੁਰਾਗੇ॥੫੩॥ਕਿਤਿਕ ਦਿਵਸ ਰਹਿ ਦੇ ਉਪਦੇਸ਼ਾ। ਬਿਦਾ ਹੋਇ ਗਮਨੇ ਜਗਤੇਸ਼ਾ।ਹਾਰੂ ਪੁਰਿ ਇਕ ਟਾਪੂ ਮਾਂਹੀ।ਤਹਾਂ ਚਲਿਨਿ ਕੀ ਭੀ ਮਨ ਚਾਹੀ॥੫੪॥ਮਰਦਾਨੇ ਸੌਂ ਬੋਲੇ ਤਬਹੀ। 'ਵਾਹਿਗੁਰੂ ਜਪ ਆਵਹੁ ਸਭਿਹੀ'।ਊਪਰ ਸਾਗਰ ਕੇਰ ਕ੍ਰਿਪਾਲਾ।ਹਮ ਕੋਲੇ ਗਮਨੇ ਤਤਕਾਲਾ॥੫੫॥ ਗੁਰੂ ਕਰੈਂ ਸੋਹੰ ਕੋ ਜਾਪੂ। ਚਲੇ ਜਾਤਿ ਕਿਵ ਛੁਵੈ ਨ ਆਪੂ[4]। ਸਾਗਰ ਬੀਚ ਪਹੂੰਚੇ ਜਬਹੀ। ਜਾਪ ਵਾਹਿਗੁਰੁ ਤਜਿ ਕਰਿ ਤਬਹੀ ॥ ੫੬ ॥ ਸੋਹੰ ਕਰਨ ਲਗਾ ਮਰਦਾਨਾ। ਸ੍ਰੀ ਗੁਰ ਸਮਤਾ ਚਹਿਤ ਅਯਾਨਾ। ਬੂਡਨ ਲਗਾ ਸਿੰਧ ਕੇ ਮਾਂਹੀ। ਬਹੁ ਡੁਬਕੀ[5] ਲੀਨੀ ਜਬ ਤਾਂਹੀ ॥ ੫੭ ॥ ਦੋਹਰਾ ॥ ਗ੍ਰੀਵ ਫੇਰਿ[6] ਸ੍ਰੀ ਗੁਰ ਪਿਖਾ ਭੀਗ ਗਏ ਜਿਹ ਚੀਰ[7]। ਬੂਡਤਿ ਤਿਹ ਕੋ ਜਾਨਿਕੈ ਬੋਲੇ ਗੁਨੀ ਗਹੀਰ ॥ ੫੮ ॥ ਸ੍ਰੀ ਮੁਖਵਾਕ:—

ਗੁਰਿ ਕਹਿਆ ਸਾ ਕਾਰ ਕਮਾਵਹੁ ॥ ਗੁਰ ਕੀ ਕਰਣੀ ਕਾਹੇ ਧਾਵਹੁ ॥

ਚੌਪਈ ॥ ਸੁਨਿ ਸਮਝ੍ਯੋ ਪੁਨ ਮਨ ਮਰਦਾਨਾ। ਵਾਹਿਗੁਰੂ ਕੋ ਜਾਪ ਬਖਾਨਾ। ਅੱਗ੍ਰਜ ਹੀ ਸਮ[8] ਚਲਤਾ ਭਯੋ। ਸਿੰਧ ਬੂਡਨੇ ਤੇ ਰਹਿ ਗਯੋ ॥ ੫੯॥ ਇਸ ਪ੍ਰਕਾਰ ਗੇ ਸਾਗਰ* ਪਾਰਾ। ਪੁਹੰਚੇ ਟਾਪੂ ਕੇਰਿ ਮਝਾਰਾ। ਹਾਰੂ† ਨਗਰ

---

[1]ਭੇਟਾ। [2]ਚਰਨਾਂ ਦੀ ਪਾਹੁਲ। [3]ਸਮੁੰਦਰ। [4]ਜਲ। [5]ਗੋਤੇ। [6]ਗਰਦਨ ਫੇਰਕੇ। [7]ਬਸਤਰ। [8]ਅੱਗੇ ਵਾਂਙ। *ਪਾ:—ਸਭ ਜਲ।

†ਇਸ ਅਧ੍ਯਾਯ ਵਿੱਚ ਜੋ ਥਾਂ ਆਏ ਹਨ ਜਾਪਦਾ ਹੈ ਕਿ ਗਿਰਨਾਰ ਆਦਿ ਟਿਕਾਣੇ ਫਿਰਦੇ ਗੁਜਰਾਤ ਦੇ ਇਲਾਕੇ ਗੁਰੂ ਜੀ ਵਿਚਰਦੇ ਰਹੇ ਹਨ, ਥਾਮੀਆਂ ਤੇ ਸਰੇਵੜਿਆਂ ਨੂੰ ਸੁਧਾਰਦੇ ਰਹੇ ਹਨ, ਕਿਨਾਰੇ ਤੋਂ ਸਮੁੰਦਰ ਖੇੜ੍ਹਾ ਲੰਘਕੇ ਕਿਸੇ ਟਾਪੂ ਜਾਣ ਤੋਂ ਖਿਆਲ ਹੁੰਦਾ ਹੈ ਕਿ ਆਪ ਦੁਆਰਕਾ ਤੋਂ ਬੇਟ ਦੁਆਰਕਾ ਗਏ ਹਨ, ਏਸ ਥਾਂ ਸਿੱਖਤਲਾਈ ਦੇ ਕਿਨਾਰੇ ਗੁਰੂ ਜੀ ਦੀ ਸੰਗਤ ਹੁਣ ਤੱਕ ਹੈ। ਇਹ ਥਾਂ ਨੇੜੇ ਦਾ ਇਕ ਟਾਪੂ ਹੈ ਜੋ ੧੧ ਮੁਰੱਬਾ ਮੀਲ ਪਹਾੜੀ ਟਿਕਾਣਾ ਹੈ। ਨਾਵਾਂ ਦਾ ਠੀਕ ਥਹੁ ਇਸ ਕਰਕੇ ਨਹੀਂ ਚਲਦਾ ਕਿ ਹਿੰਦਾਲੀਆਂ ਨੇ ਪਤਾ ਨਹੀਂ ਕੀਹ ਕੀਹ

(ਬਾਕੀ ਨੂਟ ਦੇਖੋ ਅਗਲੇ ਪੰਨੇ ਦੇ ਹੇਠਾਂ)

ਬਿਖੈ ਜਬ ਗਏ। ਇਕ ਤਰੁ[1] ਨੀਚੇ ਬੈਠਤਿ ਭਏ॥੬੦॥ਭੂਪ[2] ਪੂਜਾ ਤਿਹ ਦੇਸ਼ ਮਝਾਰੀ। ਸਭਿ ਸਰੇਵਰੇ ਕੀ ਅਨੁਸਾਰੀ। ਤਿਹ ਕੇ ਢਿਗ[3] ਤੇ ਲੇ ਉਪਦੇਸ਼ਾ। ਹੁਤੋ ਸਿੱਖ ਸਗਰੋਈ ਦੇਸ਼ਾ[4] ॥ ੬੧ ॥ ਜਬ ਬਰਖਾ ਕੀ ਹੋਵਹਿ ਚਾਹੀ।ਜਾਚਤਿ ਨਰ ਸਭਿ ਤਿਹ ਕੇ ਪਾਹੀ। ਜੰਤ੍ਰ ਮੰਤ੍ਰ ਕਰਿ ਸੋ ਬਰਖਾਵੈ। ਸਭਿ ਤੇ ਅਪਨੋ ਨਾਮ ਜਪਾਵੈ ॥ ੬੨ ॥ ਦੋਹਰਾ ॥ ਤਾਤ ਕਾਮਨਾ ਕਰਹਿ ਜੋ, ਸੁਤ ਦੇਵਹਿ ਤਿਹ ਧਾਮ। ਅਪਰ ਪਦਾਰਥ ਚਾਹਿ ਕੋ ਪੂਰਹਿ ਸਭਿ ਹੀ ਕਾਮ ॥ ੬੩ ॥ ਚੌਪਈ ॥ ਤਿਹ ਕੋ ਭਜਨ ਕਰੈਂ ਨਰ ਸਭਿਹੀ। ਸੱਤਿਨਾਮ ਸਿਮਰਹਿਂ ਨਹਿਂ ਕਬਹੀ। ਗਾਵਨ ਲਗਾ ਬੈਠਿ ਮਰਦਾਨ। ਉਪਮਾ ਸ੍ਰੀ ਕਰਤਾਰ ਮਹਾਨਾ ॥ ੬੪ ॥ ਤਿਹਂ ਛਿਨ ਨਰ ਸਮੀਪ ਬਹੁ ਆਏ। ਸੁਨਹਿਂ ਸ਼ਬਦ ਕੋ ਪ੍ਰੀਤਿ ਬਢਾਏ। ਪਾਛੇ ਤੇ ਸੋ ਪੂਛਨ ਲਾਗੇ। 'ਇਸ ਕੋ ਅਰਥ ਕਹਹੁ ਹਮ ਆਗੇ' ॥ ੬੫ ॥ ਸ੍ਰੀ ਗੁਰ ਕਹੈਂ'ਭਜੋ ਹਰਿ ਨਾਮੂ। ਅੰਤ ਸਮਹਿ ਜੋ ਆਵਹਿ ਕਾਮੂ। ਬਿਖੈ ਬਿਕਾਰ ਅਲਪ[5] ਸੁਖ ਤਜਾਗਹੁ। ਭਾਉ ਭਗਤਿ ਸੋਂ ਉਰ ਅਨੁਰਾਗਹੁ' ॥ ੬੬ ॥ ਦੋਹਰਾ॥ ਸੁਨਿਕੈ ਨਰ ਬੋਲਤਿ ਭਏ ਹਮਰੋ ਗੁਰ ਹੈ ਜੋਇ। ਨਾਮ ਜਪਾਵਤਿ ਆਪਨੋ ਕਹੈ ਨ ਕਰਤਾ ਕੋਇ ॥ ੬੭ ॥ ਚੌਪਈ ॥ ਜੈਸੇ ਬ੍ਰਿਖ ਬੀਜ ਤੇ ਜਾਮਹਿ। ਬੀਜ ਬ੍ਰਿਖ ਤੇ ਹੈ ਅਭਿਰਾਮਹਿ[6]। ਤਿਉਂ ਮਾਨੁਖ ਤੇ ਮਾਨੁਖ ਹੋਇ।ਅਪਰ ਨ ਕਰਤਾ ਲਖੀਏ ਕੋਇ*॥੬੮॥ ਇਸੋ ਹਮਹਿਂ ਉਪਦੇਸ਼ ਦ੍ਰਿੜਾਯੋ। ਨਾਨਾ ਜੁਗਤਿ ਸੰਗਿ[7] ਸਮਝਾਯੋ। ਅਸ ਸੰਭਾਖਨ[8] ਕਰਿ ਨਰ ਤਬਹੀ। ਆਪ ਆਪਨੇ ਘਰ ਗੇ ਸਭਿਹੀ ॥ ੬੯ ॥ ਦੋਹਰਾ ॥ ਬਰਖਾ ਤਬ ਤੇ ਹਟਿ ਗਈ ਜਬ ਕੇ ਬੈਠੇ ਜਾਇ। ਲਗੇ ਖੇਤ ਸੂਕਨ ਸਰਬ ਕੋ ਨਹਿਂ ਹੋਤਿ ਉਪਾਇ ॥੭੦॥ਚੌਪਈ॥ ਖਿੰਚੀ ਕਲਾ ਤਾਂਹਿ ਕੀ ਸਗਰੀ। ਜੋ ਗੁਰ ਬਨਯੋ ਹੋਤਿ ਸਭਿ ਨਗਰੀ। ਜਬ ਬਰਖਾ ਕੀ ਭੀ

---

[1] ਬ੍ਰਿੱਛ। [2] ਰਾਜਾ (ਤੇ)। [3] ਪਾਸੋਂ। [4] (ਸਰੇਵੜੇ ਦਾ) ਸਿੱਖ ਸੀ ਸਾਰਾ ਹੀ ਦੇਸ਼। [5] ਤੁੱਛ। [6] ਸੁੰਦਰ। [7] ਅਨੇਕ ਦਲੀਲਾਂ ਨਾਲ। [8] ਭਲੀ ਤਰ੍ਹਾਂ ਕਹਿਣਾ।

*ਜੈਨੀ ਕਰਤਾਰ ਦੇ ਕਾਇਲ ਨਹੀਂ ਹਨ।

[ਪਿਛਲੇ ਪੰਨੇ ਦੀ ਬਾਕੀ ਟੂਕ]

ਵਧਾਇਆ ਤੇ ਕੀਹ ਕੀਹ ਮਨੋਂ ਪਾਇਆ ਹੈ। ਇਹ ਬੀ ਪਤਾ ਨਹੀਂ ਕਿਸੇ ਗਿਰਾਂ ਦਾ ਹੀ ਨਾਮ ਹੋਵੇ। ਹਾਰੂੰ ਪਹਾੜ ਰੂਮ ਵਿੱਚ ਹੈ, ਪਰ ਓਥੇ ਸਰੇਵੜੇ ਨਹੀਂ ਹੁੰਦੇ, ਸਰੇਵੜੇ ਹਿੰਦ ਵਿੱਚ ਹਨ ਤੇ ਇਸ ਪੱਛੋਂ ਦੇ ਪਾਸੇ ਉਨ੍ਹਾਂ ਦੀ ਵਿਸ਼ੇਸ਼ ਵਸੋਂ ਹੈਸੀ ਤੇ ਹੈ।

ਬਹੁ ਚਾਹੀ। ਨਰ ਮਿਲਿ ਗੇ ਸਰੇਵਰੇ ਪਾਹੀ[੧] ॥੭੧॥ ਅਪਨ ਮੀਤ੍ ਬਿਧਿ[੨] ਸੰਗਿ ਉਚਾਰਯੋ। ਮੇਹੁੰ ਨ ਪਰਾ, ਜਤਨ ਕਰਿ ਹਾਰਯੋ। ਭਏ ਨਿਰਾਸ ਲੋਕ ਘਰਿ ਆਏ। ਉਰ ਚਿੰਤਾਤੁਰ ਦੁਖ ਕੋ ਪਾਏ ॥੭੨॥ ਕਿਤਿਕ ਜਿ ਬੈਠੇ ਗੁਰ ਢਿਗ ਆਈ। ਤਿਨ ਸੋਂ ਬੂਝਤਿ ਗਿਰਾ ਅਲਾਈ[੩]। "ਕਿਉਂ ਚਿੰਤਾਤੁਰ ਤੁਮ ਹੋ ਬੈਸੇ ?। ਕਹਹੁ ਕੁਕਾਜ ਭਯੋ ਹੈ ਕੈਸੇ' ॥ ੭੩ ॥ ਸੁਨਿ ਬੋਲੇ ਜੋ ਮਨੁਜ ਦੁਖਾਰੇ। 'ਜਲ ਬਿਨ ਸੂਕੇ ਸਰਬ ਕਿਦਾਰੇ[੪]। ਮੇਂਹੁ ਦੇਤਿ ਥੋ ਗੁਰੂ ਹਮਾਰਾ। ਅਬ ਕਹਿ ਰਹਯੋ ਨ ਬਰਖਯੋ ਬਾਰਾ[੫] ॥ ੭੪ ॥ ਇਸ ਪ੍ਰਕਾਰ ਤੇ ਚਿੰਤਾ ਹੋਈ। ਕ੍ਰਿਖਿ ਕੋ ਹੋਇ ਉਪਾਇ ਨ ਕੋਈ'। ਸ਼੍ਰੀ ਗੁਰ ਕਹਿਂ 'ਸਿਮਰਹੁ ਸਤਿਨਾਮੂ। ਦੁਹੂੰ ਲੋਕ ਮਹਿਂ ਆਵੈ ਕਾਮੂ ॥੭੫॥ ਤਜਿ ਸਰੇਵਰੇ ਕੀ ਅਬ ਸੇਵਾ। ਜਾਚਹੁ ਏਕੰਕਾਰ ਅਭੇਵਾ[੬]। ਚਹਹੁ ਰਿਦੇ ਜੋ ਪਾਵਹੁ ਸੋਊ। ਬਹੁਰ ਨ ਚਿੰਤਾ ਬਯਾਪਹਿ ਕੋਊ ॥੭੬॥ ਧਰਹੁ ਅਡੋਲੈ ਸ਼ਰਧਾ ਜੀ ਕੀ। ਕਰਹੁ ਤਿਹਾਵਲ ਅਬ ਬਿਧਿ ਨੀਕੀ। ਜਬ ਅਰਦਾਸ ਕਰੋਗੇ ਤਾਂਕੀ। ਬਰਖੈ ਬਰਖਾ ਮਿਤਿ ਨਹਿਂ ਜਾਂਕੀ[੭]" ॥ ੭੭॥ ਇਹ ਬਿਧਿ ਸੁਨਿ ਕੈ ਗੁਰੂ ਸਮੀਪਾ। ਨਰ ਚਲਿ ਗਏ ਨਿਕਟਿ ਅਵਨੀਪਾ। ਸਰਬ ਬ੍ਰਿਤਾਂਤ ਤਬਹਿ ਕਹਿ ਦੀਨਾ। ਹਿਤ ਸੋਂ ਮਿਲੇ ਤਿਹਾਵਲ ਕੀਨਾ ॥ ੭੮ ॥ ਕਿਯ ਅਰਦਾਸ ਜਬੈ ਕਰ ਜੋਰੀ। ਤਬਹੀ ਉਠੀ ਘਟਾ ਘਨਘੋਰੀ[੮]। ਬਾਰ ਧਰਾ ਪਰ ਪਰਯੋ ਬਿਸਾਲਾ। ਹਰਖ਼ ਭਯੋ ਸਭਿ ਕੋ ਤਿਹ ਕਾਲਾ ॥੭੯॥ ਭੂਪ ਪ੍ਰਜਾ ਯੁਤ ਗੁਰੂ ਅਗਾਰੀ। ਆਇ ਨਮੋ ਕਿਯ ਬਿਨੈ ਉਚਾਰੀ। 'ਤੁਮ ਅਨੰਦ ਕੇ ਕੰਦ ਮੁਕੰਦਾ। ਸਭਿ ਜਗ ਬੰਦ[੯], ਦੁਤਿਯ ਜਗ ਚੰਦਾ[੧੦] ॥੮੦॥ ਨਿਜ ਉਪਦੇਸ਼ ਦੀਜੀਏ ਅਬਹੀ। ਕਰਹੁ ਸਿੱਖ ਸੇਵਹਿਂ ਹਮ ਸਭਿਹੀ। ਕਲਾ[੧੧] ਬਿਸਾਲ ਬਿਲੋਕਿ ਤੁਮਾਰੀ। ਸ਼ਰਨ ਗਹੀ ਅਬ ਕਰਹੁ ਸੰਭਾਰੀ' ॥੮੧॥ ਦੋਹਰਾ॥ ਪਗ ਕੀ ਪਾਹੁਲ ਦੀਨਿ ਗੁਰ ਕੀਨੇ ਸਰਬ ਨਿਹਾਲ। ਸੱਤਿਨਾਮ ਉਪਦੇਸ਼ ਕਰਿ ਕਾਟੇ ਬੰਧ[੧੨] ਬਿਸਾਲ ॥ ੮੨ ॥ ਚੌਪਈ ॥ ਪੁਨ ਸਰੇਵਰਾ ਲੱਜਾ ਧਰਿ ਕੈ। ਆਯੋ ਚਰਚਾ ਹੇਤੁ ਬਿਚਰਿਕੈ। ਬੈਠਿ ਸਮੀਪ ਕਹੀ ਨਿਜ ਗਾਥਾ। ਤਬ

---

[੧]ਪਾਸ। [੨]ਜੁਗਤ ਨਾਲ। [੩](ਗੁਰੂ ਜੀ ਨੇ) ਬਾਣੀ ਕਹੀ। [੪]ਖੇਤ। [੫]ਜਲ। [੬]ਭੇਦ ਰਹਿਤ। [੭]ਜਿਸ ਦਾ ਅੰਦਾਜ਼ਾ ਨਾ ਹੋ ਸਕੇ। [੮]ਗਰਜ ਕੇ। [੯]ਜਗਤ ਦੇ ਬੰਦਨ ਯੋਗ ਹੋ। [੧੦]ਜਗਤ ਵਿੱਚ ਦੂਜ ਦੇ ਚੰਦ ਹੋ। [੧੧]ਕਰਾਮਾਤ। [੧੨]ਬੰਧਨ।

ਸ਼ਲੋਕ ਉਚਰਜੋ ਜਗਨਾਥਾ ॥ ੯੩ ॥ ਸ੍ਰੀ ਮੁਖਵਾਕ:—

ਸਲੋਕੁ ਮ: ੧ ॥

ਸਿਰ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ॥ ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ॥ ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ ॥ ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ॥ ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ ॥ ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ ॥ ਸਦਾ ਕੁਚੀਲ ਰਹਹਿ ਦਿਨ ਰਾਤੀ ਮਥੈ ਟਿਕੇ ਨਾਹੀ ॥ ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ ॥ ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ ॥ ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ ॥ ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ ॥ ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ॥ ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ॥ ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ ॥ ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ ॥ ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ ॥ ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ ॥ ਨਾਨਕ ਸਿਰ ਖੁਥੇ ਸੈਤਾਨੀ ਏਨਾ ਗਲ ਨ ਭਾਣੀ ॥ ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ ॥ ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ ॥ ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾਧਨ ਦਹੀ ਵਿਲੋਵੈ ॥ ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ ॥ ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ ॥ ਨਾਨਕ ਜੇ ਸਿਰ ਖੁਥੇ ਨਾਵਨਿ ਨਾਹੀ ਤਾ ਸਤਿ ਚਟੇ ਸਿਰਿ ਛਾਈ ॥ ੧ ॥ [ਮਾਝ ਮਾਰ

ਚੌਪਈ ॥ ਸੁਨਿ ਸ਼ਲੋਕ ਕਉ ਅਧਿਕ ਲਜਾਵਾ । ਪੁਨ ਅਪਨੀ ਚਹਿ ਕਲਾ ਦਿਖਾਵਾ॥ਜੰਤ੍ਰ ਮੰਤ੍ਰ ਕੋ ਜੋਰ ਲਗਾਵਾ॥ਤਿਨ ਤੇ ਗੁਰ ਪਰ ਕਛੁ ਨ ਬਸਾਵਾ[1] ॥੯੪॥ਜਾਨੇ ਜਬ ਬਿਸਾਲ[2] ਬਿਧਿ ਨੀਕੀ। ਸ਼ਰਧਾ ਧਰਤਿ ਭਯੋ ਤਬ ਜੀ ਕੀ। ਨਮੋ ਕਰੀ ਪਗ ਪਾਹੁਲ ਲੀਨੈਂ*। ਪੂਰਬ ਰੀਤਿ ਤ੍ਯਾਗ ਸਭਿ ਦੀਨੈਂ* ॥੯੫॥ ਸਤਿਗੁਰ ਕੇ ਸਿਮਰਨ ਅਨੁਰਾਗਾ॥ਹੋਇ ਸਰਲ ਸੇਵਾ ਮਹਿਂ ਲਾਗਾ॥ ਧਰਮਸਾਲ ਗੁਰ ਤਹਿਂ ਬਨਵਾਈ। ਅਸਥਾਪਤ ਕੀਨੋ ਤਿਹ ਥਾਈਂ॥੯੬॥ ਸਰਬ ਨਗਰ ਕੋ ਨਾਮ ਜਪਾਯੋ।ਏਵ੍ਹ ਚਲਤਿ ਸੁਧਮਗ[3] ਪਾਯੋ।ਜਬ ਚਲਿਨੇ ਕੀ ਇੱਛਾ ਧਾਰੀ। ਤਬ ਨ੍ਰਿਪ ਆਯੋ ਗੁਰੂ ਅਗਾਰੀ ॥੯੭॥'ਰਹਹੁ ਸਦੀਵ

[1]ਕੁਛ ਬੀ ਵੱਸ ਨਾ ਚੱਲਿਆ। [2]ਵੱਡੇ। [3]ਸਿੱਧੇ ਰਾਹ।

*ਪਾ:—'ਲੀਨੀ' ਤੇ 'ਦੀਨੀ' ਹੈ।

ਹਮਾਰੇ ਦੇਸ਼ਾ। ਦਾਸ ਲਖਹੁ,ਸੇਵਹਿਂ ਜਗਤੇਸ਼ਾ[1]। ਜਿਉਂ ਤੁਮ ਕਹੋ ਕਰਹਿਂ ਸੋ ਰੀਤੀ। ਰਾਵਰ ਕੇ ਬਿਛੁਰੇ ਬਿਪਰੀਤੀ' ॥ ੮੮ ॥ ਸ਼੍ਰੀ ਗੁਰ ਸੁਨਿ ਕਿਯ ਬਚਨ ਉਚਾਰਨ। 'ਪਢਹੁ ਸੁਨਹੁ ਬਾਨੀ ਦੁਖਟਾਰਨ[1]। ਜਬ ਕਛੁ ਚਾਹਿ ਹੋਇ ਨਿਜ ਉਰ ਕੋ। ਕਰਹੁ ਤਿਹਾਵਲ ਤਬ ਸਤਿਗੁਰ ਕੋ ॥੮੯ ॥ ਰਾਖਿ ਟਕਾ ਕੀਜਹਿ ਅਰਦਾਸਾ। ਸ਼੍ਰੀ ਕਰਤਾਰ ਪੂਰਿ ਹੈ ਆਸਾ। ਮਮ ਸਰੂਪ ਕੋ ਧਰਹੁ ਧਿਆਨਾ। ਕਰਨੇ ਕਾਜ ਅਪਰ ਹਮ ਥਾਨਾ'॥ ੯੦॥ ਦੋਹਰਾ ॥ ਪੁਨ ਨਰੇਸ਼ ਬੋਲਤਿ ਭਯੋ'ਲੇਹੁ ਉਪਾਇਨ ਮੋਰ'।ਅਮਿਤ[2] ਜਵਾਹਰ ਧਰੇ ਢਿਗ ਮਨ ਮੈਂ ਚਰਨ ਨਿਹੋਰਿ[3]॥੯੧॥ਚੌਪਈ ॥ਧਰੇ ਬਿਸਾਲ ਆਨਿ ਕਰਿ ਮੋਤੀ। ਜਿਨ ਕੀ ਬਡ ਦੁਤਿ ਦਿਪਤਿ ਉਦੋਤੀ[4]।ਬੋਲੇ ਤਿਨਹਿਂ ਬਿਲੋਕਿ ਗੁਸਾਈਂ। 'ਇਹ ਮੋਤੀ ਹੈਂ, ਕੂਰ ਲਖਾਈਂ[5] ॥ ੯੨ ॥ ਮੋਤੀ ਸਾਚ ਨਾਮ ਹਰਿ ਜੋਇ। ਜਿਨ ਮਨ ਮਹਿਂ ਇਹ ਲੀਨ ਪਰੋਇ। ਤਿਨਕੀ ਸ਼ੋਭਾ ਦੋਨੋਂ ਲੋਕਾ। ਬਿਨਸੈਂ ਕਬਹੁੰ ਨ ਰਹਹਿਂ ਅਸ਼ੋਕਾ[6]'॥੯੩॥ 'ਕੁਛਕ ਲੀਜੀਐ' ਕਹਿ ਮਰਦਾਨਾ। 'ਸੁੰਦਰ ਦਿਪਤਿ ਸੁ ਦੁਤਿ ਜਿਨ ਨਾਨਾ[7]'। ਗੁਰੂ ਕਹੈਂ, 'ਜੋ ਦੇਖਤਿ ਏਹੂ। ਦੁਖ ਰੂਪੀ ਹੈ ਇਨਕੋ ਨੇਹੂ[8]॥੯੪॥ਦੋਹਰਾ॥ਪਰਮੇਸ਼ੁਰ ਕੋ ਨਾਮ ਜੋ ਲਖਿਯੇ ਸੋ ਸੁਖਦਾਇ। ਮਰਦਾਨੇ ਤੁਝ ਪਾਸ ਹੈ ਜਪਹੁ ਸਦਾ ਲਿਵਲਾਇ ॥੯੫॥ ਚੌਪਈ॥ ਇਨ ਸੌਂ ਪ੍ਰੀਤਿ ਨ ਕੀਜੈ ਕਬ ਹੀ'।ਇਸ ਪ੍ਰਕਾਰ ਕਹਿ ਕਰਿ ਗੁਰ ਤਬਹੀ।ਬਿਦਾ ਹੋਇ ਕੀਨੋ ਪ੍ਰਸਥਾਨਾ।ਭਗਤਿ ਭਾਉ ਜਿਨ ਜਗ ਪ੍ਰਗਟਾਨਾ ॥ ੯੬ ॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਗ੍ਰਾਮਨ, ਹਾਰੂ ਦੇਸ਼' ਪ੍ਰਸੰਗ ਬਰਨਨੰ ਨਾਮ ਦੁਆਦਸ਼ਮੋ ਅਧ੍ਯਾਯ ॥ ੧੨ ॥

### ੧੩. [ਸੰਤ ਮੰਗਲ। ਤਿਖਾਨ ਦੀ ਛੱਪਰੀ ਤੋੜਨੀ, ਭੂਟੰਤ ਦੇਸ਼, ਅੰਨ ਅਗਨਿ ਰਹਿਤ ਦੇਸ਼ ਪ੍ਰਸੰਗ]

ਦੋਹਰਾ ॥ ਪਰ ਦੁਖ ਪਿਖਿ ਕਰਿ ਹ੍ਵੈਂ ਦੁਖੀ ਪਰ ਸੁਖ ਪਿਖਿ ਹਰਖਾਇਂ।
ਮੁਕਤਿ ਪੰਥ ਨਿਸਦਿਨ ਪਰੇ ਤਿਨ ਸੰਤਨ ਪਰਿ ਪਾਇਂ॥ ੧ ॥

**ਅਰਥ**–( ਜੋ ਆਪ ) ਦਿਨ ਰਾਤ ਮੁਕਤੀ ਦੇ ਰਸਤੇ ਉੱਤੇ ਟੁਰ ਰਹੇ ਹਨ, ( ਅਤੇ ) ਪਰਾਇਆ ਦੁਖ ਦੇਖਕੇ ਦੁਖੀ ਤੇ ਪਰਾਇਆ ਸੁਖ ਵੇਖਕੇ ਪ੍ਰਸੰਨ ਹੁੰਦੇ ਹਨ, ਉਹਨਾਂ ਸੰਤਾਂ ਦੇ (ਮੈਂ) ਪੈਰੀਂ ਪੈਂਦਾ ਹਾਂ।

**ਭਾਵ**–ਜੋ ਮੁਕਤੀ ਮਾਰਗ ਦੇ ਪੰਧਾਊ ਹਨ, ਉਹ ਹਰਖ ਸੋਗ ਤੋਂ ਅਤੀਤ

---

[1]ਦੁਖਾਂ ਨੂੰ ਨਾਸ਼ ਕਰਨ ਵਾਲੀ। [2]ਬਹੁਤੇ। [3]ਮਨਾਕੇ, ਪੂਜ ਕੇ। [4]ਚਮਕ ਪ੍ਰਕਾਸ਼ਦੀ ਹੈ ਪ੍ਰਗਟ ਹੀ। [5]ਜਾਣੋ। [6]ਸ਼ੋਕ ਰਹਿਤ। [7]ਕਈ ਤਰ੍ਹਾਂ ਦੀ। [8]ਪਿਆਰ, ਮੋਹ।

ਰਹਿਣ ਦਾ ਜਤਨ ਕਰਦੇ ਹਨ; ਕਵਿ ਜੀ ਦਾ ਆਸ਼ਯ ਏਥੇ ਇਹ ਹੈ ਕਿ ਓਹ ਐਸੇ ਸ਼ੁਭ ਸੁਭਾਵ ਵਾਲੇ ਹਨ ਕਿ ਪਰਾਏ ਦੁਖ ਤੇ ਸੁਖੀ ਨਹੀਂ ਹੁੰਦੇ, ਪਰਾਏ ਸੁਖ ਤੇ ਦੁਖ ਨਹੀਂ ਮੰਨਦੇ, ਅਰਥਾਤ ਉਹਨਾਂ ਨੇ ਸੁਭਾਵ ਦਾ ਸਾੜਾ ਤੇ ਈਰਖਾ ਜਿੱਤ ਲਈ ਹੈ। ਦੂਸਰਾ ਭਾਵ ਇਹ ਹੈ ਕਿ ਉਹ ਮੁਕਤਿ ਮਾਰਗ ਦੇ ਤੁਰਨ ਵਾਲੇ ਪੱਥਰ ਸਮਾਨ ਜੜ੍ਹ ਨਹੀਂ ਹੋ ਗਏ, ਓਹ ਜੀਉਂਦਾ ਜਾਗਦਾ ਦਿਲ ਰੱਖਣ ਵਾਲੇ ਹਨ, ਹਮਦਰਦੀ ਉਨ੍ਹਾਂ ਦੇ ਅੰਦਰ ਹੈ। ਦੁਖੀ ਦੇ ਦੁਖ ਦੂਰ ਕਰਨ ਤੇ ਸੁਖੀ ਨੂੰ ਵੇਖਕੇ ਖੁਸ਼ ਹੋਣ ਦਾ ਦਿਆਲੂ ਸੁਭਾਵ ਉਨ੍ਹਾਂ ਦੇ ਅੰਦਰ ਉਮਾਹੂ ਹੁੰਦਾ ਹੈ। ਯੋਗ ਗ੍ਰੰਥਾਂ ਵਿਚ ਇਨ੍ਹਾਂ ਦੋਹਾਂ ਗੁਣਾਂ ਦਾ ਨਾਮ 'ਕਰੁਨਾ' ਤੇ 'ਮੁਦਤਾ' ਦਿਤਾ ਹੈ*।

ਅਗਲੇ ਮੰਗਲ ਵਿਚ ਉਹਨਾਂ ਨੂੰ ਹਰਖ ਸ਼ੋਕ ਤੋਂ ਅਤੀਤ ਦੱਸਣਗੇ ਇਸੇ ਕਰਕੇ ਪਹਿਲੇ ਉਨ੍ਹਾਂ ਦੀ ਮ੍ਰਿਦੁਲਤਾ ਦਾ ਵਰਣਨ ਕਰ ਲਿਆ ਨੇ।

ਸ਼੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸੁਨੀਏ ਸ਼੍ਰੀ ਅੰਗਦ ਗਤਿਦਾਨੀ !। ਆਗੈ ਗਮਨ ਕੀਨ ਗੁਨਖਾਨੀ॥ ਚਲਤਜੋ ਪੰਥ[1] ਗ੍ਰਾਮ ਇਕ ਆਵਾ। ਬਸੈ ਤਿਖਾਨ ਭਗਤਿ ਮਨ ਭਾਵਾ ॥ ੨ ॥ ਸੰਤਨ ਕੀ ਸੇਵਾ ਨਿਤ ਕਰਿਹੀ। ਅਧਿਕ ਭਾਉ ਹਿਰਦੇ ਮਹਿਂ ਧਰਿਹੀ। ਕਰਨ ਕ੍ਰਿਤਾਰਥ ਜਨ[2] ਕੇ ਹੇਤਾ। ਸ਼੍ਰੀ ਗੁਰ ਤਿਹ ਕੇ ਗਏ ਨਿਕੇਤਾ ॥ ੩ ॥ ਉਠਿ ਤਿਖਾਨ ਸਾਦਰ ਬੈਸਾਏ। ਨਿਸਾ ਬਿਖੈ ਸੇਵੇ ਮਨ ਲਾਏ। ਭਈ ਭੋਰ ਗੁਰ ਕੀਨਿ ਤਿਆਰੀ। ਛਪਰੀ ਤੋਰ ਤਾਂਹਿ ਕੀ ਡਾਰੀ ॥ ੪॥ ਜੋ ਮਚ[3]ਦੀਨੋ ਸੋਵਨ ਹੇਤੂ। ਸੋ ਤੋਰੇ ਬੇਦੀ-ਕੁਲਕੇਤੂ ।ਮ੍ਰਿਤਕਾ ਕੇ ਬਾਸਨ[4] ਥੇ ਜੋਊ।ਫੋਰੇ ਤਿਹ ਛਿਨ ਮਹਿਂ ਸਭਿ ਤੇਊ ॥੫॥ ਇਸ ਪ੍ਰਕਾਰ ਕਰਿ ਸਦਨ ਉਜਾਰਾ।ਗਮਨ ਹੇਤੁ ਸ਼੍ਰੀ ਗੁਰ ਭੇ ਤਯਾਰਾ। ਸੋ ਤਿਖਾਨ ਮਨ ਇਸਥਿਰ ਕਰਿਕੈ। ਗਮਨਜੋ ਸੈਂਗੀ ਬਿਦਾ ਬਿਚਰਿਕੈ[5]॥੬॥ ਨਿਕਸ ਵਹਿਰ ਬੋਲਜੋ ਮਰਦਾਨਾ। 'ਮੁਝਹਿ ਬਤਾਵਹੁ ਕ੍ਰਿਪਾ ਨਿਧਾਨਾ !। ਰੈਨ ਰਹਿਨ ਕੇ ਹਿਤ ਇਸ ਗ੍ਰਾਮੂ। ਨਹਿਂ ਕਿਨਹੂੰ ਦੀਨੋ ਬਿਸਰਾਮੂ ॥ ੭॥ ਦੋਹਰਾ ॥ ਇਹ ਜੋ ਦੀਨ ਤਿਖਾਨ ਹੈ ਦੀਨੋ ਹਮ ਕੋ ਥਾਇਂ। ਰੈਨ ਬਿਖੈ ਸੇਵਾ ਕਰੀ ਪ੍ਰੀਤ ਰਿਦੈ ਅਧਿਕਾਇ ॥੮॥ ਚੌਪਈ॥ ਬਹੁਰੋ ਆਯੋ ਕਰਨ ਬਿਦਾਈ। ਸਭਿ ਬਿਧਿ ਕੀਨੀ ਇਨ ਭਲਿਆਈ। ਤੁਮ ਨੈ ਛਪਰੀ ਇਸਕੀ ਤੋਰੀ। ਘਰ ਕੀ ਔਰ ਸਮਿਗਰੀ ਫੋਰੀ ॥੯॥ ਕਿਉਂ ਤੁਮਰੇ ਮਨ ਮੈਂ ਰਿਸ ਆਈ। ਇਸਕੇ ਸਿਰ ਪਰ ਅਸ ਗੁਜ਼ਰਾਈ'। ਗੁਰੂ ਕਹੈਂ 'ਇਨ ਸੇਵ ਜੁ ਕੀਨੀ।

---

[1]ਰਾਹ ਵਿਚ। [2]ਦਾਸ। [3]ਪਲੰਘ। [4]ਮਿੱਟੀ ਦੇ ਬਰਤਨ। [5]ਗੁਰੂ ਜੀ ਦੀ ਵਿਦਾਇਗੀ ਵਿਚਾਰ ਕੇ। *ਓਥੇ ਮੈਤ੍ਰੀ, ਕਰੁਣਾ, ਮੁਦਤਾ, ਉਪੇਖਯਾ ਆਦਿ ਦਾ ਫਲ ਚਿੱਤ ਦੀ ਪ੍ਰਸੰਨਤਾ ਲਿਖਿਆ ਹੈ।

ਭਈ ਪ੍ਰਵਾਨ ਲੇਹੁ ਮਨ ਚੀਨੰ[7] ॥੧੦॥ ਅਸ ਕਹਿ ਮੋਰ੍ਯੋ ਸਦਨ[1] ਤਿਖਾਨਾ। ਕਿਯ ਆਗੇ ਕੋ ਆਪ ਪਯਾਨਾ। ਦੇਖੇ ਸਦਨ ਜਾਇ ਤਿਨ[2] ਜਬ ਹੀ। ਮੰਦਰ ਸੁੰਦਰ ਬਨੇ ਸੁ ਤਬਹੀ ॥੧੧॥ ਜਿਨ ਮਹਿੰ ਬਾਸਨ[3] ਧਨ ਕੇ ਪੂਰੇ। ਧਰੇ ਬਸਤ੍ਰ ਨਾਨਾ ਬਿਧਿ ਰੂਰੇ[4]। ਦੇਖਿ ਪਦਾਰਥ ਮਨ ਬਿਸਮਾਨ੍ਯੋ। -ਏਕੰਕਾਰ ਹੁਤੋ-ਪਹਿਚਾਨ੍ਯੋ[5] ॥੧੨॥ ਸੋਰਠਾ ॥ ਚਾਰ ਪਦਾਰਥ ਪਾਇ ਭਯੋ ਨਿਹਾਲ ਤਿਖਾਨ ਸੋ। ਰਹ੍ਯੋ ਰਿਦੈ ਪਛੁਤਾਇ-ਸਕ੍ਯੋ ਨ ਭੇਦ ਪਛਾਨ ਮੈ*-॥੧੩॥ ਚੌਪਈ ॥ ਆਗੈ ਕੀਨ ਗੁਰੂ ਪੁਨ ਗਵਨੰ। ਜਿਹ ਕੋ ਸਿਮਰਹਿੰ ਚੌਦਹਿੰ ਭਵਨੰ। ਦੇਸ਼ ਭੁਟੰਤ† ਹੁਤੋ ਜਿਹ ਥਾਈਂ। ਤਹਾਂ ਜਾਇ ਪਹੁੰਚੇ ਜਗ ਸਾਈਂ॥੧੪॥ਨਗਰ ਨ੍ਰਿਪਤ[6] ਕੇ ਗਏ ਸਮੀਪਾ। ਬਿਟਪ ਦੇਖਿ ਬੇਦੀ ਕੁਲਦੀਪਾ॥ਬੈਠੇ ਤਿਹ ਛਾਯਾ ਰਮਣੀਕਾ। ਜਿਨਕੇ ਦਰਸ ਕਟੇ ਦੁਖ ਜੀ ਕਾ ॥ ੧੫ ॥ ਤਿਹਕੋ ਨ੍ਰਿਪਤ ਹੁਤੋ ਬਡ ਕਾਮੀ। ਸਦਾ ਰਹਤਿ ਪਰ-ਇਸਤ੍ਰਿਨਿ ਗਾਮੀ। ਤਿਹ ਪੁਰਿ ਬਜਾਹ ਕਰਾਵੈ ਜੋਊ। ਘਰ ਨਹਿੰ ਆਨਹਿ ਤਰੁਨੀ[7] ਸੋਊ ॥੧੬॥ ਪੂਰਬ ਭੂਪਤ ਪਾਸ ਪਠਾਵਤਿ। ਮਿਲਿ ਕੇ ਤਿਹ ਸੋਂ ਕੇਲ ਕਮਾਵਤਿ। ਬਹੁਰ ਸੁ ਅਪਨੇ ਘਰ ਮਹਿੰ ਲਜਾਵਹਿ। ਕਰੇ ਸੁ ਇਉਂ, ਨ੍ਰਿਪ ਤੇ ਡਰਪਾਵਹਿ[8] ॥੧੭॥ ਤਿਹ ਕੋ ਸੁਮਤਿ ਦੇਨਿ ਕੇ ਹੇਤ॥ਬੈਠਿ ਗਏ ਬੇਦੀ ਕੁਲ ਕੇਤ। ਵਹਿਰ ਨਗਰ ਤੇ ਨਰ ਜੋ ਆਏ। ਮਿਲੇ ਚਰਨ ਪਰ ਸੀਸ ਝੁਕਾਏ॥੧੮॥ਸਤਿਗੁਰ ਦਿਯ ਉੱਤਮ ਉਪਦੇਸ਼ਾ॥'ਜਪਹੁ ਨਾਮ ਨਿਤ ਸ਼੍ਰੀ ਜਗਤੇਸ਼ਾ'। ਸੁਨਿ ਕਰਿ ਮ੍ਰਿਦੁਲ ਬਚਨ ਨਰ ਸਭਿਹੀ। ਬਸਤ੍ਰ ਅਹਾਰ

---

[1]ਘਰ ਨੂੰ। [2]ਤਿਸ (ਤਿਖਾਣ) ਨੇ। [3]ਭਾਂਡੇ। [4]ਸੁੰਦਰ। [5]ਜਾਣਿਆ (ਗੁਰੂ ਜੀ ਨੂੰ)। [6]ਰਾਜੇ ਦੇ ਨਗਰ। [7]ਇਸਤ੍ਰੀ। [8]ਰਾਜੇ ਤੋਂ ਡਰਦਾ।

*ਪਾਠਾਂਤ੍ਰ:-ਭੇਦ ਨ ਸਕ੍ਯੋ ਜਾਨ ਮੈ।

†ਇਹ ਸਾਖੀ ਪੁਰਾਤਨ ਜਨਮ ਸਾਖੀ ਵਿਚ ਬੀ ਹੈ, ਪਰ ਸੰਗਲਾਦੀਪ ਦੀ ਸਾਖੀ ਦੇ ਅਖੀਰ ਤੇ ਹੈ। ਫੇਰ ਤ੍ਰਿਤੀਆ ਉਦਾਸੀ ਚਲਦੀ ਹੈ, ਉਹ ਉਤਰਾ ਖੰਡ ਦੀ ਹੈ, ਜੋ ਕਸ਼ਮੀਰ ਤੋਂ ਅਰੰਭ ਹੁੰਦੀ ਹੈ ਏਥੇ ਬੀ ਅੱਗੇ ਸਾਖੀ ਭੁਟੰਤ ਦੇਸ਼ ਦੀ ਹੈ, ਭੁਟੰਤ ਗਾਲਬਨ ਭੂਟਾਨ ਤੋਂ ਮੁਰਾਦ ਹੈ। ਅੰਕ ੪੮ ਵਿਚ ਰਾਜਾ ਕਹਿੰਦਾ ਹੈ ਮੇਰੇ ਦੇਸ਼ ਪਸ਼ਮ ਤੇ ਚਾਵਲਾਂ ਬਿਨਾਂ ਕੁਝ ਨਹੀਂ ਹੁੰਦਾ, ਇਹ ਬੀ ਦੱਸਦਾ ਹੈ ਕਿ ਦੇਸ਼ ਪਹਾੜੀ ਹੈ ਜਿਥੇ ਪਸ਼ਮ ਦੇਣ ਵਾਲੇ ਬੱਕਰੇ ਹੁੰਦੇ ਹਨ, ਇਹ ਲੱਛਣ ਬੀ ਭੂਟਾਨ ਵਲ ਲਿਜਾਂਦਾ ਹੈ। ਇਸ ਦੇਸ਼ ਤੋਂ ਅੱਗੇ ਦੱਸਦੇ ਹਨ ਕਿ ਨਿਰਾ ਮਾਸ ਖਾਣ ਦਾ ਦੇਸ਼ ਸੀ। ਓਥੇ ਰੁੰਬੇ ਸਨ, ਇਹ ਬੀ ਹੋਰ ਉਚੇ ਪਰਬਤਾਂ ਦਾ ਹੀ ਲਖਾਇਕ ਹੈ।

ਲਿਆਵਹਿ ਤਬਹੀ॥੧੯॥ਸਤਿਗੁਰ ਕਿਹਤੇ ਲੋਹਿਂ ਨ ਰਾਈ।ਸਰਬ ਵਸਤੂ ਮੋਰਹਿਂ ਬਰਿਆਈ[1]।ਕੇਤਿਕ ਦਿਵਸ ਬਿਤੀਤੇ ਤੈਸੇ। ਕੀਰਤਿ ਪਸਰੀ ਪੁਰਿ ਮਹਿਂ ਐਸੇ:-॥੨੦॥'ਮਹਾਂ ਪੁਰਖ ਪੂਰਨ ਹੈ ਸੰਤਾ॥ਅਪਰ ਨ ਜਾਨਹਿਂ ਬਿਨ ਭਗਵੰਤਾ।ਕਾਮ ਨ ਕ੍ਰੋਧ ਨ ਲੋਭ ਨ ਜਾਈ।ਵੇਪਰਵਾਹੁ ਗਿਰਾ ਸੁਖਦਾਈ' ॥ ੨੧ ॥ ਭੂਪਤਿ ਨਿਕਟਿ ਜਾਇ ਜਸ ਵਰਨਾ[2]।'ਵਹਿਰ[3] ਸੰਤ ਇਕ ਸ਼ੁਭ ਆਚਰਨਾ। ਦਰਸ਼ਨ ਕਰਹੁ ਆਪ ਚਲਿ ਤਾਂਹੀ। ਸੁਨਤਿ ਬਚਨ ਕਲਮਲ ਮਿਟਿ ਜਾਂਹੀ' ॥ ੨੨ ॥ਨਰਨ ਪ੍ਰਬੋਧਯੋ[4] ਨਰਪਤਿ[5] ਆਯੋ। ਬਸਤ੍ਰ ਅਹਾਰ ਉਪਾਇਨ[6] ਲਯਾਯੋ।ਆਨਿ ਚਰਨ ਪਰ ਬੰਦਨ ਕਰਿਕੈ। ਕਰੀ ਬਿਨੈ ਬਚ ਦੀਨ ਉਚਰਿਕੈ॥੨੩॥ 'ਕਰਹੁ ਉਪਾਇਨ ਅੰਗੀਕਾਰਾ। ਰੁਚਿ ਸੋਂ ਖਾਵਹੁ ਰੁਚਿਰ ਅਹਾਰਾ। ਸੁੰਦਰ ਪਹਿਰਹੁ ਚੀਰ[7] ਸਰੀਰਾ। ਸੰਤ ਰੂਪ ਤੁਮ ਗੁਨੀ ਗਹੀਰਾ' ॥ ੨੪ ॥ ਦੋਹਰਾ ॥ ਗੁਰ ਕਹਿਂ 'ਹਮਰੇ ਕਾਜ ਨਹਿਂ, ਦੇਹੁ ਗਰੀਬਨ ਜਾਇ।ਤ੍ਰਿਪਤਿ ਸਰਬ ਵਸਤੂਨ ਸੋਂ ਹਮਕੋ ਚਾਹਿ ਨ ਕਾਇ'॥੨੫॥ਚੌਪਈ॥ ਸ਼ਰਧਾ ਉਰ ਧਰਿ ਜੋਰੇ ਹਾਥਾ। ਬੋਲਯੋ ਬਚਨ ਬਹੁਰ ਨਰਨਾਥਾ। 'ਸੰਤ ਤੁਮੈਂ ਪਰਵਾਹਿ ਨ ਕੋਈ। ਮੇਰੋ ਇਸ ਬਿਧਿ ਭਲਾ ਨ ਹੋਈ ॥ ੨੬ ॥ ਸੰਤ ਸਦੀਵ ਸਰਬ ਉਪਕਾਰੀ।ਕਰਹੁ ਭਲਾ ਲਿਹੁ ਭੇਟ ਹਮਾਰੀ।ਰਾਵਰਿ ਸ਼ਰਨ ਪਰਯੋ ਮੈਂ ਆਈ।ਸੁਨੀ ਸ਼੍ਰੋਨ ਮਹਿਂ ਅਧਿਕ ਬਡਾਈ'॥੨੭॥ਕ੍ਰਿਪਾ ਧਾਰਿਗੁਰ ਕਹਯੋ ਬਹੋਰੀ। 'ਕਰਨ ਭਲਾ ਨਿਜ ਚਾਹਿ ਜਿ ਤੋਰੀ।ਤਜਿ ਬਿਭਚਾਰ ਜੁ ਪਾਪ ਕਮਾਵਤਿ।ਨਿਤ ਪਰਤ੍ਰਿਯ ਸੋਂ ਕੇਲ ਰਚਾਵਤਿ ॥੨੮॥ਜੇ ਤੂੰ ਤਜਹਿਂ ਮਾਨਿ ਬਚ ਹਮਰਾ।ਸਰਬ ਪ੍ਰਕਾਰ ਭਲਾ ਹ੍ਵੈ ਤੁਮਰਾ। ਅਪਰ ਪਦਾਰਥ ਕੀ ਜੋ ਚਾਹੀ। ਸੁਊ ਦਿਵਾਇ ਦੇਂਯ ਪ੍ਰਭੁ ਪਾਹੀ' ॥੨੯॥ ਸੁਨਿ ਕਰਿ ਭੂਪਤਿ ਸ਼ਰਧ ਬਢਾਈ। ਸਿੱਖ ਹੋਨ ਕੀ ਗਿਰਾ ਅਲਾਈ। 'ਮਨ ਚੰਚਲ ਬਿਸ਼ਿਯਨ ਲਪਟਾਵ।ਤ੍ਰਿਯਰਸ ਤੇ ਕਬ ਨਹਿਂ ਤ੍ਰਿਪਤਾਵ॥੩੦॥ਨਿਤ ਪ੍ਰਤਿ ਲਾਲਸ ਬਧੈ ਬਧੇਰੀ।ਜਿਉਂ ਈਂਧਨ[8] ਤੇ ਅਗਨਿ ਘਨੇਰੀ[9]।ਨਿਜ ਉਪਦੇਸ਼ ਸੁਨਾਇ ਬਿਸਾਲਾ। ਮਮ ਮਨ ਮੋਰਹੁ[10], ਗੁਰੂ ਕ੍ਰਿਪਾਲਾ !' ॥ ੩੧ ॥ ਸੁਨਿਕੈ ਦੀਨ-ਬੰਧੁ ਅਸ ਬਚਨ।ਬੋਲੇ ਤ੍ਰਿਯ ਬਿਰਾਗ ਕੀ ਰਚਨ।'ਭੋ[11] ਨ੍ਰਿਪ! ਤ੍ਰਿਯ ਮੈਂ ਕੋ ਵਥੁ ਨੀਕੀ। ਜਿਸ ਅਵਿਲੋਕ ਪ੍ਰੀਤਿ ਹ੍ਵੈ ਜੀਕੀ ॥ ੩੨ ॥ ਜੋ ਲੋਚਨ ਕਹਿਂ

---

[1]ਜੋਰੋ ਜੋਰੀ। [2]ਕਹਿਆ। [3]ਬਾਹਰ ( ਆਯਾ ਹੈ )। [4]ਲੋਕਾਂ ਦਾ ਸਮਝਾਯਾ। [5]ਰਾਜਾ। [6]ਭੇਟਾ। [7]ਬਸਤ੍ਰ। [8]ਲਕੜਾਂ ਪਾਉਣ ਨਾਲ। [9]ਵਧਦੀ ਹੈ। [10]ਮੋੜੋ। [11]ਹੇ।

ਕਮਲ ਸਮਾਨਾ । ਗੀਡ[1] ਬਹਿਤਿ[2] ਜਹਿਂ ਪਿਖਤਿ ਗਿਲਾਨਾ । ਫੋਰ ਬਿਲੋਕਹਿਂ ਜੋ ਤਿਨ ਮਾਂਹੀ । ਮਿੱਝ ਨੀਰ ਬਿਨ ਔਰ ਸੁ ਨਾਂਹੀ ॥ ੩੩ ॥ ਅਪਰ ਅੰਗ ਤਿਨ ਰੀਤਿ ਸੁਨੀਜੈ । ਚੰਦ ਸਰਸ[3] ਕੋ ਬਦਨ[4] ਕਹੀਜੈ । ਚਰਬੀ ਰਕਤ ਲਪੇਟਯੋ ਚਾਮਾ । ਗੌਰ ਰੰਗ ਪਿਖਿਯਤਿ ਅਭਿਰਾਮਾ ॥ ੩੪ ॥ ਇਨ ਵਸਤੁਨ ਬਿਨ ਹੋਇ ਨ ਆਨਾ। ਜਿਨਹਿਂ ਬਿਲੋਕੇ ਆਇ ਗਿਲਾਨਾ । ਪੁਨ ਜਿ ਦਾਂਤ ਕਹਿਂ ਕਲੀ ਸਮਾਨੇ । ਮਾਸ ਬਿਨਾ ਲਿਹੁ ਹਾਡ ਪਛਾਨੇ ॥ ੩੫ ॥ ਮੁਖ ਤੇ ਟੂਟ ਜਾਹਿਂ ਜੋ ਸੋਊ।ਚਾਹਤਿ ਹਾਥ ਨ ਛ੍ਵਾਇਓ ਕੋਊ।ਇਸੀ ਪ੍ਰਕਾਰ ਦੇਹਿ ਲਖਿ ਸਾਰੀ।ਹਾਡ ਮਾਸ ਹੈਂ ਰਕਤ ਮਝਾਰੀ॥ ੩੬॥ ਬਿਸ਼ਟਾ, ਮੂਤ੍ਰ, ਯੁਕਤਿ ਦੁਰਗੰਧੇ।ਕਿਹਕੋ ਪਿਖਿ ਲੁਭਾਇ,ਮਤਿ ਅੰਧੇ।ਮੁਖ ਮੈਂ ਥੂਕ, ਸੀਂਢ ਬਹੁ ਨਾਸਾ ।ਊਪਰ ਚਰਮ ਬਾਲ ਹੈਂ ਰਾਸਾ ॥੩੭॥ ਹੇ ਨ੍ਰਿਪ ! ਇਸ ਪ੍ਰਕਾਰ ਉਰ ਧਾਰਹੁ । ਵਸਤੁ ਕੌਨ ਸੀ ਭਲੀ ਬਿਚਾਰਹੁ । ਮਹਾਂ ਦੁਰਗੰਧ ਮੰਦਨੀ[5] ਸੋਊ।ਅਹੈ ਨਾਰਿ ਕੀ ਪ੍ਰੀਤਹਿ ਜੋਊ ॥੩੮॥ਜੋ ਪ੍ਰਤੱਛ ਹੀ* ਅਹੈ ਮਲੀਨੀ । ਬਹੁਰ ਸੁਨਹੁ ਪਰ ਤਿਯ ਰਤਿ[6] ਕੀਨੀ । ਸੋ ਪਾਵਤਿ ਹੈਂ ਨਰਕ ਮਝਾਰੀ । ਜਮ ਕੇ ਦੂਤ ਦੇਤਿ ਦੁਖ ਭਾਰੀ ॥੩੯॥ਕਰਿ ਲੋਹੇ ਕੀ ਤੀਯ ਤਪਾਵੈਂ।ਬਾਂਧਿ ਤਾਂਹਿ ਗਰ[7] ਸੰਗ ਲਗਾਵੈਂ।ਹੋਤਿਕਸ਼ਟ ਬਹੁ ਕਰਤਿ ਪੁਕਾਰਾ।ਬਹੁਰ ਕਰਹਿਂ ਜਮ ਡੰਡਨ ਮਾਰਾ॥੪੦॥ਛਿਨਕ ਜਿ ਮਨ ਸੁਖ ਪਾਵਹਿ ਕਾਮੀ।ਚਿਰੰਕਾਲ ਦੁਖ ਨਾਰਕ[8] ਗਾਮੀ । ਅਨਿਕ ਪ੍ਰਕਾਰ ਤਾੜਨਾ ਸਹਿਹੀ । ਸਿੰਮ੍ਰਿਤਿ ਬੇਦ† ਪੁਰਾਨ ਅਸ ਕਹਿਹੀ‡' ॥ ੪੧ ॥ ਬਚਨ ਸੁਨੇ ਨ੍ਰਿਪ ਸ਼ੂਨ ਮਝਾਰੇ । ਭਲੀ ਰੀਤਿ ਸੋਂ ਚੀਤ ਬਿਚਾਰੇ।ਲਖੇ ਆਪਨੇ ਕਲਮਲ ਭਾਰੀ।ਪਰਯੋ ਚਰਨ ਪਰ ਗੁਰੂ ਅਗਾਰੀ॥ ੪੨ ॥'ਹੌਂ ਅਜਾਨ ਬਹੁ ਪਾਪ ਕਮਾਤੇ । ਬਚਨ ਤੁਮਾਰੇ ਤੇ ਮੈਂ ਜਾਤੇ। ਕ੍ਰਿਪਾ ਧਾਰਿ ਬਖਸ਼ਹੁ ਮੁਝ ਅਬਹੀ । ਬਹੁਰ ਕੁਰੀਤਿ ਕਰੋਂ ਨਹਿ ਕਬਹੀ' ॥੪੩॥ ਸੁਨਿ ਕਰਿ ਭਏ ਪ੍ਰਸੰਨ ਕ੍ਰਿਪਾਲਾ । ਕਹੇ ਬਚਨ 'ਸੁਨੀਏ ਨਰਪਾਲਾ । ਆਗੇ ਕਰਹੁ ਪਾਪ ਨਹਿਂ ਕੋਈ । ਪਿਛਲੇ ਕਰੇ ਜੁ, ਬਖਸ਼ੇ ਸੋਈ॥੪੪॥ ਸੱਤਿਨਾਮ ਸਿਮਰਹੁ ਮਨ ਲਾਈ।ਪੁਰਿ ਮਹਿਂ ਲਿਹੁ ਧ੍ਰਮਸਾਲ

[1]ਗਿੱਡ । [2]ਵਗਦੀ ਹੈ । [3]ਚੰਦਰਮਾਂ ਵਰਗਾ । [4]ਮੁਖ । [5]ਮੰਦੀ । [6]ਭਾਵ, ਭੋਗ । [7]ਉਸ ਦੇ ਗਲ ਨਾਲ । [8]ਨਰਕਾਂ ਵਿਚ । *ਪਾ:–ਤੀਅ । †ਪਾ:–ਸਬ ।

‡ਭਾਵ ਵਿਸ਼ਈ ਕਾਮਾਤੁਰ ਪੁਰਖਾਂ ਦੇ ਮੌਤੋਂ ਪਰੇ ਦੇ ਖੇਦਾਂ ਨੂੰ ਸ਼ਾਸਤਰਾਂ ਨੇ ਐਉਂ ਦਸਿਆ ਹੈ। ਸ਼ਾਸਤਰ ਮਤ ਵਰਣਨ ਕੀਤਾ ਹੈ ।

ਬਨਾਈ। ਸਤਿਸੰਗਤਿ ਤਹਿਂ ਕਰਹੁ ਮਹਾਨੀ। ਹਰਿ ਮਹਿਮਾ ਗਾਵਹੁ ਗੁਨ ਖਾਨੀ' ॥ ੪੫ ॥ ਅਸ ਉਪਦੇਸ਼ ਸੀਖ ਲਿਯ ਜਬਹੀ। ਪਾਹੁਲ ਪਗ ਕੀ ਦੀਨੀ ਤਬਹੀ। ਕਰੇ ਸਿੱਖ ਅਪਨੇ ਨਰ ਬ੍ਰਿੰਦਾ।'ਸੱਤਿਨਾਮ ਸਿਮਰਹੁ ਸੁਖ-ਕੰਦਾ' ॥੪੬॥ ਕਰਤਿ ਕੁਕਰਮ ਸਰਬ ਛੁਟਵਾਯੋ। ਨਾਮ ਦਾਨ ਇਸ਼ਨਾਨ ਦ੍ਰਿੜ੍ਹਾਯੋ। ਕਿਤਿਕ ਦਿਵਸ ਜਬ ਰਹਿਤਿ ਬਿਤਾਏ। ਹਾਥ ਬੰਦਿ ਨ੍ਰਿਪ ਬੈਨ ਅਲਾਏ ॥ ੪੭ ॥ 'ਚਾਉਲ ਪਸ਼ਮ ਦੇਸ਼ ਮਮ ਹੋਈ। ਔਰ ਅੰਨ ਉਪਜਤਿ ਨਹਿਂਕੋਈ।ਕ੍ਰਿਪਾ ਧਾਰਿ ਬਰ ਦੀਜੈ ਅਬਹੀ।ਅੰਨ ਕਪਾਹਾਦਿਕ ਹ੍ਵੈਂ ਸਭਿਹੀ' ॥੪੮॥ ਸੁਨੀ ਨਿਜਹਿ*ਪ੍ਰਿਯ ਭਗਤ ਅਨੰਨੇ[1]। ਕਹਯੋ ਬਚਨ 'ਹ੍ਵੈ ਹੈਂ ਸਭਿ ਅੰਨੇ'।ਬਹੁਰ ਗਮਨ ਕੀ ਕੀਨੀ ਤਯਾਰੀ।ਸੁਨਿਕੈ ਮਿਲਿ ਆਏ ਨਰ ਨਾਰੀ ॥੪੯॥ਹਾਥ ਬੰਦਿਕੈ ਗਿਰਾ ਉਚਾਰੀ। 'ਸ਼੍ਰੀ ਗੁਰ! ਰਹੁ ਇਸ ਦੇਸ਼ ਮਝਾਰੀ। ਤੁਮ ਆਵਨ ਤੇ ਭਯੋ ਪਵਿੱਤ੍ਰਾ। ਸਿੱਖੀ ਭਈ† ਬਿਸਾਲ ਬਚਿੱਤ੍ਰਾ[2] ॥੫੦॥ ਕਿਉਂ ਤੁਮ ਤੂਰਨ ਕਰਹੁ ਤਿਆਰੀ। ਰਹਹੁ ਸਦਾ ਨਿਜ ਕਰੁਣਾ ਧਾਰੀ'। ਇਸ ਪ੍ਰਕਾਰ ਬਿਨਤੀ ਬਹੁ ਕੀਨੀ।ਤਿਸ ਦਿਨ ਸ਼੍ਰੀ ਗੁਰ ਚਲਿਨ ਨ ਦੀਨੀ। ੫੧॥ਅਗਲੇ ਦਿਵਸ ਭੋਰ ਭੀ ਜਬ ਹੀ। ਹੋਇ ਅਲੋਪ ਗਏ ਗੁਰ ਤਬਹੀ। ਪੀਛੇ ਤੇ ਬਹੁ ਨਰ ਪਛੁਤਾਏ।–ਦਰਸ਼ਨ ਕਰਿ ਹਮ ਨਹਿਂ ਤ੍ਰਿਪਤਾਏ।੫੨॥ ਭਲੀ ਪ੍ਰਕਾਰ ਕੀਨਿ ਨਹਿਂ ਸੇਵ। ਸ਼੍ਰੀ ਗੁਰ ਗਮਨੇ ਅਲਖ ਅਭੇਵਾ–।ਸਿਮ-ਰਹਿਂ ਨਿਸ ਬਾਸੁਰ ਧਰਿ ਧਯਾਨਾ।ਬਹੁਤ ਨਰਨ ਕੋ ਭਾ ਕੱਲਯਾਨਾ ॥੫੩॥ ਆਗੈ ਗਮਨੇ ਸ਼੍ਰੀ ਜਗਤੇਸ਼ਾ।ਪਹੁੰਚੇ ਜਾਇ ਔਰ ਇਕ ਦੇਸ਼ਾ।ਅੰਨ ਅਗਨਿ ਦੋਊ ਤਹਿਂ ਨਾਂਹੀ। ਆਮਿਖ ਕੋ ਭੋਜਨ ਸਭਿ ਖਾਂਹੀ ॥ ੫੪ ॥ਇਕ ਪਾਹਨ ਊਪਰ ਇਕ ਨੀਚੇ।ਆਮਿਖ ਰਾਖਹਿਂ ਤਿਨ ਕੇ ਬੀਚੇ। ਸਵਾ ਪਹਿਰ ਮੰਤਰ ਜਪ ਭਾਨੈ[3]।ਇਉਂ ਪਕਾਇ ਕਰਿਹੈਂ ਤਿਹ ਖਾਨੈ।੫੫॥ਦੋਹਰਾ॥ਸੇਵਹਿਂ ਚਿਤ ਕੀ ਪ੍ਰੀਤਿ ਕਰਿ ਜਾਇ ਜਿ ਤਹਾਂ ਅਤੀਤ[4]।ਜੋ ਦੇਖਹਿਂ ਸੁ ਖਵਾਵਈ ਤਾਂਹਿ ਦੇਸ਼ ਕੀ ਰੀਤਿ ॥੫੬॥ਚੌਪਈ॥ ਬੈਠੇ ਗੁਰੂ ਜਾਇ ਇਕ ਥਾਇਂ। ਦੁੰਬੇ ਤਹਿਂ ਅਈਆਲ ਚਰਾਇ[5]। ਸੋ ਆਯੋ ਸ਼੍ਰੀ ਨਾਨਕ ਪਾਸਾ। ਠਾਂਢੋ ਨਿਕਟ ਕੀਨ ਅਰਦਾਸ॥੫੭॥'ਮਾਰੋਂ ਦੁੰਬਾ ਭੋਜਨ ਕਰੀਐ। ਸ਼੍ਰਮ ਮਾਰਗ ਕੋ ਸਭਿ ਪਰ-ਹਰੀਐ।ਜੇ ਤੁਮ ਖਾਹੁ ਨ ਮੋਰ ਉਚਾਰੇ। ਮੇਰੋ ਖਾਵੰਦ ਮੋਕੋ ਮਾਰੇ॥੫੮॥ ਦੇਸ਼

[1]ਆਪਣੇ ਪਿਆਰੇ ਅਨਿੰਨ ਭਗਤ ਦੀ(ਬਿਨੈ) ਸੁਣੀ। [2]ਸ੍ਰੇਸ਼ਟ। [3]ਸੂਰਜ ਦਾ। [4]ਭਾਵ ਕੋਈ ਸਾਧੂ ਚਲਾ ਜਾਵੇ ਤਾਂ। [5]ਅਯਾਲੀ ਓਥੇ ਦੁੰਬੇ ਚਰਾਂਵਦਾ ਸੀ! *ਪਾ:–ਜਿਨਹਿ। †ਪਾ:–ਭਨੀ।

ਰੀਤਿ ਹਮਰੇ ਹੈ ਏਹੀ। ਜੋ ਦੇਖੈ ਸੋ ਭੋਜਨ ਦੇਹੀ। ਜੇ ਨ ਦੇਯ ਤਿਹ ਡੰਡ ਲਗਾਵੈਂ। ਮਿਲਿ ਨਰ ਤਾਂਕੋ ਬਹੁਤ ਲਜਾਵੈਂ॥ ੫੯॥ ਦੋਹਰਾ॥ ਅੰਨ ਅਗਨਿ ਇਹ ਠਾਂ ਨਹੀਂ ਨਾਂਹਿ ਉਡੀਕਉ ਤਾਂਹਿ'। ਗੁਰੂ ਕਹੈਂ 'ਦੁੰਬਾ ਕੁਹਹੁ[1] ਦੇਉ ਪਕਾਇ ਤ ਖਾਹਿੰ' ॥੬੦॥ ਚੌਪਈ॥ ਮਾਰਿ ਦੁੰਬਾ ਤਿਨ ਮਾਸ ਬਨਾਯੋ। ਜਾਪ ਭਾਨੁ[2] ਕਰਿ ਤਬਹਿਪਕਾਯੋ।ਕਰਿ ਤਯਾਰ ਧਰਿ ਦੀਨ ਅਗਾਰੀ।ਦੇਖਿ ਗੁਰੂ ਤਬ ਗਿਰਾ ਉਚਾਰੀ ॥੬੧॥ 'ਇਸਕੀ ਅਸਤ[3]ਖਾਲ ਹੈ ਜੋਊ।ਇਕਠੀ ਕਰਿ ਢਿਗ ਆਨਹੁ ਸੋਊ'। ਆਇਸੁ ਮਾਨਿ ਅਸਤ ਚੁਨਿ ਸਾਰੇ। ਪਾਇ ਚਰਮ ਮਹਿਂ ਧਰੇ ਅਗਾਰੇ ॥੬੨॥ ਤਿਹ ਬਿਲੋਕਿ ਬੋਲੇ ਜਗ ਸਾਈਂ।'ਉਠਿ ਦੁੰਬੇ ਚਰਿਯੇ ਹਰਿਆਈ'। ਬਚਨ ਕਹੇ ਜੀਵਯੋ ਤਤਕਾਲਾ। ਦੇਖਤਿ ਭਯੋ ਹਿਰਾਨ ਅਯਾਲਾ[4] ॥੬੩॥ ਕਲਾਵਾਨ ਜਬ ਮਨ ਮੈਂ ਚੀਨੈਂ। ਚਰਨ ਕਮਲ ਪਰ ਬੰਦਨ ਕੀਨੈਂ। ਬੈਸਯੋ ਸ਼ਰਧਾ ਧਾਰਿ ਸਮੀਪਾ। ਤਬ ਬੋਲੇ ਬੇਦੀ ਕੁਲ-ਦੀਪਾ ॥੬੪॥ 'ਸ਼ਾਹ ਬਿਸਾਲ ਬਿਲੋਕਹੁ ਜੋਊ। ਪੁਰਿ ਤੇ ਜਾਇ ਬੁਲਾਵਹੁ[5] ਸੋਊ'। ਆਇਸੁ ਮਾਨਿ ਨਗਰ ਮੈਂ ਗਯੋ। ਸ਼ਾਹੁ ਏਕ ਢਿਗ*ਬੈਠਤਿ ਭਯੋ॥ ੬੫॥ਕਹਨਿ ਲਗਯੋ'ਸੁਨੀਏ ਬਿਰਤੰਤਾ। ਵਹਿਰ ਸੰਤ ਹੈ ਇਕ ਦੁਖਹੰਤਾ॥ ਕਲਾਵਾਨ ਹੈ ਪਰਮ ਉਦਾਰਾ। ਤਿਹ ਨੈ ਤੋ ਕੋ ਨਿਕਟਿ ਹਕਾਰਾ' ॥੬੬॥ ਸੁਨਤਿ ਸ਼ਾਹ ਧਰਿ ਹਰਖ ਬਿਸਾਲਾ। ਪੁਰਿ ਤੇ ਨਿਕਸਿ ਚਲਯੋ ਤਤਕਾਲਾ॥ ਲੇ ਅਯਾਲਿ[4] ਤਿਹ ਕੋ ਨਿਜ ਸੰਗਾ। ਗੁਰ ਸਮੀਪ ਆਵਾ ਸੁ ਉਮੰਗਾ ॥ ੬੭॥ ਬੈਠਿ ਗਯੋ ਪਗ ਬੰਦਨ ਕਰਿਕੈ। ਦਰਸ ਬਿਲੋਕਤਿ ਸੁਖ ਉਰ ਭਰਿਕੈ। ਜਗ ਗੁਰ ਕਹਤਿ ਭਏ 'ਸੁਨ ਸ਼ਾਹੂ।ਆਨਹੁ ਅੰਨ ਜਿ ਹੈ ਘਰ ਮਾਂਹੂ'॥੬੮॥ ਸ਼ਾਹੁ ਕਹੈ 'ਸਗਰੇ ਇਸ ਦੇਸ਼ਾ। ਅੰਨ ਨ ਉਪਜਤਿ ਸੁਨਿ ਦਰਵੇਸ਼ਾ!। ਆਮਿਖ ਖਾਨ ਕਰੈਂ ਨਰ ਸਭਿ ਹੀ। ਤੁਮ ਜੇ ਚਹੋ ਲਯਾਉਂ ਮੈਂ ਅਬ ਹੀ' ॥੬੯॥ਗੁਰੂ ਕਹੈਂ 'ਜੇ ਸਿੱਖੀ ਧਾਰਹੁ।ਮੁਖ ਤੇ ਸ਼੍ਰੀ ਪ੍ਰਭੁ ਨਾਮ ਉਚਾਰਹੁ।ਅੰਨ ਅਗਨਿ ਹਮ ਦੇਵੈਂ ਦੋਊ। ਗਹਹਿ ਜੁ ਮਤ ਹਮਾਰ[6] ਸਭਿ ਕੋਊ' ॥ ੭੦ ॥ ਇਉਂ ਸੁਨਿ ਭਾ ਅਧੀਨ ਬਹੁ ਸ਼ਾਹੂ। 'ਸੰਤ ਰੂਪ ਤੁਮ ਬੇਪਰਵਾਹੂ। ਜੇ ਦੈ[7] ਦੇਹੁ ਹੋਹਿਂ ਸਿੱਖ ਸਭਿਹੀ।ਤੁਮਰਾ ਗ੍ਰਹਨ ਕਰੈਂ ਮਤ ਅਬਹੀ' ॥੭੧॥ ਕ੍ਰਿਪਾ ਧਾਰਿ ਗੁਰ ਬੈਨ ਉਚਾਰੇ। 'ਖੋਜਿ ਲਯਾਉ ਕਛੁ ਅੰਨ ਤੁਮਾਰੇ[8]'। ਇਉਂ ਸੁਨਿ

[1]ਮਾਰੋ। [2]ਸੂਰਜ ਦਾ। [3]ਹੱਡੀ। [4]ਅੱਯੜ ਦਾ ਚਰਵਾਹਾ। [5]ਸੱਦ ਲਿਆਓ। [6]ਜੋ ਧਾਰਨ ਕਰੇਗਾ ਸਾਡਾ (ਸਿੱਖੀ)ਮਾਰਗ। [7]ਦੋਵੇਂ, ਭਾਵ ਅੰਨ ਤੇ ਅੱਗ। [8]ਜੋ ਤੁਹਾਡੇ (ਪਾਸ) ਹੈ। *ਪਾ:-ਦਿਵ।

ਸ਼ਾਹੁ ਨਗਰ ਮਹਿਂ ਆਯੋ। ਬਹੁਤ ਸਦਨ ਮਹਿਂ ਅੰਨ ਖੁਜਾਯੋ ॥੭੨॥ ਦੋਹਰਾ॥ ਏਕ ਸੇਰ ਗੋਧੂਮ[1] ਪੁਰਿ ਖੋਜਤਿ ਆਈ ਹਾਥ। ਗੁਰ ਢਿਗ ਆਯੋ ਸ਼ਾਹੁ ਪੁਨ ਭੂਪ ਪ੍ਰਜਾ ਲਿਯ ਸਾਥ ॥ ੭੩ ॥ ਚੌਪਈ ॥ ਨਮਸਕਾਰ ਚਰਨਨ ਪਰ ਕਰਿਕੈ।ਬੈਠੇ ਨਿਕਟਿ ਭਾਉ ਉਰ ਧਰਿਕੈ।ਗੁਰੂ ਕਹੈਂ 'ਬੀਜਹੁ ਛਿਤ ਮਾਂਹੀ। ਹੋਇ ਅੰਨ ਤੋਟਹਿ ਜਿਹ ਨਾਂਹੀ' ॥ ੭੪ ॥ ਆਇਸੁ ਮਾਨ ਬੋਵਨੀ ਕੀਨੀ। ਉਗੀ ਬਿਲੋਕੀ ਸਬਜ਼[2]ਨਵੀਨੀ। ਦਿਨ ਥੋਰਨ ਮਹਿਂ ਪਕਗੀ ਸੋਊ। ਭਏ ਪ੍ਰਸੰਨ ਰਿਦੈ*ਸਭਿ ਕੋਊ ॥ ੭੫ ॥ ਪਾਹੁਲ ਪਗ ਕੀ ਸਭਿ ਨੈ ਲੀਨੀ।ਭਾਉ ਭਗਤਿ ਮਹਿਂ ਸ਼ੁਭ ਮਤਿ ਭੀਨੀ। ਸਿੱਖੀ ਮਾਰਗ ਮਹਿਂ ਪਗ ਧਰਿਕੈ।ਪ੍ਰਭੁ ਕੋ ਗੁਰ ਕਿਯ ਸੁਖਦ ਬਿਚਰਿਕੈ ॥ ੭੬ ॥ ਧਰਮਸਾਲ ਇਕ ਰੁਚਿਰ ਬਨਾਈ। ਸੰਤ ਸੁਮਤਿ ਤਿਹਂ ਕੀਰਤਿ ਗਾਈ। ਬੈਠਿ ਸਰਬ ਮਹਿਂ ਕ੍ਰਿਪਾ ਨਿਧਾਨਾ। ਸ਼੍ਰੀ ਮੁਖ ਤੇ ਅਸ ਬਚਨ ਬਖਾਨਾ॥੭੭॥ 'ਅਬ ਤੇ ਅੰਨ ਅਤੁਟ ਇਸ ਦੇਸ਼ਾ।ਕਬ ਦੁਕਾਲ ਕੋ ਹੋਇ ਨ ਲੇਸ਼ਾ'। ਪਾਹਨ[3] ਤੇ ਪਾਵਕ[4] ਪੁਨ ਝਾਰੀ। ਕਾਸ਼ਟ ਸੋਂ[5] ਕਰਿ ਦੀਨ ਬਿਥਾਰੀ[6] ॥੭੮॥ ਲੈ ਕੇ ਸਭਿਨਿ ਹਰਖ ਉਰ ਧਰਿਓ। ਸ਼੍ਰੀ ਸਤਿਗੁਰ ਕੋ ਸੁਜਸ ਉਚਰਿਓ। ਅੰਨ ਅਗਨਿ ਦੋਊ ਤਹਿਂ ਨਾਂਹੀ। ਇਹ ਬਿਧਿ ਸ਼੍ਰੀ ਗੁਰ ਦੀਨ ਤਹਾਂਹੀ॥੭੯॥ਨਾਮ ਦਾਨ ਇਸ਼ਨਾਨ ਦ੍ਰਿੜਾਯੋ।ਭਾਉ ਭਗਤਿ ਕੋ ਪੰਥ ਚਲਾਯੋ। ਕਿਤਿਕ ਦਿਵਸ ਰਹਿ ਕਰਿ ਜਗਤੇਸ਼ਾ। ਚਲਿਬੇ ਤਯਾਰ ਭਏ ਸ਼ੁਭ ਬੇਸਾ ॥ ੮੦ ॥ ਸਰਬ ਲੋਕ ਮਿਲਿਕੈ ਤਬ ਆਏ। ਹੋਇ ਦੀਨ ਮਨ ਬੈਨ ਸੁਨਾਏ। 'ਧੰਨ ਭਾਗ ਇਹ ਸਭੈ ਜਿ ਲੋਕਾ। ਜਾਂਤੇ ਰਾਵਰਿ ਦਰਸ ਬਿਲੋਕਾ ॥੮੧॥ ਲੋਕ ਪ੍ਰਲੋਕਹਿ ਕੋ ਸੁਖ ਦੀਨੋ। ਸ਼੍ਰੀ ਹਰਿ ਕੋ ਤੁਮਰੋ ਤਨੁ ਚੀਨੋ'। ਸਭਿਹਿਨਿ ਕੋ ਧੀਰਜ ਦੇ ਸ੍ਵਾਮੀ। ਗਮਨ ਕਿਯੋ ਪੁਨ ਅੰਤਰਜਾਮੀ ॥ ੮੨ ॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰਧੇ 'ਭੂਟੰਤ ਔਰ ਦੇਸ਼ਨ ਪ੍ਰਸੰਗ' ਬਰਨਨੰ ਨਾਮ ਤ੍ਰਯੋਦਸ਼ਮੋਂ ਅਧਜਾਯ ॥ ੧੩ ॥

## ੧੪. [ਸੰਤ ਮੰਗਲ। ਕਸ਼ਮੀਰ ਵਿਖੇ ਅਯਾਲੀ ਤੇ ਪੰਡਤ ਨੂੰ ਸਿੱਖ ਬਣਾਉਣਾ, ਵਲੀ ਕੰਧਾਰੀ ਤੇ ਕਾਬਲ ਦੀ ਮਸੀਤ ਫਿਰਾਉਣੀ]

ਦੋਹਰਾ ॥ ਹੰਤਾ ਮਮਤਾ ਜਿਨ ਤਜੀ ਹਰਖ ਸ਼ੋਕ ਇਕ ਸਾਰ।
ਤਿਨ ਸੰਤਨ ਕਰਿ ਬੰਦਨਾ ਕਰਿਹੋਂ ਕਥਾ ਉਚਾਰ ॥ ੧ ॥

{ ਹੰਤਾ=ਮੈਂ ਪਨ। ਮੈਂ ਦਾ ਭਾਵ ਹੰਕਾਰ ਤੇ ਗਰਬ ਬੀ ਹੈ। [ਸੰਸਃ, ਅਹੰਤਾ]
ਮਮਤਾ=ਮੇਰਾ ਪਨ, ਕਿਸੇ ਪੁਰਖ, ਪਦਾਰਥ ਯਾ ਜਗ੍ਹਾ ਵਿਚ ਇਹ ਭਾਵ ਕਿ }

[1]ਕਣਕ। [2]ਹਰੀ। [3]ਪੱਥਰ। [4]ਅਗਨੀ। [5]ਲੱਕੜੀ ਨਾਲ। [6]ਫੈਲਾ ਦਿੱਤੀ। *ਪਾਃ-ਦੇਖਹਿ।

[ ਇਹ ਮੇਰੀ ਹੈ, ਭਾਵ ਮੋਹ ਤੇ ਲੋਭ ਤੋਂ ਭੀ ਹੈ। [ਸੰਸਃ, ਮਮਤਾ, ਮਮਤ੍ਵ]। ਇਕ ਸਾਰ=ਇਕੋ ਜੇਹੇ, ਬਰਾਬਰ। ]

**ਅਰਥ**–ਜਿਨ੍ਹਾਂ ਨੇ ਮੈਂ ਮੇਰੀ ਛੱਡ ਦਿੱਤੀ ਹੈ (ਤੇ) ਹਰਖ ਸ਼ੋਕ ਨੂੰ ਇਕੋ ਜਿਹਾ (ਜਾਤਾ ਹੈ) ਤਿਨ੍ਹਾਂ ਸੰਤਾਂ ਨੂੰ ਮੱਥਾ ਟੇਕਕੇ ਮੈਂ (ਅਗੋਂ ਦੀ) ਕਥਾ ਉਚਾਰਣ ਕਰਦਾ ਹਾਂ।

**ਭਾਵ**–ਪਿਛਲੇ ਅਧ੍ਯਾਯ ਦੇ ਮੰਗਲ ਤੇ ਇਸ ਨੂੰ ਇਕੱਠਾ ਪੜ੍ਹਿਆਂ, ਪੂਰਨ ਸੰਤ ਦੇ ਗੁਣ ਇਕੱਠੇ ਹੁੰਦੇ ਹਨ, ਇਹ ਸੰਤਾਂ ਦੇ ਲੱਛਣ ਕਹੇ ਹਨ। ਹੋ ਸਕਦਾ ਹੈ ਕਿ ਇਹ ਸੰਤਾਂ ਦੇ ਗੁਣ ਹੀ ਕਹੇ ਹੋਣ, ਪਰ ਵਧੇਰੇ ਸੰਭਵ ਹੈ, ਕਿ ਆਪਣੇ–ਨਾਮ ਦਾਤੇ–'ਵਿਦ੍ਯਾ ਦਾਤੇ', ਗੁਰਮੁਖ ਦੇ ਗੁਣ ਅੱਖਾਂ ਅਗੇ ਫਿਰ ਰਹੇ ਹੋਣ। ਅਗਲੇ ਮੰਗਲਾਂ ਵਿਚ ਗੁਰ ਸਿਖ ਦਾ ਜਸ ਵਰਣਨ ਕਰਨਗੇ, ਪਹਿਲੇ ਵਿਚ ਨਾਮ ਰਸੀਏ ਦਾ, ਦੂਸਰੇ ਵਿਚ ਗੁਰ ਜਸ ਦੇ ਪ੍ਰੇਮੀ ਕਵੀ, ਕੀਰਤਨੀਏ ਦਾ।

ਸ਼੍ਰੀ ਬਾਲਾ ਸੰਧੁਰੁ ਵਾਚ ॥ ਚੌਪਈ॥ **ਸੁਨਿ ਸ਼੍ਰੀ ਅੰਗਦ ਜਨ ਮਨ ਰੰਜਨ[੧]। ਗਮਨੇ ਗੁਰੂ ਦੀਨ ਦੁਖਭੰਜਨ। ਜਾਇ ਪਹਾਰਨ ਕਰਤੇ ਸੈਲਾ। ਚਲਿ ਹੈਂ ਸੁਗਮ[੨] ਅਗਮ[੩] ਜੋ ਗੈਲਾ[੪]॥੨॥ ਜੋ ਕਸ਼ਮੀਰ ਕਹਾਵਤਿ ਦੇਸ਼। ਤਹਾਂ ਜਾਇ ਪਹੁੰਚੇ ਜਗਤੇਸ਼। ਪਿਖਿ ਪਹਾਰ ਇਕ ਪੁਰੀ ਸਮੀਪਾ। ਬੈਠਿ ਗਏ ਬੇਦੀ ਕੁਲ ਦੀਪਾ॥੩॥ ਦ੍ਵਾਦਸ਼ ਬਾਸੁਰ ਤਹਾਂ ਬਿਤਾਇ। ਕੋ ਨ ਅਯੋ, ਨਹਿੰ ਕਿਨਹੂੰ ਬੁਲਾਇ। ਤ੍ਰਯੋਦ-ਸ਼ਵੋਂ ਦਿਨ ਜਬ ਉਜਿਯਾਰਾ[੫]। ਤਬ ਇਕ ਆਯੋ ਦੁੰਬਨ ਚਾਰਾ[੬]॥੪॥ ਹਮ ਕੋ ਬੈਠੇ ਪਿਖਿ ਬਿਸਮਾਨ੍ਯੋ। ਬਹੁਰੋ ਮੁਖ ਦੁਰਬਚਨ ਬਖਾਨ੍ਯੋ। 'ਕੋ ਤੁਮ ਬੈਠੇ ਬੀਚ ਉਜਾਰਾ। ਅਹੋ ਚੋਰ ਕੈਧੌਂ ਬਟਪਾਰਾ॥੫॥ ਕਿਹ ਕੋ ਤਕਹੁ ਮਾਲ ਲੇ ਜਾਨੇ[੭]। ਪ੍ਰਗਟ ਹੋਨ ਤੇ ਆਨ ਦੁਰਾਨੇ[੮]। ਜੇ ਤੁਮ ਹੁਤੇ ਫਕੀਰਹਿ ਸਾਚੀ। ਪੁਰਿ ਤੇ ਭਿੱਖ੍ਯਾ ਕਰਤੇ ਜਾਚੀ॥੬॥ ਬੇਖ ਫਕੀਰ ਧਰ੍ਯੋ ਤਨ ਮਾਂਹੀ। ਸਾਚੇ ਤੁਮ ਫਕੀਰ ਹੋ ਨਾਂਹੀ'। ਸੁਨਿਕੈ ਬਿਗਸੇ ਮੰਦ[੯] ਕ੍ਰਿਪਾਲਾ। 'ਕਿਉਂ ਤੁਝ ਚਿੰਤਾ ਬਢੀ ਬਿਸਾਲਾ॥ ੭॥ ਜਹਿਂ ਦੁੰਬੇ ਚਾਰਨ ਕੋ ਛੋਰੇ। ਜਾਇ ਸਮ੍ਹਾਰਿ[੧੦] ਲੇਹੁ ਤਿਹ ਠੌਰੇ। ਇਹ ਤੇਰੇ ਉਰ ਦਯਾ ਨ ਆਈ। ਕਰੀਏ ਸੰਤਨ ਸੇਵਾ ਚਾਈ*॥ ੮ ॥ ਬਹੁਰੋ[੧੧] ਕਹਤਿ ਦੋਖ ਕੇ[੧੨] ਬੈਨਾਂ। ਹਿਰਦੇ ਪਰਮੇਸ਼ੁਰ ਕੋ ਭੈ ਨਾ'। ਸੁਨਤਿ ਅਯਾਲ ਗਯੋ ਤਿਹ ਓਰੇ[੧੩]। ਜਿਹਠਾਂ ਦੁੰਬੇ ਚਰਨੇ ਛੋਰੇ ॥ ੯ ॥ ਜਬਹੀ ਜਾਇ ਬਿਲੋਕਨ ਕੀਨੇ। ਪਰੇ ਧਰਾ ਪਰ ਪ੍ਰਾਨਨ ਹੀਨੇ। ਦੇਖਤਿ ਹੀ ਹਿਰਦੇ ਬਿਸਮਾਨ੍ਯੋ।–ਭਾ ਅਚਰਜ ਕੁਛ ਜਾਇ ਨ ਜਾਨ੍ਯੋ**

[੧]ਦਾਸਾਂ ਦੇ ਮਨ ਪ੍ਰਸੰਨ ਕਰਨ ਵਾਲੇ। [੨]ਸੌਖੇ। [੩]ਔਖੇ। [੪]ਰਸਤੇ। [੫]ਜਦ ਚਾਨਣ ਹੋਇਆ। [੬]ਦੁੰਬੇ ਚਾਰਨ ਵਾਲਾ। [੭]ਕਿਸ ਦਾ ਮਾਲ ਲੈ ਜਾਣਾ ਤੱਕਦੇ ਹੋ। [੮]ਆਣ ਛਪੇ ਹੋ। [੯]ਥੋੜਾ ਜਿਹਾ। [੧੦]ਸੰਭਾਲ। [੧੧]ਮਗੋਂ। [੧੨]ਦੁਖਾਉਣ ਵਾਲੇ। [੧੩]ਉਸ ਪਾਸੇ। *ਪਾਃ–ਭਾਈ।

॥੧੦॥ਜੇ ਦੂੰਬਨ ਕੇ ਖਾਵਿੰਦ ਅਹਿਹੂੰ। ਤਿਨ ਸੌਂ ਜਾਇ ਬੈਨ ਕੋ ਕਹਿਹੂੰ[੧]?। ਬਾਂਧਿ ਲੇਹਿਂ ਮੇਰੋ ਪਰਵਾਰਾ। ਤਿਨਤੇ ਕਰੈ ਕੌਨ ਛੁਟਕਾਰਾ-॥ ੧੧॥ ਮੂਰਖ ਅਧਿਕ ਬਿਸੂਰਨ[੨] ਲਾਗਾ। ਚਿੰਤਾ ਕਰਤਿ ਧੀਰ ਉਰ ਭਾਗਾ।ਕਰਤਿ ਬਿਚਾਰ ਰਿਦੈ ਅਸ ਆਈ।-ਮੈਂ ਸੰਤਨ ਸੌਂ ਪਰੁਖ[੩] ਅਲਾਈ ॥੧੨॥ ਤਿਹ ਦੁਖਾਇ ਮੈਂ ਇਹ ਫਲ ਪਾਵਾ-। ਕਰਿ ਨਿਰਨੈ ਐਸੇ ਠਹਿਰਾਵਾ। ਤੂਰਨ ਦੌਰ ਜਿ ਬਹੁ ਅਕੁਲਾਵਾ[੪]। ਆਇ ਗੁਰੂ ਪਗ ਸੀਸ ਝੁਕਾਵਾ ॥੧੩॥ਪਰਯੋ ਰਹਯੋ ਨਹਿਂ ਉਠਤਿ ਉਠਾਯੋ । ਤਿਹ ਬਿਲੋਕਿ ਗੁਰ ਬੈਨ ਅਲਾਯੋ। 'ਕੋ ਕਾਰਜ ਬਿਗਰਯੋ ਹੈ ਤੇਰੋ?।ਮੁਰਿ[੫] ਆਯੋ ਭੈ ਕੀਨ ਘਨੇਰੋ' ॥੧੪॥ 'ਸੁਨਹੁ ਸੰਤ ਜੀ ਕਹਾ ਬਖਾਨੌਂ[੬] ।ਤੁਮ ਅੰਤਰ ਜਾਮੀ ਸਭਿ ਜਾਨੌ।ਤਦਪਿ ਆਪਨੈ ਬੂਝਨ ਕੀਨਾ। ਅਚਰਜ ਸੁਨਹੁ, ਕਹਉਂ ਹੈ ਦੀਨਾ ॥੧੫॥ ਮੈਂ ਥੋ ਦੂੰਬਨ ਕੋਰਿ ਚਰਾਵਾ। ਤਿਨਹਿ ਛੋਰਿ ਤੁਮਰੇ ਢਿਗ ਆਵਾ।ਜਬ ਮੈਂ ਬੋਲਯੋ ਬਚਨ ਕਠੋਰੇ। ਤਬ ਹੀ ਮਰਿਗੇ ਦੂੰਬੇ ਮੋਰੇ ॥ ੧੬ ॥ ਬਖਸ਼ਹੁ ਜਿਤੋ ਕਰਯੋ ਅਪ-ਰਾਧੂ। ਖਿਮਾ ਰੂਪ ਕਰੁਨਾਕਰ ਸਾਧੂ !। ਜੇ ਘਰਿ ਜਾਵੋਂ ਨਰ ਗਹਿਂ ਆਈ[੭]। ਭਗੌਂ ਵਹਿਰ[੮] ਪਰਵਾਰ ਗਹਾਈ[੯] ॥ ੧੭ ॥ ਰਹਯੋ ਨ ਥਾਨ ਕਹੂੰ ਮੁਝ ਜਾਨੈ। ਸ਼ਰਨ ਅਯੋ ਮੈਂ*ਕ੍ਰਿਪਾਨਿਧਾਨੇ!। ਇਕ ਤੋ ਗਈ ਜੀਵਕਾ ਸਾਰੀ। ਦੁਤਿਯ ਗਹੈਂ ਨਰ ਦੇਵਹਿਂ ਗਾਰੀ[੧੦]॥ ੧੮ ॥ ਸੁਨਿਕੈ ਕ੍ਰਿਪਾ ਕੀਨਿ ਗੁਨ-ਖਾਨੀ। ਬਿਗਸਤਿ ਮੰਦ ਕਹੀ ਮ੍ਰਿਦੁ ਬਾਨੀ। 'ਜਹਾਂ ਮਰੇ ਹੈਂ ਦੂੰਬੇ ਤੋਰੇ। ਚਲਿਕਰਿ ਜਾਉ ਅਬੈ ਤਿਸ ਠੌਰੇ ॥੧੯॥ਵਾਹਿਗੁਰੂ ਮੁਖ ਨਾਮ ਉਚਰਿਯੈ। ਦੂੰਬੇ ਸਰਬ ਜਿਵਾਇ ਉਠਰਿਯੈ'। ਸੁਨਤਿ ਬਚਨ ਹਿਰਦੇ ਹਰਖਾਨਾ।ਕਰਿ ਬੰਦਨ ਗਮਨਯੋ ਤਿਹ ਥਾਨਾ ॥ ੨੦ ॥ 'ਵਾਹਿਗੁਰੂ' ਕਹਿ ਸਭੈ ਜਿਵਾਰੇ। ਉਠਿਕੈ ਚਰਨਿ ਲਗੇ[੧੧]ਪੁਨ ਸਾਰੇ।ਇਸ ਪ੍ਰਕਾਰ ਕੋ ਅਚਰਜ ਦੇਖਾ।ਹਿਰਦੈ ਚੱਕ੍ਰਿਤ ਭਯੋ ਵਿਸ਼ੇਸ਼ਾ ॥ ੨੧ ॥ ਤਹਿਂ ਸਥਾਨ ਦੂੰਬੇ ਤਜਿ ਬ੍ਰਿੰਦਾ। ਬੈਠਯੋ ਨਿਕਟਿ ਆਨਿ ਸੁਖਕੰਦਾ । ਕਹੈ ਕਿ'ਅਬ ਮੈਂ ਕਹੂੰ[੧੨]ਨ ਜਾਵੋਂ। ਤੁਮਰੇ ਪਗ ਕੀ ਸੇਵ ਕਮਾਵੋਂ' ॥੨੨॥ ਤਿਹ ਕਹਿ ਰਹੇ,ਨ ਗਯੋ ਅਵਾਸਾ। ਰਹਯੋ ਰੈਨ ਸਤਿਗੁਰ ਕੇ ਪਾਸਾ। ਭਈ ਭੋਰ ਦੂੰਬਨ ਕੇ ਮਾਲਿਕ। ਖੋਜਨ ਲਗੇ

---

[੧]ਕੀ ਕਹਾਂਗਾ ? [੨]ਝੂਰਨ। [੩]ਕਠੋਰ। [੪]ਵਿਆਕੁਲ ਹੋਇਆ। [੫]ਮੁੜ। [੬]ਕੀ ਦੱਸਾਂ। [੭]ਆ ਕੇ ਫੜ ਲੈਣਗੇ। [੮](ਜੇ) ਦੌੜ ਜਾਵਾਂ ਬਾਹਰ। [੯]ਕੁਟੰਬ ਫੜਿਆ ਜਾਏਗਾ। [੧੦]ਗਾਲੀ। [੧੧]ਢੁਗਣ ਲਗ ਪਏ। [੧੨]ਕਿਤੇ ਭੀ। *ਪਾ:-ਤੁਝ।

ਬਿਪਨ[1] ਤਤਕਾਲਕ॥੨੩॥ਸਤਿਗੁਰ ਨਿਕਟਕਿਤਿਕ ਨਰ ਆਇ।ਤਿਸਹਿ ਬਿਲੋਕਤਿ ਬੈਨ ਅਲਾਇ। 'ਜਢ! ਤੂੰ ਬੈਠਿ ਰਹਜੋ ਇਹ ਥਾਇ। ਸਗਰੇ ਦੂੰਬੇ ਕਹਾਂ ਗਵਾਇ?॥ ੨੪॥ ਕਿਹ ਸਥਾਨ ਮਹਿਂ ਦੀਨ ਦੁਰਾਇ[2]। ਗਹਿ ਮਾਰਹਿਂ ਨਤੁ[3] ਦੇਹੁ ਬਤਾਇ[4]'। ਸੁਨਿ ਕਰਿ ਬੋਲਜੋ ਬਚਨ ਅਧਾਲੀ।'ਇਹਾਂ ਨ ਬੋਲਹੁ ਗਿਰਾ ਕੁਢਾਲੀ[5]*॥੨੫॥ ਸੰਤ ਨਿਕਟਿ ਕਲ ਮੈਂ ਜਬ ਆਵਾ। ਕਰੀ ਬਿਅਦਬੀ ਪਰੁਖ[6] ਅਲਾਵਾ।ਭਾ ਤਤਛਿਨ ਦੂੰਬਨ ਕੋ ਨਾਸ਼ਾ। ਤਿਨ ਪਿਖਿ ਪੁਨ ਆਯੋ ਇਨ ਪਾਸਾ॥੨੬॥ ਆਨਿ ਬੇਨਤੀ ਕੀਨਿ ਅਗਾਰੀ।ਬੰਦੋ ਚਰਨ ਮਹਾਂ ਸੁਖਕਾਰੀ। ਸੁਨਤਿ ਸੰਤ ਇਨ ਬਚਨ ਉਚਾਰੇ।-ਵਾਹਿਗੁਰੂ ਕਹਿ ਲੇਹੁ ਜਿਵਾਰੇ-॥੨੭॥ ਜਾਇ ਤਹਾਂ ਸੋ ਬਿਧਿ ਮੈਂ ਕੀਨੇ। ਮਾਰੇ ਜਿਤੇ ਜਿਵਾਇ ਸੁ ਦੀਨੇ।ਇਹ ਮੂਰਤ ਹੈ ਆਪ ਖੁਦਾਇ।ਮੁਝ ਤੇ ਸੰਗ ਨ ਛੋਡਜੋ ਜਾਇ॥੨੮॥ਦੂੰਬੇ ਚਾਰਨ ਤੁਮਰੇ ਤਜਾਗੇ।ਖੋਜਿ ਲੇਹੁ ਬਨ ਮੈਂ ਅਬ ਆਗੇ॥ ਮੋਰ ਭਰੋਸਾ ਛੋਰਿ ਬਹੋਰੀ। ਮਾਲ ਸੰਭਾਰਹੁ ਬਿਪਨ ਢੰਢੋਰੀ[7]'॥੨੯॥ਮਾਨਵ ਸਰਬ ਸੁਨੇ ਬਿਸਮਾਨੇ। ਸਾਚ ਬ੍ਰਿਤਾਂਤ ਜਬਹਿ ਮਨ ਜਾਨੇ। ਗੁਰ ਪਦ ਬੰਦਨ ਕੀਨੀ ਸਭਿਹੀ। ਖੋਜਜੋ ਬਹੁਤ ਬਿਪਨ ਕੋ ਤਬਹੀ॥ ੩੦॥ ਦੂੰਬੇ ਲੇ ਨਗਰੀ ਮਹਿਂ ਆਏ। ਜਸ ਗੁਰ ਕਾ ਤਬ ਬਢਜੋ ਮਹਾਏ[8]। ਸਭੀ ਲੋਗ ਮਿਲਿ ਚਰਨੀ ਲਾਗੇ। ਭੇਟਾ ਧਰਹਿਂ ਉਪਾਇਨ ਆਗੇ†॥੩੧॥ ਖੁਸ਼ੀ ਹੋਨਿ ਸ਼੍ਰੀ ਗੁਰ ਕੀ ਲਾਗੀ। ਪਾਹੁਲ ਲੇਨਿ ਲਗੇ ਬਡਿਭਾਗੀ। ਸਤਿਗੁਰ ਕੋ ਸਿਮ-ਰਨ ਮੁਖ ਕਰਿਹੀਂ। ਸਰਬ ਬਿਕਾਰ ਰਿਦੈ ਪਰਹਰਿਹੀਂ॥ ੩੨॥ ਪੁਰਿ ਮਹਿਂ ਗਵਨੇ ਪੁਨ ਗੁਨਖਾਨੀ। ਧਰਮਸਾਲ ਇਕ ਰਚੀ ਮਹਾਨੀ। ਨਾਮ ਦਾਨ ਇਸ਼ਨਾਨ ਦ੍ਰਿੜ੍ਹਾਯੋ। ਸਿੱਖੀ ਮਗ ਤਿਸ ਦੇਸ਼ ਚਲਾਯੋ॥੩੩॥ ਮਹਿਮਾ ਪੁਰਿ ਮਹਿਂ ਬਧੀ ਅਪਾਰਾ। ਲਿਖਹਿਂ ਸ਼ਬਦ ਗੁਰ ਕਰਹਿਂ ਉਚਾਰਾ। ਪਢਹਿਂ ਪ੍ਰੀਤ ਸੋਂ ਕੀਰਤਿ ਕਰਿਹੀਂ।ਸ਼੍ਰੀ ਨਾਨਕ ਮਹਿਂ ਸ਼ਰਧਾ ਧਰਿਹੀਂ॥੩੪॥ਤਹਿਂ ਇਕ ਪੰਡਿਤ ਰਹਤਿ ਸੁਜਾਨਾ। ਸਭਿ ਬਿਦਿਆ ਮੈਂ ਨਿਪੁਨ[9] ਨਿਧਾਨਾ[10]। ਸ਼੍ਰੀ

---

[1]ਬਨ। [2]ਛੁਪਾਏ। [3]ਨਹੀਂ ਤਾਂ। [4]ਦਸ ਦੇਹ। [5]ਖੋਟੀ। [6]ਕਠੋਰ। [7]ਜੰਗਲ ਵਿਚੋਂ ਢੂੰਡਕੇ। [8]ਬੜਾ ਹੀ। [9]ਚਤੁਰ। [10](ਵਿਦਜਾ ਦਾ) ਖਜ਼ਾਨਾ। *ਪਾ:--ਕੁਚਾਲੀ।

†ਇਸ ਚੌਪਈ ਦਾ ਤਿੰਨ ਲਿਖਤੀ ਨੁਸਖਿਆਂ ਵਿਚ ਐਉਂ ਪਾਠ ਹੈ:--

ਦੂੰਬੇ ਲੇ ਨਗਰੀ ਮਹਿ ਗਏ। ਮਹਿਮਾ ਸ੍ਰੀ ਗੁਰ ਭਾਖਤ ਭਏ।
ਧਨੀ ਲੋਗ ਆਵਨ ਬਹੁ ਲਾਗੇ। ਬੰਦੈਂ ਧਰਹਿਂ ਉਪਾਯਨ ਆਗੇ॥੩੧॥

ਨਾਨਕ ਮਹਿਮਾ ਤਿਨ ਸੁਨੀ।-ਦਰਸ਼ਨ ਕਰੋਂ-ਰਿਦੈ ਅਸ ਗੁਨੀ ॥੩੫॥ ਪੁਸਤਕ ਲਦੇ ਉਸ਼ਟ[1] ਜਿਨ ਦੋਊ*। ਗਮਨਤਿ[2] ਸੰਗ ਰਹਤਿ ਹੈਂ ਸੋਊ। ਸਾਲਗਰਾਮ ਗਲੇ ਮਹਿਂ ਪਾਵਾ। ਤਨ ਮਹਿਂ ਦ੍ਵਾਦਸ਼[3] ਤਿਲਕ ਲਗਾਵਾ ॥੩੬॥ ਜਹਿਂ ਬੈਠੇ ਬੇਦੀ ਕੁਲ ਦੀਪਾ। ਸੋ ਪੰਡਿਤ ਚਲਿ ਆਇ ਸਮੀਪਾ। ਬੈਠਯੋ ਰਾਮ ਰਾਮ ਕੋ ਕਰਿ ਕੈ।ਬਿੱਦਯਾ ਗਰਬ ਰਹਯੋ ਉਰ ਭਰਿਕੈ ॥੩੭॥ ਬੋਲਯੋ ਬਹੁਰੋ ਬਚਨ ਦੁਰਾਸਾ[4]।'ਸੰਤ ਹੋਇ ਕਿਉਂ ਖਾਵਤਿ ਮਾਸਾ?।ਕਿਉਂ ਤਨ ਊਪਰ ਚਰਮ[5] ਲੀਨਾ। ਇਹ ਤੁਮ ਕਰਮ ਵਿਪਰਜੈ ਕੀਨਾ' ॥੩੮॥ ਗੁਰ ਊਪਰ ਤਬ ਥੀ ਪੁਸ਼ਤੀਨੰ[6]।ਸੁਨਿ ਪੰਡਿਤ ਕੇ ਬਚਨ ਪ੍ਰਬੀਨੈ[7]।ਸਿੱਖਯਾ ਦੇਨਿ ਹੇਤੁ ਤਿਹ ਸੰਗਾ। ਉਚਰਯੋ ਸ਼ਬਦ ਸੁ ਪ੍ਰੇਮ ਉਮੰਗਾ ॥੩੯॥

ਸ੍ਰੀ ਮੁਖਵਾਕ:-- ਸਲੋਕੁ ਮ: ੧ ॥

ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸ਼ਾਥ ॥ ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥ ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥ ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥ ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥ ੧ ॥ †

[1]ਊਠ। [2]ਚਲਦਿਆਂ। [3]ਬਾਰਾਂ ਅੰਗ ਜਿਨ੍ਹਾਂ ਤੇ ਵੈਸ਼ਨਵ ਤਿਲਕ ਲਾਂਦੇ ਹਨ:--ਮੱਥਾ, ਕੰਠ, ਛਾਤੀ, ਪੇਟ, ਦੋ ਵਖੀਆਂ, ਦੋ ਮੋਢੇ, ਦੋਇ ਬਾਹਵਾਂ, ਪਿਠ ਤੇ ਲਕ। [4]ਖੋਟਾ। [5]ਚੰਮ। [6]ਪੋਸਤੀਨ, ਸਮੂਰ। [7]ਪ੍ਰਬੀਨ (ਗੁਰੂ ਜੀ) ਨੇ।

*ਆਮ ਤੌਰ ਤੇ ਕਸ਼ਮੀਰ ਵਿਚ ਊਠ ਨਹੀਂ ਸਨ ਹੁੰਦੇ, ਮੁਰਾਦ ਹੈ ਇੰਨੇ ਪੁਸਤਕ ਜਿੰਨੇ ਦੋ ਊਠ ਚੁੱਕ ਸਕਣ। ਪਰੰਤੂ ਕਿਸੇ ਖਾਸ ਖਾਸ ਹਾਲ ਵਿਚ ਊਠ ਦਾ ਹੋਣਾ ਅਸੰਭਵ ਬੀ ਨਹੀਂ, ਅਜ ਕਲ ਊਠ ਓਥੇ ਵੇਖੀਦੇ ਹਨ। ਹੋ ਸਕਦਾ ਹੈ ਕਿ ਗੁਜਰਾਤ ਦਾ ਰਸਤਾ ਕਾਫੀ ਚੌੜਾ ਹੋਵੇ ਤੇ ਉਸ ਸਮੇਂ ਬਾਰ ਬਰਦਾਰੀ ਹੇਠੋਂ ਪਹਾੜਾਂ ਤੇ ਊਠਾਂ ਪਰ ਜਾਂਦੀ ਹੋਵੇ।

†ਇਕ ਨੁਸਖੇ ਵਿਖੇ ਇਸ ਸ਼ਬਦ ਦੀ ਥਾਂਵੇ ਇਹ ਸ਼ਬਦ ਹੈ:--ਸਲੋਕ ਮਹਲਾ ੩ ॥ ਗੁਰ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ ॥ ਸਭ ਦਿਸੈ ਹਰੀਆਵਲੀ ਸਰ ਭਰੇ ਸੁਭਰ ਤਾਲ ॥ ਅੰਦਰੁ ਰਚੈ ਸਚ ਰੰਗਿ ਜਿਉ ਮੰਜੀਠੈ ਲਾਲੁ ॥ ਕਮਲੁ ਵਿਗਸੈ ਸਚੁ ਮਨਿ ਗੁਰ ਕੈ ਸਬਦਿ ਨਿਹਾਲੁ ॥ ਮਨਮੁਖ ਦੂਜੀ ਤਰਫ ਹੈ ਵੇਖਹੁ ਨਦਰਿ ਨਿਹਾਲਿ ॥ ਫਾਹੀ ਫਾਥੇ ਮਿਰਗ ਜਿਉ ਸਿਰਿ ਦਿਸੈ ਜਮਕਾਲੁ ॥ ਖੁਧਿਆ ਤ੍ਰਿਸਨਾ ਨਿੰਦਾ ਬੁਰੀ ਕਾਮੁ ਕ੍ਰੋਧੁ ਵਿਕਰਾਲੁ ॥ ਏਨੀ ਅਖੀ ਨਦਰਿ ਨ ਆਵਈ ਜਿਚਰੁ ਸਬਦਿ ਨ ਕਰੇ ਬੀਚਾਰੁ ॥ ਤੁਧੁ ਭਾਵੈ ਸੰਤੋਖੀਆਂ ਚੂਕੈ ਆਲ ਜੰਜਾਲੁ ॥ ਮੂਲੁ ਰਹੈ ਗੁਰੁ ਸੇਵਿਐ ਗੁਰ ਪਉੜੀ ਬੋਹਿਥੁ ॥ ਨਾਨਕ ਲਗੀ ਤਤੁ ਲੈ ਤੂੰ ਸਚਾ ਮਨਿ ਸਚੁ ॥ ੧ ॥

(ਬਾਕੀ ਟੂਕ ਲਈ ਦੇਖੋ ਪੰਨਾ ਅਗਲਾ)

ਦੋਹਰਾ॥'ਸੁਨਿ ਪੰਡਿਤ! ਬਿਨ ਸਤਿਗੁਰੂ ਮਾਰਗ ਹਾਥ ਨ ਆਇ। ਬਿਨ ਤਾਰੀ ਤਾਰੋ ਭਿਰ੍ਯੋ[1] ਖੁਲੇ ਨ, ਕਰੇ ਉਪਾਇ ॥ ੪੦॥ ਚੌਪਈ॥ ਪੂਰਨ ਪੁੰਜ ਪੁੰਨ ਜਬ ਹੋਇ। ਮਿਲਹਿ ਗੁਰੂ ਉਪਦੇਸ਼ਹਿ ਸੋਇ। ਸਾਰਾਸਾਰ[2] ਲਖਾਵੈ ਜਬੈ। ਗ੍ਰਹਨ ਤ੍ਯਾਗਨੋ[3] ਜਾਨੈ ਤਬੈ ॥ ੪੧ ॥ ਮਿਟੈ ਭਰਮ ਚਿਤ ਸ਼ਾਂਤੀ ਪਾਇ। ਅਨਿਕ ਕਲਪਨਾ ਰਿਦੈ ਨਸਾਇ। ਵਹਿਰ ਬੇਖ ਪਰ ਦ੍ਰਿਸ਼ਟਿ ਨ ਧਾਰੈ। ਅੰਤਰ-ਮੁਖੀ ਬ੍ਰਿੱਤਿ ਕੋ ਪਾਰੈ[4] ॥੪੨॥ ਸੁਨਿ ਪੰਡਿਤ! ਉਰ ਲੇਹੁ ਬਿਚਾਰੀ। ਜਬ ਲੌ ਮਨ ਹੈ ਬਿਸ਼ੈ ਬਿਕਾਰੀ। ਵਹਿਰ ਭੇਖ ਤਬ ਲੌ ਸਭਿ ਕਾਚਾ। ਸਾਚ ਸੰਗ ਰੰਚਿਕ ਨਹਿਂ ਰਾਚਾ ॥੪੩॥ ਸਹਹਿ ਸੀਸ ਜਮ ਡੰਡ ਬਿਸਾਲਾ। ਸਦਾ ਫਸੇ ਤ੍ਰਿਸ਼ਨਾ ਕੇ ਜਾਲਾ। ਕਾਮ ਕ੍ਰੋਧ ਮਦ ਮਾਨ[5] ਮਲੀਨੇ। ਨਿਜ ਸਰੂਪ ਲਖਹਿਂ ਨ ਮਤਿ ਹੀਨੇ॥੪੪॥ਪੂਰਬ ਪੁੰਨ ਪੁੰਜ ਹ੍ਵੈਂ ਜਬਿਹੀ। ਮਿਲਹਿਂ ਕ੍ਰਿਪਾ ਕਰਿ ਸਤਿਗੁਰੁ* ਤਬਿ ਹੀ। ਨਿਜ ਸਰੂਪ ਕੋ ਦੇਹਿਂ ਦਿਖਾਈ। ਭਰਮ ਕਰਮ ਤੇ ਲੇਹਿਂ ਛੁਡਾਈ ॥੪੫॥ ਹੰਤਾ ਤ੍ਯਾਗ ਸਰਬ ਦੁਖ ਹਰਿਹੀਂ[6]। ਪਰਾਲਬਧ ਸੋਂ ਭੁੰਚਨ[7] ਕਰਿਹੀ। ਕਾਹਿ[8] ਵਸਤੁ ਕੀ ਕਰਹਿ ਨ ਆਸਾ। ਰਿਦੈ ਅਨੰਦ ਸਦੀਵ ਨਿਰਾਸਾ' ॥੪੬॥ ਇਉਂ ਸੁਨਿ ਪੰਡਿਤ ਬੰਦਨ ਕੀਨੀ। ਰਿਦੈ ਦ੍ਵੈਤ ਮਤਿ ਰਹਿ ਗੀ ਭੀਨੀ[9]। ਅੰਤਰਜਾਮੀ ਜਾਨੀ ਉਰ ਕੀ। ਅਸ ਕੋ ਤਾਬ[10] ਸਹੈ ਸਤਿਗੁਰ ਕੀ ॥੪੭॥ ਕਹ੍ਯੋ ਬਚਨ[11] 'ਪੰਡਿਤ! ਕਿਤ ਜਾਵਹੁ[12]। ਅਪਨੋ ਗੁਰੂ ਕਰੋ ਜਿਤ ਪਾਵਹੁ[13]'। [14]'ਸੁਨਹੁ ਸੰਤ! ਅਬ ਕਿਹਠਾਂ ਜਾਈ?। ਗੁਰੂ ਕਰੋਂ, ਤੁਮ ਦੇਹੁ ਬਤਾਈ' ॥੪੮॥ ਸੁਨਿ ਪੁਨ ਬੋਲੇ ਕ੍ਰਿਪਾਨਿਧਾਨਾ। 'ਇਤ ਦਿਸ਼ ਜਾਹੁ ਬਡੀ ਉਦਿ-ਆਨਾ। ਬੈਠੇ ਸੰਤ ਚਾਰ ਤਿਹ ਥਾਈਂ। ਤਿਨ ਪੂਛਹੁ ਸੋ ਦੇਹਿਂ ਬਤਾਈ' ॥੪੯॥ ਤਬ ਪੰਡਤ ਗਮਨ੍ਯੋ ਤਿਸ ਪਾਸਾ†। ਦੇਖੇ ਜਾਇ ਸੰਤ ਸੁਖਰਾਸਾ। ਕਹੀ ਹਕੀਕਤ[15] ਬੰਦਨ ਕਰਿਕੈ। ਦੁਬਿਧਾ ਰਹ੍ਯੋ ਰਿਦੇ ਮਹਿਂ ਭਰਿਕੈ ॥ ੫੦ ॥

---

[1]ਕੁੰਜੀ ਬਿਨਾਂ ਬੰਦ ਹੋਯਾ ਜੰਦਰਾ। [2]ਸੱਚ ਝੂਠ। [3](ਕੀਹ) ਰਖਣਾ ਹੈ (ਕੀਹ) ਤਿਆਗਣਾ ਹੈ। [4]ਪਾਲਦਾ ਹੈ। [5]ਹੰਕਾਰ ਦੇ ਮਦ ਕਰ। [6]ਨਾਸ਼ ਕਰ ਦੇਂਦੇ ਹਨ। [7]ਭੋਗਨਾ। [8]ਕਿਸੇ। [9]ਦ੍ਵੈਤ ਵਾਲੀ ਮੱਤ ਭਿਜੀ ਰਹਿ ਗਈ। [10]ਤਾਕਤ। [11]ਗੁਰੂ ਜੀ ਨੇ ਬਚਨ ਕਹਿਆ। [12]ਕਿਧਰੇ ਜਾਓ। [13]ਗੁਰੂ ਧਾਰਨ ਕਰੋ ਜਿਥੋਂ ਮਿਲੇ। [14]ਪੰਡਿਤ ਬੋਲਿਆ। [15]ਹਾਲ।

*ਪਾ:—ਕ੍ਰਿਪਾਲ ਸਤਿਗੁਰੂ। †ਪਾ:—ਤਿਸ ਆਸਾ।

[ਪਿਛਲੇ ਪੰਨੇ ਦਾ ਬਾਕੀ ਸ਼ਬਦ]

ਮਹਲਾ ੧ ॥ ਹੇਕੋ ਪਾਧਰੁ ਹੇਕੁ ਦਰੁ ਗੁਰ ਪਉੜੀ ਨਿਜ ਥਾਨੁ ॥ ਰੂੜਉ ਠਾਕੁਰੁ ਨਾਨਕਾ ਸਭਿ ਸੁਖ ਸਾਚਉ ਨਾਮੁ ॥ ੨ ॥ [ਵਾਰ ਮਲਾਰ ਮ:੧

ਬੋਲੇ ਸੰਤ ਜ੍ਯਾਨਿ ਤਿਹ ਹੇਤਾ।'ਤਵ ਗੁਰ ਆਗੇ ਬੀਚ ਨਿਕੇਤਾ*।ਨਿਸਦਿਨ ਜਾਂ ਮਹਿ ਰਹਿ ਹਿਤ ਧਾਰੀ।ਕਰਹੁ ਗੁਰੂ ਤਿਹ ਜਾਇ ਅਗਾਰੀ'॥੫੧॥ਸੁਨਿ ਪੰਡਿਤ ਆਗੈ ਜਬ ਗਯੋ।ਇਕ ਮੰਦਿਰ ਤਬ ਦੇਖਤਿ ਭਯੋ।ਤਿਹ ਮਹਿਂ ਦੇਖੀ ਸੁੰਦਰ ਨਾਰੀ।ਭੂਖਨ ਕੇਰ ਸਿੰਗਾਰ ਸਿੰਗਾਰੀ[1]॥੫੨॥ਬਸਤ੍ਰ ਕਸੁੰਭੀ ਪਹਿਰੇ ਸਾਰੇ।ਖਿਲਤ[2] ਇਕੇਲੀ ਅਨਦ ਮਝਾਰੇ। ਪੰਡਿਤ ਹਿਰਦੈ ਅਸ ਅਨੁਮਾਨੀ। -ਸ਼ਕਤਿਵਾਨ ਇਹ-ਅਸ† ਪਹਿਚਾਨੀ॥੫੩॥ ਸਿਰ ਨਿਵਾਇ ਜਬ ਬੰਦਨ ਕੀਨੀ।ਤਿਹ ਪਨਹੀ[3] ਇਹਕੇ ਸਿਰ ਦੀਨੀ। ਤਿਹ ਊਪਰ ਬਸ ਚਲਤਿ ਨ ਕੋਊ।ਹਟ੍ਯੋ ਬਿਸੂਰਤਿ ਪਾਛੇ ਸੋਊ॥੫੪॥ਸੰਤਨ ਕੇ ਸਮੀਪ ਜਬ ਆਯੋ।ਹਸੇ ਬਿਲੋਕਤਿ ਬਚਨ ਅਲਾਯੋ। 'ਕਿਉਂ ਤੂਰਨ ਤੂੰ ਮੁਰਿਕੈ ਆਵਾ?ਕਿਯੋ[4] ਗੁਰੂ, ਕੈ ਤੋਹਿ ਨ ਪਾਵਾ?'॥੫੫॥ਪੰਡਿਤ ਲੱਜਿਤ ਬੋਲ੍ਯੋ ਬਾਨੀ। 'ਤਿਹ ਘਰ ਮਹਿਂ ਇਕ ਨਾਰਿ ਮਹਾਨੀ।ਕ੍ਰੂਰ ਸੁਭਾਵ ਅਹੈ ਜਿਸ ਕੇਰਾ। ਬੇਮੁਹਤਾਜ ਹਿ ਮਾਨ ਘਨੇਰਾ[5]'॥੫੬॥ ਸੁਨਿ ਸੰਤਨ ਪੁਨ ਬੈਨ ਅਲਾਯੋ।'ਸੋਊ ਗੁਰੁ ਤਵ, ਜਿਹ ਮਨ ਲਾਯੋ। ਨਿਸਾ ਦਸੌਸ ਜਿਹ ਕੀ ਲਿਵ ਉਰਮੈਂ। ਲਖੀਯੈ ਸੋ ਲਖਮੀ[6] ਤਿਹ ਘਰ ਮੈਂ॥੫੭॥ ਜਿਹ ਕੋ ਪਾਇ ਨਹੀਂ ਤ੍ਰਿਪਤਾਨਾ। ਤ੍ਰਿਸ਼ਨਾ ਅਧਿਕਹਿ ਅਧਿਕ ਬਧਾਨਾ[7]।ਸ੍ਰੀ ਨਾਨਕ ਗਤਿਦਾ ਕੋ ਤ੍ਯਾਗੀ। ਭਰਮਤਿ ਵਿਰਤਿ ਅਪਰ ਅਨੁਰਾਗੀ[8]॥੫੮॥ਜਾਇ ਛਿਮਾਪਨ ਕੋ ਕਰਿਵਾਵਹੁ।ਸ਼ਰਧਾ ਧਰਿ ਅਡੋਲ ਮਨ ਲਾਵਹੁ।ਕਰਹੁ ਗੁਰੂ,ਗਤਿ ਹੋਵਹਿ ਤੇਰੀ।ਬਹੁਰ ਨ ਪਾਵਹਿਂ ਜਗ ਮਹਿਂ ਫੇਰੀ'॥੫੯॥ ਸੁਨਿ ਪੰਡਿਤ ਸ਼ਰਧਾ ਧਰਿ ਭੂਰੀ। ਆਨਿ ਲੀਨਿ ਪੰਕਜ ਪਦ ਧੂਰੀ।ਉਰ ਤੇ ਸਗਰੀ ਦ੍ਵੈਤ ਬਿਸਾਰੀ।ਪਾਹੁਲ ਲੇਨਿ ਭਯੋ ਅਧਿਕਾਰੀ॥੬੦॥ ਸ੍ਰੀਗੁਰ ਕਰਿ ਇਉਂ ਦੁਰਮਤਿ ਦੂਰੀ[9]।ਦੇਤਿ ਭਏ ਪਦ ਪਾਹੁਲ ਰੂਰੀ। ਧ੍ਰਮਸਾਲਾ ਮਹਿਂ ਸੋ ਬੈਸਾਯੋ‡। ਨਾਮ ਦਾਨ ਇਸ਼ਨਾਨ ਦ੍ਰਿੜਾਯੋ॥

---

[1]ਗਹਿਣਿਆਂ ਦੇ ਸ਼ਿੰਗਾਰ ਨਾਲ ਸ਼ਿੰਗਾਰੀ ਹੋਈ। [2]ਖੇਡਦੀ। [3]ਜੁੱਤੀ। [4]ਧਾਰਨ ਕੀਤਾ। [5]ਬੇ ਪਰਵਾਹ ਤੇ ਹੰਕਾਰਨ ਹੈ। [6]ਮਾਇਆ। [7]ਵਧਾ ਲਈ ਹੈ। [8]ਹੋਰਨਾਂ ਦਾ ਪ੍ਰੇਮੀ ਹੋਕੇ। [9]ਗੁਰੂ ਨਾਨਕ ਜੀ ਨੇ ਇਸ ਤਰ੍ਹਾਂ ਉਸ ਦੀ ਦੁਰਮਤੀ ਦੂਰ ਕਰਕੇ।

*ਪੁਰਾਤਨ ਜਨਮ ਸਾਖੀ ਵਿਚ ਏਥੇ ਮੰਦਰ ਲਿਖਿਆ ਹੈ। †ਪਾ:—ਅਤਿ।

‡ਇਹ ਸਾਖੀ ਪੁਰਾਤਨ ਜਨਮ ਸਾਖੀ ਵਿਚ ਵੀ ਹੈ। ਬ੍ਰਹਮ ਦਾਸ ਬੀਜ ਬਿਹਾੜੇ ਦਾ ਵਾਸੀ ਸੀ ਜੋ ਮਾਰਤੰਡ ਚਸ਼ਮੇ ਤੇ ਸਤਿਗੁਰਾਂ ਨੂੰ ਮਿਲਿਆ, ਚਸ਼ਮੇ ਦੇ ਤਲਾਉ ਵਿਚਕਾਰ ਥੜਾ ਸੀ ਜਿੱਥੇ ਸਤਿਗੁਰਾਂ ਨਾਲ ਵਿਚਾਰ ਹੋਈ, ਥੜਾ ਹੁਣ ਢੱਠਾ ਪਿਆ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

੬੧॥ਸਿੱਖੀ ਮਗ ਮਹਿਂ ਬਹੁ ਨਰ ਆਇ।ਸਿਮਰਹਿਂ ਸਤਿਗੁਰ ਕੋ ਲਿਵਲਾਇ। ਕਿਤਿਕ ਦਿਵਸ ਗੁਰ ਰਾਖਯੋ ਡੇਰਾ । ਭਾਉ ਭਗਤਿ ਵਿਸਤਾਰ ਘਨੇਰਾ॥ ੬੨ ॥ ਤਹਿਂ ਤੇ ਬਿਦਾ ਹੋਇ ਬਰਿਆਈ[1]।ਅਪਰ ਥਾਨ ਗਮਨੇ ਜਗਸਾਈਂ। ਅਨਿਕ ਨਰਨਿ ਕੋ ਕੀਨ ਉਧਾਰਾ। ਗਰਬਨਿ[2] ਕੋ ਜਿਨਿ ਗਰਬ ਨਿਵਾਰਾ ॥੬੩॥ਦੋਹਰਾ॥ਸਿੰਧ ਮਹਾਂ ਨਦਿ[3] ਕੇ ਉਰੇ ਪਚਿਸ* ਕੋਸ ਪਰ ਥਾਂਨ। ਗਿਰ ਊਚੋ ਕੋਸਕ[4] ਤਹਾਂ ਦੇਖਯੋ ਕ੍ਰਿਪਾ ਨਿਧਾਨ ॥੬੪॥ ਚੌਪਈ॥ ਤਰੁਵਰ ਹਰਿਤ ਤਰੇ[5] ਥਲ ਸੁੰਦਰ। ਬੈਠੇ ਗੁਰੂ ਸਗਲ ਗੁਨ ਮੰਦਿਰ। ਸਹਿਜ ਸੁਭਾਇਕ ਕੇਤਿਕ ਕਾਲਾ। ਬੀਤ ਗਯੋ ਤਿਸ ਥਾਨ ਕ੍ਰਿਪਾਲਾ॥੬੫॥ਮਰਦਾਨੇ ਕੋ ਜਲ ਕੀ ਚਾਹੂ ॥ ਭਯੋ ਤ੍ਰਿਖਾਤੁਰ ਕਹਿ ਗੁਰ ਪਾਹੂ। 'ਹੇ ਪ੍ਰਭੁ ਇਹਾਂ ਨੀਰ ਨਹਿਂ ਨੇਰੈ। ਕਰਨ ਪਾਨ[6] ਕੀ ਇੱਛਾ ਮੇਰੈ॥੬੬॥ ਰਾਵਰ ਕੇ ਸਭਿ ਗਯਾਤਾ ਅਹੈ। ਕਰਹੁ ਬਤਾਵਨ ਜਿਹਠਾਂ ਲਹੈ[7]। ਜੇ ਨੇਰੈ ਨਹਿਂ, ਚਲਹੁ ਅਗਾਰੀ। ਬੈਠਹੁ ਤਹਿਂ ਜਹਿਂ ਸੁੰਦਰ ਬਾਰੀ[8]' ॥ ੬੭ ॥ ਸ਼੍ਰੀ ਨਾਨਕ ਸੁਨਿ ਕੈ ਕਹਿ ਬਾਨੀ।

[1]ਜ਼ੋਰੋ ਜ਼ੋਰੀ। [2]ਹੰਕਾਰੀਆਂ ਦਾ। [3]ਦਰਯਾ ਸਿੰਧ। [4]ਚੜ੍ਹਾਈ ਦੇ ਕੋਸ ਭਰ ਦੀ ਮੁਰਾਦ ਹੈ। [5]ਹੇਠ (ਪਹਾੜੀ ਤੋਂ)। [6]ਪੀਵਣ। [7]ਜਾਣਦੇ ਹੋ (ਅ) ਜਿਥੋਂ ਲੈ ਲਵਾਂ। [8]ਜਲ।

*ਪਾਃ—ਪੰਚ। ਪੰਚ ਉਤਾਰੇ ਵਾਲਿਆਂ ਦੀ ਭੁੱਲ ਜਾਪਦੀ ਹੈ।

[ਪਿਛਲੇ ਪੰਨੇ ਦੀ ਬਾਕੀ ਟੂਕ]

ਪਾਣੀ ਵਿਚ ਦਿਸਦਾ ਹੈ। ਚਸ਼ਮੇ ਦੇ ਕਿਨਾਰੇ ਸੱਤ ਧਰਮਸਾਲਾ ਹੈਸਨ ਤੇ ਛੇ ਸਤ ਸ਼੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਪ੍ਰਕਾਸ਼ ਹੁੰਦੇ ਸਨ। ਵੀਹ ਪੰਝੀ ਵਰਹੇ ਹੋਏ ਤਾਂ ਇਕ ਧਰਮਸਾਲਾ ਚਸ਼ਮੇ ਦੇ ਉਪਰ ਅਜੇ ਕਾਇਮ ਹੈਸੀ, ਜਿਨ੍ਹਾਂ ਨੇ ਤੱਕੀ ਹੈ ਦੱਸਦੇ ਹਨ। ਇਕ ਧਰਮਸਾਲ ਦੀ ਸਰਦਲ ਅਸਾਂ ਬਾਕੀ ਰਹੀ ਆਪ ਵੇਖੀ ਹੈ। ਹੁਣ ਕਿਨਾਰੇ ਤੋਂ ਪਰੇ ਛੋਟੀ ਜੇਹੀ ਥਾਂ ਵਿਚ ਧਰਮਸਾਲ ਹੈ, ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। ਜਿਸ ਮੰਦਰ ਵਿਚ ਮਾਯਾ ਬ੍ਰਹਮ ਦਾਸ ਨੂੰ ਮਿਲੀ ਹੈ, ਓਹ ਕਰੇਵੇ ਦੇ ਉੱਤੇ ਮਾਰਤੰਡ ਦੇ ਢੱਠੇ ਮੰਦਰ ਤੋਂ ਮੁਰਾਦ ਜਾਪਦੀ ਹੈ ਜੋ ਚਸ਼ਮੇ ਤੋਂ ਦੋ ਕੁ ਮੀਲ ਤੇ ਹੈ, ਇਕ ਮਹਿਰਾਬ ੮੦ਕੁ ਫੁਟਮੰਦਰ ਦੀ ਅਜੇ ਖੜੀ ਹੈ,ਬਾਕੀ ਕਹਿੰਦੇ ਹਨ ਕਿ ਇਕ ਬੁਤ ਸ਼ਿਕਨ ਮੁਸਲਮਾਨ ਨੇ ਮੰਦਰ ਢਾਹਿਆ ਸੀ ਤੇ ਢੱਠੇ ਹੋਏ ਪੱਥਰ ਪਏ ਹਨ। ਅਯਾਲੀ ਦੀ ਸਾਖੀ ਇਸ ਚਸ਼ਮੇ ਦੇ ਪਿੱਛੇ ਪਹਾੜੀ ਉਤੇ ਹੋਈ ਜਾਪਦੀ ਹੈ, ਪਰ ਇਸ ਤੋਂ ਅਗੇਰੇ ਜਾਕੇ 'ਐਸ਼ ਮੁਕਾਮ' ਤੋਂ ਇਕ ਮੀਲ ਪਰੇ ਗਨੇਸ਼ ਪੁਰ ਬੰਗਲੇ ਦੇ ਲਾਗੇ ਸ਼ੱਕ ਪੈਂਦਾ ਹੈ ਕਿ ਸ਼ਾਯਦ ਅਯਾਲੀ ਦੀ ਸਾਖੀ ਏਥੇ ਵਰਤੀ ਹੈ। ਹੁਣ ਓਥੇ ਬਾਹਲੇ ਪੰਜਾਬੀ ਗੁੱਜਰ ਰਹਿੰਦੇ ਹਨ। ਕਸ਼ਮੀਰ ਵਿੱਚ ਗੁਰੂ ਜੀ ਸਾਰੇ ਫਿਰੇ ਹਨ। ਸ਼੍ਰੀ ਨਗਰ (ਤਾਰ ਘਰ ਦੇ ਕੋਲ) ਗੁਰੂ ਜੀ ਦਾ ਟਿਕਾਣਾ ਬਾਬਾ ਸ੍ਰੀ ਚੰਦ ਜੀ ਨੇ ਸੰਭਾਲਿਆ ਸੀ। ਹੁਣ ਉਸ ਥਾਂ ਨੂੰ ਸ੍ਰੀ ਚੰਦ ਜੀ ਦਾ ਚਿਨਾਰ ਆਖਦੇ ਹਨ। ਬਾਬਾ ਆਦਿਕ ਮੁਸਲਮਾਨ ਫਕੀਰ ਤੇ ਹੋਰ ਲੋਕੀ ਜੋ ਗੁਰੂ ਜੀ ਤੋਂ ਕਸ਼ਮੀਰ ਵਿਚ ਵਰੋਸਾਏ ਸਨ ਓਹ ਪ੍ਰਸੰਗ ਏਥੇ ਨਹੀਂ ਆਏ।

'ਕਰਹੁ ਪਾਨ ਇਤ ਹੀ ਢਿਗ ਪਾਨੀ। ਊਪਰ ਗਿਰਕੇ ਚਢਹੁ ਅਗਾਰੀ। ਤਹਿਂ ਫਕੀਰ ਇਕ ਵਲੀ ਕੰਧਾਰੀ॥੬੭॥ਤਪ ਕੋ ਕਰਤਿ ਪ੍ਰੀਤਿ ਕੋ ਲਾਇ। ਚਹੈ ਪ੍ਰਲੋਕ ਬਿਖੈ ਸੁਖ ਪਾਇ।ਤੁਰਕ ਦੋਹਿ ਸਮ ਸੋ ਹੈ ਤੇਰੀ।ਕਰਹੁਜਾਚਨਾ ਤਹਿਂ ਜਲ ਕੇਰੀ* ॥ ੬੮॥ ਕਰਿ ਕੈ ਪਾਨ ਆਇ ਹੈਂ ਜਾਵਦ। ਇਸ ਤਰੁ ਤਰੇ[1] ਟਿਕਹਿਂ ਹਮ ਤਾਵਦ[2]'। ਸ੍ਰੀ ਗੁਰ ਤੇ ਸੁਨਿ ਕਰਿ ਤਬ ਚਾਲਾ। ਗਿਰ ਪਰ ਜਹਾਂ ਪੀਰ ਕੀ ਸ਼ਾਲਾ[3] ॥੭੦॥ ਸਨੈ ਸਨੈ ਚਲਿ ਕੈ ਮਰਦਾਨਾ। ਕਰਯੋ ਬਿਲੋਕਨ ਸੋ ਸ਼ੁਭ ਥਾਨਾ। ਵਲੀ ਕੰਧਾਰੀ ਬੈਠਯੋ ਜਹਾਂ। ਰਾਖਯੋ ਨੀਰ ਰੋਕਿ ਕੁਛ ਤਹਾਂ ॥ ੭੧ ॥ ਕਰੀ ਬੰਦਗੀ ਹ੍ਵੈ ਕਰਿ ਤੀਰਾ। 'ਮੁਝਕੋ ਤ੍ਰਿਖਾ, ਦੇਹੁ ਜਲ ਪੀਰਾ!। ਨਿਕਟ ਨ ਮੋਕੋ ਕਿਹ ਠਾਂ ਪਾਯੋ। ਯਾਂਤੇ ਚਲਿ ਸੁਨਿ ਸੁਧ ਮੈਂ ਆਯੋ' ॥੭੨॥ ਸੁਨਿ ਤਬ ਬੋਲਯੋ ਵਲੀ ਕੰਧਾਰੀ। 'ਕੌਨ ਦੇਸ਼ ਤੇ ਤੂੰ ਤ੍ਰਿਖ ਭਾਰੀ?। ਅਹੈ ਏਕਲੋ ਕੈ ਕਿਹ ਸੰਗਾ[4]?। ਇਤ ਦਿਸ਼ ਆਯੋ ਕਯੋਂ[5] ਇਸ ਢੰਗਾ[6]?' ॥੭੩॥ ਮਰਦਾਨੇ ਸਭਿ ਕਹਯੋ ਬ੍ਰਿਤਾਂਤ। 'ਤਪਾ ਗੁਰੂ ਨਾਨਕ ਬੱਖਯਾਤ। ਦੇਸ਼ ਪੰਜਾਬ ਲਖਹਿ ਸਭਿ ਕੋਈ। ਬਿਚਰਹਿ ਜਿਤ ਕਿਤ ਥਲ ਅਵਲੋਈ[7]' ॥ ੭੪ ॥ ਹਿੰਦੂ ਤੁਰਕ ਸਰਬ ਹੀ ਮਾਨਹਿਂ। ਇਕ–ਗੁਰ–ਕਹਿਂ, ਇਕ–ਪੀਰ–ਬਖਾਨਹਿਂ। ਬਡ ਅਜ਼ਮਤੀ[8] ਪਰਹਿਂ ਤਿਨ ਪਾਇਨ। ਧਰਹਿਂ ਅਗਾਰੀ ਬ੍ਰਿੰਦ ਉਪਾਇਨ ॥ ੭੫ ॥ ਤਿਨ ਕੇ ਸੰਗ ਰਬਾਬੀ ਮੈਹੋਂ।ਸੁੰਦਰ ਸ਼ਬਦ ਗਾਵਨੇ ਕੈਹੋਂ। ਗਿਰ ਢਿਗ ਤਰੁਕੇ ਤਰ[9] ਸੋ ਬੈਸੇ। ਦਿਹੁ ਜਲ, ਮਮ ਪ੍ਰਸੰਗ[10] ਹੈ ਐਸੇ' ॥੭੬॥ ਕੀਰਤਿ ਜਦ ਸ੍ਰੀ ਗੁਰੂ ਉਚਾਰੀ।ਸਹਿ ਨ ਸਕਯੋ ਉਰ ਵਲੀ ਕੰਧਾਰੀ।ਜਿਮ ਦ੍ਰਿਗ ਦੁਖ[11]ਤੇ ਸੰਕਟ ਪੈਹੈ। ਦੀਪਕ ਦੀਪਤਿ[12]ਨਹਿਂ ਨ ਸੁਹੈ ਹੈ[13] ॥੭੭॥ਕਹੈ,'ਜੁ ਤਪਾ ਅਜਮਤੀ ਐਸੇ। ਕਯੋਂ ਨ ਮੰਗਾਵਹਿ ਜਲ ਜਹਿਂ ਬੈਸੇ?। ਜਿਸ ਮਹਿਂ ਅਜ਼ਮਤ ਕਹੈਂ ਗਹੀਰ[14]।ਸੰਗੀ ਇਮ ਜਾਚਤਿ ਫਿਰ[15]ਨੀਰ ॥੭੮॥ ਉਚਿਤ ਤ੍ਰਿਖਾਤੁਰ ਕੋ ਜਲ ਦੇਨਾ।ਅਬ ਨਹਿਂ ਦੇਉਂ, ਭਨੇ ਸੁਨਿ ਬੈਨਾ[16]?'।ਸੁਨਿ ਮਰਦਾਨਾ ਤਾਂਕੀ ਆਇਸੁ। ਸਕਲਾ ਅਪਨ ਬ੍ਰਿਤੰਤ ਬਤਾਇਸ[17] ॥ ੭੯ ॥ 'ਰਾਵਰ ਕੋ ਜਸੁ

[1]ਬ੍ਰਿੱਛ ਹੇਠ। [2]ਤਦ ਤਕ। [3]ਜਗਾ। [4]ਯਾ ਕਿਸੇ ਦੇ ਨਾਲ। [5]ਕਿਉਂ ਆਇਆ ਹੈਂ। [6]ਇਸ ਹਾਲੇ। [7]ਦੇਖਦੇ। [8]ਕਰਾਮਾਤੀ। [9]ਬ੍ਰਿਛ ਦੇ ਹੇਠਾਂ। [10]ਮੇਰਾ ਹਾਲ। [11]ਦੂਖਦੇ ਨੇਤ੍ਰਾਂ ਵਾਲੇ ਨੂੰ। [12]ਦੀਵਾ ਜਗਦਾ। [13]ਚੰਗਾ ਨਹੀਂ ਲਗਦਾ। [14]ਬੜੀ ਹੈ। [15]ਮੰਗਦਾ ਫਿਰਦਾ ਹੈ। [16](ਮੇਰੇ) ਆਖੇ ਵਾਕ ਸੁਣ ਲਏ ਨੀ ? [17]( ਮਰਦਾਨਾ ਆਇਆ ਤੇ ਆ ਕੇ ) ਦੱਸਿਆ ( ਗੁਰੂ ਜੀ ਨੂੰ ) ਸਾਰਾ ਆਪਣਾ ਬ੍ਰਿਤਾਂਤ।

*ਭਾਵ, ਤੈਨੂੰ ਮੁਸਲਮਾਨ ਵੇਖਕੇ ਪਾਣੀ ਦੇ ਦੇਵੇਗਾ।

ਸੁਨਿ ਦੂਖ ਮਾਹਾ। ਜਨੁ ਬਿਰਹਨਿ ਮਨ ਸਸਿ ਬਹੁ ਦਾਹਾ[1] ।-ਅਸ ਪੁਰ-ਸ਼ੋਤਮ ਸੰਗ ਜਿ ਠਾਨਾ। ਜਲ ਜਾਚਤਿ ਬਿਚਰਤਿ ਬਹੁ ਥਾਨਾ ॥੯੦॥ਕਯੋਂ ਨ ਨਿਕਾਸਹਿ ਨਿਕਟਿ ਸੁ ਨੀਰਾ?।ਜੋ ਅਜ਼ਮਤ ਕਰਿ ਹੋਹਿ ਗਹੀਰਾ-'।ਸ਼੍ਰੀ ਗੁਰ ਨਾਨਕ ਪੁਨ ਮੁਸਕਾਨੇ।ਭਨਯੋ ਸੁ 'ਤਿਸਕੇ ਮਾਂਨ ਮਹਾਨੇ ॥੯੧॥ਸਹਿ ਨਹਿਂ ਸਕਹਹਿ ਅਪਰ ਬਡਾਈ। ਮਤਸਰ ਪਾਵਕ ਤੇ ਤਪਤਾਈ। ਤੁਰਕ ਰੂਪ ਤੂੰ[2] ਤਿਹ ਢਿਗ ਜੈ ਕੈ। ਜਲ ਜਾਚਹੁ ਪੀਵਹੁ ਤ੍ਰਿਪਤੈਕੈ॥੯੨॥ਤੁਰਕ ਤੁਰਕ ਸੋਂ ਰਾਖਹਿ ਭਾਇ। ਨਿੰਮ੍ਰ ਹੋਹਿ ਲੀਜਹਿ ਜਲ ਜਾਇ'। ਗੁਰ ਆਇਸੁ ਤੇ ਪੁਨ ਮਰਦਾਨਾ। ਗਯੋ ਪੀਰ ਢਿਗ ਬਾਕ ਬਖਾਨਾ ॥ ੯੩ ॥ 'ਪਾਨ ਦਾਨ[3] ਕੋ ਫਲ ਅਧਿਕਾਈ। ਇਹਾਂ ਨ ਢਿਗ ਹੈ ਪਿਖੀ ਸਥਾਈ[4]'। ਸੁਨਿ,ਕਰਿ ਕ੍ਰੋਧ,ਹਟਾਇ ਸੁ ਫੇਰ। 'ਤੋਹਿ ਨ ਜਲ ਦੇਵੋਂ ਕਿਸ ਬੇਰ ॥੯੪॥ ਅਜ਼ਮਤ ਕੋ ਕਹਿ ਬਾਕ ਜਨਾਵਤਿ।। ਪਿਯਨਹੇਤੁ[5]ਕਰ ਨੀਰ ਨ ਪਾਵਤ' । ਰਿਸ ਕੋ ਹੇਰਿ ਹਟਯੋ ਮਰਦਾਨਾ। 'ਨਹਿਂ ਦੇ ਜਲ' ਗੁਰ ਨਿਕਟਿ ਬਖਾਨਾ॥੯੫॥ਸ਼੍ਰੀ ਨਾਨਕ ਸਭਿ ਅੰਤਰਜਾਮੀ।ਸਭਿ ਬਿਧਿ ਜਾਨਿ ਪੀਰ ਕੀ ਖਾਮੀ[6]। ਹੁਤੀ ਲਸ਼ਟਕਾ[7] ਹਾਥ ਮਝਾਰੀ। ਤਿਸ ਗਿਰ ਕੀ ਜਰ ਮਹਿਂ[8] ਤਬ ਮਾਰੀ ॥ ੯੬ ॥ ਸੀਤਲ ਜਲ ਨਿਰਮਲ ਤਿਸ ਕਾਲਾ। ਨਿਕਸਤਿ ਬਹਯੋ ਪ੍ਰਵਾਹੁ ਬਿਸਾਲਾ। ਵਲੀਕੰਧਾਰੀ ਕੋ ਜਲ ਜੇਤੋ। ਗਿਰ ਮਹਿਂ ਪ੍ਰਵਿਸ਼ ਸੁਸ਼ਕ ਗਾ[9] ਤੇਤੋ ॥ ੯੭ ॥ ਪਿਖਿ ਅਚਰਜ ਕੋ ਠਾਨਯੋ ਧਯਾਨਾ। ਤਪ ਬਲ ਤੇ ਸੁ ਬ੍ਰਿਤਾਂਤ ਪਛਾਨਾ। ਤਿਸ ਛਿਨ ਭਾਰੀ ਸਿਲਾ[10] ਬਿਸਾਲਾ। ਅਜ਼ਮਤ ਤੇ ਪ੍ਰਹਾਰਿ ਤਿਸ ਕਾਲਾ॥੯੮॥ਵਲੀ ਬੇਗ ਤੇ ਤਰੁ ਕੋ ਤੋਰਤਿ।ਮਗ ਮਹਿਂ ਅਪਰ ਸਿਲਨ ਕੋ ਫੋਰਤਿ। ਜਲ ਰੋਕਨ ਕੋ ਆਵਤਿ ਧਾਈ। ਬੱਜ੍ਰ ਸਮਾਨ ਸੁ ਨਾਦ ਉਠਾਈ ॥੯੯ ॥ਅਜ਼ਮਤ ਨਿਜ ਅਜ਼ਮਤ ਜੁਤਿ ਦੇਖੀ[11] । ਜਲਹਿ ਅਛਾਦਨ ਆਇ ਬਿਸ਼ੇਖੀ[12]। ਸ਼੍ਰੀ ਗੁਰ ਨੇ ਤਬ* ਹਾਥ ਪਸਾਰਾ[13] । ਤਿਸ

[1]ਐਉਂ ਬਹੁਤ ਸੜਿਆ ਜਿਵੇਂ ਬਿਰਹਨ ਦਾ ਮਨ ਚੰਦ ਵੇਖਕੇ ( ਸੜਦਾ ਹੈ )। [2]ਭਾਵ-ਤੇਰੀ ਸ਼ਕਲ ਤੁਰਕਾਂ (ਮੁਸਲਮਾਨਾਂ) ਵਰਗੀ ਹੈ । [3]ਪਾਣੀ ਦੇਣ । [4](ਸਭ) ਥਾਂ ਵੇਖੀ ਹੈ ਏਥੇ ਪਾਨੀ ਨਹੀਂ ਹੈ । [5]ਪੀਵਣ ਵਾਸਤੇ । [6]ਕਚਿਆਈ । [7]ਸੋਟੀ । [8]ਜੜ੍ਹਾਂ ਵਿਚ। [9]ਵੜਕੇ ਸੁੱਕ ਗਿਆ। [10]ਪੱਥਰ। [11]( ਵਲੀ ਕੰਧਾਰੀ ਦੀ ) ਕਰਾਮਾਤ ਨੂੰ ( ਗੁਰੂ ਜੀ ਨੇ ) ਆਪਣੀ ਕਰਾਮਾਤ ਨਾਲ ਡਿਠਾ। ( ਅ ) ( ਵਲੀ ਨੇ ਗੁਰੂ ਜੀ ਦੀ ) ਅਜ਼ਮਤ ਡਿੱਠੀ ਸੀ ਹੁਣ ਆਪਣੀ ਅਜ਼ਮਤ ਵੇਖੀ ( ਕਿ ਸਿਲਾ ਜਾ ਰਹੀ ਹੈ )। [12]ਬੜੀ ( ਸਿਲਾ )। [13]ਹੱਥ ਫੈਲਾਇਆ।

*ਪਾ:-ਨਿਜ।

ਆਵਤਿ ਕੇ ਕੀਨ ਅਗਾਰਾ ॥੯੦॥ ਸਹਿਜ ਸੁਭਾਇਕ ਬੈਠੇ ਰਹੇ। ਸੋ ਰੋਕੀ, ਜਲ ਊਪਰ ਅਹੇ। ਮਹਾਂ ਪ੍ਰਵਾਹ ਨੀਰ ਕੋ ਚਾਲੇ। ਠਹਿਰੀ ਊਪਰ ਸਿਲਾ ਬਿਸ਼ਾਲੇ ॥ ੯੧ ॥ ਰੁਕਯੋ ਨ ਨੀਰ ਪੀਰ ਨੈਂ ਜਾਨੀ। ਨਿਜ ਅਜ਼ਮਤ ਪੁਨ ਲਾਇ ਮਹਾਨੀ।ਕਰੀ ਧਕਾਵਨ ਸਿਲਾ ਅਗਾਰੀ।ਸਗਰੋ ਓਜ[੧] ਲਾਇ ਨਿਜ ਭਾਰੀ॥ ੯੨ ॥ ਹਾਥ ਬੱਜ੍ਰ ਸਮ ਧਸਯੋ ਮਝਾਰੀ। ਰਹੀ ਅਟਕ ਲਖਿ ਵਲੀ ਕੰਧਾਰੀ। ਅਪਨੀ ਸ਼ਕਤਿ ਅਲਪ[੨] ਬੀਚਾਰੀ*। ਰੁਕ ਨਹਿੰ ਸਕਯੋ ਚਲੇ ਬਹੁ ਬਾਰੀ†॥੯੩॥ਅਬ ਲਗ ਥਾਨ‡ਬਿਦਤ ਜਗ ਮਾਂਹੀ।ਗੁਰ ਕਰ ਚਿਨ੍ਹ[੩] ਲਖਯੋ ਸਿਲ ਮਾਂਹੀ।ਰਹੇ ਮਿਟਾਇ ਜਤਨ ਤੇ ਕੇਈ।ਰਹਯੋ ਸੁ ਚਿੰਨ੍ਹ ਹਾਰਿਗੇ ਤੇਈ॥੯੪॥ਜਲ ਪ੍ਰਵਾਹ ਤੈਸੀ ਬਿਧਿ ਅਹੈ।ਨਿਰਮਲ ਚਲਤਿ ਬਹੁਤ ਨਿਤ ਰਹੈ। ਅਲਪ ਆਪ ਕੋ ਪੀਰ ਪਛਾਨਾ। ਸ਼ੀਘ੍ਰ ਆਇ ਗੁਰ ਪਗ ਲਪਟਾਨਾ ॥ ੯੫ ॥ 'ਹੇ ਪ੍ਰਭੁ! ਖਤਾ ਬਖਸ਼ਿਯੇ ਮੋਹੀ। ਨਹੀਂ ਮਹਾਤਮ ਜਾਨਯੋ ਤੋਹੀ। ਹੋਇ ਪ੍ਰਲੋਕ ਸਹਾਇ ਬਿਸ਼ੇਸ਼ਾ। ਅਸ ਮੋਕਹੁ ਕੀਜੈ ਉਪਦੇਸ਼ਾ' ॥ ੯੬ ॥ ਇੱਤਯਾਦਿਕ ਬਿਨਤੀ ਬਹੁ ਕਰੇ। ਸ਼ਰਧਾ ਕੋ ਉਰ ਨਿਸ਼ਚਾ ਧਰੇ। ਤਬ ਸ੍ਰੀ ਗੁਰ ਉਪਦੇਸ਼ ਬਖਾਨਾ। 'ਤੈਂ ਮਤਸਰ ਦੁਖ ਨਾਹਕ[੪] ਮਾਨਾ[੫] ॥੯੭॥ ਜਿਸ ਮਹਿੰ ਪ੍ਰਾਪਤਿ ਕਿਛੂ ਨ ਹੋਇ।ਹਰਖ ਰਿਦੈ ਕਰਿ ਤਯਾਗਹੁ ਸੋਇ। ਹਰਦਮ ਯਾਦ ਖੁਦਾਇ ਕਰੀਜੈ।ਮਾਨੁਖ ਤਨ ਸਫਲੋ ਕਰਿ ਲੀਜੈ' ॥੯੮॥ਇੱਤਯਾ-ਦਿਕ ਗੁਰ ਕਹਿਬੋ ਮਾਨਯੋ। ਪਦ ਪੰਕਜ ਪਰਣਾਮ ਸੁ ਠਾਨਯੋ। ਅਪਨੇ ਪੀਰ ਕਰੇ ਧਰਿ ਪ੍ਰੇਮਾ। ਪ੍ਰਾਪਤਿ ਭਈ ਅਧਿਕ ਤਿਸ ਛੇਮਾ[੬]॥੯੯॥ ਦੋਹਰਾ ॥ ਰਹਯੋ ਪੀਰ ਤਿਸ ਥਾਂਨ ਹੀ ਗੁਰੂ ਕੀਨ ਪ੍ਰਸਥਾਨ[੭]। ਹੈ ਅਬ ਲਗ ਸੋ ਜਗਤ ਮਹਿੰ ਜਲ ਪ੍ਰਵਾਹਿ ਤਿਸ ਥਾਨ ॥ ੧੦੦ ॥ ਚੌਪਈ ॥ ਜਹਿੰ ਕਾਬਲ

[੧]ਬਲ। [੨]ਤੁੱਛ। [੩]ਹੱਥ ਦਾ ਨਿਸ਼ਾਨ। [੪]ਐਵੇਂ। [੫]ਮੰਨਿਆਂ ਹੈ। [੬]ਮੁਕਤਿ। [੭]ਚਲਣਾ।

*ਪਾ:—ਅਲਪ ਤਬ ਜਾਨੀ। ਤੇ ਦੂਸਰੀ ਤੁਕ ਵਿਚ 'ਬਾਰੀ' ਦੀ ਥਾਂ 'ਪਾਣੀ' ਹੈ।

†ਇਕ ਲਿਖਤੀ ਨੁਸਖੇ ਵਿਚ ਜੋ ੧੯੬੩ ਦਾ ਹੈ ਇਹ ਪ੍ਰਸੰਗ ਹੈ ਨਹੀਂ, ਪਰ ਦੋ ਲਿਖਤੀ ਨੁਸਖਿਆਂ ਤੇ ਛਾਪੇ ਦੇ ਸਾਰਿਆਂ ਵਿਚ ਇਹ ਪ੍ਰਸੰਗ ਹੈ। ਜਿਨ੍ਹਾਂ ਵਿਚ ਹੈ, ਉਹਨਾਂ ਵਿਚੋਂ ਇਕ ਲਿਖਤੀ ਦਾ ਸੰਮਤ ੧੯੩੭ ਹੈ ਤੇ ਜਿਸ ਦਾ ਉਹ ਉਤਾਰਾ ਹੈ ਉਸ ਦਾ ਸੰਮਤ ੧੯੧੯ ਓਸੇ ਵਿਚ ਦਿੱਤਾ ਹੈ।

‡ਪੰਜਾਬ ਨੂੰ ਕਸ਼ਮੀਰ ਤੋਂ ਅਗੇ ਲੰਕੀ ਮੁਜ਼ੱਫਰਾਬਾਦ ਦੇ ਰਸਤੇ ਨਵੇਂ ਸ਼ਹਿਰ ਦੇ ਰਾਹ ਜੋ ਅਜ ਕੱਲ ਦੇ ਐਬਟਾਬਾਦ ਦੇ ਲਾਗੇ ਹੈ ਪੰਜੇ ਸਾਹਿਬ ਤੋਂ ਆਉਂਦੇ ਜਾਂਦੇ ਸਨ।ਹਸਨਅਬਦਾਲ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਕੋ ਨਗਰ ਸੁਹਾਵਾ। ਤਿਸ ਮਹਿਂ ਪ੍ਰਵਿਸ਼ੇ ਦੁਖ ਬਨ ਦਾਵਾ[1]। ਇਕ ਮਸੀਤ ਅਵਲੋਕੀ ਨੀਕੀ। ਬੈਠਕ ਹੁਤੀ ਤੁਰਕ ਸਭਿ ਹੀ ਕੀ ॥ ੧੦੧ ॥ ਤਿਸ ਕੇ ਮੱਧ ਜਾਇ ਕਿਯ ਡੇਰਾ। ਆਨ ਮੁਲਾਂ ਨੇ ਗੁਰ ਕੋ ਹੇਰਾ। ਬੋਲਯੋ 'ਕੌਨ ਕਹਾਂ ਤੇ ਆਏ ?। ਹਿੰਦੂ ਸੇ ਤੁਮ ਪਰਹੁ ਲਖਾਏਂ[2] ॥੧੦੨॥ ਇਹ ਤੁਰਕਨ ਕੋ ਥਾਨ ਮਹਾਨਾਂ। ਬੈਸਹੁ ਨਹਿਂ ਤੁਮ ਕਰਹੁ ਪਯਾਨਾ'। ਸ਼੍ਰੀ ਨਾਨਕ ਜੀ ਬੈਨ ਉਚਾਰੇ। 'ਮਾਰਗ ਚਲਤਯੋ ਪਗ ਹਮ ਹਾਰੇ[3] ॥੧੦੩ ॥ ਰਹਿਨੋ ਏਕ ਸਰਵਰੀ[4] ਸਾਰੀ। ਗਵਨੈਂ ਹੋਵਤਿ[5] ਭੋਰ[6] ਅਗਾਰੀ'। ਮੁੱਲਾਂ ਕਹੈ 'ਰਹਹੁ ਨਹਿਂ ਬੈਸੇ॥ਹਿੰਦੂ ਰਹਿਨੇ ਦੇਉਂ ਨ ਕੈਸੇ ॥੧੦੪॥ਆਨ ਸਥਾਨ ਕਰੋ ਗੁਜ਼-ਰਾਨਾ। ਕਹਾ ਮਾਨ ਮਮ, ਕਰੋ ਪਯਾਨਾ। ਆਇ ਤੁਰਕ ਕੋ[7] ਰਿਸ ਉਪਜੈ ਹੈ॥ਬਾਂਹ ਪਕਰਿ ਕੈ ਤੁਰਤ ਉਠੈ ਹੈ ॥੧੦੫॥ਹਿੰਦੂ ਕੋ ਕਯਾ ਕਾਮ ਮਸੀਤੀ। ਉਠਿ ਕਰਿ ਚਲੋ ਜਾਹੁ ਭਲਿ ਰੀਤੀ।ਜੇ ਮਮ ਬਾਤ ਨ ਮਾਨਹੁ ਕਾਈ।ਪਕਰ ਬਾਂਹੁ ਮੈਂ ਦੇਉਂ ਉਠਾਈ' ॥ ੧੦੬ ॥ ਸੁਨਿ ਸ਼੍ਰੀ ਮੁਖ ਬਿਗਸੇ ਗੁਨ ਖਾਨੀ। ਸਾਥ ਮੁਲਾਨੇ ਬੋਲੇ ਬਾਨੀ। 'ਜੇ ਤੁਝ ਮੈਂ ਹੈ ਜੋਰ ਬਿਸਾਲਾ। ਥਿਰ[8] ਮਸੀਤ

---

[1]ਦੁਖਾਂ (ਰੂਪ) ਬਨ (ਨੂੰ ਨਾਸ਼ ਕਰਨ ਲਈ) ਦਾਵਾ (ਅਗਨੀ ਵਤ)। [2]ਜਾਣੇ ਪੈਂਦੇ ਹੋ। [3]ਚਰਨ ਸਾਡੇ ਥਕ ਗਏ ਹਨ। [4]ਰਾਤ। [5]ਜਾਣਾ ਹੋਵੇਗਾ। [6]ਸਵੇਰੇ। [7]ਕੋਈ। [8]ਟਿਕਾ ਕੇ।

[ਪਿਛਲੇ ਪੰਨੇ ਦੀ ਬਾਕੀ ਟੂਕ]

ਜਗਾ ਦਾ ਨਾਮ ਹੈ, ਓਸਿ ਪੀਰ ਦੇ ਨਾਮ ਤੇ ਇਥੇ ਇਕ ਪਹਾੜੀ ਹੈ, ਉਪਰ ਪੀਰ ਦੀ ਬਾਉਂ ਹੈ, ਲਗ ਪਗ ੩੫ ਬਰਸ ਹੋਏ ਤਾਂ ਓਥੋਂ ਦੇ ਮੁਸਲਮਾਨ ਮੁਜਾਵਰ ਤੋਂ ਬੀ ਅਸਾਂ ਇਹੋ ਸਾਖੀ ਸੁਣੀ ਸੀ ਜੋ ਇਥੇ ਵਰਣਨ ਹੋਈ ਹੈ ਕਿ ਵਲੀ ਕੰਧਾਰੀ ਨੇ ਪਾਣੀ ਦਾ ਨਾਕਾ ਬੰਦ ਕਰ ਲਿਆ ਸੀ ਤੇ ਮਰਦਾਨੇ ਨੂੰ ਪੀਣ ਜੋਗਾ ਪਾਣੀ ਨਹੀਂ ਦਿੱਤਾ ਸੀ, ਤੇ ਗੁਰੂ ਜੀ ਨੇ ਆਪਣੀ ਸ਼ਕਤੀ ਨਾਲ ਪਾਣੀ ਕਢ ਲਿਆ ਸੀ, ਤਦੋਂ ਪਹਾੜੀ ਤੋਂ ਚਸ਼ਮੇ ਤਕ ਸਿਲਸਲਾ ਪਹਾੜ ਦਾ ਜਾਰੀ ਸੀ ਤੇ ਪੱਥਰ ਦਾ ਰਿੜ੍ਹ ਕੇ ਆਉਣਾ ਸਾਫ ਸਹੀ ਦੇਂਦਾ ਸੀ, ਹੁਣ ਇਹ ਹਿੱਸਾ ਸਾਫ ਕਰ ਦਿੱਤਾ ਗਿਆ ਹੈ ਤੇ ਓਹ ਤਦ ਤੋਂ ਤੁਰਿਆ ਆਇਆ ਸਾਖੀ ਭਰਨ ਵਾਲਾ ਨਿਸ਼ਾਨ ਕਿ ਇਹ ਪੱਥਰ ਰਿੜ੍ਹਕੇ ਆ ਸਕਦਾ ਸਹੀ ਦੇਂਦਾ ਸੀ, ਗੁੰਮ ਕਰ ਦਿੱਤਾ ਗਿਆ ਹੈ ਤੇ ਨਵੀਆਂ ਉਸਾਰੀਆਂ ਨਾਲ, ਕੁਦਰਤੀ ਨਿਸ਼ਾਨ ਉਗਾਹੀ ਦੇ ਮਿਟ ਗਏ ਤੇ ਮਿਟ ਰਹੇ ਹਨ। ਕੁਦਰਤੀ ਰਮਣੀਕਤਾ ਤੇ ਟਿਕਾਣੇ ਦੀ ਸ਼ੋਭਾ ਚੂਨੇ ਇੱਟਾਂ ਦੇ ਉਸਾਰੇ ਟਿਕਾਣਿਆਂ ਨਾਲ, ਜੋ ਸੁੰਦਰਤਾ ਦਾ ਖਿਆਲ ਕੀਤੇ ਬਿਨਾਂ ਉਸਾਰੇ ਜਾ ਰਹੇ ਹਨ, ਗੁੰਮ ਹੋ ਰਹੀ ਹੈ। ਮੰਦਰ ਦੀ ਸੁੰਦਰਤਾ ਨੂੰ ਬੀ ਪਾਸੇ ਦੀਆਂ ਇਮਾਰਤਾਂ ਆਛਾਦਨ ਕਰ ਰਹੀਆਂ ਹਨ।

ਨਵੀਨ–ਹੁਣ (੧੯੩੫ ਈਃ ਵਿਚ) ਖਾਸ ਮੰਦਰ ਬੀ, ਜਿਸ ਵਿਚ ਅਮੋਲਕ ਤਸਵੀਰਾਂ ਚਿੱਤ੍ਰਿਤ ਸਨ, ਢਾਹ ਕੇ ਨਵੇਂ ਸਿਰੇ ਉਸਾਰੀ ਜਾਰੀ ਹੈ।

ਰਾਖਹੁ ਇਸ ਕਾਲਾ॥੧੦੭॥ਜੇਥਿਰ ਰਹੀ ਨ,ਤਾਂ ਤੂ ਕੂਰਾ।ਬੋਲਤਿ ਹੈ ਜੈਸੇ
ਘਟ ਊਰਾ[1]'। ਮੂੱਲਾਂ ਕਹੈ, 'ਸਥਿਰ, ਕਿਤ ਜਾਵਤਿ[2]?। ਇਸ ਪ੍ਰਕਾਰ
ਕਹਿ ਮੁਝਹਿ ਡਰਾਵਤਿ ॥੧੦੮॥ ਉਠਤਿ ਨਹੀ ਤੁਮ, ਬਿਨ ਸਚ ਦੇਖੇ'।
ਕਹਿ ਅਸ ਕੀਨੋ ਕ੍ਰੋਧ ਵਿਸ਼ੇਸ਼ੇ । ਤਿਹ ਕੌ ਰੀਜਨ[3] ਕ੍ਰੋਧ* ਬਿਸਾਲਾ।
ਚਢੇ ਮਸੀਤਹਿ ਪਰ ਤਤਕਾਲਾ ॥ ੧੦੯ ॥ ਹ੍ਵੈ ਆਰੂਢੇ ਜਬੈ ਚਲਾਈ।
ਠਿਠਕਨੋ[4] ਮੂੱਲਾਂ ਰਿਦੈ† ਡਰਾਈ । ਚੱਕ੍ਰਿਤ ਭਏ ਦੇਖਿ ਨਰ ਸਾਰੇ ।
ਫਿਰਤ ਮਸੀਤ ਧਾਯ ਨਿਹਾਰੇ[5] ॥੧੧੦॥ ਕਾਬਲ ਕੇ ਚਹੁੰਫੇਰ ਫਿਰਾਈ‡।
ਸੁਨਿ ਕਾਜ਼ੀ ਢਿਗ ਆਯੋ ਧਾਈ । ਪੀਰ, ਔਲੀਆ, ਕਿਧੌਂ ਖ਼ੁਦਾਇ।
ਬੰਦਹਿੰ ਹਾਥ ਚਰਨ ਲਪਟਾਇ॥੧੧੧॥ਹੋਇ ਦੀਨ ਬਹੁਬਿਨੈ ਉਚਰਿਹੀ।
ਲਖਿ ਅਜ਼ਮਤ,ਉਰ ਸ਼ਰਧਾ ਧਰਿਹੀ। 'ਅਬ ਮਸੀਤ ਕੋ ਚਲਤਿ ਟਿਕਾ-
ਵਹੁ। ਹਿਤ ਖੁਦਾਇ ਨਿਜ ਦਰਸ ਦਿਖਾਵਹੁ'॥੧੧੨॥ਗੁਰ ਮਸੀਤ ਤਿਸ਼-
ਟਾਈ[6] ਜਬਹੀ। ਨਗਰ ਲੋਕ ਆਵਤਿ ਭੇ ਤਬਹੀ। ਧਰਹਿੰ ਉਪਾਇਨ
ਬੰਦਨਕਰਿਹੀਂ।'ਧੰਨ ਧੰਨ'ਪੁਨ'ਧੰਨ' ਉਚਰਿਹੀਂ॥੧੧੩॥ਅਉਘੜ ਅਪਨੋ
ਨਾਮ ਕਹਾਯੋ। ਨਾਮ ਦਾਨ ਇਸ਼ਨਾਨ ਦ੍ਰਿੜਾਯੋ। ਚਰਨ ਕਮਲ ਗੁਰ ਕੋ
ਜੋ ਬਾਮੂ।ਪੂਜਹਿੰ ਤੁਰਕ ਕਰਹਿੰ ਪਰਣਾਮੂ ॥੧੧੪॥ਦਹਿਨੋ ਚਰਨ ਕਮਲ
ਤਿਹ ਕਾਲਾ।ਪੂਜਹਿੰਹਿੰਦੂ ਭਾਉ ਬਿਸਾਲਾ।ਸਭਿਹਿਨਿ ਕੋ ਦੀਨੋ ਉਪਦੇਸ਼ਾ।
'ਭਜਹੁ ਨਾਮ ਤਜਿ ਜਗਤ ਕਲੇਸ਼ਾ ॥ ੧੧੫ ॥ ਅੰਤ ਕਾਲ ਮਹਿੰ ਹੋਇ
ਸਹਾਈ।ਕਰੇ ਜਿ ਕਲਮਲ ਦੇਹਿ ਮਿਟਾਈ। ਕੀਜੈ ਸੰਤ ਸੇਵ ਮਨ ਲਾਈ।
ਤਿਨ ਕੇ ਬਚਨ ਸੁਨਤਿ ਸੁਖ ਪਾਈ ॥ ੧੧੬ ॥ ਰਿਦੈ ਬਿਚਾਰ ਕਮਾਵਹਿ
ਸੋਊ। ਤਬ ਹੋਵਹਿ ਸੁਖ ਲੋਕਹਿੰ ਦੋਊ'। ਕਿਤਿਕ ਦਿਵਸ ਰਹਿਕੈ ਜਗ-
ਤੇਸ਼ਾ। ਨਾਮ ਜਪਨ ਕੋ ਦੇ ਉਪਦੇਸ਼ਾ॥੧੧੭॥ ਬਿਦਾ ਹੋਇ ਤਿਨ ਤੇ§ਗੁਨ
ਖਾਨੀ। ਆਨ ਥਾਨ ਗਮਨੇ ਸੁਖਦਾਨੀ। ਕਵਿ ਸੰਤੋਖ ਸਿੰਘ ਜਾਚੈ ਦਾਨਾ।
ਸੱਤਿਨਾਮ ਦੇਵਹੁ ਦੁਖ ਹਾਨਾ॥੧੧੮॥ ਇਤਿ ਸ਼੍ਰੀਗੁਰਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ
'ਕਸ਼ਮੀਰ, ਵਲੀ ਕੰਧਾਰੀ, ਕਾਬਲ ਪ੍ਰਸੰਗ' ਬਰਨਨੰ ਨਾਮ ਚੋਦਸ਼ਮੋ ਅਧ੍ਯਾਯ ॥ ੧੪ ॥

[1]ਖਾਲੀ ਘੜਾ। [2]ਕਿਥੇ ਜਾਂਦੀ ਹੈ? [3]ਨਾਸ਼ ਕਰਨ ਨੂੰ। [4]ਕੰਬਿਆ । [5]ਦੌੜਦੀ ਦੇਖੀ । [6]ਖੜੀਕੀਤੀ।
*ਪਾ:-ਗਰਬ। †ਪਾ:-ਤਬੈ। ‡ਦੇਖੋ ਪੂਰਬਾਰਧ ਵਿਖੇ ਪੰਨਾ ੬੨੮, ਮੱਕਾ ਫਿਰਨ ਦੀ
ਟੂਕ। §ਕਾਬਲ ਵਿੱਚ ਸਤਿਗੁਰ ਜੀ ਦੀ ਯਾਦਗਾਰੀ ਧਰਮਸਾਲ ਹੈ। ਤਵਾਰੀਖ ਖਾ: ਨੇ ਗੁਰੂ
ਜੀ ਦਾ ਕਾਬਲ ਪਹੁੰਚਣਾ ਬਗ਼ਦਾਦ ਆਦਿ ਥਾਵਾਂ ਤੋਂ ਪਰਤਦੇ ਵਾਰੀ ਦਿੱਤਾ ਹੈ। ਕਾਬਲ ਤੋਂ ੯
ਕੋਹ ਉਰੇ ਅਸਕਰਾ ਪਹਾੜ ਲਾਗ ਬੀ ਸਤਿਗੁਰੂ ਜੀ ਦੇ ਬੈਠਕ ਦਾ ਚਸ਼ਮਾ ਯਾਦਗੀਰੀ ਹੈ।

੧੫ [ਨਾਮ ਰਸੀਏ ਸਿੱਖ ਦਾ ਮੰਗਲ। ਬਾਲਕ ਨੂੰ ਪਾਤਸ਼ਾਹੀ, ਬਪਾਰੀ ਤੇ ਠੱਗਾਂ ਨੂੰ ਤਾਰਨਾ]

ਦੋਹਰਾ ॥ ਸ਼੍ਰੀ ਸਤਿਗੁਰ ਕੇ ਸਬਦ ਮਹਿਂ ਰਚੇ ਜਿ ਸਿਖ ਸੁਖ ਸੰਗ।
ਤਿਨ ਚਰਨਨ ਪਰ ਬੰਦਨਾ ਕਰੋਂ ਸਦਾ ਸ ਉਮੰਗ ॥੧॥
[ਸਉਮੰਗ=ਸ + ਉਮੰਗ=ਉਮੰਗ ਨਾਲ, ਉਤਸ਼ਾਹ ਨਾਲ।]

**ਅਰਥ**–ਸ਼੍ਰੀ ਸਤਿਗੁਰੂ ਜੀ ਦੇ (ਬਖਸ਼ੇ ਹੋਏ ਤੇ ਦੱਸੇ ਹੋਏ) ਨਾਮ (ਸਿਮਰਣ) ਵਿੱਚ ਜੋ ਸਿਖ ਸੁਖ ਨਾਲ ਰਚੇ ਹੋਏ ਹਨ, ਉਨ੍ਹਾਂ ਦੇ ਚਰਨਾਂ ਤੇ ਸਦਾ ਹੀ ਮੈਂ ਉਤਸਾਹ ਨਾਲ ਮੱਥਾ ਟੇਕਦਾ ਹਾਂ।

ਸ਼੍ਰੀ ਬਾਲਾ ਸੰਧੁਰੂ ਵਾਚ ॥ ਚੌਪਈ ॥ ਸ਼੍ਰੀ ਅੰਗਦ ਸੁਨੀਏ ਗੁਨ ਭਵਨੇ !। ਆਗੈ ਕੀਨ ਗੁਰੂ ਪੁਨ ਗਵਨੇ। ਜਾਤਿ ਪੰਥ ਮਹਿਂ ਖੇਤ ਨਿਹਾਰਾ। ਪਾਕੇ ਚਨੇ[1] ਖਰੇ ਇਕ ਸਾਰਾ॥੨॥ਪਿਖਿ ਮਰਦਾਨੇ ਰਿਦੈ ਲੁਭਾਯਾ। ਸ਼੍ਰੀ ਨਾਨਕ ਸੰਗ ਬੈਨ ਅਲਾਯਾ। 'ਖੇਤ ਚਨਨ ਕੋ ਬਹੁ ਫਲ ਲਾਗਯੋ। ਹਿਤ ਚਾਬਨ ਮਮ ਮਨ ਅਨੁਰਾਗਯੋ ॥ ੩ ॥ ਆਇਸੁ ਦੇਹੁ ਸੁ ਬੂਟ[2] ਉਖਾਰੋਂ। ਇਹ ਠਾਂ ਅਗਨਿ ਜਗਾਇ ਸਵਾਰੋਂ'।ਸੁਨਿ ਬਿਗਸੇ ਬੇਦੀ ਕੁਲ ਦੀਪਾ। ਬੈਠਿ ਗਏ ਤਿਹ ਖੇਤ ਸਮੀਪਾ॥੪॥ਤਹਿਂ ਇਕ ਬਾਲਕਿ ਥੋ ਰਖਵਾਰਾ। ਸ਼੍ਰੀ ਗੁਰ ਕੋ ਤਿਨ ਦਰਸ ਨਿਹਾਰਾ। ਹਿਰਦਾ ਨਿਰਮਲ ਭਯੋ ਬਿਸਾਲਾ। ਅਸ ਕਾਰਜ ਕੀਨੋ ਤਿਹ ਕਾਲਾ ॥ ੫ ॥ ਅਪਨੇ ਕਰ ਸੌਂ ਬੂਟ ਉਖਾਰੇ। ਪਾਵਕ ਬਾਰੀ[3] ਖਰੇ[4] ਸਵਾਰੇ। ਸ਼੍ਰੀ ਗੁਰ ਆਗੇ ਧਰੇ ਸੁ ਜਾਈ। ਬੈਠਯੋ ਨਿਕਟਿ ਆਪ ਹਿਤ ਲਾਈ ॥੬॥ ਸ਼੍ਰੀ ਪ੍ਰਭੁ ਕਹੈਂ "ਲੇਹੁ ਮਰਦਾਨੇ। ਚਹਿਤ ਜਿ ਹਿਰਦੇ ਕਰਹੁ ਸਿ ਖਾਨੇ[5]"। ਆਇਸੁ ਮਾਨੀ ਕੀਨ ਚਬੀਨਾ[6]। ਸਰਬ ਨਿਬੇਰਿ ਸ੍ਵਾਦ ਬਹੁ ਲੀਨਾ ॥੭॥ ਪੁਨ ਬਾਲਕ ਕੇ ਅਸ ਉਰ ਆਈ।–ਕਛੁ ਭੋਜਨ ਆਨਹੁ ਘਰ ਜਾਈ। ਦੇਵਹੁਂ ਸੰਤਨ, ਅਹੈਂ ਛੁਧਾਤੁਰ[7]–।ਕਰਿ ਬਿਚਾਰ ਤਬ ਚਲਨਿ ਲਗਾ ਘਰ ॥੮॥ਬੂਝਨ ਕੀਨ ਪ੍ਰਭੂ ਨੇ ਤਬ ਹੀ।'ਕਹਾਂ ਚਲਯੋ ਬਾਲਕ ਤੂੰ ਅਬਹੀ?'। ਹਾਥ ਬੰਦਿ ਕਹਿ 'ਮੈਂ ਘਰ ਜਾਵੋਂ। ਹੇਤੁ ਤੁਮਾਰੇ ਭੋਜਨ ਲਯਾਵੋਂ॥੯॥ਆਪ ਸੰਤ ਸੁਖ ਦੇਹੁ ਘਨੇਰਾ।ਪਾਵਹੁ ਬਦਨ ਭਲਾ ਹੁਇ ਮੇਰਾ'।ਤਿਹ ਕੇ ਉਰਕੋ ਭਾਉ ਲਖਾਨਾ। ਕ੍ਰਿਪਾ ਧਾਰਿ ਗੁਰ ਬਚਨ ਬਖਾਨਾ ॥੧੦॥ 'ਸਬਰ ਤੇਰਾ ਲੋਣ ਨਿਹਾਲੀ ਭਾਉ ਤੇਰਾ ਪਕਵਾਨ। ਨਾਨਕ ਸਿਫਤੀ ਰੱਜਿਆ* ਆਉ ਬਹੋ ਸੁਲਤਾਨ†'।

---

[1]ਪਕੇ ਹੋਏ ਛੋਲੇ। [2]ਬੂਟਾ। [3]ਬਾਲ ਕੇ। [4]ਢੇਰੀ। [5]ਖਾਣਾ ਕਰੋ। [6]ਚੱਬੇ। [7]ਭੁੱਖੇ ਹਨ।

*ਪਾ:–ਰੱਤਿਆ। †ਇਹ ਸ਼ਲੋਕ ਸ੍ਰੀ ਮੁਖਵਾਕ ਨਹੀਂ ਹੈ, ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਆਇਆ।

ਚੌਪਈ॥ ਅਸ ਕਹਿ ਬਖਸ਼ੀ ਤਿਨ ਸੁਲਤਾਨੀ[1]। ਆਗੈ ਗਮਨ ਕੀਨ ਗੁਨ ਖਾਨੀ। ਬਾਲਿਕ ਰਹ੍ਯੋ ਖੇਤ ਢਿਗ ਬੈਸਾ। ਤਾਂਹਿ ਬ੍ਰਿਤੰਤ ਹੋਤਿ ਭਾ ਐਸਾ ॥੧੧॥ਨਗਰ ਨ੍ਰਿਪਤ ਕੋ ਸੰਤਤਿ[2] ਨਾਂਹੀ।ਸੋ ਮਰਿ ਯੋਗ ਤਿਸੀ ਦਿਨ ਮਾਂਹੀ। ਬਿਨ ਨ੍ਰਿਪ ਸਰਬ ਦੇਸ਼ ਅਕੁਲਾਯੋ। ਹੋਇ ਏਕਠਾਂ ਮਤਾ ਪਕਾਯੋ ॥ ੧੨॥ ਮੰਤ੍ਰੀ ਸਭਿ ਸੋਂ ਗਿਰਾ ਉਚਾਰੀ। 'ਜੇ ਹਮ ਲੇਹਿਂ[3],ਨਰਕ ਅਧਿਕਾਰੀ। ਨ੍ਰਿਪ ਕੇ ਸੁਤ ਨ ਸਹੋਦਰ ਕੋਊ। ਜਿਹ ਕੋ ਰਾਜ ਦੇਹਿਂ ਹਮ ਸੋਊ ॥੧੩॥ ਅਬ ਕਰਤਾਰ ਦੇਇ ਹੈ ਜਾਂਹੀ[4]। ਸਰਬ ਬਿਠਾਰਹੁ ਮਿਲਿ ਕਰਿ ਤਾਂਹੀ। ਤ੍ਰੈ ਦਰ ਨਗਰ ਬੰਦ ਕਰਵਾਇਐ।ਖੋਲਿ ਏਕ ਦਰ ਸਭਿ ਮਿਲਿ ਜਾਇਐ॥੧੪॥ ਭੋਰ ਭਈ ਜੋ ਮਿਲੈ ਅਗਾਰੀ। ਤਿਹ ਕੋ ਦੇਵੈਂ ਤਖਤ ਬਿਠਾਰੀ'।ਮਾਨੀ ਸਭਿ ਨੈ ਕਹਿ ਜਿਸੁ ਭਾਂਤੀ। ਰਹ੍ਯੋ ਖੇਤ ਪਰ ਬਾਲਿਕ ਰਾਤੀ॥੧੫॥ਭਈ ਭੋਰ ਘਰ ਆਵਨਲਾਗਾ।ਸਭਿਹਿਨਿ ਮਿਲਤਿ ਭਯੋਵਡਭਾਗਾ।ਲੇਤਿਹ ਕੋ ਇਸ਼ਨਾਨ ਕਰਾਯੋ। ਰਾਜ ਸਰਬ ਕੇ ਤਖਤ ਬਿਠਾਯੋ॥੧੬॥ ਗੁਰ ਕੋ ਬਚਨ ਪਾਇ ਸੋ ਬਾਲਿਕ।ਪਾਤਿਸ਼ਾਹ ਹੋਇਓ ਤਤਕਾਲਿਕ।ਇਸ ਪ੍ਰਕਾਰ ਭਾ ਤਾਂਹਿਪ੍ਰਸੰਗ। ਅਬ ਗੁਰ ਕਹੌਂ ਕਥਾ ਸ ਉਮੰਗ॥੧੭॥ਮਗ ਮੈਂ ਗਮਨੇ ਜਾਹਿਂ ਅਗਾਰੀ। ਸਨਮੁਖ ਮਿਲ੍ਯੋ ਏਕ ਬੈਪਾਰੀ। ਤਿਹ ਸੋਂ ਸ੍ਰੀ ਗੁਰ ਗਿਰਾ ਉਚਾਰੀ। 'ਕਹਾ ਬਾਂਧ੍ਯੋ ਹੈ ਤੋਹਿ ਪਿਛਾਰੀ?' ॥ ੧੮ ॥ ਸੁਨਤਿ ਵਪਾਰੀ ਬਚਨ ਉਚਾਰਾ। 'ਲੌਨ[5],ਤੂਲ[6],ਤੇਲੈ ਬਿਵਹਾਰਾ। ਹੇਤ ਜੀਵਕਾ ਗ੍ਰਾਮਨ ਫਿਰਿਹੀ। ਕਰਿਕੈ ਬਨਜ ਲਾਭ ਅਨੁਸਰਿਹੀ'॥੧੯॥ਤਿਹ ਗਤਿਦੇਨਿ ਗੁਰੂਤਬਬੋਲੇ। 'ਹਮਹਿਂ ਦਿਖਾਵਹੁ ਗਠਰੀ ਖੋਲੇ'। ਸੁਨਿ ਕੰਧੇ ਤੇ ਤਾਂਹਿ ਉਤਾਰੀ। ਖੋਲਿ ਗੰਠ ਧਰਿ ਦੀਨਿ ਅਗਾਰੀ॥੨੦॥ਤੋਲਨ ਹੇਤ ਜਿ ਪਾਹਨ ਪਾਏ। ਸ੍ਰੀ ਪ੍ਰਭੁ ਨੈ ਸੋ ਹਾਥ ਉਚਾਏ। ਬੂਝਨ ਕੇ ਹਿਤ ਗਿਰਾ ਉਚਾਰੀ। 'ਇਨ ਕੋ ਨਾਉਂ ਬਤਾਉ ਬਪਾਰੀ!'॥੨੧॥ ਦੋਹਰਾ॥'ਪੰਚ ਸੇਰ,ਦੋ ਸੇਰ ਇਕ,ਸੇਰ ਏਕ ਇਹ ਆਹਿ। ਪਾਉ ਏਕ ਕੋ ਨਾਉਂ ਹੈ ਜੋ ਤੁਮਰੇ ਕਰ ਮਾਂਹਿ'॥੨੨॥ਚੌਪਈ॥ਸੁਨਿ ਗੁਰ ਕਹੈਂ,'ਧੰਨ ਇਹ ਪਾਉ। ਜਿਨ ਅਪਨੋ ਲਘੁ ਨਾਮ ਧਰਾਊ। ਪੂਜਨ ਜੋਗ ਇਹੀ ਹਮ ਜਾਨਾ। ਸੁਨਹੁ ਕਾਨ ਦੇਕਰਿ ਮਰਦਾਨਾ' ॥੨੩॥ ਇਸ ਬਿਧਿ ਬਚਨ ਬਪਾਰੀ ਸੁਨੇ। ਪੂਰਨ ਸੰਤ ਰਿਦੇ ਮਹਿਂ ਗੁਨੇ। ਆਪਾ ਖੋਇ ਪਰ੍ਯੋ ਸ਼ਰਨਾਈ। ਬਿਸ਼ੈ ਬਾਸ਼ਨਾ ਸਰਬ ਗਵਾਈ ॥ ੨੪ ॥ ਧਰ੍ਯੋ ਚਰਨ

[1]ਪਾਤਸ਼ਾਹੀ। [2]ਔਲਾਦ। [3]ਜੇ ਅਸੀਂ (ਰਾਜ) ਲਈਏ। [4]ਜਿਸ ਨੂੰ। [5]ਲੂਣ। [6]ਰੂੰ।

ਪਰ ਸਿਰ ਹ੍ਵੈ ਦੀਨੰ।ਪਰਯੋ ਰਹਯੋ ਨ ਉਠਾਵਨ ਕੀਨੰ।ਦੇਖਿ ਦੀਨਤਾ ਤਿਹੰ ਜਗਨਾਥਾ। ਸਿਰ ਪਰ ਧਰਯੋ ਕਮਲ ਸਮ ਹਾਥਾ।।੨੫।।ਤਿਹ ਛਿਨ ਖੁਲ੍ਹਿਗੇ ਬਿਕਟ ਕਪਾਟਾ[1] । ਅਦਭੁਤ ਭਯੋ ਅਪਰ ਹੀ ਠਾਟਾ। ਜਗਯੋ ਗਯਾਨ ਦੁਬਿਧਾ ਸਭਿ ਖੋਈ। ਤੀਨ ਲੋਕ ਕੀ ਸੁਧ ਉਰ ਹੋਈ ।।੨੬।। ਦੋਹਰਾ।। ਜਬ ਬਾਲੇ ਨੇ ਅਸ ਕਹੀ ਬੈਪਾਰੀ ਕੀ ਗਾਥ। ਤਤਛਿਨ ਪ੍ਰਾਪਤਿ ਗਯਾਨ ਭਾ ਪਰਸੇ ਪ੍ਰਭੁ ਕੇ ਹਾਥ ।। ੨੭।। ਚੌਪਈ ।। ਤਬ ਸ੍ਰੀ ਅੰਗਦ ਬੋਲੇ ਬਾਨੀ। 'ਹੇ ਬਾਲੇ ! ਇਹ ਕਹਉ ਕਹਾਨੀ। ਇਨ ਵੈਪਾਰੀ ਤਤਛਿਨ ਪਾਈ। ਕਛੁ ਚਿਰ ਕਾਲ ਨ ਸੇਵ ਕਮਾਈ ।। ੨੮ ।। ਬੋਰਨ ਕੀਨ ਸ਼ਬਦ ਅੱਭਯਾਸਾ। ਗਯਾਨੀ ਭਯੋ ਪਾਇ ਸੁਖ ਰਾਸਾ'।ਬਾਲੇ ਨੇ ਤਬ ਬਚਨ ਉਚਾਰੇਃ—।ਸੁਨਿ ਅੰਗਦ ਸ੍ਰੀ ਨਾਨਕਪਯਾਰੇ!।।੨੯।।ਮੈਂ ਬੂਝਨ ਕੀਨੇ ਪ੍ਰਭੁ ਤਬ ਹੀ।ਤਿਹ ਪੁਰ ਖੁਸ਼ੀ ਕੀਨ ਪ੍ਰਭੁ ਜਬ ਹੀ।ਮੁਝ ਸੋਂ ਜੈਸੇ ਬਚਨ ਉਚਾਰੇ। ਸੋਂ ਮੈਂ ਕਹਿਹੋਂ ਪਾਸ ਤੁਮਾਰੇ ।।੩੦।।'ਪੂਰਬ ਜਨਮ ਪੁੰਨ ਇਸ ਕੇਰੇ। ਮਿਲਿ ਸਤਿਸੰਗਤਿ ਕੀਨ ਘਨੇਰੇ। ਕਾਰਜ ਭਯੋ ਸਿੱਧ ਸਭਿ ਆਗੂ। ਮਿਲਨੋ ਚਾਹਿਤ[2] ਏਕ ਸਭਾਗੂ[3] ।।੩੧।। ਦੋਹਰਾ।।ਦੀਪਕ ਬਾਤੀ ਤੇਲ ਯੁਤ,ਪਾਵਕ ਲਾਵਨ ਦੇਰ।ਹੋਇ ਰੋਸ਼ਨੀ ਤੁਰਤ ਮਿਲ, ਤਯੋਂ ਇਸ ਕੋ ਤੂੰ ਹੇਰਿ'।। ੩੨ ।। ਚੌਪਈ ।। ਸੁਨਤਿ ਯੁਕਤਿ ਹਿਰਦੇ ਹਰਖਾਨੇ। ਪੁਨਹਿ ਕਥਾ ਸੁਨਿਹੀ ਦੇ ਕਾਨੇ।ਸ੍ਰੀ ਅੰਗਦ ਸੁਨਿਯੋ ਗੁਰਗਾਥਾ ਤਿਹ ਕੋ ਐਸੇ ਕੀਨ ਸਨਾਥਾ[4] ।।੩੩।। ਗਮਨ ਕੀਨ ਪੁਨ ਗੁਨਗਨਖਾਨੀ। ਆਈ ਤਬਹਿ ਉਜਾਰ ਮਹਾਨੀ। ਕਿਤੇ ਕੋਸ ਲੌ ਗ੍ਰਾਮ ਨ ਆਯੋ। ਨਹਿ ਮਾਨੁਖ ਤਨ ਕਹੂੰ ਦਿਸਾਯੋ ।।੩੪ ।। ਅਵਲੋਕਤਿ ਬੋਲਯੋ ਮਰਦਾਨਾ। 'ਸ੍ਰੀ ਪ੍ਰਭੁ ! ਇਹ ਉਦਿਆਨ ਮਹਾਨਾ। ਜਿਸ ਕੋ ਦੇਖਿ ਮਹਾਂ ਭਯ ਆਵੈ। ਨਹਿੰ ਮਾਨੁਖ ਤਨ ਕਹੂੰ ਦਿਸਾਵੈ' ।।੩੫।। ਸੁਨਿਕੈ ਬੋਲੇ ਕ੍ਰਿਪਾ ਨਿਧਾਨਾ। 'ਇਹ ਨਹਿੰ ਲਖੋ ਉਜਾਰ ਮਹਾਨਾ। ਬਡੋ ਨਗਰ ਬਸਦੀ ਅਭਿਰਾਮੂ[5]। ਸਿਮਰਨ ਹੋਤਿ ਜਹਾਂ ਸਤਿਨਾਮੂ।।੩੬।। ਜਹਿੰ ਪਰਮੇਸ਼ੁਰ ਚਿੱਤ ਨ ਆਵੈ। ਸੋ ਵਸਦੀ ਉਦਿਆਨ ਲਖਾਵੈ। ਹਰਖ ਨ ਹੋਵੈ ਤਹਾਂ ਕਦਾਈ। ਜਹਾਂ ਨ ਕਬਹੂ ਪ੍ਰਭੁ

---

[1]ਕਠਨ ਤਖਤੇ। ਮਾਨੁੱਖ ਤੇ ਸਾਂਈਂ ਦੇ ਵਿਚਕਾਰ ਗੁਰਬਾਣੀ ਅਨੁਸਾਰ ਜੋ 'ਆਸਾ ਅੰਦੇਸਾ' ਨਾਮੀ ਪੜਦੇ ਅਥਵਾ ਤਖਤੇ ਹਨ ਉਹ ਖੁਲ੍ਹ ਗਏ ਤੇ ਸਾਂਈਂ ਦੇ ਦਰ ਪਹੁੰਚ ਹੋ ਗਈ। [ਵੇਖੋ ਪੂ: ਅਧਜਾਯ ੩੮, ਅੰਕ ੩੩ ਦੀ ਹੇਠਲੀ ਟੂਕ]। [2]ਮਿਲਨ ਦੀ ਲੋੜ ਸੀ। [3]ਸੁਭਾਗ (ਗਯਾਨੀ ਦੀ)। [4]ਨਿਹਾਲ। [5]ਸੁੰਦਰ ਵਸਤੀ ਹੈ। (ਅ) ਵੱਡਾ ਤੇ ਸੁੰਦਰ ਨਗਰ ਵਸਦਾ ਹੈ।

ਗੁਨ ਗਾਈ ॥ ੩੭ ॥ ਦੋਹਰਾ ॥ ਸਿੱਧ ਸਾਧ ਜੋਗੀ ਜਤੀ ਤਪੀ ਰਹਿਤ ਸਭਿ ਨਾਮ। ਜਗ ਕੇ ਸ੍ਵਾਦ ਬਿਸਾਰਿ ਕੈ ਤਯਾਗ ਗਏ ਨਿਜ ਧਾਮ' ॥ ੩੮ ॥ ਸੋਰਠਾ ॥ ਰਿਦੈ ਨ ਪ੍ਰੇਮ ਸਮਾਇ ਸ੍ਰੀ ਨਾਨਕ ਤਨ ਭਗਤਿ ਧਰਿ। ਆਸਾ ਰਾਗ ਉਠਾਇ ਗਾਯੋ ਸ਼ਬਦ ਬਨਾਇਕੈ ॥ ੩੯ ॥

ਆਸਾ ਘਰੁ ੪ ਮਹਲਾ ੧

ੴ ਸਤਿਗੁਰਪ੍ਰਸਾਦਿ ॥

ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ ॥ ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ ॥੧॥ ਤਉ ਕਾਰਣਿ ਸਾਹਿਬਾ ਰੰਗਿ ਰਤੇ ॥ ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥੧॥ ਰਹਾਉ ॥ ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ ॥ ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ ॥੨॥ ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ ॥ ਦੁਖੀਏ ਦਰਦਵੰਦ ਦਰਿ ਤੇਰੇ ਨਾਮਿ ਰਤੇ ਦਰਵੇਸ ਭਏ ॥੩॥ ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨੀ ॥ ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ ॥ ੪॥

ਚੌਪਈ ॥ ਜਬ ਯਿਹ ਸ੍ਰੀ ਗੁਰੁ ਸ਼ਬਦ ਬਖਾਨਾ।ਤੂਸ਼ਨ ਹੋਤਿ ਭਯੋ ਮਰਦਾਨਾ। ਨਿਕਸਿ ਉਜਾਰ ਵਹਿਰ ਜਬ ਗਏ। ਗ੍ਰਾਮ ਏਕ ਤਬ ਦੇਖਤਿ ਭਏ ॥੪੦॥ ਸਭਿ ਬੰਚਕ[1] ਕੇ ਘਰ ਤਿਹ ਮਾਂਹੀ।ਮਾਰਹਿਂ ਨਰ, ਧਨ ਲੇਵਹਿਂ ਤਾਂਹੀ।ਤਿਨ ਕੋ ਸੁਮਤਿ ਦੇਨਿ ਕੇ ਹੇਤਾ। ਪ੍ਰਵਿਸ਼ੇ ਗ੍ਰਾਮਹਿਂ ਕ੍ਰਿਪਾਨਿਕੇਤਾ॥੪੧॥ਜਗਤੇ-ਸੂਰ ਇਕ ਖੇਲ ਮਚਾਵਾ। ਬੰਚਕ ਕੁਮਤਿ ਹਰਨ ਹਿਤ ਠਾਵਾ[2]। ਖੋੜਸ ਬਰਸ ਬੇਸ[3] ਮੈਂ[4] ਕਰ ਦੀ। ਬਹੁ ਸੁੰਦਰ ਭੂਖਨ,ਪਟ ਜ਼ਰ ਦੀ[5]॥੪੨॥ਦੋਹਰਾ॥ ਜਾਂਬੂਨਦ ਕਟ[6] ਨਿਜ ਸੁ ਕਰ, ਪੋਸ਼ਿਸ਼ ਸੇਤ ਬਨਾਇ। ਮਰਦਾਨਾ ਨਿਜ ਡੂਮ ਹੈ ਜਨ ਮੁਕਲਾਵਨ ਜਾਇ*॥ ੪੩ ॥ ਚੌਪਈ ॥ ਸੋ ਬੰਚਕ ਕੇ ਸਦਨ ਮਝਾਰੀ।ਬੈਠੇ ਜਾਇ ਮਹਾਂ ਅਘਹਾਰੀ[7]।ਇਕ ਬੰਚਕ ਬਹੁ ਉਰ ਹਰਖਾਨਾ। ਨੀਕੀ ਰੀਤਿ ਕੀਨ ਸਨਮਾਨਾ ॥ ੪੪ ॥ 'ਆਵਹੁ ਜੀ ਕਰਿਯੇ ਘਰ ਡੇਰਾ। ਆਛੀ ਬਿਧਿ ਸ਼੍ਰਮ ਹਰੋਂ[8] ਸੁ ਤੇਰਾ। ਜੋ ਕਛੁ ਕਹੋ ਸੁ ਸੇਵਾ ਕਰਿਹੋਂ। ਪਾਉਂ ਚਾਪ[9]ਸ਼੍ਰਮ ਮਗਕਾ ਹਰਿਹੋਂ'॥੪੫॥ਸੈਯਾ॥ਤਾਂਕੇ ਨਿਕੇਤ ਰਹੇ ਪ੍ਰਭੁ ਜੀ ਮਿਲਿ

[1]ਠੱਗਾਂ। [2]ਪ੍ਰੇਮ ਕੀਤਾ। [3]ਸੋਲਾਂ ਵਰ੍ਹੇ ਦੀ ਆਯੂ। [4]ਭਾਵ ਬਾਲੇ ਦੀ। [5]ਜ਼ਰੀ ਦੇ। [6]ਸੋਨੇ ਦੇ ਕੜੇ। [7]ਪਾਪਾਂ ਦੇ ਨਾਸ਼ ਕਰਤਾ। [8]ਥਕੇਵਾਂ ਦੂਰ ਕਰਾਂਗਾ। [9]ਦਬਾਕੇ।

*ਅੰਕ ੪੨ ਤੇ ੪੩ ਦੇ ਛੰਦ ਲਿਖਤੀ ਨੁਸਖਿਆਂ ਵਿਚੋਂ ਕਿਸੇ ਵਿਚ ਬੀ ਨਹੀਂ ਹਨ। ਆਖੇਪਕ ਜਾਪਦੇ ਹਨ।

ਬੰਚਕ[1]ਆਵਤਿ ਭੇ ਸਮੁਦਾਈ।ਧਾਮ ਹੁਤੋ ਜਿਹ ਕੋ ਤਬ ਹੀ ਸਭਿਹੀ ਬਟ-ਪਾਰ ਸੋ ਲੀਨ ਬੁਲਾਈ। 'ਜੋਤਿ ਲਿਲਾਰ[2] ਬਡੀ ਇਹ ਕੇ, ਧਨ ਹੈ ਬਹੁ ਪਾਸ, ਚਲ੍ਯੋ ਕਿਹ ਥਾਂਈਂ।ਲੇਹੁ ਸਭੈ ਨ ਦੁਰਾਵਹ ਸੋ,ਹਮ ਭੋਰ ਭਈ ਧਨ ਲੇਹਿੰ ਬਟਾਈ[3]'॥੪੬॥ਯੌਂ ਕਹਿ ਜਾਤਿ ਭਏ ਅਪਨੇ ਘਰ,ਬਾਸੁਰ ਤੇ ਰਜਨੀ ਹੁਇ ਆਈ। ਖਾਇ ਅਹਾਰ ਕੋ ਸੋਇ ਰਹੇ ਸਭਿ, ਕਾਹੂ ਨ ਜਾਗਨ ਕੀ ਸੁਧਿ ਪਾਈ। ਪ੍ਰੇਰੀ ਪ੍ਰਭੂ ਕੀ ਕਰੇ ਬਸ ਨੀਂਦ ਨੇ, ਸੈਨ ਕਰੇ ਸਭਿ ਰੈਨ ਬਿਤਾਈ।ਭੋਰ ਭਈ ਜਬ ਜਾਗ੍ਯੋ ਨ ਕੋ,ਤਬ ਐਸੇ ਪਰੇ ਜਿਮ ਹ੍ਵੈ ਮੁਰਛਾਈ॥ ੪੭ ॥ ਸੂਰ ਚਢੇ ਗਮਨੇ ਗੁਰ ਨਾਨਕ ਸੋਵਤਿ ਛੋਰਿ ਚਲੇ ਤਹਿਂ ਥਾਈਂ। ਜਾਗਤਿ ਭੇ ਪਸ਼ਚਾਤ[4] ਸਭੈ ਮਿਲਿ ਬੰਚਕ ਹੋਤਿ ਭਏ ਇਕ ਥਾਈਂ।'ਦੇਹੁ ਦਿਖਾਇ ਲਿਯੋ ਧਨ ਜੋ ਬਹੁ ਜਾਚਤਿ ਹੈਂ ਤੁਮਰੇ ਢਿਗ ਭਾਈ' ।ਹੋ ਬਿਸ-ਮਾਦ ਕਹ੍ਯੋ ਤਿਨ ਇਉਂ 'ਮੋਹਿ ਨਾਂਹਿ ਰਹੀ ਰਜਨੀ[5] ਸੁਧ ਕਾਈ' ॥ ੪੮ ॥ ਸੋ ਨਹਿੰ ਮਾਨਹਿਂ ਤਾਂਹਿ ਕਹ੍ਯੋ, ਝਗਰੈਂ, ਬਹੁ ਗਾਰਿ[6] ਕੋ ਦੇਹਿੰ ਲਗਾਈ।'ਹਾਥ ਲਗਾ ਬਹੁਤੋ ਧਨ ਤੋਕਹੁ,ਲਾਲਚ ਧਾਰਿਕੈ ਲੀਨ ਛੁਪਾਈ । ਸੋ ਨਹਿ ਛੋਡਹਿਂ ਕੈਸੇ ਕਰੋ,ਤੁਮ ਪਾਸ ਹਮਾਰੇ ਤੇ ਲੈਤਿ ਸਦਾਈ। ਕਿਉਂ ਅਬ ਤੂਸ਼ਨਿ ਬੈਠਿ ਰਹਾ,ਸਭਿ ਕਾਢਿ ਨਿਕੇਤ ਤੇ ਦੇਹੁ ਦਿਖਾਈ'॥ ੪੯ ॥ ਸ੍ਵੈਯਾ ॥ ਆਨ[7] ਕਰੀ ਨਿਜ ਪੀਰਨ ਕੀ[8] ਤਿਨ, ਸਾਚ ਪਛਾਨਤਿ ਭੇ ਤਬ ਹੀ।–ਕੌਨ ਸਿ ਪੰਥ ਗਏ ਉਠਿ ਤੂਰਨ?–ਯੌਂ ਮਿਲ ਸੋਚ ਕਰੀ ਸਭਿ ਹੀ।ਗ੍ਰਾਮ ਕੀ ਚਾਰ ਦਿਸ਼ਾ ਅਵਿਲੋਕਿ ਕੈ ਪੈਰ ਕੋ ਖੋਜ ਪਿਖ੍ਯੋ ਜਬ ਹੀ।ਮਾਨਵ ਜ੍ਵਾਨ ਚਲੇ ਤਬ ਚਾਰ, ਕਹੈਂ ਕਿ'ਗਹੈਂ ਹਮ ਜਾ ਅਬ ਹੀ'॥੫੦॥ਸ੍ਵੈਯਾ॥ਪੰਚਮੇ ਕੋਸ ਮੈਂ ਜਾਇ ਮਿਲੇ ਇਕ ਬੰਚਕ ਉਚ ਸੋ ਵਾਕ ਅਲਾਯੋ । 'ਜਾਹੁ ਕਹਾਂ ਅਬ ਠਾਂਢਿ ਰਹੋ ਨਿਸ਼ਚੈ ਘਰ ਮੇਰੋ ਚੁਰਾਇਕੈ ਲ੍ਯਾਯੋ । ਮਾਰਹਿੰਗੇ ਨਹੀਂ ਜੀਵਤ ਛੋਡਹਿੰ,ਦੇਹੁ ਸਭੈ ਧਨ ਜੇਤੋ ਚੁਰਾਯੋ'।ਸ੍ਰੀ ਗੁਰ ਹਾਕ ਸੁਨੀ ਜਬ ਸ਼੍ਰੋਨ ਮੈਂ, ਠਾਂਢੇ ਰਹੇ ਨਹਿੰ ਪੈਰ ਉਠਾਯੋ॥੫੧॥ਗੁਰ ਬੂਝਨ ਕੀਨ'ਕਹੋ ਤੁਮ ਕਯਾ ?' ਇਕ ਬੰਚਕ ਆਇਕੈ ਬਾਨੀ ਅਲਾਈ। 'ਸਗਰੋ ਧਨ ਦੇਹੁ ਅਬੈ ਨਿਜ ਪਾਸ ਤੇ,ਮਾਰਹਿੰਗੇ ਤੁਮ ਕੋ ਇਹ ਥਾਈਂ।ਛਲ ਕੋ ਕਰਿਕੈ ਰਜਨੀ ਤੇ ਬਚ੍ਯੋ, ਅਬ ਸਾਬਤ ਛੋਡਿ ਕੈ ਤੋਹਿ ਨ ਜਾਈਂ । ਹਮਰੀ ਇਹ ਰੀਤਿ

[1]ਠੱਗ। [2]ਮੱਥੇ ਦੀ। [3]ਵੰਡਵਾ ਲਵਾਂਗੇ। [4]ਪਿੱਛੋਂ। [5]ਰਾਤ ਨੂੰ। [6]ਗਾਲੀਆਂ। [7]ਸੌਂਹ। [8]ਪੀਰਾਂ ਦੀ।

ਸਦੀਵ ਅਹੈ,ਹਨਿ[੧]* ਪੂਰਬ[੨]ਪਾਛੇ ਤੋ ਲੇਂ ਵਥੁ ਕਾਈ[੩]"॥੫੨॥ਸ੍ਵੈਯਾ ॥[੪]"ਜੇ ਤੁਮ ਮਾਰਨ ਆਏ ਹਮੈਂ ਇਕ ਵਾਕ ਸੁਨੋ ਸੁ ਕਰੋ ਮਨਲਾਈ। ਹਿੰਦੁਨ ਕੋ ਤਨ†ਜਾਨਹੁ ਹਮਾਰ, ਜੋ ਮਾਰਹੁ ਐਸੇ ਨ ਗੇਰਿ ਕੈ ਜਾਈ। ਪਾਵਕ ਲੇ ਕਰਿ ਦਾਹ ਕਰੋ ਪੁਨ ਜਾਵਹੁ ਧਾਂਮਨ[੫]ਕੋ ਧਨ ਪਾਈ। ਭਾਜ ਸਕੈਂ ਤੁਮ ਤੇ ਹਮ ਨਾਂਹਿ ਲਿਯੇ ਹਥਿਯਾਰ ਮਿਲੇ ਅਬ ਆਈ[੬]"॥ ੫੩॥ ਦੋਹਰਾ ॥ ਗੁਰ ਕੋ ਦਰਸ ਬਿਲੋਕਿ ਕੈ ਬਚਨ ਸੁਨੇ ਜਬ ਕਾਨ। ਕਛੁਕ ਦਯਾ ਉਪਜੀ ਰਿਦੇ ਕਹੈ, ਕਿ"ਲਿਹੁ ਬਚ ਮਾਨਿ" ॥੫੪॥ ਚੌਪਈ॥ 'ਤੁਮ ਕੋ ਦੇਹਿੰ ਦਾਹੁ' ਕਿਹ ਭਾਂਤੀ॥ਅਗਨਿ ਸਮੀਪ ਨ ਕਹੂੰ ਦਿਸਾਤੀ। ਜੋ ਜੀਵਤਿ ਛੋਰੈਂ ਤੁਮ ਤਾਈਂ। ਕਰਹੁ ਪੁਕਾਰ ਜਾਇ ਕਿਹ ਥਾਈਂ" ॥੫੫॥ ਸੁਨਿ ਬੋਲੇ ਬੇਦੀ ਕੁਲਦੀਪਾ। 'ਇਸ ਦਿਸ਼ ਦੇਖਹੁ ਧੂਮ[੮]ਸਮੀਪਾ।ਹਮਰੇ ਜੀਵਤ ਅਗਨ ਅਨੀਜੈ। ਮਾਰਨ ਬਹੁਰ ਖਸੋਟਨ ਕੀਜੈ ॥ ੫੬ ॥ ਦ੍ਵੈ ਜਾਵਹੁ ਲਯਾਵਨ ਕੇ ਹੇਤਾ। ਦ੍ਵੈ ਢਿਗ ਬੈਠਹੁ ਹੋਇ ਸੁਚੇਤਾ'। ਸ੍ਰੀ ਗੁਰ ਤਿਨ ਸੁਖ ਦੇਵਨ ਕਾਰਨ। ਇਸਿ ਬਿਧਿ ਕੀਨੇ ਬਚਨ ਉਚਾਰਨ॥੫੭॥ ਕਹਯੋ ਮਾਨਿ ਸੋਈ ਬਿਧਿ ਕੀਨੀਂ।ਦ੍ਵੈ ਗਮਨੇ ਜਹਿਂ ਅਗਨੀ ਚੀਨੀ। ਦ੍ਵੈ ਬੈਠੇ ਹਥਿਯਾਰ ਉਘਾਰੇ[੯]।ਹ੍ਵੈ ਸੁਚੇਤ ਢਿਗ ਮਾਰਨ ਹਾਰੇ॥੫੮॥ ਮਗ ਮਹਿਂ ਜਾਤ ਚਲੇ ਸੋ ਦੋਊ।ਦੇਖੇ ਨਰ ਕੋ ਮਾਰਤਿ ਕੋਊ[੧੦]। ਬਾਂਧਯੋ ਲੀਨੇ ਜਾਤ ਅਗਾਰੀ। ਮਾਰ ਮਾਰ ਪੀੜਾ ਦੇ ਭਾਰੀ ॥੫੯॥ਤਿਨ ਤੇ ਦੁਰਿਕੈ[੧੧]‡ਲਿੰਘੇਧਾਈ[੧੨]।ਦੇਖੀਚਿਖਾਬਰੀ[੧੩] ਤਿਹਥਾਈਂ।ਅਗਨਿ ਨਿਕਾਸਿ ਲੀਨਿ ਨਿਜ ਹਾਥਾ। ਹਟਿ ਗਮਨੇ ਜਿਤ ਦਿਸ਼ ਜਗਨਾਥਾ॥ ੬੦ ॥ ਬਹੁਰ ਆਇ ਕਰਿ ਦੇਖਯੋ ਦੋਊ। ਚਢਯੋ ਜਾਤ ਸਿਵਕਾ[੧੪] ਨਰ ਸੋਊ। ਗਾਵਤਿ ਗਾਇਕ[੧੫] ਰਾਗ ਅਗਾਰੀ।ਅਸ ਬਿਲੋਕਿ ਭਾ ਅਚਰਜ ਭਾਰੀ॥੬੧॥-ਬਿਨ

[੧]ਮਾਰਕੇ। [੨]ਪਹਿਲੇ। [੩]ਪਿੱਛੋਂ ਵਸਤੁ ਕੋਈ ਲੈਣੀ। [੪]ਗੁਰੂ ਜੀ ਬੋਲੇ। [੫]ਘਰਾਂ ਨੂੰ। [੬]ਆਏ ਹੋ। [੭]ਸਾੜਨਾ। [੮]ਧੂਆਂ। [੯]ਨੰਗੇ ਕਰਕੇ। [੧੦]ਦੇਖਿਆ ਇਕ ਪੁਰਸ਼ ਨੂੰ ਕੋਈ ਮਾਰਦੇ ਹਨ। [੧੧]ਛੁਪਕੇ। [੧੨]ਦੌੜਕੇ। [੧੩]ਬਲਦੀ। [੧੪]ਪਾਲਕੀ ਪੁਰ। [੧੫]ਗਵੱਯੇ। *ਪਾ:-ਹਮ।

†ਗੁਰੂ ਜੀ ਨਿਜ ਨੂੰ ਹਿੰਦੂ ਮੁਸਲਮਾਨ ਤੋਂ ਨਿਆਰਾ ਦੱਸਦੇ ਰਹੇ ਹਨ, ਓਹ ਤਾਂ ਆਪਣਾ ਮਤਾ ਦੱਸਦੇ ਰਹੇ ਹਨ। ਤਨ ਹਿੰਦੂ ਕਹਿਣਾ ਸੱਚ ਸੀ, ਕਿਉਂਕਿ ਜਨਮ ਕਰਕੇ ਸਰੀਰ ਦਾ ਜਗਤ ਵਿਚ ਆਉਣਾ ਹਿੰਦੂ ਖਾਨਦਾਨ ਵਿਚੋਂ ਹੀ ਸੀ, ਇਹ ਗਲ ਇਥੇ ਮਤਾ ਪ੍ਰਗਟ ਕਰਨ ਲਈ ਨਹੀਂ, ਪਰ ਠੱਗਾਂ ਦਾ ਧਿਆਨ ਅੱਗ ਵਲ ਲਿਜਾਣ ਤੋਂ ਹੈ ਸੀ ਕਿ ਓਹ ਅੱਗ ਦੀ ਖਾਤਰ ਚਿਖਾ ਵਲ ਤੱਕਣ, ਓਥੇ ਜਾਣ ਤੇ ਕੌਤਕ ਤੱਕਣ, ਤਦ ਉਨ੍ਹਾਂ ਦਾ ਪਾਪ ਵਿਚ ਮੁਰਦਾ ਹੋ ਚੁਕਾ ਮਨ ਜਾਗ ਉੱਠੇ। ‡ਪਾ:-ਦੂਰ ਹ੍ਵੈ।

ਪੂਛੇ ਤੇ ਜਾਇ ਨ ਜਾਨਾ। ਪੂਰਬ ਸੰਕਟ ਦੇਤਿ ਮਹਾਨਾ। ਅਬ ਅਨੰਦ ਸੋਂ ਮਾਰਗ ਜਾਏ-।ਕਰਿ ਬਿਚਾਰ ਇਉਂ ਤਿਹ ਢਿਗ ਆਏ॥੬੨॥ਸੈਯਾ॥'ਕੌਨ ਅਹੈ ਸਿਵਕਾ ਪਰ ਜਾਵਤਿ ਪੂਰਬ ਸ਼ਾਸਨ[1] ਦੇਵਤਿ[2] ਯਾਂਹੀ[3]'। ਦੂਤਨ ਬੈਨ ਭਨੇ 'ਇਹ ਪਾਪੀ ਥੋ,*ਦੇਨ ਬਡੋ ਦੁਖ ਲਾਯਕ ਆਹੀ। ਧੂਮ ਚਿਖਾ ਪਿਖਿਯੋ ਗੁਰ ਨਾਨਕ ਹੋਇ ਪੁਨੀਤ ਗਯੋ ਛਿਨ ਮਾਂਹੀ। ਸ਼ਾਸਨ ਤੇ ਛੁਟਿ ਪ੍ਰਾਪਤ ਭਾ ਸੁਖ,ਕੀਨ ਜਿ ਪਾਪ ਰਹ੍ਯੋ ਇਕ ਨਾਂਹੀ'॥੬੩॥ਸੈਯਾ॥'ਨਾਨਕ ਕੌਨ?ਬਤਾਇ ਹਮੈ', ਸੁਨਿ ਦੂਤ ਕਹੈਂ 'ਤੁਮਰੇ ਢਿਗ ਜੋਊ। ਮਾਰਨ ਹੇਤ ਖਸੋਟਨ ਕੇ ਤੁਮ ਜਾਂਕੇ ਅਏ, ਗੁਰ ਨਾਨਕ ਸੋਊ'।ਯੋਂ ਸੁਨਿਕੇ ਬਿਸਮਾਦਿ ਰਿਦੇ 'ਹਮ ਕੋ ਧ੍ਰਿਕ', ਧਾਇ ਚਲੇ ਤਬ ਦੋਊ । ਆਨਿ ਗਹੇ ਪਦ ਪੰਕਜ ਪਾਨ ਸੋਂ[4],ਬੈਨ ਭਨੇ 'ਤੁਮਹੋ ਦੁਖ ਖੋਊ' ॥੬੪॥ ਦੋਹਰਾ ॥ ਸਰਬ ਬ੍ਰਿਤਾਂਤ ਦਿਖਾਇ ਕੈ ਸ਼ਰਧਾ ਅਪਨੀ ਦੀਨ। ਕਰਤਿ ਕੁਕਰਮ ਬਹੋਰਨੇ[5] ਸ੍ਰੀ ਗੁਰ ਪਰਮ ਪ੍ਰਬੀਨ॥੬੫॥ਚੌਪਈ॥ ਸਰਬ ਪੰਥ ਕੀ ਕਥਾ ਸੁਨਾਈ। ਚਾਰੋਂ ਚਰਨ ਰਹੇ ਲਪਟਾਈ। 'ਨਿੰਦ ਜੀਵਕਾ ਹੁਤੀ ਹਮਾਰੀ। ਮਾਰਹਿਂ ਜੀਵਨ[6] ਬਿਨਾ ਬਿਚਾਰੀ ॥੬੬॥ਤੁਮ ਸਮਰੱਥ ਸੰਤ ਸੁਖਦਾਈ। ਅਪਨੀ ਕਲਾ ਨ ਹਮਹਿਂ ਦਿਖਾਈ। ਬਖਸ਼ਹੁ ਬਡੇ ਕਰੇ ਅਪਰਾਧੂ। ਪਰਉਪਕਾਰੀ ਹ੍ਵੈ ਜਗ[7] ਸਾਧੂ ॥੬੭ ॥ਚਲਹੁ ਗ੍ਰਾਮ ਸ੍ਰੀਪ੍ਰਭੁ ! ਬਹੋਰੀ[8]।ਬਿਨਤੀ ਸਰਬ ਕਰਹਿਂ ਕਰ ਜੋਰੀ। ਅਘ ਓਘਨ[9] ਮਹਿਂ ਹਮ ਗ਼ਲਤਾਨਾ। ਹਿੰਸਾ ਮਹਿਂ ਦਿਨ ਰੈਨ ਬਿਤਾਨਾ' ॥੬੮॥ਦੀਨ ਭਏ ਅਵਲੋਕ ਗੁਸਾਈਂ। ਹਟੇ ਗ੍ਰਾਮ ਕੀ ਦਿਸ਼ਿ ਤਿਸ ਥਾਈਂ। ਸ੍ਰੀ ਗੁਰ ਕੋ ਲੇ ਸੰਗਿ ਸੁ ਆਏ ਸਰਬ ਪ੍ਰਸੰਗਹਿ ਗ੍ਰਾਮ ਸੁਨਾਏ॥੬੯॥ ਹੁਤੋ ਸਥਾਨ ਜਹਾਂ ਤਿਨ ਨੀਕਾ। ਤਹਿਂ ਬਿਠਾਇ ਬੇਦੀ ਕੁਲ ਟੀਕਾ। ਧਰਹਿਂ ਉਪਾਇਨ ਬੰਦਨ ਕਰਿਹੀਂ। ਉਸਤਤਿ ਬਾਰੰਬਾਰ ਉਚਰਿਹੀਂ॥੭੦॥'ਜਿਸ ਪ੍ਰਕਾਰ ਹ੍ਵੈ ਭਲਾ ਹਮਾਰਾ। ਸਿਖਵਨ[10] ਸੋਊ ਸਿਖਾਇ ਉਦਾਰਾ! । ਮਾਨਵ ਸਰਬ ਕੁਕਰਮਨ ਲਾਗੇ। ਸਮਝ ਪਰੀ ਤੁਮ ਦਰਸ਼ਨ ਪਾਗੇ[11]' ॥੭੧॥ ਬਿਨੈ ਸੁਨੀ ਤਿਨਕੀ ਗੁਨਖਾਂਨੀ।ਸੁਖਦ ਮੁਕਤਿ ਦਾ ਬੋਲੇ ਬਾਨੀ।'ਨਿੰਦ ਜੀਵਕਾ

[1]ਸਜ਼ਾ। [2]ਦੇਂਦੇ ਸਾਓ। [3]ਇਸ ਨੂੰ। [4]ਹੱਥਾਂ ਨਾਲ। [5]ਖੋਟੇ ਕੰਮ ਕਰਨੋਂ ਮੋੜਿਆ। [6]ਜੀਵਾਂ ਨੂੰ। [7]ਹੋਏ ਹੋ ਜਗਤ ਵਿਚ। [8]ਮੁੜਕੇ। [9]ਬਹੁਤਿਆਂ ਪਾਪਾਂ। [10]ਉਪਦੇਸ਼। [11]ਪਾਏ।

*ਗੁਰੂ ਜੀ ਨੇ ਉਹਨਾਂ ਦੀ ਦ੍ਰਿਸ਼ਟਿ ਰਲੌਕਿਕ ਸਾਮਾਨ ਦਿੱਸ ਪੈਣ ਵਾਲੀ ਖੁਹਲ ਦਿੱਤੀ, ਸੋ ਦੇਖਦੇ ਹਨ ਓਹ ਕੌਤਕ ਜੋ ਇਕ ਪ੍ਰਾਣੀ ਦਾ ਮਰਨ ਦੇ ਬਾਦ ਹੋ ਰਿਹਾ ਸੀ।

ਪਾਛਲ ਤਯਾਗਹੁ। ਕਿਰਖੀ[1] ਕਰਨ ਭਲੇ ਮਗ* ਲਾਗਹੁ ॥ ੭੨ ॥ ਅਬ ਜੇਤੋ ਘਰ ਮਹਿਂ ਹੋ ਦਰਬ॥ਪਾਪਨ ਕਾ,ਸੁ ਲੁਟਾਵਹੁ ਸਰਬ॥ਕਰਹੁਕਮਾਈ ਹਾਥਨ ਸੰਗਾ। ਤਿਹ ਮਹਿਂ ਕਰਉ ਪੁੰਨ ਸ ਉਮੰਗਾ ॥ ੭੩ ॥ ਗ੍ਰਾਮ ਬਿਖੈ ਧ੍ਰਮਸਾਲਾ ਰਚਿਯੋ। ਅਸਨ ਖਵਾਇ ਅਥਿਤ[2] ਪੁਨਿ ਅਚਿਯੋ। ਸੱਤਿਨਾਮ ਕੋ ਸਿਮਰਨ ਕਰਿਨੋ।ਮੰਤ੍ਰ ਸਰਬ ਕਲੁਖਨ[3] ਕੋ† ਹਰਿਨੋ॥੭੪॥ਕ੍ਰਿਤ ਕਰਹੁ ਅਪਨੀ ਦਿਨ ਮਾਂਹੀ। ਮਿਲਹੁ ਸੰਝ ਧ੍ਰਮਸਾਲਾ ਜਾਂਹੀ। ਤਹਾਂ ਬੈਠਿ ਪ੍ਰਭੁ ਕੀਰਤਿ ਗਾਵਹੁ।ਭੋਰ ਹੋਤਿ ਨਾਮਹਿਂ ਲਿਵਲਾਵਹੁ॥੭੫॥ਸੰਤ ਅਤਿਥਿ ਕੀ ਸੇਵਾ ਕਰਿਯੋ।ਭਾਉ ਭਗਤਿ ਹਿਰਦੇ ਮਹਿਂ ਧਰਿਯੋ। ਇਹ ਉਪਦੇਸ਼ ਸਦੀਵ ਕਮਾਵਹੁ। ਤੁਮਰਾ ਭਲਾ ਹੋਇ ਸੁਖ ਪਾਵਹੁ' ॥ ੭੬॥ ਮਾਨੇ ਬਚਨ ਗੁਰੂ ਕੇ ਸਭਿਹੀ। ਦਰਬ ਲੁਟਾਇ ਦੀਨ ਤਿਨ ਤਬਹੀ।ਖੇਤੀ ਕਰਨ ਲਗਯੋ ਸਭਿ ਗ੍ਰਾਮਾ। ਪੂਰਬ ਕੋ ਤਜਿ ਦਯੋ ਕੁਕਾਮਾ ॥੭੭॥ ਧਰਮਸਾਲ ਮਿਲਿ ਸਕਲ ਸਵਾਰੀ।ਭਾਉਭਗਤਿ ਕੇ ਭੇ ਅਧਿਕਾਰੀ। ਸਿਮਰਨ ਲਗੇ ਵਾਹਿਗੁਰੁ ਨਾਮੂ। ਸਿੱਖੀ ਰੀਤਿ ਲੀਨ ਅਭਿਰਾਮੂ ॥੭੮॥ ਕਿਤਿਕ ਦਿਵਸ ਬਸਿ ਕਰਿ ਤਿਹ ਥਾਨਾ। ਭਾਉ ਭਗਤਿ ਬਿਧਿ ਨੀਕ ਦ੍ਰਿੜਾਨਾ। ਬਖਸ਼ੇ ਸਰਬ ਪਾਪ ਤਿਨ ਕੇਰੇ।ਬਹੁਰ ਚਲਾਏ ਪੰਥ ਭਲੇਰੇ॥੭੯॥ਬਿਦਾ ਭਏ ਤਿਨ ਤੇ ਬਰਿਆਈ‡। ਆਗੇ ਕੀਨੋ ਗਮਨ ਗੁਸਾਈਂ। ਮਹਾਂ ਅਘੀ ਜਿਨਿ ਜਗਤ ਉਧਾਰੇ। ਤਿਨ ਦਰਸ਼ਨ ਪਰ ਕਵਿ ਬਲਿਹਾਰੇ ॥ ੮੦ ॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰਧੇ 'ਬਾਲਕ ਬਪਾਰੀ, ਬੰਚਕਨ ਪ੍ਰਸੰਗ' ਬਰਨਨੰ ਨਾਮ ਪੰਚਦਸ਼ਮੋ ਅਧ੍ਯਾਯ ॥ ੧੫ ॥

## ੧੬. [ਸ਼ਾਰਦਾ ਮੰਗਲ। ਕਾਊਂ ਪ੍ਰਸੰਗ]

ਦੋਹਰਾ ॥ ਮੁਕਤਾ ਪੰਕਤਿ ਸਰਸੁਤੀ ਗੁਰੁ ਜਸੁ ਗੁਨ ਪੁਰਵਾਇ।
ਪਹਿਰੇ ਉਰ ਦ੍ਵੈ ਲੋਕ ਮੈਂ ਸ਼ੋਭਾ ਹ੍ਵੈ ਅਧਿਕਾਇ ॥ ੧ ॥

[ਮੁਕਤਾ=ਮੋਤੀ [ਸੰਸ:, ਮੁਕ੍ਤਾ, ਮੌਕ੍ਤਕ]
ਪੰਕਤਿ=ਲੜੀ, ਸ਼੍ਰੇਣੀ, ਕਤਾਰ [ਸੰਸ: ਪੰਕ੍ਤਿ]
ਸਰਸੁਤੀ=ਬਾਣੀ, ਸਰਸ੍ਵਤੀ ਦਾ ਵੇਰਵਾ ਵੇਖੋ ਪੂਰਬਾਰਧ ਅਧ੍ਯਾਯ ਇਕ ਅੰਕ ਦੋ ਸਾਰਾ। ਸਰਸ੍ਵਤੀ ਨੂੰ ਵਾਚ, ਵਾਕ, ਸ਼ਾਰਦਾ, ਗਿਰਾ, ਬਾਣੀ, ਆਦਿ ਨਾਵਾਂ ਨਾਲ ਯਾਦ ਕਰਦੇ ਹਨ, ਐਉਂ ਏਹ ਸਾਰੇ

[1]ਖੇਤੀ। [2]ਮੁਹਤਾਜਾਂ ਨੂੰ। [3]ਪਾਪਾਂ। *ਪਾ:—ਮਨ। †ਪਾ:—ਕਿਲਵਿਖ ਤਨ।

‡ਇਹ ਸਾਖੀ ਪੁਰਾਤਨ ਜਨਮ ਸਾਖੀ ਵਿਚ ਬੀ ਹੈ ਤੇ ਕਾਮ ਰੂਪ ਦੇਸ਼ ਪਹੁੰਚਣ ਤੋਂ ਪਹਿਲੋਂ ਹੋਈ ਲਿਖੀ ਹੈ।

ਪਦ ਇਕ ਅਰਥੀ ਹੋ ਗਏ ਹਨ, ਇਸ ਕਰਕੇ ਸਰਸੁਤੀ ਦੇ ਏਥੇ ਅਰਥ ਬਾਣੀ ਹਨ ।

ਗੁਨ=ਤਾਗਾ ।

**ਅਰਥ**—ਗੁਰੂ ਜਸ ( ਰੂਪ ) ਧਾਗੇ ( ਵਿਚ ) ਬਾਣੀ ( ਰੂਪ ) ਮੋਤੀਆਂ ਦੀਆਂ ਲੜੀਆਂ ਪਰੋਕੇ ( ਜੇ ਸਿੱਖ ) ਹਿਰਦੇ ( ਵਿਚ ) ਪਹਿਨ ਲਵੇ, ( ਉਸ ਦੀ ) ਸ਼ੋਭਾ ਦੋ ਲੋਕਾਂ ਵਿਚ ਬਹੁਤ ਹੋਵੇਗੀ।

ਸ਼੍ਰੀ ਬਾਲਾ ਸੰਧੁਰੁ ਵਾਚ ॥ਚੌਪਈ॥ ਸੁਨੀਏ ਸ੍ਰੀ ਅੰਗਦ ਸੁਖ ਕਾਰਨ ! । ਗਮਨੇ ਆਗੇ ਨਰਕ ਨਿਵਾਰਨ। ਰੂਮ ਵਿਲਾਇਤ ਜਹਾਂ ਮਹਾਨਾ।ਪਾਤਿਸ਼ਾਹ ਕਾਰੂੰ ਤਿਹ ਥਾਨਾ ॥ ੨ ॥ ਤਹਾਂ ਜਾਇ ਦੇਖਯੋ ਪੁਰਿ ਭਾਰੀ । ਮਹਾਂ ਰੰਕ ਬਸਿਹੈਂ ਨਰ ਨਾਰੀ। ਕਿਰਤ ਕਰਤਿ ਸਭਿ ਦਿਵਸ ਬਿਤਾਵਤਿ।ਦਰਬ ਨ ਪਾਸ ਸਦਾ ਦੁਖ ਪਾਵਤਿ ॥ ੩॥ ਸੰਤ ਅਤਿਥਿ ਕੀ ਸੇਵ ਨ ਕਰਿਈ । ਭੂਪ ਪ੍ਰਜਾ ਏਕੈ ਅਨੁਹਰਿਈ[1]। ਸ੍ਰੀਪਰਮੇਸੁਰ ਨਾਮ ਨ ਲੇਈਂ।ਦੁਹੂੰ ਲੋਕ ਦੁਖ ਪਾਵਹਿਂ ਤੇਈ ॥੪॥ ਤਿਨ ਕੋ ਸੁਖ ਦੇਨੇ ਕੇ ਹੇਤਾ।ਪੁਰਿ ਪ੍ਰਵਿਸ਼ੇ ਬੇਦੀ ਕੁਲਕੇਤਾ । ਕਾਰੂੰ ਕੇਰਿ ਦੁਰਗ[2]ਜਿਹ ਭਾਰੀ। ਤਿਸ ਕੇ ਬੈਠੇ ਜਾਇ ਅਗਾਰੀ॥੫॥ ਥਿੰਦ ਹੁਤੇ ਦਰ ਪਰ ਦਰਵਾਨਾ। ਤਿਨ ਸੋਂ ਸ੍ਰੀ ਗੁਰ ਬਚਨ ਬਖਾਨਾ। 'ਕੈਸੋ ਹੈ ਪਤਿ-ਸ਼ਾਹ ਵਿਲਾਇਤ?।ਕੇਤਿਕ ਦੇਤਿ ਫਕੀਰ ਖ਼ਰਾਇਤ? ॥੬॥ਕੈਸੇ ਨਜਾਉਂ ਪ੍ਰਜਾ ਕੋਕਰਿਈ?।ਕਰੁਨਾ ਕਿਤਿਕ ਰਿਦੇ ਮਹਿਂ ਧਰਿਈ ?'।ਸੁਨਿ ਦਰਵਾ-ਨਨ ਗਿਰਾ ਉਚਾਰੀ।'ਅਤਿ ਪਰਜਾ ਇਨ ਕੀਨਿ ਦੁਖਾਰੀ॥੭॥ਕਾਰੂੰ ਅਤਿ ਜ਼ੁਲਮੀ ਪਤਿਸ਼ਾਹਿ । ਕ੍ਰਿਪਨ[3] ਬਿਸਾਲ, ਰਹੈ ਧਨਚਾਹਿ । ਰੰਚਕ ਦਾਨ ਕਿਸੂ ਨਹਿਂ ਦੇਈ । ਪਰਜਾ ਸਰਬ ਲੂਟ ਇਨ ਲੇਈ॥ ੮॥ ਇਸ ਕੋ ਭ੍ਰਾਤ ਹਰੂਨਹਿ[4] ਜੋਊ । ਦਰਬ ਗੰਜ[5]ਚਾਲੀ ਕਿਯ ਸੋਊ । ਇਨ ਕੀਨੇ ਪੈਂਤਾਲੀ ਗੰਜ । ਸਰਬ ਵਿਲਾਇਤ ਮਾਇਆ ਸੰਜਿ[6]॥੯॥ ਦੋਹਰਾ॥ ਦਾਦ[7] ਪੁਕਾਰ[8] ਨ ਸੁਨਹਿਂ ਕਛੁ ਲੇਵਹਿਧਨੁ ਖੁਸਵਾਇ।ਦਯਾ ਹੀਨ ਦੁਖ ਦੇਹਿ ਸਭਿ ਮਾਨਤਿ ਬਾਤ ਨ ਕਾਇ ॥੧੦॥ਚੌਪਈ॥ ਦੇਸ਼ ਵਿਲਾਇਤ ਸਗਰੇ ਲੋਕਾ। ਰਹੈਂ ਦੁਖੀ ਨਿਤ ਧਰਿ ਉਰ ਸ਼ੋਕਾ। ਕਿਤੇ ਗ੍ਰਾਮ ਕਰਿ ਗਏ ਉਜਾਰਾ। ਕੇਤਿਕ ਮਰਿ ਗੇ ਕਰਤਿ ਪੁਕਾਰਾ'॥੧੧॥ਸੁਨਿ ਕਰਿ ਤਿਨ ਤੇ ਕ੍ਰਿਪਾਨਿਧਾਨਾ।ਪੁਨ ਬੂਝੇ ਸੋਊ ਦਰਵਾਨਾ । 'ਕੈਸੇ ਦਰਬ ਕੀਨ ਇਕਠਾਈਂ ?। ਰਾਖਤਿ ਹੈਂ ਨਰ ਅਧਿਕ

[1]ਇਕੋ ਜਿਹੇ । [2]ਕਿਲ੍ਹਾ । [3]ਕੰਜੂਸ । [4]ਹਾਰੂਨ । [5]ਖਜ਼ਾਨੇ । [6]ਕੱਠੀ ਕਰਕੇ । [7]ਇਨਸਾਫ । [8]ਫਰਿਆਦ ।

ਦੁਰਾਈ॥੧੨॥ ਹੋਇ ਇਕੇਲੇ ਗਾਡਹਿਂ ਧਰ ਮੈਂ। ਨਿਸ ਦਿਨ ਬਸਯੋ ਰਹਤਿ ਸੋ ਉਰ ਮੈਂ। ਕੌਨ ਰੀਤਿ ਕਰ ਇਨਹਿ ਸਕੇਲੀ[1]?। ਆਵਤਿ ਜਾਤੀ ਹੋਤਿ ਦੁਹੇਲੀ[2] ॥੧੩॥ਤਬ ਦਰਵਾਨਨ ਬੈਨ ਬਖਾਨਾ। 'ਸੁਨਹੁ ਬਾਤ ਦਰਵੇਸ਼ ਮਹਾਨਾ !ਇਕ ਸਮੈਂ ਕਾਰੂ ਜੋ ਰਾਈ। ਨਿਜ ਵਜ਼ੀਰ ਸਭਿ ਲੀਨ ਬੁਲਾਈ ॥੧੪॥ਬੂਝਨ ਕੀਨੇ ਬਚਨ ਕਠੋਰਾ-ਹੈ ਕਿ ਨਹੀਂ ਧਨ ਔਰੈ ਠੌਰਾ?। ਮੋਰ ਵਲਾਇਤ ਮੈਂ ਕਿਤ ਬਾਚੋ[3]। ਦੇਹੁ ਬਤਾਇ ਬੈਨ ਕਹਿ ਸਾਚੋ-॥ ੧੫ ॥ ਦੋਹਰਾ ॥ਸੁਨਿ ਵਜ਼ੀਰ ਡਰ ਅਰਜ਼ ਕਿਯ-ਕਹੂੰ ਰਜਤਪਣ ਨਾਂਹਿ। ਸਰਦ ਮੇਘ[4]ਜਲਹੀਨ ਜਿਉਂ ਤਿਉਂ ਲਖਿ ਦੇਸ਼ਨਮਾਂਹਿ॥੧੬॥ਚੌਪਈ॥ਏਕਰਜਤ-ਪਣ ਸਗਰੇ ਦੇਸ਼ਾ। ਖੋਜਯੋ ਪਾਇ ਨ ਕਹੂੰ ਨਰੇਸ਼ਾ-।ਸੁਨਿ ਕਾਰੂੰ ਨਿਜ ਸੁਤਾ ਬੁਲਾਈ। ਕਹਯੋ-ਇਸੇ ਕੋ ਬੇਚੋ ਜਾਈ-॥੧੭॥ ਏਕ ਰਜਤਪਣ ਜੋ ਨਰ ਦੇਵੈ।ਸੋ ਪਤਿਸ਼ਾਹ ਸੁਤਾ ਕੋ ਲੇਵੈ-।ਅਸ ਕਹਿ ਠਾਂਢੀ ਕੀਨ ਬਜਾਰੂ। ਚੰਦ ਬਦਨ ਜਿਹ ਲੋਚਨ ਚਾਰੂ॥੧੮॥ਚੌਦਹਿ ਸਾਲ ਬਾਲ ਇਕ ਆਯੋ। ਪਿਖਿ ਸਰੂਪ ਮਨ ਰਹਯੋ ਲੁਭਾਯੋ।ਮਾਤ ਸਮੀਪ ਗਯੋ ਤਬ ਧਾਯੋ।ਹ੍ਵੈ ਆਤੁਰ ਅਸ ਬਚਨ ਅਲਾਯੋ ॥੧੯॥-ਜਨਨੀ!ਏਕ ਰਜਤਪਣ ਦੀਜੈ। ਪਾਤਿਸ਼ਾਹ ਕੀ ਤਨਿਯਾ ਲੀਜੈ। ਸੁੰਦਰ ਰੂਪ ਅਹੈ ਜਿਸ ਕੇਰਾ। ਇਹ ਸੌਦੇ ਮਹਿਂ ਲਾਭ ਘਨੇਰਾ-॥੨੦॥[5]-ਸੁਨਿ ਸੁਤ!ਏਕ ਰਜਤਪਣ ਨਾਂਹੀ। ਖੋਜਹੁ ਸਗਰੇ ਦੇਸ਼ ਜਿ ਮਾਂਹੀ। ਜੋ ਕਰਿ ਮੋਲ ਨ ਪਾਸ ਹਮਾਰੇ। ਕਿਉਂ ਸੌਦੇ ਕੋ ਲੇਨਿ ਉਚਾਰੇ-॥ ੨੧ ॥ ਤਬ ਹਠ ਗਹਯੋ ਸੁ ਬਾਲ ਬਿਸਾਲਾ। ਕਹੇ, ਕਿ-ਲੇ ਦੀਜੈ ਤਤ-ਕਾਲਾ।ਨਾ ਤੁਰ ਨਹੀਂ ਜੀਵਨਾ ਮੇਰੋ-। ਗਿਰਯੋ ਧਰਨ ਪਰ ਖਾਇ ਘੁਮੇਰੋ[6] ॥੨੨॥ਜਨਨੀ ਰੋਇ ਚਿੰਤ ਬਹੁ ਕਰਿਹੀ।ਗਹਿਕੈ ਸੁਤ ਕੋ ਹਾਥ,ਉਚਰਿਹੀ। -ਜਬ ਤਵ ਪਿਤਾ ਧਰਨ ਦਫਨਾਯੋ। ਏਕ ਰਜਤਪਣ ਤਿਹ ਮੁਖ ਪਾਯੋ॥ ੨੩ ॥ ਰਹਿ ਨ ਸਕਤ, ਸੋ ਲੇਹੁ ਨਿਕਾਸੇ-। ਇਉਂ ਸੁਨਿ ਬਾਲਕ ਭਯੋ ਹੁਲਾਸੇ[7]। ਜਹਾਂ ਪਿਤਾ ਕੀ ਗੋਰ ਬਤਾਈ। ਖੋਦਨ ਲਗਯੋ ਜਾਇ ਸੋ ਥਾਈਂ ॥ ੨੪ ॥ ਤਹਿਂ ਤੇ ਤਤਛਿਨ ਲੀਨ ਨਿਕਾਸਾ। ਚਲਯੋ ਬਜਾਰਹਿਂ ਰਿਦੈ ਹੁਲਾਸਾ।ਦੀਨ ਰਜਤਪਣ ਲੈ ਸੋ ਗਯੋ।ਸੁਧ ਕਾਰੂੰ ਸੁਨਿ ਬਿਸਮੈ ਭਯੋ॥੨੫॥ ਗਹਿ ਮੰਗਵਾਯੋ ਤਿਹ ਤਤਕਾਲਾ। ਆਨ ਸ਼ਾਸਨਾ[8] ਦੀਨਿ ਬਿਸ਼ਾਲਾ।

[1]ਕੱਠੀ ਕੀਤੀ। [2]ਦੁਖਦਾਈ। [3]ਬਚਿਆ ਹੋਇਆ। [4]ਸਰਦ ਰਿਤੂ ਦਾ ਬੱਦਲ। [5]ਮਾਂ ਬੋਲੀ:-- । [6]ਘੁਵਾਟਣੀ। [7]ਅੱਨੰਦ। [8]ਦੰਡ।

-ਕਿਹ ਤੇ ਲਯਾਯੋ ਸਾਚ ਬਤਾਵਹੁ?। ਮਾਰਹਿਂ ਤੁਰਤ ਜਿ ਕੂਰ ਅਲਾਵਹੁ- ॥ ੨੬ ॥ ਤਬ ਬਾਲਿਕ ਨੇ ਸਾਚ ਉਚਾਰਾ।-ਮੈਂ ਕਾਢਯੋ ਪਿਤ ਗੋਰ ਮਝਾਰਾ। ਹਮਰੇ ਘਰ ਮਹਿਂ ਏਕ ਜਿ ਪਾਵਹੁ। ਤਬ ਮੋ ਕੋ ਜਮ ਧਾਮ ਪਠਾਵਹੁ-॥੨੭॥ ਜਬ ਐਸੀ ਕਾਰੂੰ ਸੁਧਿ ਪਾਈ। ਸਭਿ ਹੀ ਗੋਰਾਂ ਲੀਨਿ ਖੁਦਾਈ। ਕਹੂੰ ਕਹੂੰ ਤੇ ਪਾਯੋ ਸੋਈ। ਇਹ ਸਮ ਜ਼ੁਲਮੀ ਔਰ ਨ ਕੋਈ'॥੨੮॥ ਦਰਵਾਨਨ ਤੇ ਸੁਨਿ ਗੁਨਖਾਨੀ।ਪੁਨ ਤਿਨ ਸੰਗ ਕਹੀ ਅਸਬਾਨੀ।'ਗੁਨਹਿਗਾਰ ਇਹ ਦੋਜ਼ਕ ਜਾਈ। ਹੈ ਸਦ ਹੈਫ[1] ਜੁ ਕਰੀ ਕਮਾਈ॥੨੯॥ ਧ੍ਰਿਗ ਜੀਵਨ ਇਹ ਕੋ ਜਗ ਮਾਂਹੀ। ਇਹ ਠਾਂ ਅਪਜਸ, ਮਰਿ ਦੁਖ ਪਾਹੀ। ਪਰਵਦਗਾਰ ਜਹਾਂ ਦਰਗਾਹਾ। ਅਹੈ ਬਿਸਾਲ ਖਤਾਵੰਦ[2] ਤਾਂਹਾ॥੩੦॥ ਜਬ ਹੋਵਹਿਗੋ ਕਸ਼ਟ ਮਹਾਨਾਂ। ਤਬ ਪਛੁਤਾਇ ਮੀਜਹੈ ਪਾਨਾ[3]।ਅਬ ਇਕ ਬਾਤ ਸੁਨੋ ਦਰਵਾਨੋਂ!। ਕਾਰੂੰ ਸੋਂ ਇਮ ਜਾਇ ਬਖਾਨੋ ॥੩੧॥ ਇਕ ਫਕੀਰ ਤੁਮਰੇ ਦਰ ਆਯੋ!। ਮੁਲਾਕਾਤ ਕਰਿਬੇ ਫੁਰਮਾਯੋ। ਜਾਚਨ ਕੀ ਰੰਚਕ ਨਹਿਂ ਚਾਹੀ। ਮਿਲਨ ਪ੍ਰਯੋਜਨ ਬਿਨ ਕਛੁ ਨਾਂਹੀ ॥੩੨॥ ਵਹਿਰ ਆਨਿ ਕਰਿ ਦਰਸ਼ਨ ਲੀਜੈ*। ਸੁਨਹੁ ਬਚਨ, ਪੁਨ ਆਪ ਭਨੀਜੈ'। ਮ੍ਰਿਦੁਲ ਬਚਨ ਸ੍ਰੀ ਗੁਰ ਕੇ ਸੁਨਿਕੈ। ਗੇ ਦਰਵਾਨ ਸੰਤ ਭਲ ਗੁਨਿਕੈ ॥੩੩॥ ਪਹੁੰਚੇ ਕਾਰੂੰ ਕੇਰ ਅਗਾਰੀ। ਹਾਥ ਬੰਦਿਕੈ ਗਿਰਾ ਉਚਾਰੀ। 'ਇਕ ਦਰਵੇਸ਼ ਅਪੂਰਬ[4] ਆਵਾ। ਅਧਿਕ ਪ੍ਰਤਾ-ਪਵਾਨ ਲਖਿ ਪਾਵਾ॥੩੪॥ਮ੍ਰਿਦੁਲ ਬਚਨ ਜਿਹ ਨੀਕ ਸੁਭਾਊ।ਸੁੰਦਰ ਰੂਪ ਸਭਿਨਿ ਮਨ ਭਾਊ[5]।ਜਾਚਨ ਕੀ ਜਿਹ ਚਾਹ ਨ ਕਾਈ।ਰਾਵਰ ਕੋ ਮਿਲਨੋ ਫੁਰਮਾਈ'॥੩੫॥ਇਉਂ ਸੁਨਿ ਕਾਰੂੰ ਦਰਪਰ ਆਯੋ।ਸ੍ਰੀ ਨਾਨਕਕੋ ਦਰਸ਼ਨ ਪਾਯੋ।ਬੰਦਨ ਕਰਿ ਭਾ ਠਾਂਢ ਅਗਾਰੀ। ਸੰਗ ਭੀਰ ਮਾਨਵ ਕੀ ਭਾਰੀ॥੩੬॥ ਦੋਹਰਾ॥ਇਸ ਬਿਧਿ ਸ੍ਰੀ ਨਾਨਕ ਤਬੈ ਬੈਠੇ ਕਰਿਹੀ ਤਾਂਹਿ।ਬੀਨ ਬੀਨ[6]ਬਹੁ ਠੀਕਰੀ ਪਾਵੈਂ ਪਟ[7] ਕੇ ਮਾਂਹਿ॥੩੭॥ ਚੌਪਈ॥ਦੇਖਤਿ ਕਾਰੂੰ ਗਿਰਾ ਉਚਾਰੀ। 'ਬੀਨ[6] ਠੀਕਰੀ ਕਯਾ ਕਰਿ ਕਾਰੀ। ਕਰਹੁ ਬਾਦ[8] ਇਹ ਬੈਠੇ ਕਾਜੂ। ਇਨ ਕਉ ਸੰਚਿ ਕਰਹੁ ਕਯਾ ਕਾਜੂ?'॥੩੮॥ਸੁਨਿਕੈ ਸ੍ਰੀ ਗੁਰ ਬੈਨ ਉਚਾਰੇ। 'ਚਲੈਂ ਠੀਕਰੀ ਸੰਗ ਹਮਾਰੇ। ਬੀਨ ਕਰੌਂ ਯਾਂਤੇ ਇਕਠਾਈ। ਪਰਲੋਕਹਿਂ ਮਹਿਂ ਕਾਜ ਸਿ ਆਈ' ॥੩੯॥[9]'ਹੇ ਦਰਵੇਸ਼ ਨ ਕਰਹੁ ਵਿਚਾਰੀ। ਕੈਸਿ[10]

[1]ਬੜਾ ਅਫਸੋਸ ਹੈ। [2]ਕਸੂਰ ਵਾਰ। [3]ਮਲੇਗਾ ਹੱਥਾਂ ਨੂੰ। [4]ਨਵਾਂ। [5]ਚੰਗਾ ਲਗਣ ਵਾਲਾ। [6]ਚੁਣ ਚੁਣ। [7]ਬਸਤਰ। [8]ਬਿਅਰਥ। [9]ਕਾਰੂੰ ਨੇ ਕਿਹਾ:-। [10]ਕੀਕੂੰ। *ਪਾ:-ਦੀਜੈ

ਠੀਕਰੀ ਜਾਂਹਿ ਅਗਾਰੀ। ਦੇਹਿ ਸੰਗ ਕੀ ਇਹਾਂ ਰਹੈ ਹੈ।ਤ੍ਰਿਣ ਸਮਾਨ ਕਿਛੁ ਸੰਗ ਨ ਜੈ ਹੈ' ॥ ੪੦ ॥ ਦੋਹਰਾ ॥ 'ਤੈਂ ਜ਼ੁਲਮੀ ਕਰ ਦੇਸ਼ ਮੈਂ ਕੀਨ ਪੈਂਤਾਲੀ ਗੰਜ। ਕਯੋਂ ਕਰਿ ਜਾਵਹਿਂ ਸੰਗ ਇਹ ਕੀਨ ਪਾਪ ਕੋ ਸੰਜਿ[1] ॥੪੧॥ਚੌਪਈ॥ ਤੇਰੋ ਬਡੋ ਭ੍ਰਾਤ ਜੋ ਭਯਾ। ਚਾਲੀ ਗੰਜ ਸੰਜਿ ਤਜਿ ਮੁਯਾ। ਤਾਂ ਕੇ ਸੰਗ ਨ ਗਈ ਅਗਾਰੀ।ਤਿਹ ਤੇ ਤੈਂ ਸੰਚੀ ਅਤਿ ਭਾਰੀ॥ ੪੨॥ ਤੇਰੇ ਸੰਗ ਸੁ ਕਿਉਂ ਕਰਿ ਜਾਵਹਿ। ਦੋਜ਼ਕ ਪਰਹਿਂ ਮਹਾਂ ਦੁਖ ਪਾਵਹਿਂ। ਔਰ ਆਇ ਸਭਿ ਧਨ ਕੋ ਲੇਈ। ਇਸ ਕਾਰਨ ਤੁਝ ਦੋਜਕ ਦੇਈਂ ॥ ੪੩ ॥ ਕੌਨ ਕਾਜ ਤੇਰੇ ਤਬ ਆਵਹਿ। ਪਰ ਦੋਜ਼ਕ ਮਹਿਂ ਜਬ ਬਿਲਲਾਵਹਿਂ। ਜਬ ਤਨ ਤੇ ਹ੍ਵੈਂ ਪ੍ਰਾਨ ਨਿਆਰੇ। ਪੂਰਬ ਨਰ ਲੇ ਦਰਬ ਸਮ੍ਹਾਰੇਂ ॥ ੪੪ ॥ ਦਫਨ ਕਰੈਂ ਤੁਝ ਕੋ ਪਸ਼ਚਾਤੀ।ਰਿਦੈ ਬਿਚਾਰਿ ਲੇਹੁ ਭਲ ਭਾਂਤੀ।ਜਹਿਂ ਕਹਿਂ ਦੇਖਾ ਸੁਨਾ ਰੁਪੱਯਾ। ਕਰਯੋ ਜੋਰ ਤੈਂ ਲੀਨ ਖੁਸੱਯਾ[2] ॥੪੫॥ ਕਲਮਲ[3] ਪੁੰਜ ਕੀਨ ਸਭਿ ਗੰਜੀ। ਸੰਗ ਨ ਚਲਿਹੀ ਰਾਖਤਿ ਸੰਜੀ।ਜੇ ਕਰਿ ਚਾਹਤਿ ਆਪਨ ਨੀਕਾ।ਤਜੋ ਖਸੋਟਨ ਨਰ ਸਭਿ ਹੀ ਕਾ ॥ ੪੬ ॥ ਮਾਨਿ ਬਚਨ ਜ਼ੁਲਮੀ ਪਰਹਰੀਏ[4]। ਜੇ ਨਹਿਂ ਮਾਨੋ ਦੋਜ਼ਕ ਪਰੀਏ। ਕਈ ਕੋਸ ਅਗਨੀ ਕੇ ਮਾਂਹੀ।ਜਹਿਂ ਖੈਂਚਤਿ ਜਮਦੂਤ ਫਿਰਾਹੀਂ'॥੪੭॥ ਦੋਹਰਾ॥ਦਰਸ਼ਨ ਕਰਿ ਪੁਨ ਬਚਨ ਸੁਨਿ ਭਯੋ ਮੋਮ ਦਿਲ ਸੋਇ। ਆਗੇ ਸ੍ਰੀ ਗੁਰ ਕੇ ਤਬੈ ਬੋਲਯੋ ਆਜਜ਼ ਹੋਇ ॥੪੮॥ ਚੌਪਈ॥ 'ਜਯੋਂ ਬੀਤੀ ਬੀਤੀ ਪਸ਼ਚਾਤੀ।ਅਬ ਉਪਦੇਸ਼ ਦੇਹੁ ਭਲਿ ਭਾਂਤੀ। ਜਯੋਂ ਨਿਸ਼ਚਾ ਹ੍ਵੈ ਪੰਥ ਖੁਦਾਇ। ਸੋ ਬਿਧਿ ਦੀਜੈ ਮੁਝੈ ਬਤਾਇ ॥੪੯॥ਰਹੈ ਸਦੀਵ ਈਰਖਾ ਮਨ ਮੈਂ। ਯਾਂ ਤੇ ਰਹੋਂ ਮਗਨ ਮੈਂ ਧਨ ਮੈਂ। ਕਿਸ ਬਿਧਿ ਲੋਭ ਨ ਮਨ ਤੇ ਜਾਇ। ਕਿਉਂ ਕਰਿ ਜਾਨੋਂ ਗੈਲ ਖੁਦਾਇ ॥੫੦॥ ਕ੍ਰਿਪਾ ਧਾਰਿ ਅਬ ਕਰਹੁ ਉਚਾਰਾ। ਨਾਸਹਿਂ ਮਨ ਕੇ ਸਰਬ ਬਿਕਾਰਾ'। ਸੁਨਿ ਸ੍ਰੀ ਨਾਨਕ ਗਿਰਾ ਉਚਾਰੀ। ਦੇਨਿ ਨਸੀਹਤ ਸਭਿ ਸੁਖਕਾਰੀ ॥ ੫੧ ॥

*ਤਿਲੰਗ ਮਹਲਾ ੧ ॥

ਕੀਚੇ ਨੇਕ ਨਾਮੀ ਜੋ ਦੇਵੈ ਖੁਦਾਇ ॥ ਜੋ ਦੀਸੈ ਜ਼ਿਮੀ ਪਰ ਸੋ ਹੋਸੀ ਫ਼ਨਾਇ ॥
ਦਾਇਮ[5] ਵ ਦੌਲਤ ਕਸੇ ਬੇਸ਼ੁਮਾਰ ॥ ਨ ਰਹੇਂਗੇ ਕਰੋੜੀ ਨ ਰਹੇਂਗੇ ਹਜਾਰ ॥

---

[1]ਇਕੱਤ੍ਰ। [2]ਖੋਹ ਲਿਆ। [3]ਬਹੁਤ ਪਾਪਾਂ ਨਾਲ। [4]ਛੱਡੋ। [5]ਹਮੇਸ਼।

*ਇਹ ਨਸੀਹਤ ਨਾਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਹੈ, ਤਾਂਤੇ ਸ੍ਰੀ ਮੁਖਵਾਕ ਨਹੀਂ।

ਦਮੜਾ ਤਿਸੀ ਕਾ ਜੁ ਖਰਚੇ ਅਰ ਖਾਇ ॥ ਦੇਵੇ ਦਿਲਾਵੇ ਰਜਾਵੇ ਖ਼ੁਦਾਇ ॥ ਹੋਤਾ ਨ ਰਾਖੇ ਇਕੇਲਾ ਨ ਖਾਇ॥ ਤਹਿਕੀਕ[1] ਦਿਲ ਦਾਨੀ[2] ਵਹੀ ਭਿਸਤ ਜਾਇ ॥ ਕੀਚੈ ਤਵਜਿਆ[3] ਨ ਕੀਚੇ ਗੁਮਾਨ ॥ ਨ ਰਹਿਸੀ ਇਹ ਦੁਨੀਆਂ ਨ ਰਹਿਸੀ ਦੀਵਾਨ ॥ ਹਾਥੀ ਵ ਘੋੜੇ ਵ ਲਸ਼ਕਰ ਹਜ਼ਾਰ ॥ ਹੋਵੈਂਗੇ ਗ਼ਰਕ ਕੁਛ ਲਾਗੈ ਨ ਬਾਰ[4]॥ ਦੁਨੀਆਂ ਕਾ ਦਿਵਾਨਾ ਕਹੈ ਮੁਲਖ ਮੇਰਾ॥ ਆਈ ਮੌਤ ਸਿਰ ਪਰ ਨ ਮੇਰਾ ਨ ਤੇਰਾ । ਕੇਤੀ ਗਈ ਦੇਖਿ ਵਾਜ ਵਜਾਇ ॥ ਵਹੀ ਏਕ ਰਹਿਸੀ ਜੁ ਸਾਚਾ ਖ਼ੁਦਾਇ ॥ ਆਇਆ ਇਕੇਲਾ ਇਕੇਲਾ ਚਲਾਇਆ ॥ ਚਲਤੇ ਵਖਤਿ ਕੋਈ ਕਾਮ ਨ ਆਇਆ॥ ਲੇਖਾ ਮੰਗੀਜੇ ਕਿਆ ਦੀਜੇ ਜਵਾਬ ॥ ਤੋਬਾ ਪੁਕਾਰੈ ਤੇ ਪਾਵੈ ਅਜ਼ਾਬ[5] ॥ ਦੁਨੀਆਂ ਪਰ ਕੀਆ ਜ਼ੋਰ ਦਮੜਾ ਕਮਾਇਆ ॥ ਖਾਇਆ ਹੰਢਾਇਆ ਅਜਾਂਈ ਗਵਾਇਆ ॥ ਆਖਰ ਪੱਛੋਤਾਣਾ ਕਰੈ ਹਾਇ ਹਾਇ। ਦਰਗਹਿ ਗਇਆ ਸੋਊ ਪਾਵੈ ਸਜਾਇ ॥ ਲਾਨਤ ਹੈ ਤੈਂਕੂੰ ਅਰ ਤੈਂਡੀ ਕਮਾਈ ॥ ਦਗੇਬਾਜ਼ੀ ਕਰ ਕਰ ਦੁਨੀ ਲੂਟ ਖਾਈ। ਪੀਏ ਪਿਆਲੇ ਐ ਖਾਏ ਕਬਾਬ ॥ ਦੇਖੋ ਰੇ ਲੋਕੋ ਜੁ ਹੋਤੇ ਖਰਾਬ॥ ਜਿਸਕਾ ਤੂੰ ਬੰਦਾ ਤਿਸੀ ਕਾ ਸਵਾਰਿਆ ॥ ਦੁਨੀਆਂ ਕੇ ਲਾਲਚ ਤੈਂ ਸਾਹਿਬ ਵਿਸਾਰਿਆ ॥ ਨ ਕੀਤੀ ਇਬਾਦਤ[6] ਨ ਰਾਖਿਓ ਈਮਾਨ ॥ ਨ ਕੀਤੀ ਹਕੂਮਤ[7] ਪੁਕਾਰੇ ਜਹਾਨ ॥ ਅੰਦਰ ਮਹਿਲਾਂ ਕੇ ਬੈਠੋਂ ਤੂੰ ਜਾਇ ॥ ਹਰਮਾਂ[8] ਸਿਉਂ ਖੇਲੈਂ ਖੁਸ਼ਬੋਈ ਹਵਾਇ ॥ ਨ ਪੂਛੇ ਨ ਬੂਝੇ ਜੁ ਬਾਹਰ ਕਿਆ ਹੋਇ ॥ ਹਰਾਮੀ ਗ਼ਰੀਬਾਂ ਨੂੰ ਮਾਰੇ ਵਿਗੋਇ ॥ ਬਸਤੀ ਉਜਾੜੇਂ ਫਿਰ ਨ ਬਸਾਵੈਂ ॥ ਕੂਕਹਿਂ ਪੁਕਾਰਹਿਂ ਦਾਦ[9] ਨ ਪਾਵੈਂ ॥ ਲਖੋੜੀ ਕਰੋੜੀ ਕੀਏ ਬੇਸ਼ੁਮਾਰ ॥ ਨ ਰਹੈਂਗੇ ਕਰੋੜੀ ਨ ਰਹੇਂਗੇ ਹਜ਼ਾਰ*॥ ਹਾਕਮ ਕਹਾਵੈਂ ਹਕੂਮਤ ਨ ਹੋਇ ॥ ਦੁਨੀਆਂ ਕਾ ਦਿਵਾਨਾਂ ਫਿਰੇ ਮਸਤ ਲੋਇ ॥ ਲੂਟੇ ਮੁਲਕ ਬਹੁਤ ਪਹਿਰੇ ਅਰ ਖਾਇ ॥ ਦੋਜ਼ਕ ਕੀ ਆਤਸ਼ ਮਾਰੇਗੀ ਜਲਾਇ ॥ ਗਰਬ ਸਿਉ ਨ ਦੇਖ ਦੁਨੀਆਂ ਕੇ ਦਿਵਾਨੇ ॥ ਹਮੇਸ਼ਾ ਨ ਰਹੇਗੀ ਤੂੰ ਐਸੀ ਨ ਜਾਨੇ ॥ ਉਠਾਵੇ ਸਫਾ ਉਸਕੇ ਲਾਗੈ ਨ ਬਾਰ[4] ॥ ਕਿਸਕੀ ਦੁਨੀਆਂ ਕਿਸ ਕੇ ਘਰ ਬਾਰ ॥ ਚੰਦ ਰੋਜ ਚਲਨਾ ਕਿਛ ਪਕੜੋ ਕਰਾਰ ॥ ਨ ਕੀਚੈ ਹਿਰਸ[10] ਬਹੁਤ ਦੁਨੀਆਂ ਕੇ ਯਾਰ ॥ ਸ਼ਰਮਿੰਦਾ ਨ ਹੋਇਂ ਕੁਛ ਨੇਕੀ ਕਮਾਇ ॥ ਲਾਨਤ ਕਾ ਜਾਮਾ ਪਹਿਰ ਕੇ ਨ ਜਾਇ ॥ ਗ਼ਫਲਤ ਕਰਹੁਗੇ ਤੋ ਖਾਵੋਗੇ ਮਾਰ ॥ ਬੇਟੀ ਵ ਬੇਟਾ ਕੋ ਲਹੇਗੋ ਨ ਸਾਰ॥ ਤੋਬਾ ਕਰਹੁ ਬਹੁਰ ਕੀਚੇ ਨ ਜੋਰ ॥ ਦੋਜਕ ਕੀ ਆਤਸ਼ ਜਲਾਵੇਗੀ ਗੋਰ ॥ ਮਸਾਇਕ[11] ਪੈਗ਼ੰਬਰ ਕੇਤੇ ਸ਼ਾਹ[12] ਖਾਨ ॥ ਨ ਦੀਸੇਂ ਜਿਮੀ ਪਰ ਤਿਨੰ ਕੇ ਨੀਸ਼ਾਨ ॥ ਚਲਤੇ ਕਬੂਤਰ ਜਿਨਾਵਰ ਕੀ ਛਾਉਂ ॥ ਕੇਤੇ ਖਾਕ ਹੂਏ ਕੋ ਪੂਛੇ ਨ ਨਾਉਂ ॥ ਚਾਲੀ ਰੀਜ ਜੋੜੇ ਨ ਰਖਿਓ ਈਮਾਨ ॥ ਦੇਖੋ ਰੇ ਕਾਹੂੰ ਜੁ ਹੋਤੇ ਪਰੇਸ਼ਾਨ ॥ ਨਦਾਨੀ ਨ

[1]ਨਿਸ਼ਚੇ। [2]ਤੂੰ ਜਾਣ। [3]ਤਵਾਜ਼ਿਆ, ਆਦਰ। [4]ਦੇਰ। [5]ਦੁੱਖ। [6]ਬੰਦਗੀ। [7]ਭਾਵ—ਨਿਆਂ ਦੀ ਹਕੂਮਤ। [8]ਇਸਤ੍ਰੀਆਂ। [9]ਇਨਸਾਫ। ਨਿਆਂ। [10]ਲਾਲਚ। [11]ਸ਼ੇਖ। [12]ਪਾਤਸ਼ਾਹ।

*ਪਾ:—ਕਈ ਕਿਰਸਾਣ ਬਪੜੇ ਮਰੀਏ ਹਜਾਰ।

ਦੁਨੀਆਂ ਵ ਫ਼ਾਨੀ ਮੁਕਾਮ॥ ਤੂੰ ਖ਼ੁਦ[1] ਚਸ਼ਮ[2] ਬੀਨੀ[3] ਇਹ ਚਲਣਾ ਜਹਾਨ। ਤੋਬਾ ਨ ਕੀਤੀ ਕਰੇਦਿਆਂ ਗੁਨਾਹ॥ ਕਰੇ ਅਰਜ਼ ਬੰਦਗੀ ਬਾਬਾ ਨਾਨਕ ਐਸੇ ਆਲਮ ਸਿਉ ਤੇਰੀ ਪਨਾਹ॥ ੧॥

ਦੋਹਰਾ॥ ਕਾਰੂੰ ਸੁਨਿ ਹੈਰਾਨ ਹੁਇ ਭਯੋ ਮੋਮ ਦਿਲ ਸੋਇ। ਆਗੇ ਕੋ ਭੈ ਮਾਨਿਓ ਜਹਿਂ ਸਜ਼ਾਇ ਅਤਿ ਹੋਇ॥੫੨॥ਚੌਪਈ॥–ਕਸਾ ਹੋਵੈਗੋ ਤਬ ਮੁਝ ਹਾਲਾ॥ਗਹਿ ਜਬ ਬਾਂਧੇਂਗੇ ਜਿਹ ਕਾਲਾ॥ਸਭਿ ਪਰ ਜ਼ੁਲਮੀ ਕੀਨਿ ਬਿਸਾਲਾ॥ ਭਲਿਆਈ ਤੇ ਰਹਯੋ ਨਿਰਾਲਾ[4]–॥੫੩॥ਕਾਰੂੰ ਮਨ ਗੁਨਿਬਹੁਰ ਬੁਗੋਯੋ[5]। 'ਮੈਂ ਗ਼ਾਫਲ ਹੋਯੋ ਨਿਤ ਸੋਯੋ। ਨਹਿਂ ਜਾਨਤਿ ਥੋ ਕਹਾਂ ਖ਼ੁਦਾਇ। ਤੁਮ ਮਸਾਲ[6]*ਸੁਨਿ ਭੈ ਮੁਹਿ ਆਇ॥੫੪॥ਮਿਹਰ ਆਪਨੀ ਮੋ ਪਰ ਕੀਜੈ॥ਪੰਥ ਖ਼ੁਦਾਇ ਬਤਾਵਨ ਕੀਜੈ॥ਤ੍ਰਿਸ਼ਨਾ ਦਰਬ ਨਦੀ ਬਡ ਧਾਰਾ॥ ਬਹਯੋ ਜਾਤਿ ਹੌਂ ਪਾਇ ਨ ਪਾਰਾ॥੫੫॥ਤੁਮ ਕੇਵਟ[7] ਮਮ ਕਰਿ ਕੈ ਦਾਯਾ॥ ਗਹਹੁ ਹਾਥ ਦੇ ਪਾਰ ਲੰਘਾਯਾ। ਮੋਹ ਕੁਟੰਬ ਕੂਪ ਅੰਧੇਰਾ। ਪਰਯੋ ਰਹਯੋ ਕਾਢਹੁ ਮੈਂ ਚੇਰਾ'॥੫੬॥ ਤਿਹ ਬਿਨਤੀ ਸੁਨਿਕੈ ਗੁਨਖਾਨੀ। ਕ੍ਰਿਪਾ ਧਾਰਿ ਬੋਲੇ ਸ਼ੁਭ ਬਾਨੀ॥'ਜਬ ਲੌ ਰਿਦੇ ਨ ਨਿਸ਼ਚੈ ਆਵ॥ ਗੱਲੀਂ ਤਬ ਲੌ ਜਾਇ ਨ ਪਾਵ॥ ॥੫੭॥ ਰਹੇ ਬੰਦਗੀ ਬੀਚ ਸਦੀਵ॥ ਕਰਿ ਅਸਥਿਰ ਮਨ ਰਾਖਹਿ ਨੀਵ॥ ਜਾਵਦ ਪ੍ਰੀਤਿ ਕਰੀ ਜਗ ਮਾਂਹੀ। ਤਾਵਦ ਛੁਟਨ ਇਸ ਕੋ ਨਾਂਹੀ॥੫੮॥ ਖਲਕ[8] ਬਿਖੈ ਦੇਖਉ ਨਰ ਜੇਤੇ॥ ਖਾਨ ਪਾਨ ਕੇ ਮੀਤ ਸੁ ਤੇਤੇ। ਜਬ ਲੌ ਖਾਵਹਿਂ ਤਬ ਲੌ ਮੀਤਾ। ਪਾਇਂ ਨ ਜਬ,ਹੁਇਂ ਦੁਸ਼ਮਨ ਗੀਤਾ॥ ੫੯॥ ਅਪਨਾ ਪਰ ਕਾ[9] ਜਗਤ ਸਬਾਏ॥ ਨਿਰਧਨ ਭਏ ਨ ਦੇਖਹਿਂ ਆਏ॥ ਅਸ ਬਿਚਾਰ ਕਰਿਕੈ ਉਰ ਮਾਂਹੀ॥ ਮੋਹ ਕੁਟੰਬ ਤਜੋ,ਕਛੁ ਨਾਂਹੀ॥੬੦॥ਦੋਹਰਾ॥ ਧਨ ਲੌ ਇਨ ਕੀ ਮੀਤਤਾ[10] ਦੁਖ ਮੈਂ ਕਾਮ ਨ ਆਇਂ। ਦੁਖ ਸੁਖ ਕਰੇ ਸਹਾਇਤਾ ਐਸਾ ਏਕ ਖ਼ੁਦਾਇ॥੬੧॥ ਚੌਪਈ॥ ਜਗ ਕੀ ਪ੍ਰੀਤਿ ਨ ਕਾਹੂੰ ਕਾਜਾ। ਪਰਹਿ ਆਇ ਦੁਖ,ਜਾਵਹਿਂ ਭਾਜਾ॥ ਸ੍ਰੀ ਪ੍ਰਭੁ ਕੀ ਹੈ ਨੀਕੀ ਪ੍ਰੀਤਾ॥ ਕਰਹੁ ਸਦੀਵ ਤਾਂਹਿ ਸੋਂ ਹੀਤਾ[11]॥੬੨॥ ਅੰਤ ਕਾਲ ਮੈਂ ਲੇਤਿ ਛੁਟਾਇ। ਇਤ ਉਤ ਜੋ ਸੁਖਦਾ ਸਮੁਦਾਇ'। ਐਸੇ ਬਚਨ ਸੁਨੇ ਕਾਰੂੰ ਜਬ। ਦੀਨ ਭਯੋ ਗੁਰ ਚਰਨ ਗਹੇ ਤਬ॥ ੬੩॥ 'ਤੁਮ ਜੋ ਕਹੋ ਕਰੋਂ ਮੈਂ ਸੋਇ। ਔਰ

[1]ਆਪ। [2]ਅਖੀਂ। [3]ਦੇਖਦਿਆਂ। [4]ਵੱਖਰਾ, ਹੀਨ। [5]ਕਹਿਆ। [6]ਦ੍ਰਿਸ਼ਟਾਂਤ। [7]ਮਲਾਹ [8]ਖਲਕਤ, ਦੁਨੀਆਂ। [9]ਪਰਾਇਆ। [10]ਮਿੱਤ੍ਰਤਾਈ। [11]ਹਿਤ=ਪ੍ਰੇਮ। *ਪਾਃ--ਮਸਲਾ।

ਨ ਮੋਤੇ ਅਬ ਕੁਛ ਹੋਇ। ਸ਼ਰਨ ਪਰ੍ਯੋ ਮੈਂ ਰਾਵਰ ਕੇਰੀ। ਸ਼ਰਧਾ ਭੀ ਪਦ ਕੰਜ ਘਨੇਰੀ' ॥੬੪॥ ਦੋਹਰਾ ॥ ਸ੍ਰੀ ਨਾਨਕ ਬੋਲੇ ਬਹੁਰ ਅਵਲੋਕ੍ਯੋ ਮਨ ਦੀਨ। 'ਬੰਦੀਖਾਨਾਂ ਛੋਡਿ ਤੂੰ ਮਨੁਜ ਕੈਦ ਜੇ ਕੀਨ'॥੬੫॥ ਚੌਪਈ ॥ ਜਹਿਂ ਜਹਿਂ ਨਰ ਤਿਹਂ ਕੈਦ ਕਰਾਇ।ਪਠੇ ਦੂਤ ਤਤਕਾਲ ਛੁਡਾਇ। ਦਰਬ ਖਸੋਟ੍ਯੋ ਦਿਯੋ ਦਿਵਾਇ। ਧਾਮਨ ਵਿਖੇ ਸਰਬ ਪਹੁੰਚਾਇ॥੬੬॥ਗੁਰੂ ਕਹੈਂ 'ਸਿਮਰਹੁ ਸਤਿਨਾਮੂ। ਸਦਾ ਸਹਾਈ ਸਭਿ ਸੁਖ ਧਾਮੂ। ਆਗੈ ਆਜਿਜ਼[1] ਰੱਖ੍ਯਾ ਕਰਿਯੇ। ਉਰ ਤੇ ਜ਼ੁਲਮੀ ਸਗਲ ਪ੍ਰਹਰਿਯੇ ॥ ੬੭ ॥ ਕਲਮਲ ਕਰਿ ਜੋ ਧਨ ਇਕਠਾਇ।ਦੇਹੁ ਖਰਾਇਤ ਨਾਇ ਖੁਦਾਇ[2]।ਕਰਹੁ ਬੰਦਗੀ ਹੋਇ ਅਧੀਨ। ਅਪਨਾ ਭਲਾ ਰਿਦੈ ਇਉਂ ਚੀਨ' ॥੬੮ ॥ ਦੋਹਰਾ ॥ ਮਾਨਿ ਬਚਨ ਗੁਰ ਕੋ ਤਬੈ ਕਾਰੂੰ ਕਰੀ ਸੁ ਕਾਰ । ਜਹਿਂ ਜਹਿਂ ਸੂਬੇ ਤਾਂਹਿ ਕੇ ਦੀਨੀ ਦੇਗ[3] ਅਪਾਰ ॥੬੯॥ਚੌਪਈ॥ ਸ਼ਾਂਤਿ ਭਈ ਤਬ ਰੂਮ, ਵਿਲਾਇਤ[4]। ਜਹਿਂ ਤਹਿਂ ਦੇਵਨ ਲਗੇ ਖ਼ਰਾਇਤ। ਸ੍ਰੀ ਗੁਰ ਕੇ ਤਿਹ ਜਾਵਨ ਕਰਿਕੈ। ਹੋੜਿ ਜ਼ੁਲਮ ਜੋ ਗਯੋ ਸੁ ਟਰਿ ਕੈ[5]॥੭੦॥ ਮਾਨਵ ਆਵਨ ਸਗਰੇ ਲਾਗੇ। ਧਰਹਿਂ ਉਪਾਇਨ ਪਾਇਨ ਆਗੇ। ਬੰਦਹਿਂ ਪਦ ਅਰਬਿੰਦ ਮੁਕੰਦਾ। ਸ੍ਰੀ ਗੋਬਿੰਦ ਸੱਚਿਦਾ ਨੰਦਾ ॥ ੭੧॥ ਬੋਲ੍ਯੋ ਕਾਰੂੰ ਦ੍ਵੈ ਕਰ ਜੋਰੀ। 'ਮੋ ਪਰ ਭੀ ਤੁਮ ਮਿਹਰ ਨ ਥੋਰੀ।ਮਹਾਂ ਗਰਤ ਹੌਂ ਨਿਘਰਤਿ ਜਾਤੋ।ਗਹਿ ਕਰ ਕਾਢ੍ਯੋ ਕਰਿ ਦੁਖ ਹਾਤੋ[6] ॥੭੨॥ ਦੋਹਰਾ॥ ਭੁਲਾ ਹੋਇ ਮੇਰੋ ਅਬੈ,ਆਸ ਭਈ ਉਰ ਆਇ।ਆਪ ਪ੍ਰਛਿੰਨ[7]ਖੁਦਾਇ ਹੋ,ਮਾਰਗਦੀਨਬਤਾਇ'॥੭੩॥ਚੌਪਈ॥ਬਾਰ ਬਾਰ ਬੰਦਹਿ ਪਦ ਗੁਰਕੋ।ਮਨ ਅਧੀਨ ਕਰਿ ਪ੍ਰੇਮਹਿਂ ਉਰ ਕੋ।ਮਿਹਰ ਧਰੇ ਬੋਲੇ ਸੁਖਦਾਇ।'ਕਾਰੂੰ ਇਹ ਮਗ ਮਿਲਨ ਖੁਦਾਇ।੭੪॥ ਤੁਝ ਪਰ ਕ੍ਰਿਪਾ ਭਈ ਹੈ ਤੂਰਨ। ਮਹਾਂ ਪਾਪ ਹੋਏ ਸਭਿ ਚੂਰਨ।ਰਿਦੈ ਬਿਖੈ ਭਾ ਚਿਤ ਕਰ-ਤਾਰਾ।ਭਵ ਬੰਧਨ ਤੇ ਹੋਇ ਉਧਾਰਾ'॥੭੫॥ਕਾਰੂੰ*ਕਹੈ 'ਮਿਹਰ ਭੀ ਤੇਰੀ।

[1]ਗਰੀਬਾਂ ਦੀ। [2]ਰੱਬ ਦੇ ਨਾਮ ਤੇ। [3]ਲੰਗਰ। [4]ਦੇਸ਼। [5]ਟਲ ਗਿਆ। [6]ਦੁਖ ਨਾਸ਼ ਕਰਕੇ। [7]ਗੁਪਤ।

*ਮਸ਼ਹੂਰ ਕਾਰੂੰ ਈਰਾਨ ਦਾ ਪਾਤਸ਼ਾਹ ਜਿਸ ਨੇ ਰੂਮ ਆਦਿ ਦੇਸ਼ ਜਿੱਤੇ ਸਨ ਬਹੁਤ ਚਿਰ ਸਤਿਗੁਰ ਜੀ ਤੋਂ ਪਹਿਲਾਂ ਹੋ ਚੁਕਾ ਹੈ। ਭਾਈ ਮਨੀ ਸਿੰਘ ਜੀ ਦੀ ਸਾਖੀ ਵਿਚ ਬੀ ਲਿਖਿਆ ਹੈ ਕਿ ਅਗੇ ਬੀ ਕਾਰੂੰ ਹੋਇਆ ਹੈਸੀ, ਭਾਈ ਜੀ ਇਸ ਕਾਰੂੰ ਦਾ ਨਾਮ ਜੋ ਸਤਿਗੁਰੂ ਜੀ ਨੂੰ ਮਿਲਿਆ ਹਮੀਦ ਕਾਰੂੰ ਦੱਸਦੇ ਹਨ । ਸੋ ਇਹ ਕੋਈ ਹੋਰ ਕ੍ਰਿਪਣਸ਼ਾਹ ਹੈ ਜਿਸ ਦੇ ਬੁਰੀ ਤਰ੍ਹਾਂ ਦੌਲਤ ਜਮਾਂ ਕਰਨ ਕਰਕੇ ਉਸ ਨੂੰ ਕਾਰੂੰ ਦੀ ਅੱਲ ਨਾਲ

[ਬਾਕੀ ਨੂਟ ਦੇਖੋ ਅਗਲੇ ਪੰਨੇ ਦੇ ਹੇਠਾਂ]

ਕਾਟੀ ਲੋਭ ਰਿਦੈ ਤੇ ਬੇਰੀ[1]। ਮੁਝ ਕੋ ਪੰਥ ਬਤਾਯੋ ਨੀਕਾ। ਭਲਾ ਕਰਨ ਆਏ ਸਭਿ ਹੀ ਕਾ[2] ॥੭੬॥ ਕਿਤਿਕ ਦਿਵਸ ਗੁਰ ਤਹਾਂ ਬਿਤਾਏ। ਸਰਬ ਲੋਕ ਤਹਿਂ ਸੁਖੀ ਬਸਾਏ। ਨਾਮ ਦਾਨ ਕੀ ਸਿੱਖ੍ਯਾ ਦੀਨੀ। ਭਯੋ ਨਿਹਾਲ ਰਿਦੇ ਜਿਨਿ ਲੀਨੀ ॥੭੭॥ ਤ੍ਰਾਸ ਦ੍ਵੇਸ਼ ਕੋ ਸਭਿ ਨਿਰਵਾਰਾ। ਕਾਰੂੰ ਨੀਕੇ ਮਗ ਮਹਿਂ ਡਾਰਾ। ਬਹੁਰ ਗਮਨ ਕੀ ਕੀਨੀ ਤਯਾਰੀ। ਤਬ ਕਾਰੂੰ ਅਸ ਗਿਰਾ ਉਚਾਰੀ ॥੭੮॥'ਕ੍ਰਿਪਾ ਧਾਰਿ ਰਹੀਏ ਮੁਝ ਪਾਸੂ। ਗਮਨਨ ਤਯਾਰ ਭਏ ਕਿਉਂ ਆਸੂ[3]। ਮੈਂ ਸੇਵਕ ਸਭਿ ਭਾਂਤਿ ਤੁਮਾਰਾ। ਸਰਬ ਦੇਸ਼ ਕੀਨੋ ਨਿਸਤਾਰਾ ॥ ੭੯ ॥ ਰਹਤਿ ਨਹੀਂ, ਜੇ ਕਰਹੁ ਪਿਆਨਾ। ਪੁਨ ਦਰਸ਼ਨ ਦੇਵਹੁ ਕਬ ਆਨਾ?'। ਸੁਨਿਕੈ ਬੋਲੇ ਕ੍ਰਿਪਾ ਨਿਧਾਨਾਂ। 'ਸਿਮਰਹੁ ਨਾਮ ਹੋਇ ਕਲਿਆਨਾ॥੮੦॥ ਰਿਦੈ ਧ੍ਯਾਨ ਅਪਨੈ ਤੁਮ ਧਾਰਹੁ। ਇਹੀ ਹਮਾਰੋ ਮਿਲਨ ਬਿਚਾਰਹੁ'। ਬਿਦਾ ਭਏ ਕਹਿਕੈ ਬਰਿਆਈ। ਗਮਨੇ ਆਨ ਸਥਾਨ ਗੁਸਾਈਂ॥੮੧॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰਧੇ 'ਕਾਰੂੰ ਕੋ ਪ੍ਰਸੰਗ' ਬਰਨਨੰ ਨਾਮ ਖੋੜਸਮੋ ਅਧ੍ਯਾਯ ॥ ੧੬ ॥

੧੭. [ਸ਼ਾਰਦਾ ਮੰਗਲ। ਹਬਸ਼ ਵਿਲਾਇਤ, ਚੋਲਾ, ਰਾਮਚੰਦ੍ਰ ਦੀ ਕਥਾ]

ਦੋਹਰਾ॥ ਜਗਮਗਾਤਿ ਜਗ ਤਾਰਨੀ ਜਗਤ ਬਿਖੇ ਜਿਹ ਜੋਤਿ।
ਜੈਯ ਜਾਲਪਾ ਜੈ ਕਰੀ ਕੀਜੈ ਸੁਮਤਿ ਉਦੋਤਿ* ॥ ੧ ॥

[ ਜਗਮਗਾਤਿ=ਜਗਮਗ ਕਰ ਰਹੀ ਹੈ। ( ਅ ) ਪਾਠਾਂਤ੍ਰ ਐਉਂ ਭੀ ਹੈ:— ]
| ਜਗਤ ਮਾਤ ਜਗ ਤਾਰਨੀ—ਤੂੰ ਜਗਤ ਦੀ ਮਾਤਾ ਤੇ ਜਗ |

[1]ਰਿਦੇ ਤੋਂ ਲੋਭ (ਰੂਪੀ) ਬੇੜੀ ਕੱਟ ਦਿੱਤੀ ਹੈ। [2]ਛੇਤੀ ਹੀ। *ਪਾ:—ਜੈ ਜੈ ਸੁਮਤਿ ਅਦੋਤ।

[ਪਿਛਲੇ ਪੰਨੇ ਦੀ ਬਾਕੀ ਤੁਕ]
ਯਾਦ ਕੀਤਾ ਗਿਆ ਹੈ। ਤਵਾਰੀਖ ਖਾਲਸਾ ਦੇ ਕਰਤਾ ਜੀ ਨੇ ਬੀ ਇਸ ਦਾ ਨਾਉਂ ਸੁਲਤਾਨ ਹਮੀਦ ਕਾਰੂੰ ਲਿਖਿਆ ਹੈ, ਇਸ ਦਾ ਟਿਕਾਣਾ ਕਿਤੇ ਮਿਸਰ ਦੇਸ਼ ਵਿਚ 'ਕੇਕੋ' ਨਾਮ ਕਰਕੇ ਦਸਿਆ ਨੇ, ਇਹ ਬੀ ਦੱਸਦੇ ਹਨ ਕਿ ਸ਼ਹਿਰ ਦੇ ਦੱਖਣ ਦਰਵੱਜੇ ਨਹਿਰ ਕਿਨਾਰੇ ਚੌਤਰਾ ਹੈ ਜੋ ਸਤਿਗੁਰੂ ਜੀ ਦੀ ਯਾਦਗਾਰ ਹੈ, ਤੇ ਦੱਸਦੇ ਹਨ ਕਿ ੧੮੯੬ ਵਿਚ ਜਦੋਂ ਮਹਦੀ ਨਾਲ ਜੰਗ ਕਰਨ ਫੌਜਾਂ ਗਈਆਂ ਸਨ, ਤਦ ਓਥੋਂ ਮੁੜੇ ਸਿੰਘਾਂ ਨੇ ਇਹ ਥਾਂ ਡਿੱਠਾ ਤੇ ਪ੍ਰਸ਼ਾਦ ਕਰਾਇਆ ਸੀ, ਪਰੰਤੂ ਖੋਜ ਦੀ ਹੋਰ ਲੋੜ ਹੈ। [ਤ੍ਵਾ: ਖ: ੪੩੦ ਪੰਨਾ

ਪਰ ਭਾਈ ਮਨੀ ਸਿੰਘ ਜੀ ਹਮੀਦ ਕਾਰੂ ਨੂੰ ਰੂਮ ਵਿਚ ਲਿਖਦੇ ਹਨ, ਅਸਲ ਨਾਮ ਪਤਾ ਬਾਲੇ ਦੀ ਅਸਲੀ ਸਾਖੀ ਵਿਚ ਪਤਾ ਨਹੀਂ ਕੀਹ ਸੀ। ਵਰਤਮਾਨ ਭਾਈ ਬਾਲੇ ਵਾਲੀ ਸਾਖੀ ਦੇ ੧੩੧ ਸਫੇ ਤੋਂ ਪਤਾ ਲਗਦਾ ਹੈ ਕਿ ਕਾਰੂੰ ਐਵੇਂ ਅੱਲ ਸੀ, ਨਾਮ ਹਮੀਦ ਸੀ ਅਰ ਮਦੀਨੇ ਉਸ ਦਾ ਰਾਜ ਸੀ। ਵਿਸ਼ੇਸ਼ ਖੋਜ ਦੀ ਲੋੜ ਹੈ।

ਤਾਰਨੀ ਹੈਂ, ਪਰੰਤੂ ਉਦੋਤ ਵਿਚ ਜੋ ਸੰਭਾਵਨਾ ਹੈ, ਉਹ ਦੱਸਦੀ ਹੈ ਕਿ ਬਾਨੀ-ਦੇ ਜਗਮਗ ਕਰਨ ਵਾਲੇ ਗੁਣ ਦੀ ਪ੍ਰਸ਼ੰਸ਼ਾ ਵਧੀਕ ਦਰੁਸਤ ਹੈ। ਵੇਰ ਬਿਖੇ-ਪਦ ਕਿਸੇ ਕ੍ਰਿਯਾ ਪਦ ਦੀ ਲੋੜ ਰਖਦਾ ਹੈ, ਜੋ-ਜਗਮਗਾਤਿ-ਤਾਂ ਹੈ, ਪਰ ਜਗਤ ਮਾਤ ਕ੍ਰਿਆ ਪਦ ਨਹੀਂ ਹੈ।

ਜੈਯ=ਬਿਜੈ ਮਾਨ, ਜੋ ਆਪ ਜਿੱਤ ਸਕੇ ਯਾ ਜਿੱਤ ਲਵੇ।

ਭਾਵ-ਵਿਦ੍ਯਾ ਮੰਡਲਾਂ ਵਿਚ ਬਿਜੈ ਦਾਤੀ। [ ਸੰਸਃ, ਜਯ੍ਯ ]

ਜਾਲਪਾ=ਹੰਸ ਜਿਸ ਦਾ ਬਾਹਨ ਹੋਵੇ। [ ਸੰਸਃ, ਜਾਲਪਾਦ=ਹੰਸ ]

ਜੈ ਕਰੀ=ਜੈ ਕਰ ਦੇਣ ਵਾਲੀ, ਬਿਜੈ ਦਾਤੀ।

**ਅਰਥ**-ਜਗਤ ਵਿਚ ਜਿਸ ਦੀ ਜੋਤ ਜਗਮਗ ਕਰ ਰਹੀ ਹੈ ( ਤੇ ਆਪਣੀ ਸੁਮਤੀ ਪ੍ਰਕਾਸ਼ ਨਾਲ ਜੋ ) ਜਗਤ ਨੂੰ ( ਅਵਿਦ੍ਯਾ ਅੰਧਕਾਰ ਤੋਂ ) ਤਾਰ ਰਹੀ ਹੈ, ਜੋ ਹੰਸ ( ਉੱਜਲ ਕਵਿ ਮਨਾਂ ) ਦੀ ਸਵਾਰੀ ਕਰਦੀ ਹੈ, ( ਤੇ ਆਪ ) ਬਿਜੈਮਾਨ ( ਹੈ ਅਰ ਹੋਰਨਾਂ ਨੂੰ ) ਜੈ ਦੇਂਦੀ ਹੈ, (ਮੇਰੀ ਬੀ) ਸ੍ਰੇਸ਼ਟ ਬੁੱਧੀ ਨੂੰ ਜਗਾ ਦਿਓ।

ਸ੍ਰੀ ਬਾਲਾ ਸੰਧੁਰੁ ਵਾਚ॥ ਚੌਪਈ ॥ **ਸ੍ਰੀ ਅੰਗਦ ਸੁਨੀਏ ਸੁਖ ਦਾਨੀ। ਆਗੇ ਗਮਨ ਕੀਨ ਗੁਨ ਖਾਨੀ। ਹਬਸ਼* ਵਿਲਾਇਤ ਗਏ ਦਯਾਲਾ। ਪਾਤਿਸ਼ਾਹ ਤਹਿਂ ਦੁਸ਼ਟ ਬਿਸਾਲਾ॥੨॥ਹਿੰਦੂ ਨਰ ਤਿਸ ਦੇਸ਼ ਜਿ ਆਵੈ†। ਗਹੈ ਤਾਹਿਂ ਜਮਧਾਮ ਪਠਾਵੈ।ਤਿਸ ਕੀ ਧੂਮ ਪ੍ਰਗਟ ਭਈ ਸਾਰੇ। ਜੋ ਹਿੰਦੂ ਪਾਵਹਿ, ਤਿਹ ਮਾਰੇ ॥੩॥ਪਹੁੰਚੇ ਸਤਿਗੁਰ ਨਾਮ ਜਪਾਵਨ। ਟੇਢੇ ਚਲਤਿ ਸੁਧ ਮਗ ਪਾਵਨ। ਕਰਤਿ ਕੁਕਰਮ ਸਿ ਸਰਬ ਹਟਾਵਨ। ਨੀਕੋ ਧਰਮ ਉਪਦੇਸ਼ ਦ੍ਰਿੜਾਵਨ ॥੪॥ਦੋਹਰਾ॥ਤਿਹ ਛਿਨ ਖਿਲਕ[1]ਅਕਾਸ਼ ਤੇ ਉਤਰ੍ਯੋ ਗੁਰ ਢਿਗ ਆਇ। ਰੰਗ ਨ ਜਾਨ੍ਯੋ ਜਾਵਹੀ ਅਚਰਜ ਬਨ੍ਯੋ ਬਨ ਇ॥੫॥ਚੌਪਈ ॥ਸਰਬ ਭਾਂਤਿ ਕੇ ਲਿਖੀਯੇ ਅੱਖਰ। ਹਿੰਦਵੀ ਬਹੁਰ ਪਾਰਸੀ ਤਾਂ ਪਰ। ਅਰਬੀ ਔਰ ਤੋਰਕੀ ਜੋਇ। ਸੰਸਕ੍ਰਿਤੀ ਜੋ ਅੱਖਰ ਸੋਇ॥ ੬ ॥ ਸੋ ਖਿਲਕਾ ਲੇ ਗੁਰ ਗਰ ਪਾਯੋ। ਰੰਗ ਕੁਦਰਤੀ ਅਧਿਕ ਸੁਹਾਯੋ। ਜਿਹ ਪੁਰਿ ਵਿਖੇ ਰਹੈ ਅਵਨੀਪਾ। ਬੈਠੇ ਤਿਹ ਕੇ ਜਾਇ ਸਮੀਪਾ॥ ੭ ॥ ਜਬ ਨਰ ਨਿਕਸਿ ਵਿਲੋਕ੍ਯੋ ਆਈ।ਰਹੇ ਵਿਸ਼ਾਲ ਰਿਦੇ ਬਿਸਮਾਈ। ਪ੍ਰਗਟ ਨਗਰ ਮਹਿਂ ਜਬ ਸੁਧ ਹੋਈ। ਧਾਇ ਧਾਇ ਦੇਖੈਂ ਸਭਿ ਕੋਈ ॥੮॥ ਪਾਤਿਸ਼ਾਹ ਕੇ ਜਾਇ ਅਗਾਰੀ। ਨਰਨ ਸੁਨਾਇ ਦੀਨਿ ਸੁਧ ਸਾਰੀ। 'ਵਹਿਰ ਏਕ ਆਯੋ ਦਰਵੇਸ਼ਾ। ਸੁਨ੍ਯੋ ਨ ਪਿਖ੍ਯੋ ਖਿਲਕ ਗਰ[2] ਐਸਾ॥ ੯ ॥ ਹੈਂ ਕੁਰਾਨ ਕੇ**

[1]ਚੋਲਾ। [2]ਗਲ ਵਿਚ। *ਪਾਃ-ਸਰਫ। †ਪਾਃ-ਸਿਧਾਵੈ।

ਤੀਸ ਸੁਪਾਰੇ। ਤਾਂ ਪਰ ਲਿਖਿ ਰਾਖੇ ਹੈਂ ਸਾਰੇ।ਅੱਛਰ ਪੰਜ ਪ੍ਰਕਾਰਹਿ ਜੋਊ। ਲਿਖੇ ਸਰਬ ਨੀਕੀ ਬਿਧਿ ਸੋਊ*' ॥੧੦॥ ਦੋਹਰਾ ॥ ਸੁਨਯੋ ਸ਼੍ਰੋਨ ਪਤਿਸ਼ਾਹਿ ਤਬ ਲੀਨ ਵਜ਼ੀਰ ਬੁਲਾਇ। 'ਵਹਿਰ ਏਕ ਦਰਵੇਸ਼ ਹੈ ਖਿਲਕ ਉਤਾ-ਰਹੁ ਜਾਇ' ॥੧੧ ॥ ਚੌਪਈ ॥ ਆਇਸੁ ਮਾਨੀ ਚਲਯੋ ਵਜ਼ੀਰੈ। ਆਯੋ ਸ੍ਰੀ ਨਾਨਕ ਕੇ ਤੀਰੈ। ਠਾਂਢੇ ਹ੍ਵੈ ਕਰਿ ਗਿਰਾ ਉਚਾਰੀ।'ਦਿਹੁ ਖਿਲਕਾ ਦਰਵੇਸ਼ ਉਤਾਰੀ ॥੧੨॥ ਪਾਤਿਸ਼ਾਹਿ ਮੰਗਵਾਵਤਿ ਪਾਸੂ। ਹੁਕਮ ਨ ਮੋਰੋ ਦੇ ਦੁਖ ਰਾਸੂ'। ਸੁਨਿਕੈ ਸ਼੍ਰੀ ਗੁਰ ਬੈਨ ਉਚਾਰੇ।'ਜੇ ਉਤਰੈ ਤੌ ਲੇਹੁ ਉਤਾਰੇ'॥੧੩॥ ਮਿਲਿ ਕਰਿ ਸਭੈ ਉਤਾਰਨ ਆਏ । ਉਤਰਯੋ ਨਹੀਂ ਜੋਰ ਬਹੁ ਲਾਏ। ਖੈਂਚਯੋ ਖਿਚੈ ਨ ਪਾਟਯੋ ਪਟਿਹੈ[1]। ਅਚਰਜ ਭਏ ਲੋਕ ਸਭਿ ਲਟਿਹੈਂ[2] ॥ ੧੪॥ ਸ਼ਾਹ ਸੁਨੀ ਇਸ ਬਿਧਿ ਸੁਧ ਜਬਹੀ। ਕਿਯੋ ਕ੍ਰੋਧ ਬੋਲਯੋ ਬਚ ਤਬ

[1]ਨਾਂ ਹੀ ਪਾਟਿਆ ਫਟਦਾ ਹੈ। [2]ਹਾਰ ਗਏ (ਅ) ਮੁੜ ਗਏ। *ਸ੍ਰੀ ਗੁਰੂ ਨਾਨਕ ਸਾਹਿਬ ਜੀ ਬਾਬਤ ਲਿਖੀਆਂ ਜਨਮ ਸਾਖੀਆਂ ਵਿਚੋਂ ਜੋ ਹੁਣ ਤੱਕ ਮਿਲੀਆਂ ਹਨ ਸਭ ਤੋਂ ਪੁਰਾਣੀ ਉਹ ਜਨਮ ਸਾਖੀ ਹੈ ਜਿਸ ਨੂੰ ਵਲਾਇਤ ਵਾਲੀ ਤੇ ਹਾਫਜ਼ਾਬਾਦੀ ਕਿਹਾ ਜਾਂਦਾ ਹੈ ਇਸ ਵਿਚ ਕਿਸੇ ਚੋਲੇ ਦਾ ਜ਼ਿਕਰ ਨਹੀਂ, ਨਾਂ ਹੀ ਭਾਈ ਮਨੀ ਸਿੰਘ ਵਾਲੀ ਵਿਚ ਹੈ। ਬਾਬੂ ਮੁਹੰਮਦ ਯੂਸਫ ਨੇ ਥੋੜਾ ਚਿਰ ਹੋਇਆ ਇਕ ਕਿਤਾਬ ਲਿਖੀ ਹੈ ਜਿਸ ਨੂੰ ਉਸ ਨੇ ਜਨਮ ਸਾਖੀ ਨਾਮ ਦੇਣ ਦੀ ਦੀਦਾ ਦਲੇਰੀ ਕੀਤੀ ਹੈ, ਉਸ ਦੇ ਸਫਾ ੮੨ ਤੇ ਇਕ ਚੋਲਾ ਜਿਸ ਤੇ ਅਰਬੀ ਅੱਖਰ ਲਿਖੇ ਹਨ ਬਗ਼ਦਾਦ ਦੇ ਹਾਕਮ ਵੱਲੋਂ ਗੁਰੂ ਜੀ ਦੇ ਪੇਸ਼ ਕੀਤਾ ਗਿਆ ਲਿਖਿਆ ਹੈ। ਖਾਲਸਾ ਤਵਾਰੀਖ ਰਚਿਤ ਗਿਆਨੀ ਗਿਆਨ ਸਿੰਘ ਦੇ ਸਫਾ ੪੩੯ ਦੇ ੪੪੦ ਅਤੇ 'ਗੁਰਪੁਰ ਪ੍ਰਕਾਸ਼' ਗ੍ਰੰਥ ਦੇ ਵਿਚ ਦੱਸਿਆ ਹੈ ਕਿ ਬਗਦਾਦ ਦੇ ਹਾਕਮ ਦੇ ਘਰ ਕੋਈ ਸੰਤਾਨ ਨਹੀਂ ਸੀ, ਉਸ ਨੇ ਸਾਰੇ ਇਰਾਕ ਤੇ ਅਰਬ ਦੇ ਮੁਸਲਮਾਨ ਫਕੀਰਾਂ ਤੋਂ ਦੁਆਂ ਕਰਾਈਆਂ, ਆਸ ਪੂਰੀ ਨਾ ਹੋਣ ਤੇ ਉਹਨਾਂ ਨੂੰ ਕੈਦ ਕਰ ਦਿੱਤਾ, ਇਹ ਵਿਥਯਾ ਸੁਣ ਗੁਰੂ ਜੀ ਬਗ਼ਦਾਦ ਪੁੱਜੇ, ਹਾਕਮ ਚਰਨੀ ਡਿਗਾ ਗੁਰੂ ਜੀ ਦੀ ਮੇਹਰ ਨਾਲ ਓਹਦੇ ਲੜਕਾ ਜਨਮਿਆਂ, ਬੇਗਮ ਨੇ ਇਕ ਚੋਲਾ ਜਿਸ ਤੇ ਅਰਬੀ ਲਿਖੀ ਹੈ ਗੁਰੂ ਜੀ ਦੀ ਭੇਟ ਕੀਤਾ ( ਇਹ ਭੇਟਾ ਉਸੇ ਤਰ੍ਹਾਂ ਦੀ ਭੇਟਾ ਹੈ ਜਿਕੁਣ ਜਾਰਜ ਪੰਜਮ ਨੂੰ ਹਿੰਦ ਦੇ ਹਿੰਦੂ ਮੁਸਲਮਾਨਾਂ ਵਲੋਂ ਆਪਣੀਆਂ ਕਈ ਧਾਰਮਕ ਸ਼ੈਆਂ ਭੇਟਾ ਕੀਤੀਆਂ ਗਈਆਂ ਸਨ)। ਇਹ ਚੋਲਾ ਗੁਰੂ ਜੀ ਦੀ ਇਰਾਕ ਤੇ ਅਰਬ ਦੇ ਵਲੀਆਂ ਪੀਰਾਂ ਤੇ ਫਕੀਰਾਂ ਉਤੇ ਦਿਗਬਿਜੇ ਦੀ ਨਿਸ਼ਾਨੀ ਜਾਣ ਹੁਣ ਤਕ ਡੇਹਰਾ ਬਾਬਾ ਨਾਨਕ ਵਿੱਚ ਰਖਿਆ ਹੋਇਆ ਦੱਸੀਦਾ ਹੈ। ਜਿਸ ਚੋਲੇ ਦਾ ਜ਼ਿਕਰ ਏਥੇ ਸ੍ਰੀ ਗੁਰ ਨਾਨਕ ਪ੍ਰਕਾਸ਼ ਵਿਚ ਹੈ, ਇਸ ਪਰ ਪੰਜ ਜ਼ਬਾਨਾਂ ਦੇ ਅੱਖਰ ਲਿਖੇ ਦੱਸੇ ਹਨ ਤੇ ਏਹ ਅਕਾਸ਼ੋਂ ਉਤਰਿਆ ਵਰਣਨ ਕੀਤਾ ਹੈ। ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਇਹ ਕਥਾ ਅਰਬ ਦੇ ਪਾਤਸ਼ਾਹ ਨਾਲ ਲਿਖੀ ਹੈ।

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠਾਂ]

ਹੀ । 'ਯਾ ਮਹਿਂ ਸਭਿ ਹਿੰਦੂ ਕੇ ਲੱਛਨ । ਡੋਬਹੁ* ਅਬ ਕੇ ਜਾਇ, ਬਿਚੱਛਨ[1]'॥੧੫॥ ਦੋਹਰਾ॥ਸੁਨਿ ਵਜ਼ੀਰ ਗੁਰ ਢਿਗ ਅਯੋ ਅਤਿਸ਼ੈ ਰਿਸ ਕਰਿ ਸੋਇ।ਗਹਿ ਗੰਭੀਰ ਸਰਿਤਾ[2]ਬਿਖੇ ਡਾਰਿ ਦਿਯੋ ਬਹੁ ਲੋਇ[3]॥੧੬॥ ਚੌਪਈ॥ ਸੋ ਖਿਲਕਾ ਭੀਜਤਿ ਨਹਿਂ ਭਯੋ। ਕਨਕੋ ਨੀਰ[4] ਨ ਤਾਂਕੋ ਛੁਯੋ। ਨਿਕਸਿ ਨਦੀ ਤੇ ਗੁਨੀ ਗਹੀਰਾ। ਬੈਠੇ ਵਹਿਰ ਤਿਸੀ ਕੇ ਤੀਰਾ ॥ ੧੭ ॥ ਪਿਖੇਂ ਤਮਾਸ਼ੇ ਨਰ ਤਿਹ ਕਾਲਾ। ਅਚਰਜ ਮਾਨਯੋ ਰਿਦੈ ਬਿਸਾਲਾ। ਪਾਤਿਸ਼ਾਹ ਕੋ ਖਬਰ ਸੁਨਾਈ।'ਬੂਡਤਿ ਨਹਿਂ ਬਹੁ ਕੀਨ ਉਪਾਈ'॥੧੮॥ ਸ਼ਾਹਿ ਕਹੈ 'ਪਾਵਕ ਮਹਿਂ ਜਾਰੋ[5]। ਲੇ ਕਾਸ਼ਟ ਬਹੁ ਊਪਰ ਡਾਰੋ'। ਸੁਨਿ ਵਜ਼ੀਰ ਤਬ ਬਹੁਰ ਸਿਧਾਰਾ। ਕਾਸ਼ਟ ਕੋ ਬਡ ਲਾਇ ਅੰਬਾਰਾ ॥ ੧੯ ॥ ਦੋਹਰਾ ॥ ਬੀਚ ਬਸਾਏ ਸਤਿਗੁਰੂ ਚਹੁੰ ਦਿਸ਼ਿ ਦੀਨਿ ਲਗਾਇ।ਆਂਚ[6]ਰੋਮ ਕੋ ਨਹਿਂ ਲਗੀ ਅਗਨਿ ਗਈ ਸਿਤਲਾਇ[7]॥੨੦॥ਚੌਪਈ।ਕਾਸ਼ਟ ਭਸਮ ਭਏ ਤਿਸਥਾਈਂ। ਸਤਿਗੁਰ ਬੈਠੇ ਬੀਚ ਸੁਹਾਈ।ਸੁਨੀ ਖ਼ਬਰ ਕੋਪਾ ਪਤਿਸ਼ਾਹੂ। 'ਏਹੁ ਫਕੀਰ ਚੇਟਕੀ ਆਹੂ ॥੨੧॥ ਮਮ ਹਦੂਰ ਕਰਿ ਮਾਰਹੁ ਅਬਹੀ'।ਅਸ ਕਹਿ ਚਲਿ ਆਯੋ ਢਿਗ ਤਬਹੀ । ਬਹੁ ਪਾਹਨ ਕੇ ਤਰੇ ਦਬਾਯੋ। ਭਾਰ ਸਹਸ ਮਣ[8] ਊਪਰਿ ਪਾਯੋ ॥੨੨॥ਇਉਂ ਦਬਾਇ ਕਰਿ ਸਦਨ ਸਿਧਾਰੇ। 'ਅਬ ਮਰਿ ਜੈ ਹੈ' ਬਚਨ ਉਚਾਰੇ। ਭੋਰ ਭਈ ਪੁਨ ਤਿਸੀ ਸਥਾਨਾ।ਆਨਿ ਬਿਰਾਜੇ ਕ੍ਰਿਪਾ ਨਿਧਾਨਾ ॥੨੩॥ ਨਰ ਬਿਲੋਕਿ ਹਿਰਦੇ ਬਿਸਮਾਏ ।–ਇਹ ਫਕੀਰ ਗਤਿ ਜਾਨਿ ਨ ਜਾਏ–। ਪਾਤਿਸ਼ਾਹਿ ਕੇ ਜਾਇ ਅਗਾਰੀ। ਸੁਧ ਮਾਨਵ ਨੈ ਤਬੈ ਉਚਾਰੀ ॥੨੪॥ 'ਜਹਿਂ ਸਾਥੀ ਜੁਗ[9] ਤਿਹ ਥਾਂ ਬੈਸਾ'। ਚੱਕ੍ਰਿਤ ਭਯੋ ਬੈਨ ਸੁਨਿ ਐਸਾ। 'ਯਾ ਖ਼ੁਦਾਇ ਕਜ਼ਾ ਭਯੋ ਸਿਰਾਰਾ[10]'।ਮੀਤ੍ਰਿਨ[11] ਮਿਲ ਕਰਿ ਕੀਨ ਉਚਾਰਾ॥੨੫॥ ਜੇ ਬੈਠੇ ਤਿਹ ਢਿਗ ਦਾਨਾਇ। ਕਹਿਨ ਲਗੇ'ਇਹ ਰੂਪ ਖ਼ੁਦਾਇ। ਔਰਨ ਮਹਿਂ ਅਜ਼ਮਤ ਨਹਿਂ ਏਤੀ। ਤਿਹ ਪਦ ਪੂਜਹੁ ਸ਼ਰਧਾ ਸੇਤੀ॥੨੬॥ ਕਰਿ ਉਪਾਇ ਤੁਮ ਸਭਿ ਪਚਹਾਰੇ[12]। ਮਾਰਯੋ ਮਰਤਿ

[1]ਹੇ ਚਤੁਰੋ ! [2]ਡੂੰਘੀ ਨਦੀ। [3]ਬਹੁਤੇ ਲੋਕਾਂ ਨੇ। [4]ਇਕ ਕਿਣਕਾ ਬੀ ਜਲ ਦਾ। [5]ਸਾੜੋ। [6]ਸੇਕ, ਅੱਗ। [7]ਠੰਢੀ ਹੋ ਗਈ ਅੱਗ। [8]ਹਜ਼ਾਰਾਂ ਮਣ। [9]ਦੋ। [10]ਇਸਰਾਰ=ਭੇਦ। [11]ਵਜ਼ੀਰਾਂ ਨਾਲ। [12]ਖਪਕੇ ਥੱਕ ਗਏ। *ਪਾ:–ਮਾਰਹੁ।

[ਪਿਛਲੇ ਪੰਨੇ ਦੀ ਬਾਕੀ ਟੂਕ]
ਸਤਿਗੁਰ ਜੀ ਦੇ ਬਗ਼ਦਾਦ ਜਾਣੇ ਤੇ ਓਥੋਂ ਦੇ ਪੀਰਾਂ ਨੂੰ ਸ਼ੁਭ ਮਤ ਦੇਣ ਬਾਬਤ, ਦੇਖੋ ਅਧਯਾਯ ੩੪ ਤੇ ਉਸ ਦੇ ਅੰਕ ੬੮ ਦੀ ਟੂਕ। ਵਿਸ਼ੇਸ਼ ਖੋਜ ਦੀ ਲੋੜ ਹੈ।

ਨ ਕਿਸੀ ਪ੍ਰਕਾਰੇ । ਹੋਇ ਅਧੀਨ ਗਹਉ ਪਦ ਜਾਈ। ਖਤਾ ਲੇਉ ਅਪਨੀ ਬਖਸ਼ਾਈ' ॥੨੭॥ਅਜ਼ਮਤ ਦੇਖਿ ਬਚਨ ਕੋ ਸੁਨਿਕੈ । ਕੰਪਯੋ ਪਾਤਿਸ਼ਾਹ ਭੈ ਮਨਿਕੈ।–ਬਹੁਤ ਅਵੱਗਯਾ ਕੀਨੀ ਮੋਹੀ[1]।ਸਰਬ ਵਿਲਾਇਤ ਗ਼ਰਕ ਨ ਹੋਹੀ–॥੨੮॥ਅਨਿਕ ਉਪਾਇਨ ਕਰ ਮਹਿੰ ਧਾਰੀ । ਲੇਕਰਿ ਗਮਨਯੋ ਗੁਰੂ ਅਗਾਰੀ। ਮੇਚਕ[2] ਰੰਗ ਮਹਾਂ ਜਿਸ ਕੇਰੋ। ਭੈ ਕਰਿਕੈ ਮਨ ਦੀਨ ਘਨੇਰੋ ॥ ੨੯ ॥ ਆਇ ਚਰਨ ਪੰਕਜ ਲਪਟਾਯੋ।ਹਾਥ ਬੰਦਿ ਕੈ ਬਚਨ ਅਲਾਯੋ।'ਮੈਂ ਬਹੁਤੀ ਕੀਨੀ ਤਕਸੀਰੈਂ[3] । ਬਖਸ਼ੋ ਅਬ ਤੁਮ ਗੁਨੀ ਗਹੀਰੈਂ॥ ੩੦ ॥ ਪੀਰਨ ਪੀਰ ਕਿ ਆਪ ਖ਼ੁਦਾਇ। ਹੋ ਪ੍ਰਛਿੰਨ[4] ਨ ਪਰਹੁ ਲਖਾਇ[5]। ਰਾਵਰ ਕੀ ਰਜਾਇ ਉਰ ਧਰਿਊਂ । ਬਹੁਰ ਅਵੱਗਯਾ ਫੇਰ* ਨ ਕਰਿਊਂ ॥੩੧॥ ਭਾ ਅਨਜਾਨਪਨੇ ਮਹਿ ਦੋਸ਼ਾ । ਕਰਹੁ ਮਿਹਰ ਪਰਹਰਿ ਉਰ ਰੋਸਾ†'। ਦੀਨ ਦੇਖਿ ਕਰਿ ਦੀਨ ਦਯਾਲਾ । ਕਹਯੋ ਕਰਨ ਉਪਕਾਰ ਬਿਸਾਲਾ ॥ ੩੨ ॥ ਦੋਹਰਾ ॥ 'ਨਰ ਮਾਰਨ ਜੇ ਪਰਹਰੈਂ ਤੌ ਤੂੰ ਬਖਸ਼ਯਾ ਜਾਇੰ । ਨਹਿੰ ਤਯਾਗੇ ਦੂਖ ਪਾਇ ਹੈਂ ਦੋਜ਼ਖ ਮਿਲੈ ਸਜ਼ਾਇ'॥੩੩॥ ਚੌਪਈ ॥ ਲਾਜਬਰਦ[6] ਸੁਨਿ ਬੈਨ ਅਲਾਯੋ । 'ਜਬ ਕੋ ਤੁਮਰੇ ਪਗ ਲਪਟਾਯੋ । ਤ੍ਰਿਨ[7] ਤੋਰਨ ਕੀ ਸ਼ਕਤਿ ਨ ਰਹੀ । ਔਰ ਕਹਉ ਜੋ ਕਰਿਹੌਂ ਸਹੀ'॥੩੪॥ [8]'ਜੇ ਤੈਂ ਹਮਰੀ ਆਇਸੁ ਮਾਨੀ । ਸੱਤਿਨਾਮ ਸਿਮਰਹੁ ਸੁਖਦਾਨੀ। ਕਰਿ ਅਹਾਰ ਕੋ ਹੇਤੁ ਖ਼ੁਦਾਇ । ਦੇਸ਼ ਆਪਨੇ ਦੇਗ਼ ਚਲਾਇ ॥ ੩੫ ॥ ਭੂਖਾ ਰਹਿਨ ਨ ਕੋਊ ਪਾਵੈ । ਬਸਤੂ ਸੁ ਦੇਹੁ ਨਗਰ ਜੋ ਆਵੈ । ਆਜਜ਼ ਕੀ ਪਰਵਰਸ਼ ਕਰੀਜੈ। ਕਲਮਲ ਕਰਨੇ ਸਭਿ ਤਜਿ ਦੀਜੈ' ॥ ੩੬ ॥ ਮਾਨਿ ਬਚਨ ਕੀਨੋ ਸੋ ਕਾਮੂ । ਸਿਮਰਨ ਕਰਨ ਲਗਾ ਸਤਿਨਾਮੂ । ਪੀਰ ਕਰਯੋ‡ ਸ਼੍ਰੀ ਨਾਨਕ ਤਾਂਹੀ । ਭਯੋ ਮੁਰੀਦ ਸੇਵ ਚਿਤ ਚਾਹੀ ॥ ੩੭ ॥ ਕੇਤਿਕ ਦਿਵਸ ਬਸੇ ਤਿਹ ਪੁਰਿ ਮੈਂ । ਪਸਰਯੋ ਸੁਜਸੁ ਸਰਬ ਘਰ ਘਰ ਮੈਂ । ਹੋਵਨ ਲਗੀ ਅਤਿਥਿ ਕੀ ਸੇਵਾ । ਜਪਹਿੰ ਨਾਮ ਸ਼੍ਰੀ ਅਲਖ ਅਭੇਵਾ ॥੩੮ ॥

ਏਕ ਦਿਵਸ ਬੈਠੇ ਜਗ ਸਾਈਂ । ਸ਼੍ਰੀ ਅੰਗਦ ! ਮੈਂ ਗਿਰਾ ਅਲਾਈ

---

[1]ਮੈਂ । [2]ਕਾਲਾ । [3]ਭੁੱਲਾ। [4]ਗੁਪਤ। [5]ਜਾਣੇ ਨਹੀਂ ਜਾਂਦੇ। [6]ਰਾਜੇ ਦਾ ਨਾਉਂ ਹੈ। [7]ਤਿਨਕਾ ਤੀਲਾ। [8]ਗੁਰੂ ਜੀ ਨੇ ਕਿਹਾ:–। *ਪਾ:–ਐਸ ।

†ਪਾ:–ਅਬ ਹਰਹੁ ਸੁ ਰੋਸਾ। ‡ਪਾ:–ਕਹੇ, ਕਰੇ ।

'ਰਾਮ ਚੰਦ ਸ਼੍ਰੀ ਪ੍ਰਭੁ ਅਵਤਾਰਾ*। ਦੈਤਨ ਕੋ ਕੁਲ ਜਾਂਹਿ ਸੰਘਾਰਾ[1] ॥ ੩੯॥ਲੰਕਾ†ਹੁਤੀ ਉਦਧਿ[2]ਕੇ ਮਾਂਹੀ। ਮਾਰਗ ਜਾਨ ਤਹਾਂ ਕੋ ਨਾਹੀ। ਗਿਰ ਤਰਾਇ ਤਹਿੰ ਸੇਤੁ ਬੰਧਾਵਾ। ਸਭਿ ਕਪਿ ਕਟਕ[3] ਪਾਰ ਸੁ ਲੰਘਾਵਾ॥੪੦॥ ਹੈ ਅਵਲੋਕਨ ਲਾਲਸ ਮੋਹੀ। ਕ੍ਰਿਪਾ ਧਾਰਿ ਦਿਖਰਾਵਹੁ ਓਹੀ' ॥ ਸੁਨਿਕੈ ਬੋਲੇ ਪਰਮ ਕ੍ਰਿਪਾਲਾ। 'ਤੁਮਰਾ ਕਹਯੋ ਕਰੋਂ ਹੌਂ ਬਾਲਾ'॥੪੧॥ ਬਿਦਾ ਭਏ ਤਿਨ ਤੇ ਬਰਿਆਈ। ਤਤਛਿਨ ਗਮਨ ਕੀਨ ਗਤਿਦਾਈ। ਤੂਰਨ ਪਹੁੰਚੇ ਸਾਗਰ ਤੀਰੇ।ਬੈਠਿ ਗਏ ਤਹਿੰ ਗੁਨੀ ਗਹੀਰੇ ॥੪੨॥ ਜਹਿੰ ਰਘੁਬੀਰ ਸੇਤੁ ਬੰਧਵਾਯੋ। ਏਕ ਲਿੰਗ ਸ਼ਿਵ ਤਹਾਂ ਸੁਹਾਯੋ। ਤਿਹ ਬਿਲੋਕਿ ਬੋਲਯੋ ਮਰ-

[1]ਜਿਸਨੇ ਦੈਤਾਂ ਦਾ ਕੁਲ ਨਾਸ਼ ਕੀਤਾ। [2]ਸਮੁੰਦਰ। [3]ਬੰਦਰਾਂ ਦੀ ਸੈਨਾ। *ਇਹ ਪ੍ਰਭੂ ਦਾ ਅਵਤਾਰ ਕਵਿ ਜੀ ਬਾਲੇ ਮੁਖੋਂ ਕਹਾ ਰਹੇ ਹਨ, ਗੁਰਮਤ ਵਿਚ ਪ੍ਰਭੂ ਅਜੋਨੀ ਹੈ।

†ਲੰਕਾ, ਉਸੇ ਟਾਪੂ ਨੂੰ ਦੱਸਦੇ ਹਨ ਜਿਸ ਨੂੰ ਸੰਗਲਾਦੀਪ, ਸੀਲੋਨ, ਸੁੰਦੀਪ ਆਖਦੇ ਹਨ। ਹਕੀਕਤ ਰਾਹ ਮੁਕਾਮ ਵਿਚ ਦੱਸੇ ਨਾਗਾ ਬੰਦਰ ਯਾ ਨਾਗਾ ਪਟਨ ਤੋਂ ਇਸੇ ਟਾਪੂ ਨੂੰ ਜਹਾਜ਼ ਜਾਂਦਾ ਹੈ, ਜਾਪਾਪਟਨ (ਜਾਫਨਾ ਪਟਮ) ਇਸੇ ਟਾਪੂ ਦੇ ਉਤਰ ਵਿਚ ਬੰਦਰਗਾਹ ਹੈ, ਸ਼ਿਵਨਾਭ ਇਸੇ ਟਾਪੂ ਵਿਚ ਹੋਇਆ ਹੈ। ਸ਼ਿਵਨਾਭ ਤੋਂ ਮੁੜਕੇ ਹਿੰਦ ਵਿਚ ਅੱਪੜਕੇ ਤ੍ਰਿਯਾ ਰਾਜ ਆਏ, ਇਹ ਗੱਲ ਪਿੱਛੇ ਅਧਯਾਯ ੪੯ ਪੂਰਬਾਰਧ ਵਿਚ ਲਿਖ ਆਏ ਹਨ। ਹਕੀਕਤ ਰਾਹ ਮੁਕਾਮ ਵਿਚ ਤ੍ਰਿਯਾ ਰਾਜ ਬੰਦਰ ਤਜਾਵਰ (ਤੰਜੋਰ) ਬੀਜਾਪੁਰ ਆਦਿ ਦੇ ਨੇੜੇ ਦੱਸਿਆ ਹੈ, ਓਹ ਬੀ ਨਾਗਾਪਟਮ ਤੋਂ ਮੁਲਕ ਦੇ ਅੰਦਰ ਵਲ ਨੂੰ ਗਿਆਂ ਤੇ ਹੈ। ਫੇਰ ਸੇਤਬੰਦ ਰਾਮੇਸੁਰ ਜੋ ਲੰਕਾ ਦਾ ਪਤਾ ਬਾਲੇ ਵਾਲੀ ਸਾਖੀ ਵਿਚ ਦਿੱਤਾ ਹੈ, ਤੇ ਸੇਤ (ਪੁਲ) ਦਾ ਜ਼ਿਕਰ ਇਸੇ ਅਧਜਾਯ ਦੇ ੪੦ ਤੇ ੪੩ ਅੰਗ ਵਿਚ ਦਿੱਤਾ ਹੈ, ਓਹ ਪੁਲ ਇਸੇ ਟਾਪੂ ਤੇ ਹਿੰਦ ਦੇ ਦੱਖਣੀ ਸਿਰੇ ਦੇ ਵਿਚਕਾਰੇ ਹੈ। ਇਸ ਟਾਪੂ ਸੰਗਲਾਦੀਪ ਦੇ ਵਿਚਕਾਰੇ ਜਹੇ ਅਨਰੁਧ ਪੁਰ ਨਾਮੇ ਨੱਗਰ ਦੇ ਖੰਡਰਾਂ ਵਿਚ ਹਿੰਦੂ ਲੋਕ ਰਾਵਨ ਦੀ ਰਾਜਧਾਨੀ ਦੱਸਦੇ ਹਨ।

ਅੱਜ ਕਲ ਦੀ ਪੱਛਮੀ ਪੜਤਾਲ (ਪੁਰਾਤਨ ਇਤਿਹਾਸ ਦੀ) ਨੂੰ ਕੁਛਕ ਸਬੂਤ ਮਿਲੇ ਹਨ ਕਿ ਮੈਸੋਪੁਟਾਮੀਆਂ ਵਿਚ ਆਰਯ ਕੁਲ ਦਾ ਰਾਜ ੬ ਸਦੀਆਂ ਰਿਹਾ ਹੈ, ਮਿਤਾਨੀ ਤੇ ਕੱਸੀ ਦੋ ਜਾਤੀਆਂ ਸਨ, ਇਹ ਸੂਰਜਬੰਸੀ ਸਨ। ਸਮੁੰਦਰ ਦੇ ਰਸਤੇ ਇਹ ਸਿੰਧ ਤੇ ਸਿੰਧ ਤੋਂ ਪੰਜਾਬ ਆਉਂਦੇ ਰਹੇ ਸਨ, ਇਹਨਾਂ ਵਿਚ ਦਸਰਥ ਰਾਜਾ ਹੋਯਾ ਹੈ ੧੩੬੭ ਵਰਹੇ ਈਸਵੀ ਸੰਮਤ ਤੋਂ ਪਹਿਲਾਂ। ਫਿਰ ਆਸਰੀਆਂ (ਅਸੁਰਾਂ) ਤੇ ਹਿਤੀਆਂ (ਦੈਂਤਾਂ) ਨੇ ਇਹ ਰਾਜ ਤਬਾਹ ਕੀਤਾ ਤੇ ਇਨ੍ਹਾਂ ਆਰਯਾਂ ਨੇ ਸਿੰਧ ਵਿਚ ਆਕੇ ਜਾਨ ਬਚਾਈ ਤੇ ਰੋੜ੍ਹੀ ਦੀ ਰਾਜਧਾਨੀ ਥਪੀ। ਮੁਮਕਿਨ ਹੈ ਰਾਮਾਇਣ ਮੈਸੋਪੁਟਾਮੀਆ ਵਿਚ ਹੋਈ ਹੋਵੇ। ਅਜ ਕਲ ਜਾਵਾ ਟਾਪੂ ਵਿਚ ਕਈ ਨਿਸ਼ਾਨ ਮਿਲੇ ਹਨ, ਜਿਥੋਂ ਹਿੰਦੂ ਸ਼ੱਕ ਕਰਦੇ ਹਨ ਕਿ ਰਾਵਨ ਦੀ ਲੰਕਾ ਏਥੇ ਸੀ। (ਦੇਖੋ ਉਤਰਾਰਧ ਅਧਜਾਯ ੧੮ ਅੰਕ ੨੫ ਦੀ ਟੂਕ) ਪਤਾ ਨਹੀਂ ਜੇ ਸ੍ਰੀ ਗੁਰੂ ਸਾਹਿਬ ਜੀ ਏਸ ਟਾਪੂ ਬੀ ਗਏ ਹੋਣ।

ਦਾਨਾ। 'ਕਿਸ ਪ੍ਰਕਾਰ ਸ਼ਿਵਲਿੰਗ ਸਥਾਨਾ?॥੪੩॥ ਕਿਹ ਨੈ ਇਹ ਅਸ-ਥਾਪਨ ਕੀਨੋ ?। ਮਹਾਂ ਮਹਾਤਮ ਪੂਜਨ ਦੀਨੋ। ਸਰਬ ਸੁਨਾਵਹੁ ਮੁਝੇ ਪ੍ਰਸੰਗਾ। ਭੂਤ[1] ਭਵਿੱਖ੍ਯ[2] ਲਖਹੁ ਸਰਬੰਗਾ[3]' ॥੪੪॥ ਦੋਹਰਾ ॥ ਸ੍ਰੀ ਨਾਨਕ ਬੋਲੇ ਬਚਨ 'ਸੁਨਿ ਮਰਦਾਨੇ ! ਗਾਥ॥ਰਾਮਚੰਦ੍ਰ ਆਏ ਇਹਾਂ ਬਾਂਦਰ ਦਲ ਲੇ ਸਾਥ ॥ ੪੫ ॥ ਚੌਪਈ ॥ ਉਦਧਿ ਬਿਲੋਕਤਿ ਰਿਦੈ ਬਿਚਾਰਾ।—ਇਸਕੇ ਜਾਵਹਿਂ ਕਿਹ ਬਿਧਿ ਪਾਰਾ—। ਸਭਿ ਮਿਲਿ ਕਹਯੋ—ਬੰਧਾਵਹੁ ਸੇਤਾ—। ਮਾਨ ਲੀਨ ਅਸ ਰਘੁ ਕੁਲ ਕੇਤਾ ॥ ੪੬ ॥ ਪ੍ਰਿਥਮੇ ਸ਼ਿਵ ਕੀ ਪੂਜਾ ਕੀਨੀ। ਪੁਲ ਬਾਂਧਨ ਪੁਨ ਆਇਸੁ ਦੀਨੀ। ਕਾਜ ਕਰਨ ਤੇ ਜੌਨ ਅਗਾਰੇ। ਗੁਰ ਪੂਜਹਿਂ*ਹ੍ਵੈਂ ਪੁਰਖੁ ਸੁਖਾਰੇ†॥੪੭॥ ਤਬ ਕੋ ਇਹ ਸ਼ਿਵਲਿੰਗ ਸੁਹਾਵਾ‡। ਰਘੁਬਰ ਕੀਨ ਸਥਾਪਨ ਭਾਵਾ[4]।ਪਾਹਨ ਪਰ ਲਿਖਿ ਕਰਿ ਨਿਜਨਾਮੂ।ਸੇਤੁ ਬਾਂਧਿ ਲੀਨੋ ਅਭਿਰਾਮੂ' ॥੪੮॥ ਮਰਦਾਨਾ ਕਹਿ 'ਭਾ ਸੰਦੇਹੂ। ਕਿਉਂ ਰਘੁ-ਬੀਰ ਕੀਨ ਕ੍ਰਿਤ ਏਹੂ ?। ਸਰਬ ਭਾਂਤਿ ਸਮਰੱਥ ਗੁਸਾਈਂ। ਆਪ ਹੁਤੇ ਠਾਂਢੇ ਜਿਹ ਥਾਈਂ ॥੪੯॥ ਕਿਉਂ ਤਹਿਂ ਸ਼ਿਵ ਅਭਿਖੇਕਨ[5] ਕੀਨਾ। ਇਕ ਸੰਸੈ ਮੁਝ ਏਹੁ ਪ੍ਰਬੀਨਾ॥ ਅਪਨੋ ਲਿਖਿ ਕਰਿ ਨਾਮ ਬਹੋਰੀ। ਤਾਰੇ ਪਾਹਨ ਰਾਖੇ ਜੋਰੀ[6] ॥੫੦ ॥ ਇਸ ਪ੍ਰਕਾਰ ਕਿਉਂ ਕੀਨ ਪ੍ਰਯਾਸਾ[7]। ਉਰ ਸੰਸੇ ਦ੍ਵੈ[8] ਦੇਹੁ ਬਿਨਾਸਾ। ਹ੍ਵੈ ਬਲ ਹੀਨੇ ਇਉਂ ਬਨਿ ਆਈ। ਅਪਰ ਅਲੰਬ ਪਾਇ ਕਰਿ ਜਾਈ[9]' ॥੫੧॥ਸੁਨਿ ਕਰਿ ਕ੍ਰਿਪਾ ਨਿਧਾਨ ਬਖਾਨਾ।'ਉੱਤਰ ਸੁਨਹੁ ਕਾਨ ਮਰਦਾਨਾ॥ ਭਗਤਿ[10] ਨਾਮ ਕੀ ਬਡ ਬਡਿਆਈ। ਸੁਰ ਨਰ ਸਭਿ ਮਹਿਂ ਆਪ ਰਖਾਈ§ ॥ ੫੨ ॥ ਸਭਿ ਭਗਤਨ ਮਹਿਂ ਸ਼ੰਭੁ ਮਹਾਨਾ।ਆਠੋਂ ਜਾਂਮ ਧਰਹਿ ਉਰ ਧਯਾਨਾ॥ਬਿਸ਼ਨੁ ਸਤੋਗੁਨ ਉੱਜਲ ਰੰਗਾ॥ਕਰਤਿ ਧਯਾਨ ਸਿਤ[11] ਭਾ ਸਰਬੰਗਾ[12]॥੫੩॥ਤਮਗੁਨ ਸ਼੍ਯਾਮ ਸੁ ਸ਼ਿਵ ਬੱਖ੍ਯਾਤੀ॥ਬਿਸ਼ਨੁ

[1]ਪਿਛਲਾ। [2]ਅਗਲਾ। [3]ਸਾਰਾ ਹੀ। [4]ਪ੍ਰੇਮ ਸਹਤ। [5]ਪੂਜਨ। [6]ਜੋੜਕੇ। [7]ਯਤਨ। [8]ਦੋ। [9]ਭਾਵ, ਜੋ ਆਪ ਬਲਹੀਨ ਹੋਵੇ ਉਹ ਦੂਜੇ ਦਾ ਆਸਰਾ ਪ੍ਰਾਪਤ ਕਰਦਾ ਹੈ। [10]ਭਗਤਾਂ ਦੇ। [11]ਚਿੱਟਾ। [12]ਸਾਰੇ ਅੰਗਾਂ ਕਰਕੇ।

*ਇਥੇ ਆਪਣੇ ਗੁਰੂ ਦੇ ਪੂਜਨ ਤੋਂ ਕਵਿ ਦਾ ਮਤਲਬ ਹੈ, ਸਿੱਖਾਂ ਨੂੰ ਸ਼ਿਵ ਪੂਜਨ ਦਾ ਹੁਕਮ ਨਹੀਂ ਹੈ, ਇਸ ਵਿਸ਼ੇ ਪਰ ਗੁਰਬਾਣੀ ਵਿਚ ਸਰਬ ਪ੍ਰਕਾਰ ਦੇ ਬੁਤਾਂ ਮੂਰਤੀਆਂ ਦੇਵਤਿਆਂ ਦੀ ਪੂਜਾ ਮਨ੍ਹੇਂ ਹੈ ਤੇ ਕਵਿ ਜੀ ਬੀ ਪਿਛੇ ਦੇਵਤਿਆਂ ਦੀ ਪੂਜਾ ਮਨ੍ਹਾਂ ਕਰ ਆਏ ਹਨ। †ਪਾਃ—ਗੁਰ ਪੂਜਨ ਹ੍ਵੈ ਪੂਰ ਸੁਖਾਰੇ। ‡—ਸ਼ਿਵ ਪੂਜਨ—ਗੁਰਮਤ ਵਿਚ ਮਨ੍ਹੇ ਹੈ।

§ਆਇ ਸਮਾਈ, ਆਪ ਲਖਾਈ, ਤੇ ਆਪ ਰਖਾਏ—ਬੀ ਪਾਠਾਂਤ੍ਰ ਹਨ।

ਧਯਾਨ ਕਰਿ ਹੀ ਦਿਨੁ ਰਾਤੀ। ਸ਼ਯਾਮ ਰੂਪ ਭਾ ਕਾਰਨ ਏਹੀ। ਭੇ ਬਿਪ-ਰੀਤ[1] ਰੰਗ ਦੁਊ ਦੇਹੀ ॥ ੫੪ ॥ ਇਨ ਮਹਿਂ ਭੇਦ ਨ ਰੰਚਕ[2] ਜਾਨੋ। ਦ੍ਵੈ ਸਰੂਪ ਇਕ ਜੋਤਿ ਪਛਾਨੋ[3]*।ਅਬ ਸੁਨਿਨਾਮ ਲਿਖਯੋ ਜਿਉਂ ਕਹੋਂ।ਤੇਰੇ ਉਰ ਕਾ ਸੰਸਾ ਦਹੋਂ॥੫੫॥ਰੂਪ[4]ਦੇਖਿ ਉਧਰੇ ਹੈਂ ਥੋਰੇ।ਜਪਤ ਨਾਮ ਕੋ ਤਰੇ ਕਰੋਰੇ[5]। ਨਾਮੀ ਤੇ ਹੈ ਨਾਮ ਬਡਾਈ[6]। ਮਹਿਮਾਂ[7] ਆਪਹਿ ਰਾਮ ਲਖਾਈ[8] ॥੫੬॥ ਬਾਂਧਿ ਸੇਤੁ ਪੁਨ ਕੀਨ ਪਯਾਨਾ।ਹਨੇ ਦੈਤ ਜਿਨ ਮਨਿ ਅਭਿਮਾਨਾ'। ਸੁਨਿ ਮਰਦਾਨਾ ਬੂਝਨ ਲਾਗਾ। 'ਰਘੁਬਰ ਕਥਾ ਸੁਨਨ ਅਨੁਰਾਗਾ॥੫੭॥ ਬਾਂਧਿ ਉਦਧਿ ਕਿਉਂ ਪਾਰ ਪਧਾਰੇ?।ਲੰਕ ਬਿਖੈ ਕਿਉਂ ਦੈਤ ਸੰਘਾਰੇ।ਸਰਬ ਪ੍ਰਸੰਗ ਸੁਨਾਵਹੁ ਮੋਹੀ। ਰਾਵਰ ਤੇ ਕੁਛ ਗੁਪਤ ਨ ਹੋਹੀ' ॥੫੮॥ ਸੁਨਿ ਕੈ ਬੋਲੇ ਪਰਮ ਪ੍ਰਬੀਨਾ। †"ਇਕ ਦਸਰਥ ਨ੍ਰਿਪ ਹੁਤੋ ਕੁਲੀਨਾ। ਤ੍ਰੈ ਰਾਨੀ ਤਿਹ ਲੀਨ ਬਿਵਾਹੀ। ਕੌਸਲਯਾ, ਕੈਕੇਈ ਆਹੀ ॥ ੫੯ ॥ ਬਹੁਰ ਸੁਮਿੱਤ੍ਰਾਂ ਜਾਨਹੁ ਨਾਰੀ।ਤਿਨ ਤੇ ਜਨਮਤਿ ਭੇ ਸੁਤ ਚਾਰੀ[9]। ਜੇਸ਼ਟ[10]ਕੌਸ਼ਲਯਾ ਤੈ ਰਾਮੂ।ਕਿਕਈ ਕੇਰ ਭਰਤ ਭਾ ਨਾਮੂ॥੬੦॥ਲਛਮਨ ਬਹੁਰ ਸ਼ਤ੍ਰੂਘਨ ਜੋਊ। ਜਨੇ ਸੁਮਿੱਤ੍ਰਾ ਨੰਦਨ[11] ਦੋਊ। ਕਾਮ ਸਮਾਨ ਰੂਪ ਜਿਨ ਕੇਰੇ। ਖੇਲਤਿ ਹੋਤਿਸਰੀਰ ਬਡੇਰੇ॥੬੧॥ਬਿਸ੍ਵਾਮਿੱਤ੍ਰ ਹੁਤੋ ਮੁਨਿਰਾਈ[12]।ਜੱਗ ਕਰਨ ਤਿਨ ਸੌਂਜ ਬਨਾਈ।ਬਿਘਨ ਕੀਨ ਤਬ ਦੈਂਤਨ ਆਈ। ਮਖ[13] ਕਰਿਨੇ ਤੇ ਦੀਨ ਹਟਾਈ ॥੬੨॥ ਬੈਠਿ ਮੁਨੀਸ਼ੁਰ ਕੀਨੋ ਧਯਾਨਾ। ਜਗਤ ਸਰਬ ਬਿਰਤੰਤ ਪਛਾਨਾ। ਰਾਵਨ ਤੇ ਦੇਵਨ ਦੁਖ ਪਾਈ।ਗਏ ਅਕਾਲ ਪੁਰਖੁ ਸ਼ਰਨਾਈ ॥ ੬੩॥ ਭਾਖਿ ਪ੍ਰਸੰਸਾ ਬਿਨਤੀ ਕੀਨੀ। ਸ਼੍ਰੀ ਕਰਤਾਰ ਸਰਬ ਜਬ ਚੀਨੀ। ਤਬ ਸ਼੍ਰੀ ਬਿਸ਼ਨੁ ਧਰਯੋ ਅਵਤਾਰਾ। ਦੈਂਤ ਸਰਬ ਕੋ ਕਰਹਿ ਸੰਘਾਰਾ ॥ ੬੪ ॥ ਕਰਿਕੈ ਧਯਾਨ ਲਖਯੋ ਅਸ ਜਬਹੀ। ਅਯੋ ਅਯੁੱਧਯਾ ਮੁਨਿਵਰ ਤਬਹੀ।

[1]ਉਲਟ। [2]ਥੋੜਾ। [3]ਭਾਵ ਸ਼ਿਵ ਤੇ ਵਿਸ਼ਨੂੰ ਇਕ ਰੂਪ ਹੋ ਗਏ। [4]ਭਾਵ ਨਾਮੀ ਦਾ ਰੂਪ। [5]ਕਰੋੜਾਂ। [6]ਵਡਾ ਹੈ। [7]ਏਹ ਮਹਿਮਾ। [8]ਪ੍ਰਗਟ ਕੀਤੀ ਹੈ। [9]ਚਾਰ। [10]ਵੱਡਾ। [11]ਪੁੱਤ੍ਰ। [12]ਵੱਡਾ ਰਿਖੀ। [13]ਯੱਗਯ।

*ਹਿਂਦੂ ਮਤ ਦੇ ਓਹ ਫਿਰਕੇ ਜੋ ਇਸ਼ਟ ਭੇਦ ਤੇ ਆਪੋ ਵਿਚ ਲੜਦੇ ਨਹੀਂ, ਉਨ੍ਹਾਂ ਦਾ ਮੱਤ ਦੱਸਿਆ ਹੈ ਕਵਿ ਜੀ ਨੇ, ਇਹ ਗੁਰੂ ਜੀ ਦਾ ਆਪਣਾ ਸਿਧਾਂਤ ਨਹੀਂ ਵਰਣਨ ਹੋਇਆ।

†ਹੁਣ ਕਵਿ ਜੀ ਰਾਮਾਇਣ ਦਾ ਸਾਰ ਬਿਆਨ ਕਰਨ ਲਗੇ ਹਨ ਤੇ ਰਾਮਾਇਣ ਦੀ ਕਥਾ ਕਵਿ ਜੀ ਨੇ ਸ੍ਰੀ ਸਤਿਗੁਰੂ ਜੀ ਦੇ ਮੁਖੋਂ ਦਿੱਤੀ ਹੈ। ਇਸ ਨੂੰ ਗੁਰੂ ਮੁਖੋਂ ਉਚਰੀ ਨਹੀਂ ਸਮਝਣਾ ਚਾਹੀਏ। ਕਵਿ ਜੀ ਆਪ ਬਾਲਮੀਕ ਰਾਮਾਇਣ ਦੇ ਅਨੁਵਾਦ ਕਰਤਾ ਹਨ।

ਨ੍ਰਿਪ ਨੈ ਸਨਮਾਨਯੋ ਕਰਿ ਬੰਦਨ। ਕੀਨੋ ਜਾਚਨ ਜੇਸ਼ਟ ਨੰਦਨ ॥੬੫॥ ਲੇ ਨ੍ਰਿਪ ਤੇ ਰਘੁਬਰ ਬਰਿਆਈ। ਆਸ਼੍ਰਮ ਗਮਨਯੋ ਹਰਖ ਬਢਾਈ। ਮਾਰਗ ਬਿਖੈ ਤਾੜਕਾ[੧] ਮਾਰੀ। ਦੋਇ ਦੈਂਤ ਆਏ ਬਲਿ ਭਾਰੀ ॥ ੬੬ ॥ ਬਿਨ ਫਰ ਸਰ[੨] ਮਰੀਚਕੈ ਮਾਰਾ। ਜਾਇ ਪਰਯੋ ਲੰਕਾ ਕੇ ਦ੍ਵਾਰਾ। ਹਨਯੋ ਸੁ ਬਾਹੁ[੩] ਰਾਮ ਪੁਨ ਤੂਰਨ। ਰਿਖਿਵਰ ਕੀਨੋ ਮੱਖ ਸੰਪੂਰਨ ॥੬੭ ॥ ਤਿਹੰ ਛਿਨ ਜਨਕ ਦੂਤ ਚਲਿ ਆਵਾ। ਸੁਤਾ ਸੁਯੰਬਰ[੪] ਜਾਂਹਿ[੫] ਰਚਾਵਾ। ਲੀਨ ਮੁਨੀ ਸੰਗਿ ਦੋਨੋ ਭਾਈ। ਗਯੋ ਬਿਦੇਹਿ ਨਗਰ[੬] ਜਿਹ ਥਾਈਂ॥੬੮॥ ਤਹਿੰ ਬਹੁ ਭੂਪਨ ਭਯੋ ਸਮਾਜਾ।ਧਨੁ ਤੋਰਨ[੭] ਕੋ ਸਰਯੋ ਨ ਕਾਜਾ। ਮੁਨਿ ਰਜਾਇ ਤੇ ਉਠੇ ਰਘੁਏਸ਼ਾ[੮]। ਭੰਜਯੋ ਚਾਂਪਹਿ ਪਿਖਤਿ ਨਰੇਸ਼ਾ[੯] ॥ ੬੯ ॥ ਜਨਕ ਸੁਤਾ ਸੀਤਾ ਜਿਹ ਨਾਮੂ। ਫੂਲ ਮਾਲ ਡਾਰੀ ਗਰ ਰਾਮੂ[੧੦]।ਬਹੁਰੋ ਦਸ਼ਰਥ ਲੀਨ ਬੁਲਾਈ। ਸਜਿ ਬਰਾਤ ਆਏ ਤਿਹ ਥਾਈਂ ॥ ੭੦ ॥ ਚਾਰੁ ਪੁੱਤ੍ਰ ਕੋ ਕੀਨ ਬਿਵਾਹਾ। ਭਾ ਤਿਹ ਛਿਨ ਅਤਿਸ਼ੈ ਉਤਸਾਹਾ। ਨਗਰ ਅਯੁੱਧਯਾ ਪੁਨ ਚਲਿ ਆਏ। ਕਿਤਿਕ ਦਿਵਸ ਬਸਿ ਜਬੈ ਬਿਤਾਏ ॥ ੭੧ ॥ ਭਰਤ ਬਿਦੇਸ਼ ਕੀਨ ਤਬ ਗਵਨੈ। ਰਘੁਬਰ[੧੧] ਰੁਚਿਰ ਬਿਰਾਜਹਿੰ ਭਵਨੈ[੧੨]। ਦਸ਼-ਰਥ ਅਪਨ ਅਵਸਥਾ ਦੇਖੀ।–ਦੇਉਂ ਰਾਜ ਸੁਤ[੧੩]–ਚਾਹਿ ਵਿਸ਼ੇਖੀ ॥੭੨॥ ਅਭਿਖੇਕਨ[੧੪] ਕੋ ਸਮਾਂ ਬਿਚਾਰੀ। ਸਰਬ ਸੌਜ ਕੀਨੀ ਜਬ ਤਯਾਰੀ। ਸੁਨਤਿ ਕੈਕਈ ਕੋ ਮਨ ਛੋਭਾ[੧੫]। ਰਾਜ ਲੇਨਿ ਸੁਤ ਕੋ ਭਾ ਲੋਭਾ ॥ ੭੩ ॥ ਜਬ ਭੂਪਤਿ ਤਿਹ ਭਵਨ ਪਧਾਰਾ। ਰਹੀ ਰੂਠਿ ਨਹਿੰ ਬਚਨ ਉਚਾਰਾ। ਬਿਸਮਾਨਯੋ ਨ੍ਰਿਪ ਲਖਿ ਭੈ ਨਾਰੀ।–ਚੰਦ ਬਦਨ ! ਹੇ ਪ੍ਰਾਨ ਪਿਆਰੀ ! ॥ ੭੪ ॥ ਚਹਹੁ ਜੁ ਲੇਹੁ ਕਰਹੁ ਕਿਉਂ ਰੋਸੂ। ਕਿਹ ਨੈ ਕੀਨ ਆਜ ਤਵ ਦੋਸੂ– । ਸੁਨਿ ਕੈ ਬੋਲੀ ਲਾਲਸ ਮਨ ਕੀ । –ਪ੍ਰਤਿਪਾਲਾ ਕਰਿ ਅਪਨ ਬਚਨ ਕੀ॥੭੫॥ ਦ੍ਵੈ ਬਰ ਦੇਨਿ ਕਹੇ ਜੋ ਮੋਹੂ। ਸੋ ਨਹਿ ਦੇਉ[੧੬], ਭਯੋ ਮੁਝ ਰੋਹੂ। ਦੇਹੁ ਅਬੈ ਤਉ ਜੀਵਨ ਮੇਰਾ। ਨਾਤੁਰ ਮਰਨ ਲਖਹੁ ਇਸ ਬੇਰਾ–॥ ੭੬ ॥ ਨ੍ਰਿਪ ਨੈ ਕਹਯੋ–ਚਾਹਿ ਜੋ ਲੀਜੈ–।

---

[੧]ਇਕ ਰਾਖਸ਼ਨੀ। [੨]ਨੋਕ ਬਿਨਾਂ ਤੀਰ। [੩]ਨਾਮ ਹੈ ਦੈਂਤ ਦਾ। [੪]ਆਪੇ ਪਤੀ ਚੁਣਨ ਦੀ ਰਸਮ। [੫]ਜਿਸ ਨੇ। [੬]ਜਨਕ ਦੇ ਨਗਰ। [੭]ਧਨੁਖ ਤੋੜਨ। [੮]ਰਾਮ ਚੰਦ੍ਰ ਜੀ। [੯]ਰਾਜਿਆਂ ਦੇ ਦੇਖਦਿਆਂ ਧਨੁਖ ਤੋੜਿਆ। [੧੦]ਗਲ-ਰਾਮ ਚੰਦ੍ਰ ਜੀ ਦੇ। [੧੧]ਰਾਮ ਜੀ। [੧੨]ਘਰ ਵਿਚ। [੧੩]ਪੁੱਤ੍ਰ ਨੂੰ। [੧੪]ਰਾਜ ਤਿਲਕ। [੧੫]ਖੋਭ ਹੋਯਾ। [੧੬]ਨਹੀਂ ਦਿੰਦੇ ਹੋ।

ਬੋਲੀ–ਰਾਜ ਤਾਤ ਮੁਹਿ ਦੀਜੈ[੧]–। ਭੂਪਤਿ ਅਪਨੋ ਬਚਨ ਨ ਹਾਰ੍ਯੋ[੨]* । ਦਿਯੋ ਰਾਜ ਤਿਹ ਬਹੁਤ ਧਿਕਾਰ੍ਯੋ ॥ ੭੭ ॥–ਦੂਸਰ ਬਰ ਰਘੁਬਰ ਬਨ-ਬਾਸਾ–। ਸੁਨਿ ਨ੍ਰਿਪ ਤਜੀ ਜਿਯਨ ਕੀ ਆਸਾ। ਰਾਮਚੰਦ ਤਬ ਬਿਪਨ[੩] ਪਧਾਰੇ। ਸੀਤਾ ਲਛਮਨ ਲੀਨ ਸੰਗਾਰੇ[੪]॥੭੮॥ਪੁਰਿ ਆਤੁਰ† ਅਤਿ ਉਰ ਨਰ ਨਾਰੀ। ਰਾਮ ਬਿਰਹ[੫] ਬ੍ਯਾਪ੍ਯੋ ਦੁਖ ਭਾਰੀ। ਸੁਤ ਕੇ ਬਿਰਹ[੬] ਦਸ-ਰਥ ਤਨ ਛੋਰਾ। ਪ੍ਰੀਤਮ ਪੂੰਨ[੭] ਨਿਬਾਹ੍ਯੋ ਓਰਾ[੮] ॥੭੯॥ ਰਿਖਿ ਬਸਿਸ਼ਟ ਦੇਖ੍ਯੋ ਅਸ ਹਾਲਾ। ਭਰਤ ਬੁਲਾਇ ਪਠੇ ਤਤਕਾਲਾ। ਆਨਿ ਦੀਖ ਜਬ ਸਰਬ ਕੁਚਾਲੀ[੯]। ਬ੍ਯਾਪੀ ਉਰ ਮਹਿਂ ਪੀਰ ਬਿਸਾਲੀ ॥ ੮੦ ॥ ਸੁਨਿ ਨਿਜ ਜਨਨੀ ਅਧਿਕ ਧਿਕਾਰੀ[੧੦]। ਬਿਧਿ ਸੋਂ [੧੧]ਪਿਤ ਕੀ ਕ੍ਰਯਾਂ ਜਾਰੀ। ਰੁਦਨ ਕਰਤਿ ਪੁਰਿ ਛੋਰਿ ਸਿਧਾਰਾ। ਜਹਿਂ ਗਮਨੇ ਰਘੁਰਾਇ ਉਦਾਰਾ ॥ ੮੧॥ ਮਿਲ੍ਯੋ ਬਿਪਨ[੧੨] ਮਹਿਂ ਹੋਇ ਬਿਹਾਲਾ[੧੩]। ਬੰਦਹਿ ਪਦ ਕੋ ਪ੍ਰੇਮ ਬਿਸਾਲਾ।–ਛਿਮਹੁ ਨਾਥ ! ਅਪਰਾਧ ਹਮਾਰੇ। ਕੈ ਘਰਿ ਚਲਹੁ ਕਿ ਲੇਹੁ ਸੰਗਾਰੇ–॥੮੨॥ਸੱਤਿਸੰਧ ਸ੍ਰੀਰਾਮ ਬਿਚਾਰਾ।ਧੀਰਜ ਦੀਨ ਭਰਤ ਕੋਭਾਰਾ। ਦੇਯ ਖਰਾਂਵ ਸਦਨ ਕੋ ਮੋਰਾ। ਗਮਨੇ ਆਪ ਬਿਪਨ ਕੀ ਓਰਾ॥੮੩॥ਬਿਚ-ਰਤ ਕੇਤਿਕ ਦਿਵਸ ਬਿਤਾਏ। ਮੁਨਿ ਅਗਸਤ ਕੇ ਆਸ਼੍ਰਮ‡ ਆਏ। ਤਹਿਂ ਬਸ ਬਹੁਰੋ ਗਏ ਅਗਾਰੀ। ਜਹਿਂ ਰਾਵਨ ਬਹਨੀ[੧੪] ਕੀ ਬਾਰੀ[੧੫] ॥ ੮੪ ॥ ਪਰਨ[੧੬] ਕੁਟੀ ਤਹਿਂ ਜਾਇ ਬਨਾਈ। ਲਛਮਨ ਸਹਤ ਰਹੇ ਰਘੁਰਾਈ। ਸੂਪਨਖਾ ਇਕ ਦਿਨ ਚਲਿ ਆਈ। ਰੂਪ ਵਿਲੋਕਤਿ ਰਹੀ ਲੁਭਾਈ॥੮੫॥ ਕਹੈ,ਕਿ–ਬਰਹੁ ਮੁਝਹਿਕਰਿ ਪ੍ਰੀਤੇ[੧੭]।ਨਤੁ ਮਾਰੋਂ ਤੁਮ ਕੌ ਮੈਂ ਜੀਤੇ–।ਸੁਨਿ ਲਛਮਨ ਕਿਯ ਕ੍ਰੋਧ ਘਨੇਰਾ। ਕਾਟ੍ਯੋ ਨਾਕ ਕਾਨ ਤਿਸ ਬੇਰਾ ॥੮੬॥ ਸੋ ਰਾਵਨ ਢਿਗ ਜਾਇ ਪੁਕਾਰੀ। ਕਹੈ, ਕਿ–ਤਿਨ ਸੰਗਿ ਸੁੰਦਰ ਨਾਰੀ। ਸੋ ਲ੍ਯਾਵਨ ਗਮਨੀ ਹਿਤ ਤੇਰੇ।ਨਾਸਾਂ ਕਰਨ ਕਟੇ ਤਿਨ ਮੇਰੇ–॥੮੭॥ਸੁਨਿ

---

[੧]ਮੇਰੇ ਪੁੱਤ੍ਰ ਨੂੰ ਰਾਜ ਦਿਓ। [੨]ਨਾ ਹਾਰਿਆ। [੩]ਬਨ ਨੂੰ। [੪]ਨਾਲ ਹੀ। [੫]ਵਿਛੋੜਾ। [੬]ਵਿਛੋੜੇ ਕਰ। [੭]ਪ੍ਰੀਤਮ (ਰਾਮ ਨੇ) ਪ੍ਰਣ। [੮]ਓੜਕ ਤਕ। [੯]ਖੋਟੀ ਚਾਲ ( ਭਰਤ ਨੇ ) ਦੇਖੀ। [੧੦]ਲਾਨਤ ਪਾਈ। [੧੧]ਮਿਰਯਾਦਾ ਮੂਜਬ। [੧੧]ਬਨ। [੧੩]ਦੁਖੀ। [੧੪]ਰਾਵਨ ਦੀ ਭੈਣ। [੧੫]ਵਾੜੀ, ਬਗੀਚੀ। [੧੬]ਪੱਤ੍ਰਾਂ ਦੀ। [੧੭]ਮੈਨੂੰ ਵਰੋ ਪ੍ਰੀਤ ਕਰਕੇ। *ਪਾ:–ਨਿਹਾਰਯੋ। †ਪਾ:–ਪੁਰ ਆਰਤ।

‡ਸ੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਅਧ੍ਯਾਯ ੧੪ ਅੰਕ ੫੭ ਵਿੱਚ ਇਸੇ ਗੱਲ ਨੂੰ ਇਨ੍ਹਾਂ ਅਖਰਾਂ ਵਿਚ ਕਥਨ ਕੀਤਾ ਹੈ:–'ਕੁੰਭਜ ਨਿਕਟ ਰਘੂਤਮ ਜੈਸੇ'।

ਰਾਵਨ ਮਨ ਕ੍ਰੋਧ ਘਨੇਰਾ। ਕਿਯ ਮਰੀਚ ਮ੍ਰਿਗ*ਕੰਚਨ ਕੇਰਾ[1]। ਪਠਯੋ,
ਤ੍ਰਿਮੁੰਡ[2] ਮਾਰਾ ਸੁਨਾ[3]। ਚਲਯੋ ਆਪ ਪੁਨ ਜੁਗਿਯਾ[4] ਬਨਾ[5] ॥ ੮੮॥
ਕੰਚਨ ਮ੍ਰਿਗ ਜਬ ਦੀਨਿ ਦਿਖਾਈ। ਸੀਤਾ ਪ੍ਰੇਰੇ ਗੇ ਰਘੁਰਾਈ[6]। ਪਾਛੇ
ਲਛਮਨ ਬਹੁਰ ਪਧਾਰਾ। ਰਾਵਨ ਅਵਸਰ ਪਾਇ ਸੁਖਾਰਾ ॥੮੯॥ ਅਲਖ
ਜਗਾਈ–ਤੰਦੁਲ[7] ਜਾਚੌਂ–। ਲਖੀ ਸੀਯ[8]–ਇਹ ਜੁਗਿਯਾ ਸਾਚੋ–।
ਭਿੱਖਨਾ ਪਾਵਨ ਕੋ ਜਬਆਈ।ਗਹਿ ਕਰਿ ਗਮਨਯੋ ਗੈਨ ਉਡਾਈ[9]॥੯੦॥
ਰਾਮਚੰਦ੍ਰ ਹਟਿ ਕਰਿ ਪੁਨ ਆਇ।ਕੁਟੀ ਬਿਲੋਕਤਿ ਸੋਚਬਢਾਇ।ਬਿਚਰਤਿ
ਬਿਪਨ[10]ਬਿਖੈਬਿਰਲਾਪਤਿ।–ਸੀਤਾਸੀਤਾ–ਊਚ ਅਲਾਪਤਿ॥੯੧॥ਖੋਜਤਿ
ਪਾਇ ਨ ਕਾਹੂ ਠੌਰਾ।ਸੁਧਭੂਲੀ ਤਨ ਰਘੁਕੁਲ ਮੌਰਾ[11]। ਬਨ ਮਹਿਂ ਰਹਤਿ
ਕਪਿਸ਼ ਹਨੂਮਾਨਾ[12]। ਕੀਨ ਸਖਾਪਨਿ[13] ਦ੍ਵੈ[14] ਦੁਖਵਾਨਾ[15] ॥੯੨॥ ਭ੍ਰਾਤ
ਸੁਗ੍ਰੀਵਹਿ ਕੋ ਬਲਿ ਬਾਲੀ।ਰਾਜ ਨਾਰ ਲੇ ਕੀਨਿ ਕੁਚਾਲੀ[16]। ਇਕ ਸਰ[17]
ਸੋ ਰਘੁਬਰੁ ਤਿਹ[18] ਮਾਰਾ। ਤਿਹ ਕੋ ਕਾਜ ਪ੍ਰਿਥਮ ਕਿਯ ਸਾਰਾ ॥ ੯੩॥
ਬਹੁਰੋ ਕਟਕ ਕਪਿਨ[19] ਕੋ ਜੇਤਾ। ਸੀਤਾ ਖੋਜਨ ਭੇਜਯੋ ਤੇਤਾ। ਹਨੂੰਮਾਨ
ਲੰਕਾ ਕੇ ਮਾਂਹੀ। ਜਾਇ ਬਿਲੋਕੀ ਬੈਸੀ ਤਾਂਹੀ॥੯੪॥ ਲੰਕਾ ਫੂਕ ਦੈਤ ਬਹੁ
ਘਾਈ[20]।ਸੁਧ ਸੀਤਾ ਕੀ ਆਨਿ ਸੁਨਾਈ।ਲੇ ਕਪਿ ਕਟਕ ਚਢੇ ਰਘੁਰਾਈ।
ਆਇ ਸੇਤੁ ਬਾਂਧਯੋ ਇਹ ਥਾਈਂ ॥੯੫॥ ਪਾਰ ਉਤਰਿਗਾ ਅੰਗਦ ਮਾਨੀ।
ਸੀਤਾ ਦੇਨਿ ਕਹੀ[21],ਨਹਿਂ ਮਾਂਨੀ। ਰਚਯੋ ਬਹੁਰ ਸੰਗ੍ਰਾਮ ਮਹਾਨਾ। ਦੁਹਿ
ਦਿਸ਼ਿ ਮਾਰੂ ਬਜਯੋ ਨਿਸ਼ਾਨਾ॥ ੯੬॥ ਕੁੰਭ ਕਾਨ ਕੋ ਪ੍ਰਿਥਮੈ ਮਾਰਾ।
ਮੇਘਨਾਦ ਕੋ ਬਹੁਰ ਸੰਘਾਰਾ। ਰਾਵਨ ਮਾਰਿ, ਲਈ ਪੁਨ ਸੀਤਾ। ਗਮਨੇ
ਨਿਜ ਪੁਰਿ ਮਾਂਹਿ ਪੁਨੀਤਾ ॥੯੭॥ ਬੈਠਿ ਸਿੰਘਾਸਨ ਰਾਜ ਕਮਾਯੋ। ਦਸ

---

[1]ਮਰੀਚ ਨੂੰ ਸੋਨੇ ਦਾ ਮ੍ਰਿਗ ਬਣਾਇਆ। [2]ਦੈਂਤ ਦਾ ਨਾਮ। [3]ਮਾਰਿਆ ਸੁਣਿਆ। [4]ਜੋਗੀ। [5]ਬਣਕੇ। [6]ਮ੍ਰਿਗ ਦੇ ਪਿੱਛੇ ਗਏ ਸੀਤਾ ਦੇ ਪ੍ਰੇਰੇ ਹੋਏ ਰਾਮ ਜੀ। [7]ਚਾਵਲ। [8]ਜਾਣਿਆਂ ਸੀਤਾ ਨੇ। [9]ਅਕਾਸ਼ ਵਿਚ ਉਡਾਕੇ। [10]ਬਨ। [11]ਭਾਵ ਰਾਮ ਨੂੰ। [12]ਬੰਦਰਾਂ ਦਾ ਰਾਜਾ (ਸੁਗ੍ਰੀਵ) ਅਤੇ ਹਨੂਮਾਨ। [13]ਮਿੱਤ੍ਰਤਾ। [14]ਦੋਹਾਂ। [15]ਰਾਮ ਦੀ ਇਸਤ੍ਰੀ ਰਾਵਨ ਲੇ ਗਿਆ ਤੇ ਸੁਗ੍ਰੀਵ ਦੀ ਇਸਤ੍ਰੀ ਬਾਲੀ ਲੈ ਗਿਆ ਭਾਵ ਰਾਮ ਤੇ ਸੁਗ੍ਰੀਵ ਦੋਹਾਂ ਦੁਖੀਆਂ ਨੇ ਮਿੱਤ੍ਰਤਾ ਕੀਤੀ। [16]ਖੋਟੀ ਚਾਲ। [17]ਬਾਨ। [18]ਭਾਵ ਬਾਲੀ ਨੂੰ। [19]ਫ਼ੌਜ ਬਾਂਦਰਾਂ ਦੀ। [20]ਬਹੁਤੇ ਨਾਸ਼ ਕਰਕੇ। [21]ਰਾਵਨ ਨੂੰ ਕਿਹਾ। *ਪਾ:–ਮਨਿ।

ਸਹੰਸ੍ਰ[1] ਬਰਖਨ ਬਹੁ ਗਾਯੋ*। ਬਹੁਰ ਆਪ ਬੈਕੁੰਠ ਪਧਾਰੇ। ਇਸ ਪ੍ਰਕਾਰ ਇਹ ਕਥਾ ਉਦਾਰੇ॥ ੯੯॥ ਮਰਦਾਨੇ ਸੁਨਿ ਸੂਛਮ[2] ਬਰਨੀ। ਹੈ ਬਿਸਾਲ ਬਹੁ ਕਲਮਲ ਹਰਨੀ। ਅਬ ਚਲਿ ਲੈਕਿ ਦਿਖਾਵਹਿਂ ਸੁੰਦਰ। ਬਨੇ ਜਹਾਂ ਕੰਚਨ ਕੇ ਮੰਦਿਰ'॥੯੯॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰਧੇ 'ਹਬਸ਼ ਦੇਸ਼ ਅਰ ਸ੍ਰੀ ਰਾਮ ਚੰਦ੍ਰ ਪ੍ਰਸੰਗ' ਬਰਨਨੰ ਨਾਮ ਸਪਤ ਦਸ਼ਮੋ ਅਧ੍ਯਾਯ॥ ੧੭॥

## ੧੮. [ਸ੍ਰੀ ਗੁਰ ਗੋਬਿੰਦ ਸਿੰਘ ਜੀ ਮੰਗਲ। ਲੰਕਾ ਪ੍ਰਸੰਗ, ਬਿਭੀਖਨ, ਹਨੂਮਾਨ ਮਿਲਾਪ]

ਨਰਾਜ ਛੰਦ॥ ਗੁਰੂ ਗੁਬਿੰਦ ਸਿੰਘ ਜੀ ਨਿਖੰਗ ਚਾਂਪ ਧਾਰਨੰ।
ਅਨੰਦ ਦਾ ਮੁਕੰਦ ਬ੍ਰਿੰਦ ਬੈਰਨੰ ਬਿਦਾਰਨੰ।
ਰਿਦੇ ਸਦੀਵ ਦਾਸ ਕੇ ਨਿਵਾਸ ਹੰਤ ਤ੍ਰਾਸ ਕੋ।
ਪਦਾਰਬਿੰਦ ਮੰਜੁਲੰ ਨਮੋ ਨਮੋ ਅਨਾਸ਼ ਕੋ॥ ੧॥

[ਨਿਖੰਗ=ਭੱਥਾ, ਤਰਕਸ਼ [ਸੰਸ:, ਨਿਸ਼ੰਗ]। ਚਾਪ=ਧਨੁਸ਼। ਕਮਾਨ [ਸੰਸ:, ਚਾਪ]। ਬਿਦਾਰਨੰ=ਨਾਸ਼ ਕਰਨ ਵਾਲੇ। ਹੰਤ=ਮਾਰਨ ਵਾਲੇ, ਦੂਰ ਕਰਨ ਵਾਲੇ। ਹੰਤ ਤ੍ਰਾਸ ਕੋ=ਡਰ ਨੂੰ ਮਾਰ ਦੇਣ ਵਾਲੇ, ਨਿਰਭੈ ਕਰਨ ਵਾਲੇ। ਪਦਾਰਬਿੰਦ=ਪਦ+ਅਰਬਿੰਦ=ਚਰਣ ਕਮਲ। ਮੰਜੁਲੰ=ਉੱਜਲ ਸੁੰਦਰ, ਮਨ ਪਿਆਰਾ, [ਸੰਸ:, ਮੰਞੁਲ]। ਅਨਾਸ=ਸੁਖੀ, ਅਰਾਮ, ਸੁਖਦਾਈ। (ਅ) ਅ+ਨਾਸ਼=ਨਾ ਨਾਸ਼ ਹੋਣ ਵਾਲੇ, ਸਦਾ ਜਾਗਤੀ ਜੋਤ। (ੲ) ਨਿਰਯਤਨ। [ਸੰਸ:, ਅਨ+ਆਯਾਸ--ਅਨਾਯਾਸ]। ਤੁਕ ਦਾ ਦੂਸਰਾ ਅਰਥ ਐਉਂ ਲਗੇਗਾ ਕਿ ਆਪ ਦੇ ਮਨ ਪਿਆਰੇ ਚਰਨਾਂ ਕਮਲਾਂ ਪਰ ਦਾਸ ਦੀ ਨਿਰਯਤਨ ਨਮਸਕਾਰ ਹੋਵੇ, ਮੁਰਾਦ ਹੈ ਜੋ ਅੰਦਰੋਂ ਆਪੇ ਫੁੱਟ ਕੇ ਨਿਕਲੇ, ਪ੍ਰੇਮ ਮਈ, (ਸ਼) ਅਨਾਸ ਮੰਜੁਲ=ਜੋ ਸੁਤੇ ਸਿਧ ਸੁੰਦਰ ਹਨ। ਕੁਦਰਤੀ ਤੌਰ ਤੇ ਖ਼ੂਬ ਸੂਰਤ।]

**ਅਰਥ**—ਹੇ ਕਮਾਨ ਤੇ ਭੱਥਾ ਧਾਰਨ ਵਾਲੇ (ਸ੍ਰੀ) ਗੁਰੂ ਗੋਬਿੰਦ ਸਿੰਘ ਜੀ, ਅਨੰਦ ਅਰ ਮੁਕਤੀ ਦੇ ਦਾਤੇ, (ਤੁਸੀਂ ਜੋ ਸਰੀਰਕ ਤੇ ਮਾਨਸਕ) ਵੈਰੀਆਂ ਦੇ ਸਮੂਹ ਨੂੰ ਨਾਸ਼ ਕਰ ਦੇਣ ਵਾਲੇ (ਅਤੇ ਐਉਂ ਸਰਬ ਪ੍ਰਕਾਰ ਦੇ) ਭੈ ਨੂੰ ਦੂਰ ਕਰਨ ਵਾਲੇ ਹੋ (ਅਤੇ) ਸਦਾ ਦਾਸਾਂ ਦੇ ਹਿਰਦੇ (ਵਿਚ) ਨਿਵਾਸ (ਰਖਦੇ ਹੋ) ਆਪਦੇ ਸੁਖ ਦਾਤੇ ਤੇ ਮਨ ਪਿਆਰੇ ਚਰਣਾਂ ਕਮਲਾਂ ਪਰ (ਮੇਰੀ) ਨਮਸਕਾਰ ਹੋਵੇ! ਨਮਸਕਾਰ ਹੋਵੇ!

---

[1] ਹਜ਼ਾਰ। [2] ਸੰਖੇਪ।

*ਦਸ ਹਜ਼ਾਰ ਵਰਹੇ ਬਹੁਤਿਆਂ ਨੇ ਗਾਯਾ ਹੈ। ਕਵਿ ਜੀ ਲੋਕੋਕਤੀ ਦਸ ਰਹੇ ਹਨ। ਰਾਮ ਉਪਾਸ਼ਕਾਂ ਵਿਚ ਐਸਾ ਕਹਿੰਦੇ ਹਨ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸ੍ਰੀ ਅੰਗਦ ! ਸੁਨਿ ਪਰਮ ਸੁਜਾਨਾ। ਬੋਲ੍ਯੋ ਬਹੁਰ ਬੈਨ ਮਰਦਾਨਾ।'ਰਘੁਬਰ ਸੇਤੁ ਜੁ ਬਾਂਧਨ ਕੀਨਾ। ਤਿਹ ਊਪਰ ਕੋ ਚਲਹੁ ਪ੍ਰਬੀਨਾ!'॥੨॥ ਗੁਰ ਕਹਿਂ 'ਲੰਕਾ ਤੇ ਕਿਯ ਮੋਰਾ[1]। ਤਬਹੀ ਰਾਮ ਸੇਤੁ ਦਿਯ ਤੋਰਾ। ਪੰਥ ਗਮਨ ਕੋ ਤਾਂ ਪਰ ਨਾਂਹੀ।ਰਹੀ ਨਿਸ਼ਾਨੀ ਸਾਗਰ ਮਾਂਹੀ*॥੩॥ਨਾਮ ਜੋਰ ਸੋਂ[2]ਰਘੁਕੁਲ ਕੇਤਾ।ਬਾਂਧ੍ਯੋ ਤਬੈ ਉਦਧਿ ਕੋ ਸੇਤਾ। ਅਬ ਹਮ ਲੇ ਕਰਿ ਨਾਮ ਅਲੰਬੁ।ਹ੍ਵੈ ਹੈਂ ਪਾਰ ਸਰਬ ਨਿਧਿ ਅੰਬੂ[3]॥ ੪ ॥ ਅਸ ਕਹਿ ਗਮਨ ਕੀਨ ਜਗਨਾਥਾ। ਜਲ ਪਰ ਚਲੇ ਜਾਹਿਂ ਸੁਖਰਾਸਾ। ਗਏ ਮੱਧ ਇਕ ਮੀਨ† ਨਿਹਾਰਾ।ਸਹਸ ਕੋਸ ਕੋ ਜਿਹ ਬਿਸਥਾਰਾ ॥੫॥ ਤਾਂ ਪਰ ਕਿਤਿਕ ਬਾਰ[4]ਕਿਯ ਗਵਨੰ। ਸਿਰ ਪਰ ਭੇ ਠਾਂਢੇ ਗੁਨ ਭਵਨੰ। ਬਦਨ ਬਿਲੋਕਿ ਡਰ੍ਯੋ ਮਰਦਾਨਾ। ਅਚਰਜ ਮਾਨ੍ਯੋ, ਬਚਨ ਬਖਾਨਾ ॥ ੬॥ 'ਸ੍ਰੀ ਪ੍ਰਭੁ ਰਾਵਰ ਕੇਰ ਪ੍ਰਭਾਊ। ਤ੍ਯਾਗ੍ਯੋ ਹਮੈ ਨ ਕੀਨੋ ਖਾਊ। ਨਾਤੁਰ ਨਿਗਲ ਜਾਇ ਇਕ ਬਾਰੀ। ਮਾਨੁਖ ਮੁਖ ਦਾਨੋ‡ ਅਨੁਹਾਰੀ[5] ॥ ੭ ॥ ਪ੍ਰਿਥਮ ਬਿਲੋਕ੍ਯੋ ਮੀਨ ਮਹਾਨਾ। ਉਸਤੇ ਇਹ ਬਿਸਾਲ ਪਹਿ-ਚਾਨਾ। ਕੇਤਿਕ ਦੋਨੋ[6] ਕੋਸ ਪ੍ਰਮਾਨਾ। ਮੁਝਹਿ ਬਤਾਵਹੁ ਕ੍ਰਿਪਾਨਿਧਾਨਾ!' ॥ ੮ ॥ ਬੋਲੇ ਪ੍ਰਭੁ ਬਿਲੋਕ ਤਮਾਸ਼ੇ । 'ਮਾਯਾ ਮੈਂ ਕਛੁ ਲਖੋ ਨ ਸਾਂਸੇ[7]। ਪੈਂਤਿਸ ਕੋਸ ਪ੍ਰਿਥਮ ਜੋ ਦੇਖਾ। ਸਹਸ ਕੋਸ ਕੋ ਏਹੁ ਬਿਸ਼ੇਖ਼ਾ[8]॥੯॥ ਇਸ ਕੀ ਜਾਤਿ ਨਾਮ ਤਿਮ[9] ਕਹੀਯੈ। ਇਸ ਨਿਗਲਹਿ ਸੁ ਤਿਮੰਗਲ ਕਹੀਐ। ਜੋ ਉਸ ਲੀਲ ਜਾਇ ਬਰਿਆਈ[10]। ਨਾਮ ਤਿਮੰਗਲ ਗਿਲਹਿ ਕਹਾਈ§' ॥੧੦॥ਇਸ ਬਿਧਿ ਕਰਿਕੇ ਬਚਨ ਬਿਲਾਸਾ।ਤੂਸ਼ਨਿ ਹੋਤਿ ਭਏ ਸੁਖਰਾਸਾ।

[1]ਜਦ ਮੁੜਨਾ ਕੀਤਾ। [2]ਨਾਮ ਦੇ ਜੋਰ ਨਾਲ। [3]ਸਮੁੰਦਰ। [4]ਕੁਝ ਚਿਰ ਤਕ। [5]ਦਾਣੇ ਦੇ ਸਦਰਸ਼ (ਜਿਵੇਂ ਮਨੁਖ ਦੇ ਮੂੰਹ ਦਾਣਾ ਚਲਾ ਜਾਂਦਾ ਹੈ ਤਿਵੇਂ ਅਸੀਂ ਇਸ ਦੇ ਮੂੰਹ ਵਿਚ ਚਲੇ ਜਾਂਦੇ)। [6]ਦੋਵੇਂ (ਮੱਛ)। [7]ਸੰਸਾ। [8]ਵੱਡਾ। [9]ਇਸ ਦੀ ਜਾਤ ਦਾ ਨਾਂ 'ਤਿਮ'। [10]ਨਿਗਲ ਜਾਏ ਜੋਰੋ ਜੋਰੀ।

*ਹਿੰਦ ਤੋਂ ਲੰਕਾ ਤਕ ਜੋ ਸਾਗਰ ਵਿਚ ਚਿਟਾਨ ਖੜੇ ਹਨ ਸਿਲਸਿਲੇ ਵਾਰ ਨਹੀਂ ਇਨ੍ਹਾਂ ਚਿਟਾਨਾਂ ਪਰ ਹੀ ਪੁਲ ਬੱਧਾ ਦੱਸੀਦਾ ਹੈ। ਰਾਮ ਉਪਾਸ਼ਕਾਂ ਦਾ ਕਥਨ ਹੈ ਕਿ ਪੁਲ ਤੋੜਨ ਤੇ ਏ ਚਿਟਾਨ ਬਾਕੀ ਖੜੇ ਹਨ।

†ਇਹ ਫੇਰ ਜਨਕ ਦੇ ਸ੍ਰਾਪੇ ਹੋਏ ਦੇ ਉਧਾਰ ਕਰਨ ਦਾ ਪ੍ਰਸੰਗ ਹੈ, ਅਬਿਗਤ ਰੂਹਾਂ ਸ੍ਰਾਪ ਦੇ ਸਰੂਪਾਂ ਵਿਚ ਦੁਖ ਭਰ ਰਹੀਆਂ ਦਾ ਨਿਸਤਾਰਾ ਦੱਸਦੇ ਹਨ। ਦੇਖੋ ਪੂਰਬਾਰਧ ਅਧ੍ਯਾਯ ੫੨ ਅੰਕ ੧੯ ਦੀ ਟੂਕ। ‡ਪਾ:-ਦੀਨੋ। §ਸਾਖੀ ਵਿਗਾੜਨ ਵਾਲੇ ਨੇ ਮੁਬਾਲਗੇ ਕਰ ਦਿਤੇ ਹਨ। ਉਂਞ ਵ੍ਹੇਲ ਨਾਮੇ ਮੱਛੀ ਬਹੁਤ ਵਡੇ ਆਕਾਰ ਦੀ ਹੁੰਦੀ ਹੈ।

ਚਰਨ ਰੇਨ ਜਬ ਝਖ[1] ਸਿਰ ਪਰਸੀ। ਬੋਲਨ ਸ਼ਕਤਿ ਭਈ ਤਬ ਸਰਸੀ[2]। ॥੧੧॥ ਬੂਝਨ ਲਗੇ ਪ੍ਰਭੁ ਤਿਹ ਤਾਈਂ।'ਅਹੈਂ ਕੌਨ,ਝਖ ਕਾਯਾਂ ਪਾਈ?'। ਤਬਹੀ ਬੋਲਯੋ ਹੋਇ ਅਧੀਨਾ। 'ਸੁਨੋ ਹੇਤੁ[3]ਜਿਉਂ ਭਾ ਤਨ ਮੀਨਾ॥੧੨॥ ਹੁਤੋ ਕਾਲ ਜਿਹ ਜਨਕ ਨ੍ਰਿਪਾਲਾ। ਤਬ ਮੈਂ ਤਪ ਕਿਯ ਕਠਨ ਬਿਸਾਲਾ। ਬਾਰਿ[4] ਬਿਖੈ ਗਰਲੌ[5] ਹ੍ਵੈ ਠਾਂਢੋ। ਰਹੋਂ ਸਥਿਰ ਕਰਿ ਧੀਰਜ ਗਾਢੋ ॥ ੧੩ ॥ ਸਹਿਜਸੁਭਾਯ ਜਨਕ ਚਲਿ ਆਯੋ।ਮੁਝੈਬਿਲੋਕਤਿ ਬਚਨ ਅਲਾਯੋ।-ਤਪ ਤੈਂ ਕਠਨ ਕੀਨ ਭਾ ਪੂਰਾ। ਅਬ ਤਜਿ, ਬਚਨ ਮਾਨਿ ਮਮ ਰੂਰਾ॥ ੧੪॥ ਜਹਿਂ ਸਤਿਸੰਗਤਿ ਹੋਤਿ ਸਮਾਜਾ।ਸੇਵਾ ਕਰਹੁ ਤਹਾਂ ਸ਼ੁਭ ਕਾਜਾ*।ਮਨ ਕੋ ਪ੍ਰਾਪਤਿ ਗ੍ਯਾਨ ਤਹਾਂ ਹੀ। ਮੁਕਤਿ ਉਚਿਤ ਹ੍ਵੈ ਸੰਸੈ ਨਾਂਹੀ-॥੧੫॥ਦੋਹਰਾ॥ ਚਰਨ ਬੰਦਨਾ ਮੈਂ ਕਰੀ ਕਹ੍ਯੋ ਬਚਨ ਤਿਨ ਸੰਗ।-ਏਕ ਬਰਖ ਔਰੈ ਕਰੌਂ ਪੁਨ ਪਰਨ[6] ਬਿਨ ਭੰਗ[7]-॥ ੧੬॥ ਚੌਪਈ ॥ ਸੁਨਿਕੈ ਬੋਲ੍ਯੋ ਬਚਨ ਬਿਦੇਹੂ[8]।-ਨੀਕੋ† ਬਚਨ ਨ ਮਾਨ੍ਯੋ ਕੇਹੂ।ਯਾਂਤੇ ਹ੍ਵੈ ਜਲ ਜੀਵ ਬਿਸਾਲਾ। ਜਲ ਮੈਂ ਰਹਹੁ ਸਦੀਵ ਬਿਸ਼ਾਲਾ[9]‡- ॥ ੧੭ ॥ ਸੁਨਿਕੈ ਬਚਨ ਡਰ੍ਯੋ ਉਰ ਮਾਂਹੀ।ਸ੍ਰਾਪਅੰਤ ਬੂਝਤਿ ਭਾ ਤਾਂਹੀ।-ਬਨਿ ਕੈਬਨ[10]ਕੋਜੀਵ ਬਹੋਰੀ। ਹੋਇ ਕਿ ਨਹੀਂ ਮੁਕਤਿ ਕਬਮੋਰੀ?-॥੧੮॥ਬੋਲ੍ਯੋ ਜਨਕ,-ਆਇ ਕਲਿ ਕਾਲਾ। ਤਬ ਧਰਿ ਹੈ ਅਵਤਾਰ ਕ੍ਰਿਪਾਲਾ§। ਤਿਨ ਕੇ ਚਰਨ ਛੁਹੈਂ ਜਬ

---

[1]ਮੱਛ ਦੇ। [2]ਬਹੁਤ। [3]ਕਾਰਨ। [4]ਜਲ। [5]ਗਲ ਤਕ। [6]ਪੂਰਾ ਹੋਵੇਗਾ (ਤਪ)। [7]ਵਿਘਨ ਤੋਂ ਬਿਨਾਂ। [8]ਜਨਕ। [9]ਬਹੁਤ (ਚਿਰ)। [10]ਜਲ [ਸੰਸ:, ਵਨੰ]।

*ਹਠ ਦੇ ਤਪਾਂ ਦਾ ਫਲ ਸਤਿਸੰਗਤ ਦੀ ਸੇਵਾ ਹੈ। ਹਠੀ ਤਪੀ ਹੰਕਾਰੀ ਹੋ ਜਾਂਦਾ ਹੈ, ਸੇਵਾ ਨਾਲ ਹੰਕਾਰ ਮਰਦਾ ਤੇ ਮਨ ਸ਼ੁੱਧ ਹੁੰਦਾ ਹੈ। ਇਹ ਵਿਸ਼ੇਸ਼ਤਾ ਭਗਤੀ ਮਾਰਗ ਦੇ ਦੱਸਣ ਤੋਂ ਮੁਰਾਦ ਹੈ। †ਪਾ:-ਕੀਨੋ।

‡ਜਲ ਆਦਿ ਵਿਚ ਤਪ ਤਾਪਨ ਦਾ ਫਲ ਡੱਡੂ ਮੱਛੀਆਂ ਬਣਨਾ ਦੱਸਿਆ ਨੇ, ਤਾਂਤੇ ਗੁਰ ਸਿੱਖਾਂ ਨੂੰ ਸਤਿਸੰਗ ਦੀ ਸੇਵਾ, ਕੀਰਤਨ, ਨਾਮ, ਸ਼ੁਭ ਆਚਰਨ ਏਹੀ ਸਾਰ ਉਪਦੇਸ਼ ਗੁਰੂ ਸਾਹਿਬਾਂ ਦਾ ਕਾਰੀ ਹੈ। ਪਾ:--ਰਹੁ ਸਦੀਵ ਚਿਰਕਾਲਾ।

§ਇਸ ਤੋਂ ਪ੍ਰਗਟ ਹੈ ਕਿ ਗੁਰੂ ਨਾਨਕ ਦੇਵ ਜੀ ਨੂੰ,ਜੋ ਪੂਰਬਾਰਧ ਅਧ੍ਯਾਯ ੩੭ ਅੰਕ ੨੪ ਵਿਚ ਵਾਦੀ ਨੇ ਜਨਕ ਦਾ ਅਵਤਾਰ ਦੱਸਿਆ ਹੈਸੀ ਉਹ ਗ਼ਲਤ ਹੈ,ਜਿਸ ਦਾ ਖੰਡਨ ਕਵੀ ਜੀ ਨੇ ਓਥੇ ਬੀ ਕੀਤਾ ਹੈ। ਇਥੇ ਜਨਕ ਜੀ ਆਪ ਕਹਿ ਰਹੇ ਹਨ 'ਕਿ ਪਰਮੇਸ਼ੁਰ (ਕ੍ਰਿਪਾਲਾ) ਦਾ ਰੂਪ ਗੁਰੂ ਨਾਨਕ ਦੇਵ ਜੀ ਹੋਣਗੇ ਜੋ ਤੇਰੀ ਕੱਲਯਾਣ ਕਰਨਗੇ'। ਜਿਸ ਤੋਂ ਓਸੇ ਗਲ ਦੀ ਪ੍ਰੋੜਤਾ ਹੋ ਰਹੀ ਹੈ, ਕਿ ਜਨਕ ਭਗਤ ਸੀ, ਗੁਰੂ ਜੀ 'ਗੁਰ ਅਵਤਾਰ' ਸੇ।

ਆਈ। ਤਬ ਇਹ ਸ੍ਰਾਪ ਨਾਸ਼ ਹ੍ਵੈ ਜਾਈ–॥੧੯॥ ਬੂਝਯੋ ਜਨਕ[1],–ਲਖੋਂ ਮੈਂ ਕੈਸੇ?।ਭੇਦ ਸਰਬ ਸਮਝਾਵਹੁ ਤੈਸੇ–।[2]–ਸੁਨਹੁ ਮੁਨੀ! ਜਬ ਮਿਲਿ ਹੈ ਆਈ। ਚਰਨ ਛੁਵਤਿ ਸੁਧ ਹ੍ਵੈ ਤੁਝ ਤਾਈਂ ॥ ੨੦ ॥ ਮੁਕਤਿ ਕਰਹਿ ਪੁਨ ਜਾਇ ਅਗਾਰੀ–। ਸੋ ਤੁਮ ਸ੍ਰੀ ਨਾਨਕ ਨਿਰੰਕਾਰੀ। ਅਬ ਉਧਾਰ ਮੇਰਾ ਕਰਿ ਦੀਜੈ। ਸ਼ਰਨ ਸ਼ਰਨ ਮੈਂ ਸ਼ਰਨ ਰਖੀਜੈ' ॥੨੧॥ ਤਿਹ ਕੇ ਬੈਨ ਸੁਨੇ ਗੁਨਖਾਨੀ। ਬੋਲੇ ਮਧੁਰ ਮ੍ਰਿਦੁਲ ਮੁਖ ਬਾਨੀ। 'ਅਸ਼ਟੰ ਜਾਮ ਆਰਬਲ ਤੇਰੀ। ਪੁਨ ਛੂਟਹਿ ਝਖ ਦੇਹਿ ਬਡੇਰੀ ॥ ੨੨ ॥ ਵਾਹਿਗੁਰੂ ਸਿਮਰਹੁ ਤਬ ਤਾਈਂ।ਤੇਰੀ ਗਤਿ ਕਰਿ ਹੈਂ ਹਮ ਜਾਈ'।ਅਸ਼ਟ ਪਹਿਰ ਤਿਨ ਕਿਯ ਜਬਿ ਜਾਪੂ*। ਛੂਟਯੋ ਬਹੁਰ ਦੀਨ ਜੋ ਸ੍ਰਾਪੂ ॥ ੨੩॥ ਝਖ ਤਨ ਤਜਿਕੈ ਸੋ ਤਿਹ ਕਾਲਾ। ਭਯੋ ਚਤੁਰਭੁਜ ਰੂਪ ਬਿਸਾਲਾ। ਕੁੰਡਲ ਕਰਨ, ਬਰਨ[3] ਜਿਹ ਸ਼ਯਾਮੂ। ਸੁੰਦਰ ਦੇਹਿ ਦੁਤਿਯ ਜਨੁ ਕਾਮੂ[4] ॥੨੪॥ ਉਸਤਤਿ ਕਰਿ ਬੈਕੁੰਠ ਸਿਧਾਰਯੋ। 'ਜੈ ਜੈ ਸਤਿਗੁਰ' ਬਚਨ ਉਚਾਰਯੋ[5]।ਪੁਨ ਗਮਨੇ ਬੇਦੀ ਕੁਲ-ਦੀਪਾ। ਪਹੁੰਚੇ ਲੰਕਾ† ਕੇਰ ਸਮੀਪਾ ॥੨੫॥ ਫਿਰਤ ਬ੍ਰਿੰਦ ਤਹਿੰ ਦੀਰਘ

[1]ਜਨਕ ਤੋਂ। [2]ਜਨਕ ਬੋਲਿਆ। [3]ਰੰਗ। [4]ਮਾਨੋਂ ਦੂਜਾ ਕਾਮਦੇਵ। [5]'ਜੈ ਹੈ, ਜੈ ਹੋ ਸਤਿਗੁਰਾਂ ਦੀ' ( ਮੱਛ ਨੇ ) ਆਖਿਆ।

*ਅੱਠ ਪਹਿਰ ਦੇ ਨਾਮ ਦੀ ਮਹਿਮਾ ਦੱਸੀ ਨੇ ਕਿ ਜਿਸ ਨੇ ਉਹ ਸਰਾਪ ਦਾ ਪਿੰਜਰ ਕੱਟ ਕੇ ਕਲਯਾਨ ਕਰ ਦਿੱਤੀ। ਤਪ ਨੇ ਹਉਮੈ ਦਿੱਤੀ ਸੀ, ਹਉਮੈ ਨੇ ਸ੍ਰਾਪਤ ਕੀਤਾ, ਗੁਰ ਨਾਨਕ ਦਰਸ਼ਨ ਨੇ ਸੁਮਤਿ ਦਿੱਤੀ, ਉਹਨਾਂ ਦੇ ਬਖਸ਼ੇ ਨਾਮ ਨੇ ਕੱਲਯਾਨ ਦਿੱਤੀ। ਇਹ ਸਾਰ ਸਿੱਧਾਂਤ ਕਵਿ ਜੀ ਸਮਝਾ ਰਹੇ ਹਨ।

†ਕੁਝਕੁ ਲੋਕਾਂ ਦਾ ਖਿਆਲ ਹੈ, ਕਿ ਰਾਵਣ ਵਾਲੀ ਲੰਕਾ ਓਹ ਜਗ੍ਹਾ ਨਹੀਂ ਜੋ ਸੈਲੂਨ ਜਾਂ ਸਿੰਗਲਾਦੀਪ ਦੇ ਨਾਮ ਤੋਂ ਪ੍ਰਸਿੱਧ ਹੈ, ਕਿਉਂਕਿ ਇਨ੍ਹਾਂ ਟਾਪੂਆਂ ਵਿਚ ਰਾਮਚੰਦ੍ਰ ਦੇ ਜਾਣ ਦਾ ਕੋਈ ਚਿੰਨ੍ਹ ਨਹੀਂ ਮਿਲਦਾ। ਇਨ੍ਹਾਂ ਦਾ ਵਿਚਾਰ ਹੈ ਕਿ ਮਲਾਇਆ ਟਾਪੂ ਵਿਚ ਰਾਵਣ ਵਾਲੀ ਲੰਕਾ ਸੀ, ਸਮਾਟਰਾ ਵਿਚ 'ਸੋਨੀ ਲੰਕਸ਼ਾ' (ਸੋਨੇ ਦੀ ਲੰਕਾ) ਨਾਮ ਦਾ ਇਕ ਸ਼ਹਿਰ ਬੀ ਹੈ। ਇਸ ਟਾਪੂ ਵਿਚ ਰਾਮਚੰਦਰ ਤੇ ਲਛਮਣ ਆਦਿਕ ਦੇ ਪ੍ਰਾਚੀਨ ਦੀਵਾਰਾਂ ਤੇ ਅੰਕਤ ਚਿਤ੍ਰ ਵੀ ਮਿਲੇ ਦੱਸੀਦੇ ਹਨ। ਜਾਵਾ ਤੇ ਸਮਾਟਰਾ ਟਾਪੂ ਦੇ ਲਾਗੇ ਫਲੋਰੰਸ ਦੇ ਟਾਪੂ ਵਿਚ 'ਰਕ' ਨਾਮ ਦੀ ਇਕ ਜਾਤੀ ਹੁਣ ਤਕ ਮਿਲਦੀ ਹੈ, ਖਿਆਲ ਕੀਤਾ ਜਾਂਦਾ ਹੈ ਕਿ ਇਹ 'ਰਕ' ਨਾਮ ਰਾਕਸ਼ ਵਿਚੋਂ ਨਿਕਲਿਆ ਹੈ।

ਮਾਰਕੰਡੇ ਪੁਰਾਣ ਵਿਚ ਲੰਕਾ ਨੂੰ 'ਮਲਾ ਦੋ ਦੀਪ' (ਜਿਸ ਨੂੰ ਅਜ ਕਲ ਮਲਾਇਆ ਦੀਪ ਕਿਹਾ ਜਾਂਦਾ ਹੈ) ਦਾ ਇਕ ਹਿੱਸਾ ਮੰਨਿਆ ਹੈ। ਇਨ੍ਹਾਂ ਟਾਪੂਆਂ ਵਿਚ ਮਲਜ ਨਾਮ ਦੀ ਜਾਤੀ ਵਸਦੀ ਹੈ, ਤੇ ਇਸ ਇਲਾਕੇ ਵਿਚ ਕਈ ਕਈ ਅਜੇਹੀਆਂ ਨਦੀਆਂ ਨਾਲੇ ਦੱਸੀਦੇ ਹਨ ਕਿ ਜਿਨ੍ਹਾਂ ਦੇ ਨਾਲ ਮਹਾਰਾਜਾ ਰਾਮਚੰਦ੍ਰ ਜੀ ਦੇ ਸੈਨਾਂ ਪਤੀਆਂ ਦੇ ਨਾਮ ਮਿਲਦੇ ਹਨ।

ਦਾਨੋ[1]। ਗਿਰ ਕੱਜਲ[2] ਕੇ ਬਿਚਰਤਿ[3] ਮਾਨੋ। ਤਿਨਹਿੰ ਬਿਲੋਕਿ ਡਰਯੋ ਮਰਦਾਨਾ।ਹੋਇ ਅਧੀਰਜ ਬਚਨ ਬਖਾਨਾ॥ ੨੬॥ 'ਰਾਖਸ਼ ਗਹੈਂ ਆਨਿ ਹਮ ਤਾਈਂ। ਭੱਖਜਨ[4] ਕਰੈਂ ਨ ਬਿਲਮ ਲਗਾਈਂ। ਇਨ ਸਮੀਪ ਨਹਿੰ ਚਲਹੁ ਗੁਸਾਈਂ!। ਅਪਰ ਸਥਾਨ ਬਿਲੋਕਹੁ ਜਾਈ' ॥੨੭॥ ਸੁਨਿਕੈ ਬੋਲੇ ਪਰਮ ਪੁਨੀਤਾ।'ਪਵਿਤ ਸੁਨਤਿ ਰਹਿਤਾ ਤੂੰ ਨੀਤਾ। ਰਿਦੈ ਬਿਚਾਰ ਏਕ ਨਹਿੰ ਆਯੋ। ਮਹਾ ਮੋਹ ਮੈਂ ਮਨ ਬਿਰਮਾਯੋ[5]॥੨੮॥ ਲਗਾ ਭੂਤ ਤੁਝ ਤਨ-ਅਭਿਮਾਨਾ[6]।ਯਾਂ ਤੇ ਮਨ ਨਹਿੰ ਭਰਮ ਮਿਟਾਨਾ।ਜਿਹ ਕੋ ਭੂਤ ਲਗਤਿ ਹੈ ਆਇ। ਸੋ ਸਰੂਪ ਨਿਜ ਦੇਤਿ ਭੁਲਾਇ॥੨੯॥ਆਪ ਭੂਤਨਾ ਹੋਵਤਿ ਸੋਊ। ਮੰਤ੍ਰਨ ਸੋਂ ਝਾਰੈ ਜੇ ਕੋਊ। ਨਿਕਸਹਿ ਭੂਤ ਵਹਿਰ, ਸੁਧ ਜਾਨਹਿ। ਨਿਜ ਸਰੂਪ ਕੋ ਤਬਹਿ ਪਛਾਨਹਿ॥੩੦॥ ਜਬ ਲਗ ਭੂਤ ਲਗੈ, ਦੁਖ ਪਾਵਹਿ। ਨਿਕਸਹਿ ਵਹਿਰ,ਅਨੰਦ ਸਮਾਵਹਿ।ਤਨਹੰਤਾ[6] ਤੁਝ ਲਾਗਯੋ ਭੂਤੈ। ਨਿਜ ਸਰੂਪ ਭੂਲਯੋ ਅਤਿਪੂਤੈ[7]॥੩੧॥ਮੰਤ੍ਰ ਸਤਿਗੁਰ ਸ਼ਬਦ ਸੁਜਾਨਾ। ਰਿਦੈ ਬਸੈ ਮਿਟਹਹਿ ਤਨਮਾਨਾ[8]। ਤਨਹੰਤਾ[9] ਜਬ ਸਰਬ ਗਵਾਈ। ਨਿਜ ਸਰੂਪ ਹੋ ਗਯੋ*ਲਖਾਈ[10]॥੩੨॥ਤਬਹੀ ਪਾਵਹਿ ਮੁਕਤਿ ਅਨੰਦਾ।ਬੰਧਨ ਡਾਰਿ ਮਿਟੈ ਜਮ ਫੰਧਾ। ਜੈਸੇ ਸਾਂਪ ਕੰਚੁਕੀ[11] ਡਾਰੈ। ਤਿਉਂ ਹਟਿਕੈ ਨਹਿੰ ਬਹੁਰ ਸੰਭਾਰੈ॥੩੩॥ ਤਨ ਕੋ ਮੋਹ ਨ ਕਬਹੀ ਲਹਿਹੀ[12]।ਮ੍ਰਿੱਤੁ[13]ਕਿਧੌਂ[14] ਜੀਵਤ ਬਹੁ ਰਹਿ ਹੀ[15]। ਨਾਸ਼ਵੰਤ ਨਿਤ ਲਖਹਿ ਸਰੀਰਾ। ਨਹੀਂ ਕਦਾ-ਚਿਤ ਮਾਨਹਿੰ ਪੀਰਾ'॥੩੪॥ ਸੁਨਿ ਮਰਦਾਨੇ ਗਿਰਾ ਬਖਾਨੀ। 'ਸਭਿ ਸ਼ੁਭ ਯੋਗ ਆਪ ਗੁਨ ਖਾਨੀ। ਮਮ ਪਰ ਕ੍ਰਿਪਾ ਹੋਇ ਤੁਮ ਜਬਹੀ। ਨਿਜ ਸਰੂਪ ਲਖਿ ਸਕ ਹੌਂ ਤਬਹੀ'॥੩੫॥ ਇਸ ਬਿਧਿ ਕਰਤਿ ਪਰਸਪਰ ਜਹਿੰਵਾ। ਦੋਇ ਦੈਂਤ ਆਇ ਚਲਿ ਤਹਿੰਵਾ। ਠਾਂਢੇ ਹ੍ਵੈ ਬੂਝਤਿ ਭੇ ਐਸੇ। 'ਕਿਹ ਤੇ ਆਏ ਕਿਉਂ ਤੁਮ ਬੈਸੇ?'॥੩੬॥ ਸ੍ਰੀ ਗੁਰ ਕਹੈਂ, 'ਦੂਤ।ਹਮ ਰਾਮੂ।ਮਿਲਨ ਬਿਭੀਖਨ ਕੋ ਹੈ ਕਾਮੂ†।ਵਹਿਰ ਨਿਕਸਿ ਕੈ ਆਵਹਿ ਪਾਸੂ।ਮਿਲਿਹੈਂ ਤਬ,

[1]ਵੱਡੇ ਦੈਂਤ। [2]ਸੁਰਮੇ ਦੇ ਪਹਾੜ। [3]ਫਿਰ ਰਹੇ ਹਨ। [4]ਖਾ ਲੈਣਗੇ। [5]ਭੁੱਲ ਰਿਹਾ ਹੈਂ। [6]ਤਨ ਦੀ ਹਉਮੈਂ। [7]ਬੜਾ ਪਵਿੱਤ੍ਰ (ਨਿਜ ਸਰੂਪ)। [8]ਤਨਦਾ ਹੰਕਾਰ। [9]ਤਨ ਦੀ ਹਉਮੈਂ। [10]ਪਛਾਣ ਹੋ ਗਿਆ। ਕੁੰਜ। [12]ਲੈਂਦਾ। [13]ਮਰ ਜਾਵੇ। [14]ਭਾਵੇਂ। [15]ਜੀਂਵਦਾ ਰਹੇ ਬਹੁਤ। *ਪਾ:--ਕੋ ਭਯੋ।

†ਇਹ ਫਿਕਰਾ ਕਵਿ ਜੀ ਨੇ ਕਟਾਖਜ ਵਾਲਾ ਦਿੱਤਾ ਹੈ, ਹੇ ਦੂਤ! ਅਸਾਂ ਰਾਮ ਹਾਂ। ਕਈ ਇੱਥੇ 'ਰਾਮ ਦਾ ਦੂਤ' ਅਰਥ ਲਾਉਂਦੇ ਹਨ। ਰਾਮ ਦੇ ਦੂਤ ਦਾ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਨਹਿਂ ਜਾਇਂ ਅਵਾਸੂ[1] ॥ ੩੭ ॥ ਦੋਹਰਾ ॥ ਅਸੁਰ[2] ਸੁਨਤਿ ਗਮਨੇ ਨਗਰ ਨਿਜ ਪਤਿ ਕੋ ਸੁਧ ਦੀਨ। 'ਨੀਕੋ ਉਪਬਨ[3] ਕੇ ਬਿਖੈ ਬੈਠੇ ਮਾਨੁਖ ਤੀਨ ॥੩੮॥ ਚੌਪਈ ॥–ਹਮ ਹੈਂ ਰਾਮ, ਦੂਤ !–ਇਉਂ ਕਹਿ ਹੀਂ[4]। ਸੰਗ ਆਪਕੇ ਮਿਲਨੋ ਚਹਿਹੀਂ'।ਉਠਜੋ ਬਿਭੀਖਨ ਕਰਿ ਪਗ ਨੰਗੇ।ਰਾਖਸ਼ ਚਲੇ ਬਹੁਤ ਤਿਹ ਸੰਗੇ ॥੩੯॥ ਬਡ ਅਕਾਰ ਗਿਰ ਬਪੁ ਹੈਂ ਜੈਸੇ[5]। ਨਾਸਾਂ ਕਰਨ ਕੰ-ਦਰਾ ਤੈਸੇ।ਦੋਨੋ ਰਾਖਸ਼ ਅੱਗ੍ਰਜ ਕਰਿਕੈ। ਆਯੋ ਨਿਕਟ ਭਾਉ ਉਰ ਧਰਿਕੈ

[1]ਘਰ। [2]ਦੈਂਤ। [3]ਬਾਗ। [4]ਅਸੀਂ ਹਾਂ ਰਾਮ, ਹੇ ਦੂਤ ਐਉਂ ਕਹਿੰਦੇ ਹਨ। ( ਅ ) ਅਸੀਂ ਹਾਂ ਰਾਮ ਦੂਤ, ਐਉਂ ਕਹਿੰਦੇ ਹਨ। [5]ਵਡੇ ਆਕਾਰ ਦੇ ਸ਼ਰੀਰ ਜਿਵੇਂ ਪਹਾੜ ਹੁੰਦਾ ਹੈ।

[ਪਿਛਲੇ ਪੰਨੇ ਦੀ ਬਾਕੀ ਟੂਕ]

ਅਰਥ ਹੈ 'ਘੱਲਿਆ ਹੋਇਆ ਰੱਬ ਦਾ', ਜਿਸ ਨੂੰ ਮੁਸਲਮਾਨ ਕਹਿੰਦੇ ਹਨ 'ਰਸੂਲਿ ਅੱਲਾ' ਸ਼ਾਯਦ ਦੈਂਤਾਂ ਨੇ ਸਮਝਿਆ ਕਿ ਰਾਵਣ ਨੂੰ ਮਾਰਨ ਵਾਲੇ ਰਾਮ ਦਾ ਸਫੀਰ ਹੈ ਕੋਈ। ਅੱਗੇ ਚਲਕੇ ਅੰਕ ੬੩, ੬੪, ੬੫ ਵਿਚ ਗੁਰੂ ਜੀ ਬਿਭੀਖਨ ਨੂੰ ਤੇਤੀ ਕਰੋੜ ਦੇਵਤਾ ਨੂੰ ਛੱਡਣ ਦਾ ਤੇ ਇਕ ਆਤਮਾ ਦੀ ਪਛਾਣ ਦਾ ਉਪਦੇਸ਼ ਦਿੰਦੇ ਹਨ। ਬਿਭੀਖਨ ਅਜੇ ਤਕ ਇਕ ਆਤਮਾ ਦੀ ਪਛਾਣ ਤੋਂ ਵਿਰਵਾ ਸੀ, ਇੱਸੇ ਕਰਕੇ ਕਿਸੇ ਪਾਰਲੌਕਿਕ ਹਾਲਤ ਵਿਚ ਉਸੇ ਰਾਜ ਭਾਗ ਕਾਰ ਕਰਮ ਦੇ ਕਿਸੇ ਸੂਖਮ ਹੰਕਾਰ ਵਿਚ ਸੀ, ਜਿਸ ਨੂੰ ਦੂਰ ਕਰਨ ਲਈ ਗੁਰੂ ਜੀ ਨੇ ਦਰਸ਼ਨ ਦਿੱਤੇ, ਇਸੇ ਕਿਸੇ ਉਹਲੀ ਅਵਸਥਾ ਵਿਚ ਹਨੂਮਾਨ ਸੀ, ਜੋ ਅਜੇ ਤਕ ਰਾਵਣ ਦੀ ਚਿਖਾ ਤੇ ਬੈਠਾ ਦੱਸਿਆ ਹੈ। ਉਸ ਨੂੰ ਬੀ ਗੁਰੂ ਜੀ ਨੇ ਇਹ ਉਪਦੇਸ਼ ਦਿੱਤਾ ਹੈ ਦੇਖੋ ਅੰਕ ੭੫ ਇਸੇ ਅਧ੍ਯਾਯ ਦਾ:–

ਸਰਬ ਬਿਆਪੀ ਮੋਹਿ ਕੋ ਜਬ ਜਾਨਹਿਂ ਮਨ ਮਾਂਹਿ।
ਸਦਾ ਮਿਲਜੋ ਹਮ ਸੋਂ ਰਹੈਂ ਬਿਛੁਰਨ ਹ੍ਵੈ ਕਬ ਨਾਂਹਿ।

ਹਨੂਮਾਨ ਦੀ ਦ੍ਰਿਸ਼ਟੀ ਵਿਚ ਬੀ ਇਹ ਕਸਰ ਸੀ, ਜਿਹੜੀ ਦੂਰ ਕਰਨੀ ਸੀ।

ਇਨ੍ਹਾਂ ਪ੍ਰਸੰਗਾਂ ਦਾ ਇਹ ਭਾਵ ਨਹੀਂ ਕਿ ਲੰਕਾ ਨਾਮੇ ਧਰਤੀ ਉਤੇ ਹਡ ਚੰਮ ਦੀ ਦੇਹੀ ਵਿਚ ਬਿਭੀਖਨ ਤੇ ਹਨੂਮਾਨ ਬੈਠੇ ਰਾਜ ਕਰਦੇ ਸਨ ਤੇ ਰਾਵਣ ਦੀ ਚਿਖਾ ਫਰੋਲਦੇ ਸਨ, ਪਰ ਇਹ ਕਿ ਦੋਵੇਂ ਸਰੀਰ ਤੋਂ ਮਗਰੋਂ ਪੂਰਨ ਪਦ ਤੇ ਨਹੀਂ ਅੱਪੜੇ, ਕਿਸੇ ਲਿੰਗ ਸ਼ਰੀਰ ਦੀ ਅਵਸਥਾ ਵਿਚ ਚਿਰਜੀਵੀ ਹੋਕੇ ਆਪਣੇ ਪਿਆਰ ਵਾਲੇ ਸੰਕਲਪਾਂ ਦਾ ਸੁਖ ਮਾਣ ਰਹੇ ਸਨ, ਕਸਰ ਸੀ ਸਰਬ ਬ੍ਯਾਪੀ ਦੀ ਅੰਤਰ ਆਤਮੇ ਲੱਖ੍ਯਤਾ ਦੀ, ਸ੍ਰੀ ਗੁਰੂ ਜੀ ਨੇ ਜਿਸ ਹਾਲਤ ਜਿਸ ਖੰਡ plane, ( ਗ਼ਾਲਬਨ ਧਰਮ ਖੰਡ ) ਵਿਚ ਉਹ ਸਨ, ਉਨ੍ਹਾਂ ਨੂੰ ਮਿਲਕੇ ਇਹ ਕਸਰ ਕੱਢ ਦਿੱਤੀ। ਪ੍ਰਸੰਗ ਲਿਖਣ ਦਾ ਪ੍ਰਯੋਜਨ ਇਹ ਜਾਪਦਾ ਹੈ ਕਿ ਪਾਠਕ ਜਨ ਅਨੰਨ ਭਗਤੀ ਸ੍ਰੀ ਵਾਹਿਗੁਰੂ ਜੀ ਦੀ ਕਰਨ ਤੇ ਉਨ੍ਹਾਂ ਦੇ ਤਤਸਰੂਪ ਦੇ ਅਨੁਭਵ ਵਿਚ ਨਿਮਗਨ ਹੋਣ ਤਾਂ ਜੋ ਸਦਗਤੀ ਮਿਲੇ। ਬਾਕੀ ਇਹ ਪ੍ਰਸੰਗ ਅਸਲ ਜਨਮ ਸਾਖੀ ਵਿਚ ਕਿਵੇਂ ਸਨ ਤੇ ਨਕਲੀ ਵਿਚ ਕੀਹ ਰੂਪ ਲੈ ਗਏ, ਇਹ ਬਾਤਾਂ ਵਿਸ਼ੇਸ਼ ਖੋਜ ਦੀਆਂ ਮੁਥਾਜ ਹਨ।

॥੪੦॥ਧਰੀ ਉਪਾਇਨ ਆਗੈ ਨੀਕੀ।ਬੰਦਨ ਕਿਯ ਸ਼ਰਧਾ ਧਰਿ ਜੀ ਕੀ। 'ਰਾਮ ਨਾਮ' ਕਹਿ ਬੈਠਿ ਸਮੀਪਾ। ਕੁਸ਼ਲ ਬੂਝਿ ਬੇਦੀ ਕੁਲਦੀਪਾ ॥੪੧॥ ਬੋਲੇ ਬਹੁਰ 'ਸੁਨਹੁ ਲੰਕੇਸ਼ਾ!। ਭਯੋ ਬਿਰਹ ਚਿਰਕਾਲ ਰਘੁਏਸ਼ਾ। ਮੇਲਿ ਫੇਰ ਕੀਨੋ ਕੈ ਨਾਂਹੀ?। ਮਹਾਂ ਭਗਤ ਤੂੰ ਦੈਂਤਨ ਮਾਂਹੀ'॥੪੨॥ਲਖੇ ਬਿਭੀਖਨ ਸੰਤ ਸੁ ਪੂਰੇ। ਹਾਥ ਬੰਦਿ ਬੋਲਯੋ ਬਚ ਰੂਰੇ।'ਸੁਨਹੁ ਸੰਤ! ਜਬ ਕਾ ਮੈਂ ਬਿਛੁਰਾ। ਤਬ ਕਾ ਰਾਮ ਨਾਮ ਉਰ ਧਰਾ॥੪੩॥ ਨਹਿੰ ਬਿਛੁਰਯੋ ਮੈਂ ਜਾਨਹੁੰ ਤਿਨ ਕੋ।ਚਿਤ ਮਹਿਂ ਨਾਮ ਬਸਤਿ ਨਿਤ ਜਿਨ ਕੋ।ਹਿਰਦੈ ਧਰਿਕੈ ਧਯਾਨ ਮੁਕੰਦਾ। ਨਿਤਾਪ੍ਰਤੀ ਹੌਂ ਮਗਨ ਅਨੰਦਾ॥੪੪॥ ਦੋਹਰਾ ॥ ਮੇਲਿ ਸਰੀਰਨ ਕੋ ਬਨਯੋ ਬਿਛੁਰਨ ਹੈ ਇਨ ਅੰਤ। ਮਿਲੇ, ਨ ਬਿਛੁਰਹਿਂ ਸੋ ਸਦਾ ਜਿਨ ਉਰ ਨਾਮ ਸੁ ਮੰਤ[1]॥੪੫॥ਚੌਪਈ॥ਜਬ ਸ੍ਰੀ ਰਾਮ ਲੰਕ ਚਢਿ ਆਯੋ। ਦਸ-ਸਿਰ ਕੋ ਮੈਂ ਤਬ ਸਮਝਾਯੋ।–ਸੀਤਾ ਦੇਇ ਮਿਲਹੁ ਰਘੁਨਾਥੈ। ਰਾਜ ਕਰੋ ਬੈਠੇ ਸੁਖ ਸਾਥੈ–॥੪੬॥ ਕਰਯੋ ਕ੍ਰੋਧ ਤਿਨ ਲਾਤ ਪ੍ਰਹਾਰੀ। ਕੀਨ ਅਨਾਦਰ ਸਭਾ ਮਝਾਰੀ। ਲਾਤ ਪ੍ਰਹਾਰ ਕਸ਼ਟ ਸਹਿ ਤਬਹੀ। ਦਹਿਦਿਸ਼ ਦੀਨ ਭਯੋ ਮੈਂ ਤਬਹੀ ॥੪੭॥ ਰਾਮ ਚੰਦ ਕੀ ਤੱਕੀ ਸ਼ਰਨਾ। ਤਿਹ ਛਿਨ ਭਯੋ ਰਿਦੈ ਅਸ ਫੁਰਨਾ।–ਗਢ ਲੰਕਾ ਕੋ ਮਾਰਹਿਂ ਜਬਹੀ।ਬਿਜੈ[2] ਹੋਇ ਰਘੁਪਤਿ ਕੀ ਤਬਹੀ॥੪੮॥ਮੁਝੇ ਰਾਜ ਦੇਂ ਲੰਕ ਸਮੇਤਾ–। ਇਉਂ ਬਿਚਾਰ ਕਰਿ ਚਲਯੋ ਨਿਕੇਤਾ। ਗਮਨਯੋ ਸਨਮੁਖ ਹੋਇ ਅਨਾਥਾ। ਜਾਇ ਦਰਸ ਦੇਖਯੋ ਰਘੁ-ਨਾਥਾ॥੪੯॥ਰਾਜ ਚਾਹਿ[3] ਤਿਹਛਿਨ* ਮਿਟ ਗਈ। ਇਉਂ ਬਿਚਾਰ ਉਰ ਮੈਂ ਸ਼ੁਭ ਭਈ।ਰਾਜ ਬਡੋ ਦੁਖ ਸਾਗਰ ਹੇਰਾ।ਜਗਤ ਧੰਧ ਕੋ ਗਰਤ[4] ਬਡੇਰਾ ॥੫੦॥ ਅਵਲੋਕੇ ਹ੍ਵੈ ਕਰਿ ਨਿਹਕਾਮੂ[5]। ਬੰਦਨ ਕੀਨਿ ਚਰਨ ਸ੍ਰੀ ਰਾਮੂ। ਕਰੁਨਾਨਿਧਿ ਸ੍ਰੀ ਅੰਤਰਯਾਮੀ[6]। ਪੂਰਬ ਫੁਰਨਾ ਲਖਿਕਰਿ ਸ੍ਵਾਮੀ ॥੫੧॥ ਦੋਹਰਾ॥ ਬੋਲੇ ਸ੍ਰੀ ਮੁਖ ਤੇ ਬਚਨ–ਆਉ ਬੈਠਿ ਲੰਕੇਸ਼!–।ਬਿਨੈ ਕਰੀ ਕਰ ਬੰਦਿ ਮੈਂ–ਚਾਹਿ ਨ ਰਾਜ ਸੁ ਦੇਸ਼– ॥੫੨॥ਚੌਪਈ॥ਸੁਨਿਸ੍ਰੀ ਰਘੁਪਤਿਬਹੁਰ ਉਚਾਰਾ।–ਨਿਜ ਘਰ ਤੇ ਤੂੰ ਜਬੈ ਪਧਾਰਾ। ਤਬੈ ਕਾਮਨਾ ਰਿਦੈ ਉਠਾਈ। ਲੰਕਾ ਦੇਹਿਂ ਰਾਮ ਮੁਝ ਤਾਈਂ ॥੫੩ ॥ ਬਿਰਦ[7] ਹਮਾਰਾ ਜਾਨਹੁ ਐਸਾ। ਤੋਸੋਂ ਕਹੌਂ ਬਿਭੀਖਨ ਤੈਸਾ। ਧਾਰਿ ਕਾਮਨਾ ਜੋ ਜੱਗਯਾਸੀ। ਘਰ ਤਜਿ

[1]ਨਾਮ ਰੂਪ ਸ੍ਰੇਸ਼ਟ ਮੰਤ੍ਰ। [2]ਫਤੇ। [3]ਰਾਜ ਦੀ ਇੱਛਾ। [4]ਟੋਇਆ। [5]ਕਾਮਨਾ ਰਹਤ। [6]ਭਾਵ ਰਾਮਚੰਦ ਜੀ। [7]ਧਰਮ। *ਪਾ:–ਘਟ।

ਆਵਤਿਹੈ ਮੁਝ ਪਾਸੀ॥੫੪॥ਕਰੌਂ ਕਾਮਨਾਪੂਰਬ ਪੂਰੀ।ਪੁਨ ਦਿਉਂ ਪਦਵੀ ਕੈਵਲ[1] ਰੂਰੀ[2]—। ਹੈਂ ਐਸੇ ਸ੍ਰੀ ਰਾਮ ਉਦਾਰਾ। ਅਸ਼ਟ ਪਹਿਰ ਜਿਨ ਨਾਮ ਅਧਾਰਾ[3]'॥੫੫॥ਸੁਨਿ ਸ੍ਰੀ ਨਾਨਕ ਕਹਿਂ ਮ੍ਰਿਦੁ ਬਾਨੀ।'ਧੰਨਬਿਭੀਖਨ ਸ਼ੁਭ ਗੁਨਖਾਨੀ।ਚਿਰੰਜੀਵ ਪਦਵੀ ਤੈਂ ਪਾਈ। ਮਨ ਕੀ ਨਾਮ ਬਿਖੈ ਲਿਵਲਾਈ ॥੫੬॥ਡਰਤਿ ਰਹਤਿ ਰਾਖਸ਼ ਭੈ ਤੇਰੇ।ਆਇਸੁ ਮਾਨਿਭਏ ਸਭਿਚੇਰੇ।ਕਾਹੂ ਨ ਕਰੈ ਦੁਖਾਉਨ ਕੋਈ[4]।ਭਾਉ ਭਗਤਿ ਮਹਿਂ ਸ਼ਰਧਾ ਹੋਈ'॥੫੭॥ਸੁਨਤਿ ਬਿਭੀਖਨ ਬੈਨ ਉਚਾਰੇ।'ਬੇਮੁਖ ਦੈਤ ਰਾਮ ਸਭਿ ਮਾਰੇ।ਦੈਕੈ ਰਾਜ ਅਜੁਧਯਾ ਗਏ। ਮਮ ਸਮੇਤ ਬਾਂਦਰ ਦਲ ਲਏ॥੫੮॥ਦੋਹਰਾ ॥ਤਹਾਂ ਜਾਇ ਮੋਕੋ ਤਬਹਿ ਇਹ ਉਪਦੇਸ਼ ਬਤਾਇ।—ਨਮਿਤਮਾਤ੍ਰ ਅਵਤਾਰ ਧਰਿ ਈਸ਼ੁਰ ਧਰਨੀ[5]ਆਇ ॥੫੯॥ ਚੌਪਈ॥ਕਾਰਜ ਕਰਿ ਬੈਕੁੰਠ ਸੁ ਜਾਵਹਿਂ। ਤਿਨਕੇ ਗੁਨ ਪਢਿਸੁਨਿ ਸੁਖ ਪਾਵਹਿਂ।ਹੈਂ ਅਵਤਾਰ ਸੰਤ ਨਿਤ ਮੇਰੇ।ਤਿਨਮਿਲਾਪ ਅਘ ਜਾਹਿਂ ਘਨੇਰੇ॥੬੦॥ਸੰਤਮੋਹਿ ਮਹਿਂ ਭੇਦ ਨ ਕੋਊ—।ਐਸੇ ਰਾਮ ਕਹਾ ਦੁਖ ਖੋਊ। ਸੋ ਤੁਮ ਸੰਤ ਸਦਾ ਸੁਖਦਾਈ।ਕਰਿ ਉਪਦੇਸ਼ ਦੇਹੁ ਸਮਝਾਈ ॥੬੧॥ਰਘੁਬਰ ਤੁਮ ਮਹਿਂ ਭੇਦ ਨ ਜਾਨੌਂ।ਈਸ਼ੁਰ ਏਕਸਮਾਨ ਪਛਾਨੌਂ*'। ਬਿਨੈ ਸਨੀ[6]ਸੁਨਿਕੈ ਤਿਹ ਬਾਨੀ। ਬੋਲੇ ਸ੍ਰੀ ਨਾਨਕ ਗੁਨਖਾਨੀ ॥ ੬੨ ॥

ਸ੍ਰੀ ਮੁਖਵਾਕ ॥ ਗੁਰਮੁਖਿ ਬਾਂਧਿਓ ਸੇਤੁ ਬਿਧਾਤੈ॥ ਲੰਕਾ ਲੂਟੀ ਦੈਤ ਸੰਤਾਪੈ ॥
ਰਾਮਚੰਦਿ ਮਾਰਿਓ ਅਹਿਰਾਵਣੁ ॥ ਭੇਦੁ ਬਭੀਖਣ ਗੁਰਮੁਖਿ ਪਰਚਾਇਣੁ ॥
ਗੁਰਮੁਖਿ ਸਾਇਰਿ ਪਾਹਣ ਤਾਰੇ ॥ ਗੁਰਮੁਖਿ ਕੋਟਿ ਤੇਤੀਸ ਉਧਾਰੇ ॥ ੪੦ ॥

ਚੌਪਈ ॥ ਸ੍ਰੀ ਗੁਰ ਭਨੈ,'ਬਿਭੀਖਨ ! ਸੁਨੀਏ। ਆਗੈ ਹੀ ਗੁਰਮੁਖਿ ਮਨ ਗੁਨੀਏ।ਭੇਦ ਆਇ ਦੀਨੋ ਸ੍ਰੀ ਰਾਮੂ।ਰਾਵਨ ਮਾਰਿ ਕਰੇ ਸਭਿਕਾਮੂ॥੬੩॥

[1] [2]ਮੁਕਤੀ ਦੀ ਸੁੰਦਰ ਪਦਵੀ। [3]ਜਿਨ੍ਹਾਂ ਦੇ ਨਾਮ ਦਾ ਮੈਨੂੰ ਆਧਾਰ ਹੈ। [4]ਕਿਸੇ ਨੂੰ ਕੋਈ ਦੁਖਾਉਣਾ ਨਹੀਂ ਕਰਦਾ। [5]ਧਰਤੀ ਤੇ। [6]ਬੇਨਤੀ ਵਾਲੀ।

*ਰਾਮ ਜੀ ਦੇ ਦ੍ਰਿੜ ਭਗਤਾਂ—ਬਿਭੀਖਨ ਤੇ ਹਨੂਮਾਨ—ਦਾ ਗੁਰੂ ਜੀ ਨੂੰ ਆਪਣੇ ਇਸ਼ਟ ਦੇਵ ਦੇ ਤੁੱਲ ਮੰਨ ਲੈਣਾ ਭਗਤੀ ਮਾਰਗ ਵਿਚ ਇਕ ਭਾਰੀ ਜਿੱਤ ਸਮਝੀ ਜਾਂਦੀ ਸੀ, ਕਵਿ ਜੀ ਨੇ ਆਪਣੇ ਨੁਕਤਾ ਖਿਆਲ ਤੋਂ ਇਹ ਗਲ ਸਿੱਧ ਕੀਤੀ ਹੈ ਕਿ ਰਾਮ ਦੇ ਦ੍ਰਿੜ ਭਗਤਾਂ ਨੇ ਬੀ ਗੁਰੂ ਜੀ ਨੂੰ ਆਪਣੇ ਇਸ਼ਟ ਤੁੱਲ ਤਸਲੀਮ ਕੀਤਾ, ਇਹ ਗੁਰੂ ਜੀ ਦੇ ਮਹਾਂ ਪ੍ਰਬਲ ਸਰੂਪ ਦੀ ਇਸ ਮੰਡਲ ਵਿਚ ਬਿਜੈ ਹੈ ਜੋ ਕਵਿ ਜੀ ਨੇ ਦਰਸਾਈ ਹੈ। ਫਿਰ ਹੋਰ ਵਡਿਆਈ ਅੱਗੇ ਦੱਸਦੇ ਹਨ—ਅੰਕ ੬੫ ਵਿਚ ਗੁਰੂ ਜੀ ਉਸ ਨੂੰ ਆਪਣਾ ਉਪਦੇਸ਼ ਦ੍ਰਿੜ ਕਰਾਉਂਦੇ ਹਨ, ਤੇ ਉਸ ਦੀ ਭਗਤੀ ਨੂੰ ਪਰਾ ਭਗਤੀ ਦੇ ਦਰਜੇ ਵਿਚ ਲੈ ਜਾਂਦੇ ਹਨ।

ਗੁਰਕੇ ਸਬਦ ਰਾਮ ਬੀਚਾਰੇ। ਸਿੰਧ ਬਿਖੈ ਪਾਹਨ ਬਡ ਤਾਰੇ। ਸਤਿਗੁਰ ਸਬਦ ਸਭਿਨਿ ਤੇ ਵਡੋ। ਤੇਤੀ ਕੋਟ ਸੁਰਨ ਕੌ[1] ਛਡੋ[2]* ॥੬੪॥ ਸਤਿਗੁਰ ਸ਼ਬਦ ਰਿਦੈ ਬੀਚਾਰੋ। ਇਹ ਉਪਦੇਸ਼ ਹਮਾਰੋ ਧਾਰੋ। ਸੁਪਨ ਸਮਾਨ ਜਗਤ ਕੋ ਜਾਨੋ। ਏਕ ਆਤਮਾ ਸਰਬ ਪਛਾਨੋ॥੬੫॥ ਦੋਹਰਾ॥ਸੰਤਨ ਕੀ ਸੰਗਤਿ ਕਰੋ ਸੁਖ ਜਿਸ ਮਹਿਂ ਦਿਨ ਰੈਨ। ਨੀਕੋ ਇਹ ਉਪਦੇਸ਼ ਹੈ ਮਹਾਂ ਅਘੀ ਗਤਿ ਦੈਨ[3]॥੬੬॥ ਚੌਪਈ॥ ਤਿਹ ਛਿਨ ਬੋਲਿ ਉਠ੍ਯੋ ਮਰਦਾਨਾ। 'ਸੁਨ੍ਯੋ ਸੁ ਰਹੈ ਇਹਾਂ ਹਨੁਮਾਨਾ। ਤਿਸਹਿ ਦਿਖਾਵਹੁ ਸ਼੍ਰੀ ਪ੍ਰਭੁ! ਅਬਹੀ'। ਸੁਨਿਤਿ ਬਿਭੀਖਨ ਬੋਲ੍ਯੋ ਤਬਹੀ ॥ ੬੭ ॥ ਰਾਵਨ ਕੋਸਲ[4] ਜਹਾਂ ਮਹਾਨਾਂ। ਅਬ ਬੈਠ੍ਯੋ ਤਿਹ ਠਾਂ ਹਨੁਮਾਨਾ। ਬਿਨ ਸ਼੍ਰੀ ਰਾਮ ਨ ਬੰਦਨ ਕਰਿਹੀ। ਆਇਸੁ ਅਪਰ[5] ਨ ਕਿਹ ਸਿਰ ਧਰਿਹੀ' ॥੬੮॥ ਗੁਰੂ ਕਹ੍ਯੋ,'ਹਮ ਰਾਮ ਸਰੂਪਾ† । ਧੁਤ ਸੀਤਾ ਕੇ ਧਰਹਿਂ ਅਨੂਪਾ।ਤਿਹ ਬੁਲਾਇਕੇ ਦੇਹੁ ਦਿਖਾਈ।ਪੁਨ ਹਮ ਆਵਨ ਹੋਇ ਕਦਾਈ'॥੬੯॥ ਤਬ ਇਕ ਰਾਖਸ਼ ਤਹਾਂ ਪਠਾਯੋ। ਗਇਓ ਨਿਕਟਿ ਇਉਂ ਬੈਨ ਸੁਨਾਯੋ। 'ਵਹਿਰ ਲੰਕ ਸ਼੍ਰੀ ਰਾਮ ਸੁਹਾਵਤਿ। ਸੀਤਾ ਧੁਤ ਸੋ ਤੁਝੈ ਬੁਲਾਵਤਿ॥੭੦॥ ਨਿਕਟ[6] ਬਿਭੀਖਨ ਗਯੋ ਅਗਾਰੀ[7]। ਮੈਂ ਆਯੋ ਤੁਮ ਕੋ ਸੁਧ ਕਾਰੀ[8]'।ਸੁਨਤਿ ਚੌਂਪ ਕਰਿਕੈ ਹਨੁਮਾਨਾਂ।ਚਲ੍ਯੋ ਸੀਘ ਹਿਰਦੈ ਹਰਖਾਨਾ॥੭੧॥ਰਘੁਬਰ ਕੋ ਸ਼੍ਰੀ ਗੁਰ ਬਪੁ[9] ਧਰਾ।ਮੈਂ[10]ਤਿਹ ਛਿਨ ਲਛਮਨ ਤਨ ਕਰਾ।ਸੀਤਾ ਬੇਖ ਕੀਨ ਮਰਦਾਨਾ। ਚਲਿ ਆਇਓ ਤਿਹ

[1]ਦੇਵਤਿਆਂ ਨੂੰ। [2]ਛੁੜਾਇਆ। [3]ਦੇਣ ਵਾਲਾ। [4]ਰਾਵਣ ਦੀ ਚਿਖਾ। [5]ਹੋਰ ਕਿਸੇ ਦੀ। [6](ਰਾਮ ਜੀ) ਪਾਸ। [7]ਅਗੇ ਹੀ। [8]ਖਬਰ ਲੈਣ। [9]ਸਰੀਰ। [10]ਭਾਵ ਬਾਲੇ ਨੇ।

*ਕਵਿ ਜੀ ਨੇ ਅੰਕ ੬੨ ਤੋਂ ਮਗਰਲੀਆਂ ਤੁਕਾਂ ਦਾ ਟੀਕਾ ਕੀਤਾ ਹੈ, ਸਮੇਂ ਦੇ ਨਾਲ ਫਬਦਾ ਢੁਕਦਾ। ਸਿਧ ਗੋਸਟ ਵਿਚ ਗੁਰੂ ਦੀ ਮਹਿਮਾ ਚਲ ਰਹੀ ਹੈ। ਉਥੇ ਦ੍ਰਿਸ਼ਟਾਂਤ ਮਾਤ੍ਰ ਲਈ ਇਹ ਕੁਛ ਦੱਸਦੇ ਹਨ। ਮੂਲ ਅਰਥ ਗਯਾਨੀ ਇਹ ਕਰਦੇ ਹਨ:—

ਗੁਰੂ ਦੇ ਦੁਆਰਾ ਨਾਮ ਰੂਪੀ ਪੁਲ ਬੱਧਾ, ਅਵਿੱਦਯਾ ਅਹੰਤਾ ਰੂਪੀ ਲੰਕਾ ਲੁਟੀ, ਕਾਮ ਕ੍ਰੋਧ ਰੂਪੀ ਦੈਂਤਾਂ ਨੂੰ ਸੰਤਾਪ ਦਿੱਤਾ, ਰਾਮ ਰਾਮ ਕਰਕੇ ਮਾਰਿਆ ਹੰਕਾਰ ਰੂਪੀ ਰਾਵਣ, ਇਹ ਭੇਦ ਸਾਰਾ ਗੁਰੂ ਰੂਪੀ ਬਿਭੀਖਣ ਨੇ ਦਿੱਤਾ। ਗੁਰੂ ਨੇ ਪਾਪਾਂ ਨਾਲ ਪੱਥਰਾਂ ਵਤ ਭਾਰੇ ਜੀਵ ਸੰਸਾਰ ਰੂਪੀ ਸਾਗਰ ਤੋਂ ਤਾਰ ਦਿੱਤੇ। ਤੇਤੀ ਕ੍ਰੋੜ ਦੇਵਤੇ ਭਾਵ ਕਈ ਉਧਾਰ ਦਿੱਤੇ ਯਾ ਕ੍ਰੋੜਾਂ ਤੋਂ (ਤੀਸ) ਅਧਿਕ ਜੀਵ ਤਾਰੇ।

†ਇਹ ਬੀ ਕਵਿ ਜੀ ਦਾ ਓਹੋ ਆਪਣੇ ਇਸ਼ਟ ਨੂੰ ਉੱਚੇ ਦੱਸਣ ਦਾ ਖਿਆਲ ਹੈ, ਕਿ ਹਨੂਮਾਨ ਜੈਸੇ ਦ੍ਰਿੜ੍ਹ ਤੇ ਅਨਿੰਨ ਰਾਮ ਭਗਤ ਤੋਂ ਬੀ ਮੱਥਾ ਟਿਕਵਾਯਾ ਅਰ ਫਿਰ ਉਸ ਦੀ ਭਗਤੀ ਨੂੰ ਪਰਾ ਭਗਤੀ ਬਣਾਕੇ ਉਸ ਨੂੰ ਸਿਰੇ ਚੜ੍ਹਾਇਆ।

ਠਾਂ ਹਨੁਮਾਨਾ ॥ ੭੨ ॥ ਗਿਰ ਕੰਚਨ[1] ਸਮ ਦੇਹਿ ਕਰਾਲਾ[2]। ਕਾਂਧੇ ਧਾਰੀ ਗੁਰਜ ਬਿਸਾਲਾ। ਕੀਨ ਬੰਦਨਾਂ ਪਦ ਅਰਬਿੰਦਾ॥ਬੈਠਿ ਗਯੋ ਉਰ ਅਧਿਕ ਅਨੰਦਾ ॥੭੩॥ਰੂਪ ਬਿਲੋਕਤਿ ਲੋਚਨ ਭਰਿ ਕੈ। ਮਹਾਂ ਪ੍ਰੇਮ ਪੁਲਕਾਵਲ[3] ਕਰਿਕੈ। ਤਿਹ ਛਿਨ ਬੋਲੇ ਕ੍ਰਿਪਾ ਨਿਧਾਨਾ॥"ਸੁਨੋ ਬੈਨ ਹਮਰੇ ਹਨੁਮਾਨਾ! ॥੭੪॥ਦੋਹਰਾ ॥ਸਰਬ ਬਿਆਪੀ ਮੋਹਿ ਕੋ ਜਬ ਜਾਨਹਿਂ ਮਨ ਮਾਂਹਿ। ਸਦਾ ਮਿਲਯੋ ਹਮ ਸੋਂ ਰਹੈਂ ਬਿਛੁਰਨ ਹ੍ਵੈ ਕਬ ਨਾਂਹਿ*" ॥੭੫॥ਚੌਪਈ॥ਦੇਖਤਿ ਹੋ ਜਿਤਨੇ ਤਨੁ ਸਾਰੇ। ਸਭਿ ਜਾਨਹੁ ਸੀਤਾ ਇਹ ਧਾਰੇ।ਸੋ ਸੀਤਾ[4]ਪੁਨ ਧਰਿ ਰਘੁਬੀਰੂ। ਸੋ ਲਖਮਨ ਕੋ ਬਨੀ ਸਰੀਰੂ ॥੭੬॥ ਸਭਿ ਬਾਂਦਰ ਦਲ ਸੋਊ ਜਾਨਹੁ।ਬਾਲੀ ਜਾਮਵੰਤ ਪਹਿਚਾਨਹੁ।ਅੰਗਦ ਔਰ ਸੁਗ੍ਰੀਵ ਸੁ ਸੀਤਾ।ਸਭਿ ਰਾਖਸ਼ ਤਨ ਤਿਨਹੀ ਕੀਤਾ॥੭੭॥ਰਾਵਨਆਦਿ ਬਿਭੀਖਨ ਸਭਿਹੀ।ਤਨ ਸੀਤਾ ਧਾਰਤਿ ਲਖਿ ਅਬਹੀ। ਬਿਨ ਸੀਤਾ ਕੇ ਕਹੂੰ ਨ ਔਰਾ। ਦ੍ਰਿਸ਼ਟਿ ਜੁ ਆਵਤਿ ਸੋ ਸਭਿ ਠੌਰਾ॥੭੮॥ਦੋਹਰਾ॥ਸੋਸੀਤਾਸਭਿ ਜਗਭਈ ਸੱਤਜਾਲੇਕਰਿ ਰਾਮ।ਉਪਜਾਵਤਿ ਸਭਿ ਜਗਤ ਕੋ ਪੁਨ ਪਾਲਤਿ ਸੁਖ ਧਾਮ॥੭੯॥ਚੌਪਈ॥ਸੋ

[1]ਸੋਨੇ ਦਾ ਪਹਾੜ। [2]ਭਯਾਨਕ। [3]ਲੂੰ ਖੜੇ ਪ੍ਰੇਮ ਨਾਲ। [4]ਸੀਤਾ ਨੇ ਹੀ (ਸੀਤਾ ਤੋਂ ਮੁਰਾਦ ਮਾਇਆ ਲੈ ਰਹੇ ਹਨ)। *ਇਥੇ ਕਵਿ ਜੀ ਗੁਰੂ ਜੀ ਨੂੰ ਸਭ ਤੋਂ ਉੱਚਾ ਦੱਸਦੇ ਹਨ—ਸਰਬ ਬ੍ਯਾਪੀ ਗੁਰੂ ਜੀ ਹਨੂਮਾਨ ਨੂੰ ਅੰਤ੍ਰੀਵ ਬੁੱਧੀ ਖੁਲ੍ਹਣ ਦੀ ਮੱਤ ਦੇਂਦੇ ਹਨ, ਕਿ ਬ੍ਯਾਪਕ ਰਾਮ ਨੂੰ ਸਾਰੇ ਦੇਖ, ਸੀਤਾ ਦੀ ਥਾਵੇਂ ਮਾਇਆ ਨੂੰ ਸਮਝ, ਬਾਂਦਰ ਦੇਵਤੇ ਰਾਖਸ਼ ਸਭ ਸੀਤਾ ਨੇ ਰਚੇ ਹਨ, ਦ੍ਰਿਸ਼ਟਮਾਨ ਸਭ ਮਾਇਆ ਹੈ, ਇਸ ਦੇ ਅੰਤਰ ਬ੍ਯਾਪਕ ਵਾਹਿਗੁਰੂ ਹੈ, ਇਹ ਦ੍ਰਿਸ਼ਟੀ ਕਰ। ਰਾਮ ਸਰੀਰ ਤੋਂ ਉੱਚਾ ਉੱਠਕੇ ਵ੍ਯਾਪਕ ਰਾਮ ਵੇਖ ਜੋ ਸ੍ਰੀ ਗੁਰੂ ਜੀ ਨੇ ਐਉਂ ਦਰਸਾਈ ਹੈ:—

ਸਲੋਕ ਮਃ ੧ ॥ ਸਹੰਸਰ ਦਾਨ ਦੇ ਇੰਦ੍ਰੁ ਰੋਆਇਆ ॥ ਪਰਸਰਾਮੁ ਰੋਵੈ ਘਰਿ ਆਇਆ॥ ਅਜੈ ਸੁ ਰੋਵੈ ਭੀਖਿਆ ਖਾਇ ॥ ਐਸੀ ਦਰਗਹ ਮਿਲੈ ਸਜਾਇ ॥ ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥ ਰੋਵੈ ਦਹਸਿਰੁ ਲੰਕ ਗਵਾਇ॥ ਜਿਨਿ ਸੀਤਾ ਆਦੀ ਡਉਰੂ ਵਾਇ ॥ ਰੋਵਹਿ ਪਾਂਡਵ ਭਏ ਮਜੂਰ ॥ ਜਿਨਕੈ ਸੁਆਮੀ ਰਹਤ ਹਦੂਰਿ ॥ ਰੋਵੈ ਜਨਮੇਜਾ ਖੁਇ ਗਇਆ ॥ ਏਕੀ ਕਾਰਣਿ ਪਾਪੀ ਭਇਆ ॥ ਰੋਵਹਿ ਸੇਖ ਮਸਾਇਕ ਪੀਰ ॥ ਅੰਤਿ ਕਾਲਿ ਮਤੁ ਲਾਗੈ ਭੀੜ॥ ਰੋਵਹਿ ਰਾਜੇ ਕੰਨ ਪੜਾਇ ॥ ਘਰਿ ਘਰਿ ਮਾਗਹਿ ਭੀਖਿਆ ਜਾਇ ॥ ਰੋਵਹਿ ਕਿਰਪਨ ਸੰਚਹਿ ਧਨੁ ਜਾਇ ॥ ਪੰਡਿਤ ਰੋਵਹਿ ਗਿਆਨੁ ਗਵਾਇ ॥ ਬਾਲੀ ਰੋਵੈ ਨਾਹਿ ਭਤਾਰੁ ॥ ਨਾਨਕ ਦੁਖੀਆ ਸਭੁ ਸੰਸਾਰੁ ॥ ਮੰਨੇ ਨਾਉ ਸੋਈ ਜਿਣਿ ਜਾਇ ॥ ਅਉਰੀ ਕਰਮ ਨ ਲੇਖੈ ਲਾਇ ॥ ੧ ॥

[ਰਾਮਕਲੀ ਕੀ ਵਾਰ

ਸੀਤਾ ਪੁਨ ਕਰਤਿ ਸੰਘਾਰਾ[¹]। ਸੱਤਯਾ ਪਾਇ ਕਰਹਿ ਸਭਿ ਕਾਰਾ। ਰਾਮ ਬਿਆਪਕ ਸਭਿਕੇ ਮਾਂਹੀ॥ਬਿਨਬਯਾਪਕ ਕੋਊਘਟਨਾਂਹੀ॥੯੦॥ ਯਾਂਤੇ ਸੀਤਾ ਹੈ ਯਾ ਰਾਮਾ॥ਨਹਿਂਤੀਸਰ ਕੋਚੀਨਹੁਨਾਮ'॥ਮ੍ਰਿਦੁਲ ਬੈਨਸੁਨਿਕੈਹਨੁਮਾਨਾ । ਪ੍ਰੇਮਮਗਨ ਹਿਰਦੇ ਹਰਖਾਨਾ॥੯੧॥'ਸੱਤਯਸੱਤਯ[²] ਤੁਮ ਗਿਰਾ ਅਲਾਈ । ਅਪਨੇ ਨਿਕਟਿ ਰਖਹੁ ਰਘੁਰਾਈ[³]'। ਰਾਮ ਬੇਖ ਸ੍ਰੀ ਨਾਨਕ ਕਹਾ। 'ਕਥਾ ਕੀਰਤਨ ਹੋਵਤਿ ਜਹਾਂ॥੯੨॥ਦੋਹਰਾ॥ਤਹਾਂਬਸਤਿ ਹੌਂਮੈਂ ਸਦਾ॥ਸੁਨਹੁ ਪ੍ਰੀਤ ਕਰਿ ਜਾਇ॥ਨਿਕਟਿ ਰਹਿਨ ਫਲ ਹੋਤਿਹੈ ਸਤਿਸੰਗਤਿ ਮਨਲਾਇ ॥੯੩॥ਚੌਪਈ॥ਅਬ ਤੁਮ ਜਾਵਹੁ ਜਹਿਂਤੇ ਆਇਓ'॥ਬੰਦਨ ਕਰਿ ਹਨੁਮਾਨੁ ਸਿਧਾਇਓ। ਜਹਿਂ ਰਾਵਨ ਕੀ ਚਿਖਾ ਬਿਸਾਲਾ। ਤਹਾਂ ਜਾਇ ਪਹੁੰਚਯੋ ਤਤਕਾਲਾ ॥ ੯੪॥ ਤਥਾ ਕੀਰਤਨ ਜਹਿਂ ਜਹਿਂ ਹੋਇ। ਦੂਸਰ ਤਨ ਧਰਿ ਸੁਨਿ ਹੈ ਸੋਇ*॥ਨਿਜ ਸਰੂਪ ਸ੍ਰੀ ਨਾਨਕ ਕੀਨੋ। ਮੈਂ ਮਰਦਾਨਾ ਭੇ ਤਿਊਂ ਤੀਨੋ ॥ ੯੫॥ ਦੋਹਰਾ ॥ ਬਿਦਾ ਬਿਭੀਖਨ ਤੇ ਭਏ ਚਲੇ ਅਪਰ ਅਸਥਾਨ। ਕਰਿ ਸੰਤੋਖ ਸਿੰਘ ਬੰਦਨਾ ਪੂਰਨ ਧਯਾਇ ਪਛਾਨ ॥ ੯੬ ॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰਧੇ 'ਲੰਕਾ ਪ੍ਰਸੰਗ' ਬਰਨਨੰ ਨਾਮ ਅਸ਼ਟਦਸਮੋ ਅਧਯਾਯ॥੧੮॥

੧੯. [ਸ਼ਾਰਦਾ ਮੰਗਲ। ਪਲਖ, ਸ਼ਾਲਮਲੀ, ਕੁਸ਼, ਕ੍ਰੌਚ, ਸ਼ਾਖ ਤੇ ਪੁਸ਼ਕਰ ਦੀਪ[⁴] ਗਮਨ]

ਦੋਹਰਾ ॥ ਤਮ ਅੱਗਯਾਨ ਬਿਨਾਸ਼ਨੀ ਦੇਤਿ ਗਯਾਨ ਉਰ ਨੈਨ।
ਸ੍ਰੀ ਸਰਸ੍ਵਤੀ ਸੁਮਤਿ ਦਾ ਜੈ ਜੈ ਬਸੀਐ ਬੈਨ ॥ ੧ ॥

{ ਦਾ=ਦੇਣ ਵਾਲੀ। ਸੁਮਤਿ ਦਾ=ਸ੍ਰੇਸ਼ਟ ਬੁੱਧੀ ਦੇਣ ਵਾਲੀ।
ਬੈਨ=ਬਚਨ, ਬਾਣੀ, ਕਾਵਯ—ਰਚਨਾ }

**ਅਰਥ**—ਹੇ ਸਰਸ੍ਵਤੀ ! ਅੱਗਯਾਨ (ਰੂਪੀ) ਹਨੇਰੇ ਨੂੰ ਵਿਨਾਸ਼ ਕਰਨੇ ਵਾਲੀ ! (ਜੋ) ਹਿਰਦੇ ਦੇ ਨੈਣਾਂ ਨੂੰ ਗਯਾਨ (ਰੂਪੀ ਪ੍ਰਕਾਸ਼) ਦੇਣ ਹਾਰੀ ਹੈਂ (ਅਤੇ) ਸ੍ਰੇਸ਼ਟ ਬੁੱਧੀ ਦੀ ਦਾਤਾ ਹੈਂ, ਤੇਰੀ ਜੈ ਹੋ ਜੈ ਹੋ (ਮੇਰੀ) ਬਾਣੀ ਵਿਚ ਆਕੇ ਵੱਸ ਜਾਓ।

ਸ੍ਰੀ ਬਾਲਾ ਸੰਧੁਰੂ ਵਾਚ ॥ ਚੌਪਈ ॥ ਕਹਿ ਬਾਲਾ ਸ੍ਰੀ ਅੰਗਦ ਪਾਸੀ। ਰੁਚਿਰ ਕਥਾ ਸੁਣੀਏ ਸੁਖਰਾਸੀ !॥ ਸ਼੍ਰੀਗੁਰ ਸੋਂਬੋਲਯੋ ਮਰਦਾਨਾ॥'ਸਭਿ ਹੀ ਦੀਪ[⁴]

[¹]ਨਾਸ਼। [²]ਸੱਚੀ। [³]ਹੇ ਰਾਮਚੰਦ੍ਰ ਜੀ ! [⁴]ਜਜ਼ੀਰੇ, ਧਰਤੀ ਦੇ ਇਲਾਕੇ ਪੌਰਾਣਕ ਵੰਡ ਮੂਜਬ।

*ਹਨੂਮਾਨ ਦਾ ਟਿਕਾਣਾ ਰਾਵਣ ਦੀ ਚਿਖਾ ਦੱਸਿਆ ਹੈ, ਇਹ ਕਿੰਨੀ ਉਦਾਸ ਕਰਨ ਵਾਲੀ ਗੱਲ ਹੈ। ਗੁਰੂ ਜੀ ਨੇ ਉਸ ਨੂੰ ਇਸ ਥਾਉਂ ਤੋਂ ਉਧਾਰ ਬਖਸ਼ ਕੇ ਦੱਸਿਆ ਕਿ ਕਥਾ ਕੀਰਤਨ ਸੁਣਨ ਜਾਇਆ ਕਰ, ਉੱਥੇ ਕੱਲਯਾਨ ਰੂਪ 'ਮੈਂ' ਵਸਦਾ ਹਾਂ। ਗੋਯਾ ਹਨੂਮਾਨ ਨੂੰ ਸਤਿਸੰਗ ਵਿਚ ਜਾਣ ਦਾ ਰਸਤਾ ਖੁਹਲਕੇ ਵਿਆਪਕ ਰਾਮ ਦੇ ਰਸਤੇ ਪਾ ਦਿੱਤਾ।

ਦਿਖਾਉ ਮਹਾਨਾ ॥੨॥ ਇਹ ਲਾਲਸ ਮੇਰੇ ਮਨਮਾਂਹੀ। ਦੇਖੌਂ ਸਪਤ ਦੀਪ ਜੋ ਆਹੀ ।ਸਰਬ ਪ੍ਰਕਾਰ ਸਮਰੱਥ ਸੁਆਮੀ। ਜਹਿਂ ਚਾਹਉ ਤਹਿਂ ਕੇ ਭ੍ਰਮ ਗਾਮੀ[1]'॥੩॥ਸੁਨਿਕੈ ਬੋਲੇ ਕ੍ਰਿਪਾ ਨਿਧਾਨ॥ 'ਉੱਤਮ ਜੰਬੂ ਦੀਪ ਮਹਾਨਾਂ। ਲਖ ਜੋਜਨ ਇਸ ਕੋ ਬਿਸਤਾਰੂ[2]।ਸਭਿ ਦੀਪਨਕੇ ਲਖਹੁ ਮਝਾਰੂ॥੪॥ਇਹ ਕੇ ਬੀਚ ਮੇਰੁ[3]ਗਿਰ ਛਾਜੈ।ਕਮਲ ਬਿਖੈ ਜਿਉਂ ਕੋਸ਼[4]ਬਿਰਾਜੈ।ਜੋਜਨ ਲਾਖ ਜਾਨਿਯੇ ਮੇਰੂ।ਕਛੁ ਛਿਤ ਮੈਂ ਕਛੁ ਊਪਰ ਹੇਰੂ[5] ॥੫॥ ਤਰੁ ਜਾਮਨ ਤੇ ਜੰਬੂ ਗਾਇ।ਹੈ ਨਵ ਖੰਡ ਜੁ ਤੁਝੈ ਦਿਖਾਏ। ਤਿਨ ਮਹਿਂ ਭਾਰਥ ਖੰਡ ਹੈ ਜੋਊ। ਧਰਾ ਬੀਚ ਕੀ ਜਾਨਉ ਸੋਊ[6]॥੬॥ਦੋਹਰਾ ॥ਪੁੰਨਯ ਜੱਗਯ ਤਪ ਕਰਿ ਬਡੇ ਭਰਥਖੰਡ ਕੇ ਥਾਨ। ਦੀਪਖੰਡ ਅਨ ਜਾਇ ਸੋ ਭੋਗਹਿਂ ਭੋਗ[7] ਮਹਾਨ॥੭॥ ਚੌਪਈ ॥ਤੇਰੋ ਕਹਯੋ ਨ ਮੋਰੋਂ ਕੈਸੇ। ਚਲਹੁ ਦਿਖਾਵਹੁਂ, ਹੈਂ ਉਹ ਜੈਸੇ'। ਅਸ ਕਹਿ ਸ਼੍ਰੀਗੁਰ ਚਲੇ ਅਗਾਰੀ॥ਇਸ ਸਮੁੰਦ੍ਰ ਕੇ ਪਹੁੰਚੇ ਪਾਰੀ ॥੮॥ ਲਖ ਜੋਜਨ ਕੋ ਥੋ ਬਿਸਥਾਰਾ ।ਪਾਰ ਗਏ ਨਹਿਂ ਲਾਗੀ ਵਾਰਾ ।ਪਲਖ[8]*ਦੀਪ ਮਹਿਂ ਬੈਠੇ ਜਾਇ। ਤਰੁ ਪਿਲਖਨ[9] ਤੇ ਨਾਮ ਸਦਾਇ॥੯॥ਅਧਿਕ ਨਰਨ ਕੋ ਰੁਚਿਰ ਸਰੂਪਾ॥ ਸੁਖ ਭੋਗਹਿਂ ਨਿਜ ਮਨ ਅਨਰੂਪਾ[10]। ਬੈਸ[11]ਸਭਿਨਿ ਕੀ ਬਰਖ ਹਜਾਰੂ। ਸਮ ਅਮਰਨ[12] ਕੇ ਤਿਨ ਬਿਵਹਾਰੂ ॥੧੦॥ ਦੋਹਰਾ ॥ ਸਪਤ ਖੰਡ ਤਿਹ ਦੀਪਕੇ ਸਰਿਤਾ ਸਪਤ[13]ਪ੍ਰਵਾਹਿ।ਸਰਬ ਪ੍ਰਕਾਰ ਅਨੰਦ ਬਹੁ ਕੰਚਨ[14] ਮੰਦਿਰ ਜਾਂਹਿ ॥੧੧ ॥ ਚੌਪਈ॥ ਜਹਿਂ ਗੁਰ ਬੈਸੇ ਨਰ ਬਹੁ ਆਏ। ਹਾਥ ਜੋਰਿ ਪਗ ਸੀਸ ਨਿਵਾਏ।–ਅਪਰ[15] ਦੀਪਕੋ ਸੰਤ ਸਰੂਪਾ–। ਅਸ ਲਖਿ ਆਨਹਿਂ[16] ਭੇਟ ਅਨੂਪਾ ॥ ੧੨ ॥ ਮਧੁਰ ਧਰੇ ਫਲ ਰੁਚਿਰ ਅਗਾਰੀ।ਬੈਠੇ ਚਹੁੰਦਿਸ਼ ਅਚਰਜ ਧਾਰੀ।ਸ਼੍ਰੀਪ੍ਰਭੁਤਿਨ ਸਿਉਂ ਬੈਨਉਚਾਰੇ। 'ਸਭਿ ਬਿਧਿ ਹੈ ਆਨੰਦ ਤੁਮਾਰੇ?॥੧੩॥ਜਿਸ ਪ੍ਰਕਾਰ ਇਸਦੀਪ ਮਝਾਰਾ। ਹਮ ਸੋਂ ਕਹੌ ਸਰਬ ਬਿਵਹਾਰਾ।ਸੁਖ ਦੁਖ ਜੇਤੋ ਹੈ ਤੁਝ ਤਾਈਂ।ਸੋਊ ਸੁਨਾਵਹੁ ਕੂਰ ਬਿਹਾਈ[17]' ॥੧੪॥ ਦੋਹਰਾ ॥ ਨਰ ਬੋਲੇ ਤਿਸ ਦੀਪ ਕੇ, 'ਹੈ ਸੁਖ

---

[1]ਜਾਣ ਵਾਲੇ। [2]ਫੈਲਾਉ। [3]ਸੁਮੇਰੁ ਪਰਬਤ। [4]ਡੋਡੀ । [5]ਦੇਖ । [6]ਸੋ ਭਾਰਤ ਖੰਡ ਹੀ ਵਿਚਲੀ ਧਰਤੀ ਜਾਣੋ (ਨਵਾਂ ਖੰਡਾਂ ਦੀ)। [7]ਹੋਰ ਦੀਪਾਂ ਖੰਡਾਂ (ਵਿਚ) ਜਾਕੇ ਸੋ (ਪੁਰਸ਼, ਉਨ੍ਹਾਂ ਦੇ) ਫਲ ਭੋਗਦੇ ਹਨ। [8]ਪ੍ਲਕਸ਼=ਸਤਾਂ ਦੀਪਾਂ ਵਿਚੋਂ ਇਕ ਦਾ ਨਾ। ਜਿਥੋਂ ਸਰਸੂਤੀ ਨਿਕਲਦੀ ਹੈ, ਉਸ ਦਾ ਨਾਂ ਬੀ ਪ੍ਲਕਸ਼ ਰਾਜ ਲਿਖਿਆ ਹੈ। [9]ਪ੍ਲਕਸ਼=ਰਾਮ ਅੰਜੀਰ, ਪਿੱਪਲ,ਪੀਲੂ ਬ੍ਰਿੱਛ। [10]ਇਛਾਅਨੁਸਾਰ। [11]ਆਯੂ। [12]ਦੇਵਤਿਆਂ ਵਰਗੇ। [13]ਸੱਤ ਨਦੀਆਂ। [14]ਸੋਨੇ ਦੇ ਸੁਨਹਿਰੀ। [15]ਹੋਰ। [16]ਲਿਆਂਵਦੇ ਹਨ। [17]ਝੂਠ ਛੱਡਕੇ। *ਪਾ:--ਪਲਾਖ–।

ਸਰਬ ਪ੍ਰਕਾਰ।ਤ੍ਰੈ ਦੁਖ ਹੈਂ ਸਭਿਹਿਨਿ ਬਿਖੈ ਸੋ ਹਮ ਕਰਹਿੰ ਉਚਾਰ॥੧੫॥ ਚੌਪਈ ॥ ਬਡੋ ਆਪ ਤੇ ਜਿਹ ਕੋ ਜਾਨਹਿੰ। ਤਿਹ ਸੋਂ ਮਨ ਮਹਿੰ ਮਤਸਰ[੧] ਠਾਨਹਿੰ।ਲਘੁ ਕੋ ਦੇਖਿ ਗਰਬ ਉਰ ਧਰਿਹੀਂ।ਜੋ ਸਮ ਹੋਇ ਸਪਰਧਾ[੨] ਕਰਿ ਹੀਂ ॥ ੧੬ ॥ ਇਨ ਦੁਖ ਤੇ ਹੈਂ ਨਰ ਦੁਖਵੰਤੇ। ਔਰ ਸਰਬ ਸਖ ਸੁਨਹੁ ਬ੍ਰਿਤੰਤੇ।ਸੁਨਿ ਕਰਿ ਬੋਲੇ ਕ੍ਰਿਪਾਨਿਧਾਨਾ।'ਬਚਨ ਹਮਾਰੇ ਕਰਹੁ ਪ੍ਰਮਾਨਾ[੩] ॥੧੭॥ ਇਹ ਤੀਨੋ ਦੁਖ ਜਾਇੰ ਪਲਾਈ[੪]। ਸਦਾ ਅਨੰਦ ਰਹੈ ਤੁਮ ਤਾਈਂ'। ਬੂਝਨ ਲਗੇ ਸਿ ਨਰ ਕਰ ਬੰਦੇ। 'ਦੇਹੁ ਸੀਖ[੫] ਜਿਵ ਸਦਾ ਅਨੰਦੇ' ॥੧੮॥ ਦੋਹਰਾ॥'ਸਰਬ ਬਿਖੈ ਇਕਰਾਮ ਹੈ ਰਾਮਬਿਨਾਂ ਨਹਿੰ ਕੋਇ।ਐਸੇ ਜਬ ਉਰ ਮੈਂ ਲਖੋ ਦ੍ਵੈਤ ਨ ਕਬਹੂ ਹੋਇ ॥੧੯॥ਚੌਪਈ॥ਦ੍ਰਿੜ੍ਹ ਮਨ ਮਹਿੰ ਇਸ ਬਿਧਿ ਜਬ ਹੋਊ।ਤਬ ਪੁਨ ਦੂਖ ਨ ਬ੍ਯਾਪੈ ਕੋਊ। ਸੱਤਿਨਾਮ ਕੋ ਜਾਪ ਜਪੀਜੈ। ਸਤਿਗੁਰ ਸਿਮਰ ਤਿਹਾਵਲ ਕੀਜੈ ॥੨੦ ॥ ਕਰਿ ਅਰਦਾਸਿ ਸਿਖਨ ਮੁਖ ਪਾਵਹੁ।ਤਬ ਦੁਬਿਧਾ ਉਰ ਸਕਲ ਨਸਾਵਹੁ'।ਮ੍ਰਿਦੁਲ ਬਚਨ ਇਸ ਬਿਧਿ ਸੁਨਿ ਗੁਰ ਕੇ*।ਭਏ ਸਿ ਨਰ ਸਿਖ ਸ਼ਰਧਾ ਧਰਿਕੇ॥੨੧॥ ਕਿਤਿਕ ਦਿਵਸ ਤਹਿੰ ਡੇਰਾ ਰਾਖ੍ਯੋ। ਅੱਗ੍ਰਜ ਗਮਨ ਬਹੁਰ ਅਭਿਲਾਖ੍ਯੋ। ਦ੍ਵੈ ਲਖ ਜੋਜਨ ਦੀਪ[੬] ਬਿਸਾਲਾ। ਉਲੰਘ ਗਏ ਸਗਰੋ ਤਤਕਾਲਾ ॥ ੨੨ ॥ ਬਹੁਰੋ ਆਵਾ ਉਦਧਿ[੭] ਅਗਾਰੀ। ਰਸ ਊਖਹਿ[੮] ਕੋ ਜੋ ਅਨੁਹਾਰੀ[੯]। ਦ੍ਵੈ ਲਛ[੧੦] ਜੋਜਨ ਕੇਰ ਪ੍ਰਮਾਨਾ[੧੧]।ਤਿਹ ਪਰ ਕੀਨ ਪ੍ਰਭੁ ਪ੍ਰਸਥਾਨਾ॥੨੩॥ਪਗ ਅੰਗੁਸ਼ਟ[੧੨] ਨ ਕਿਹ ਠਾਂ ਭੀਨੋ। ਚਲੇ ਸੂਖ ਸੋਂ ਹਮ ਭੀ ਤੀਨੋ†।ਪਾਰ ਕਰਾਰ[੧੩] ਹੁਤੋ ਜਿਹ ਥਾਈਂ। ਤਹਿੰ ਪਹੁੰਚੇ ਜਸਪਦ[੧੪] ਜਗਸਾਈਂ॥੨੪॥ ਸ਼ਾਲਮਲੀ[੧੫] ਸੋ ਦੀਪ ਸੁਹਾਵਾ। ਸਿੰਮਲ ਬ੍ਰਿੱਖ ਨਾਮ ਤੇ ਪਾਵਾ। ਬੈਠੇ ਨਗਰ ਬਿਖੈ ਗੁਰ ਜਾਈ। ਨਰ ਆਇ ਮਿਲਿ ਬਹੁ ਤਿਹ ਥਾਈਂ ॥੨੫॥ ਦੋਹਰਾ ॥ ਬੰਦਨ ਕਰਿ ਢਿਗ ਬੈਠਿਹੀ ਪੁਨ ਨਿਜ ਜਾਹਿੰ ਅਵਾਸ। 'ਆਨ ਦੀਪ ਕੋ ਸੰਤ ਹੈ' ਸੁਧ ਹੋਈ ਨ੍ਰਿਪ ਪਾਸ ॥ ੨੬ ॥ ਚੌਪਈ ॥ ਉੱਤਮ ਬਹੁਤ ਉਪਾਇਨ ਲ੍ਯਾਯੋ। ਆਇ ਗੁਰੂ ਪਗ ਸੀਸ ਨਿਵਾਯੋ । ਬੈਠ੍ਯੋ ਜਬ ਪ੍ਰਭੁ ਬਚਨ ਬਖਾਨਾ। 'ਲੇ ਜਾਵਹੁ ਇਹ ਭੇਟ ਰਜਾਨਾ ! ॥੨੭॥ ਕਛੁ ਨ ਹਮਾਰੇ ਆਵਹਿ ਕਾਜੂ। ਨਾਮ ਨ

[੧]ਈਰਖਾ। [੨]ਬਖੀਲੀ। [੩]ਚੰਗੀ ਤਰ੍ਹਾਂ ਮੰਨਣਾ ਕਰੋ। [੪]ਦੂਰ ਹੋ ਜਾਣਗੇ। [੫]ਸਿੱਖਜਾ। [੬]ਭਾਵ ਦੇਸ਼। [੭]ਸਮੁੰਦ੍ਰ। [੮]ਗੰਨੇ ਦੇ ਰਸ। [੯]ਵਰਗਾ। [੧੦]ਦੋ ਲੱਖ। [੧੧]ਅੰਦਾਜ਼ੇ ਦਾ। [੧੨]ਪੈਰ ਦਾ ਅੰਗੂਠਾ। [੧੩]ਪਾਰਲਾ ਕਿਨਾਰਾ। [੧੪]ਛੇਤੀ। [੧੫]ਇਕ ਦੀਪ ਦਾ ਨਾਮ। (ਅ) ਸਿੰਮਲ਼ ਬ੍ਰਿੱਛ।

*ਪਾ:—ਕਰਿਕੇ। †ਪਾ:—ਚਲੇ ਗਏ ਸੁਖ ਸੋਂ ਹਮ ਤੀਨੋਂ।

ਜਪਹੁ ਜਨਮ ਕੋ ਲਾਜੂ'। ਹਾਥ ਜੋਰਿ ਕਰਿ ਭੂਪ ਉਚਾਰੈ। 'ਨਿਜ ਉਪ-ਦੇਸ਼ ਦੇਹੁ ਹਮ ਧਾਰੈਂ ॥ ੨੮ ॥ ਤੁਮ ਹੋ ਸੰਤ ਪ੍ਰਮੇਸ਼ੁਰ ਰੂਪਾ। ਸਭਿ ਤੇ ਮਹਿਮਾਂ ਅਧਿਕ ਅਨੂਪਾ'। ਕੀਨਿ ਬਿਨੈ ਬਹੁ ਕਹਿ ਵਡਿਆਈ। ਤਬ ਸ਼੍ਰੀਨਾਨਕ ਗਿਰਾ ਅਲਾਈ॥੨੯॥ਦੋਹਰਾ॥'ਸੱਤਿਨਾਮ ਕੋ ਜਾਪ ਮੁਖ ਕਰਿਕੈ ਸਦਾ ਉਚਾਰਿ। ਪੰਚਾਂਮ੍ਰਿਤ ਗੁਰ ਕੋ ਕਰਹੁ ਇਤ ਉਤ ਨਿਤ ਸੁਖ ਸਾਰ' ॥੩੦॥ ਚੌਪਈ ॥ ਮਾਨੇ ਸਤਿਗੁਰ ਕੇ ਬਚ ਜਬਹੀ। ਪਾਹੁਲ ਪਗ ਕੀ ਦੀਨੀ ਤਬਹੀ।ਸਿੱਖ ਭਏ ਬਹੁਤੇ ਨਰ ਆਏ।ਨਾਮ ਦਾਨ ਇਸ਼ਨਾਨ ਦ੍ਰਿੜ੍ਹਾਏ॥੩੧ ॥ਕੇਤਿਕ ਦਿਨ ਗੁਰ ਤਹਾਂ ਗੁਜਾਰੇ।ਨ੍ਰਿਪ ਕੇ ਸਦਨ ਰਹੇ ਦੁਖਟਾਰੇ। ਬਿਦਾ ਹੋਇ ਪ੍ਰਭੁ ਕੀਨ ਪਯਾਨਾ। ਚਤਰ ਲੱਛ ਜੋਜਨ ਪਰਮਾਨਾ ॥੩੨॥ ਦੋਹਰਾ॥ ਸਿੰਧੁ ਬਾਰਨੀ[1] ਕੋ ਜਹਾਂ ਦੀਪ ਸਰਸ ਬਿਸਥਾਰ। ਲੀਨ ਉਡਾਰੀ ਤਹਾਂ ਤੇ ਗਏ ਉਦਧਿ[2] ਕੇ ਪਾਰ॥੩੩॥ ਚੌਪਈ॥ ਪਹੁੰਚੇ ਦੀਪ ਹੁਤੋ ਕੁਸ਼ ਨਾਮੂ। ਕੁਸ਼ਾ ਬੂਟ ਤਾਂ ਮੈਂ ਅਭਿਰਾਮੂ। ਯਾਂ ਤੇ ਕੁਸ਼ ਤਿਹ ਨਾਮ ਕਹੀਜੈ।ਭੋਗਤਿ ਸੁਖ ਜੋ ਜੰਬੂ[3] ਕੀਜੈ[4] ॥੩੪॥ ਬੈਠੇ ਸ਼੍ਰੀ ਪ੍ਰਭੁ ਪੁਰਿ ਮਹਿਂ ਜਾਇ।ਨਰ ਸਮੀਪ ਆਏ ਸਮੁਦਾਇ। ਬਿਸਮਾਏ ਦੇਖੇ ਨਰ ਨਾਰੀ। ਬੰਦਹਿਂ ਭੇਟਾ ਧਰਹਿਂ ਅਗਾਰੀ॥ ੩੫॥ਦੋਹਰਾ॥–ਅਪਰ ਦੀਪ ਕੋ ਸੰਤ ਇਹੁ ਸਿੰਧੁ ਲੰਘਿ ਕਰਿ ਆਇ–।ਅਚ-ਰਜ ਮਨ ਮਹਿਂ ਮਾਨਿਕੈ ਆਨ ਲਗਹਿਂ ਸਭਿ ਪਾਇ॥੩੬॥ਚੌਪਈ॥–ਕਲਾ-ਵਾਨ ਸਮਰੱਥ ਮੁਕੰਦਾ।ਸੰਤ ਰੂਪ ਸਭਿਦੋਖ ਨਿਕੰਦਾ–।ਐਸੇ ਜਾਨਿ ਸੁਨਹਿ ਉਪਦੇਸ਼ੂ।ਕਰਿ ਦਰਸ਼ਨ ਭੀ ਭਗਤਿ ਪ੍ਰਵੇਸ਼ੂ॥੩੭॥ਸ਼੍ਰੀ ਗੁਰ ਤਿਨ ਸੋਂ ਬਚਨ ਸੁਨਾਵੈਂ। 'ਸੱਤਿਨਾਮ ਤੇ ਗਤਿ ਹੁਇ ਜਾਵੈ। ਸੰਤਨ ਸੇਵਾ ਉਰ ਮਹਿਂਧਾਰੋ। ਭੋਗ ਲਾਲਸਾ ਰਿਦੈ ਬਿਸਾਰੋ ॥ ੩੮ ॥ ਪੂਰਬ[5] ਪੁੰਨ ਬਾਦ[6] ਨਹਿਂ ਖੋਵਹੁ। ਪਰਮਪਦੰ[7] ਅਧਿਕਾਰੀ ਹੋਵਹੁ। ਸੁੱਧ ਆਤਮੇ ਨਾਮ ਜਪੀਜੈ। ਮਨ ਬਿਕਾਰ ਸਭਿ ਨਾਸ਼ ਕਰੀਜੈ' ॥ ੩੯ ॥ ਦੋਹਰਾ ॥ ਸੁਨਿ ਗੁਰ ਤੇ ਸਿਮਰਨ ਲਗੇ ਸ਼ੁੱਧ ਆਤਮੇ ਨਾਮ। ਦਰਸ਼ਨ ਕਰਿ ਨਿਰਮਲ ਭਏ ਭਿਗੇ[8] ਭਗਤਿ ਅਭਿਰਾਮ ॥੪੦॥ ਚੌਪਈ॥ ਸੇਵਕ ਭਏ ਬਹੁਤ ਨਰ ਆਏ। ਪਾਹੁਲ ਪਗ ਲੇਵਹਿਂ ਸੁਖ ਪਾਇ।ਨਾਮ ਜਪਾਇ ਭਗਤਿ ਪ੍ਰਗਟਾਈ। ਚਲੇ ਤਹਾਂ ਤੇ ਲੀਨਿ ਬਿਦਾਈ॥ ੪੧॥ ਅਸ਼ਟ ਲੱਛ ਜੋਜਨ ਪਰਮਾਨਾ। ਉਲੰਘ ਗਏ ਸਭਿ ਮਧਾ ਨਿਧਾਨਾ।

[1]ਸਮੁੰਦਰ ਸ਼ਰਾਬ ਦਾ। [2]ਸਮੁੰਦਰ। [3]ਜੋ ਜੰਬੂ ਵਿਚ। [4]ਕਰੀਦੇ ਹਨ (ਪੁੰਨ)। [5]ਪਿਛਲੇ। [6]ਵਿਅਰਥ। [7]ਮੁਕਤੀ। [8]ਭਿੱਜ ਗਏ।

ਆਵਾ ਸਾਗਰ ਘ੍ਰਿਤ[1] ਅਗਾਰੇ। ਦੀਪ ਸਮਾਨ[2] ਤਾਂਹਿ ਬਿਸਤਾਰੇ॥ ੪੨॥
ਤਿਹ ਪਰ ਗਮਨੇ ਦੀਨ ਦਇਆਲਾ। ਸਗਰੋ ਉਲੰਘ ਗਏ ਤਤਕਾਲਾ।
ਜਾਵਤਿ ਨਗਰਬਿਲੋਕਤਿ ਏਕੂ।ਤਿਹਮਹਿਂ ਬੈਠਨੋ ਜਲਧਿ[3]ਬਿਬੇਕੂ[4]॥੪੩॥
ਦੋਹਰਾ॥ਕ੍ਰੌਂਚ[5]ਨਾਮ ਤਿਹ ਦੀਪ ਕੋ ਨਰ ਸੁੰਦਰ ਸਮੁਦਾਇ। ਸੁਖ ਬਿਲਾਸ*
ਭੋਗਹਿਂ ਘਨੋ ਰਹੇ ਬਿਸ਼ੇ ਲਪਟਾਇ ॥੪੪॥ਚੌਪਈ॥ਸ੍ਰੀਗੁਰ ਕੋ ਜਬਹੀ ਨਰ
ਦੇਖਾ।ਢਿਗ ਆਏ ਧਰਿ ਭਾਉ ਵਿਸ਼ੇਖਾ।ਬੰਦਨ ਕਰਿਹੀਂ ਬੈਠ ਸਮੀਪਾ।ਸੁਨਿ
ਕੈ ਸੁਧ ਆਯੋ ਅਵਨੀਪਾ ॥੪੫॥ ਧਰਿਕੈ ਸ਼ਰਧਾ ਦਰਸ਼ਨ ਕਰਿਹੀ। ਅਤਿ
ਮਹਿਮਾ ਕੇ ਬਚਨ ਉਚਰਿਹੀ।ਦੇਨੇ ਹੇਤੁ ਸੁਮਤਿ ਤਿਨ ਤਾਈਂ। ਮ੍ਰਿਦੁਲ
ਬਚਨ ਬੋਲੇ ਜਗ ਸਾਈਂ॥੪੬॥ 'ਬਲੀ ਕਾਲ ਭਗਵਾਨ[6]ਅਪਾਰਾ[7]। ਭੱਖਤਿ
ਹੈ[8]ਸਗਰੋ ਸੰਸਾਰਾ।ਸੁਰ ਬ੍ਰਹਮਾਦਿਕ ਤੇ ਹੈਂ ਜੇਤੇ।ਪੰਨਗ[9]ਮਾਨਵ ਦਾਨਵ[10]
ਕੇਤੇ ॥੪੭॥ ਅਪਰ ਸਮਰਥ ਸਰਬ ਬਿਧਿ ਜੋਊ। ਤਿਹ ਕੇ ਆਗੇ ਛੁਟੈ ਨ
ਕੋਊ।ਜਿਉ ਦਾਨੇ ਕੋ ਚਾਬਤਿ ਚਾਕੀ[11]।ਤਿਉਂ ਨ ਬਚੈ ਕੁ ਅਗਾਰੀ ਵਾਂ ਕੀ॥
੪੮॥ ਭੈ ਕਰਿ ਸ਼ਰਨ ਗਹੋ ਤੁਮ ਤਾਂਕੀ।ਸਮਤਾ ਕਰਿ ਨ ਸਕੈ ਕੋ ਜਾਂ ਕੀ।
ਜਿਉਂ ਕੀਲੀ ਢਿਗ ਰਹੇ ਜੁ ਦਾਨੋ। ਉਬਰਹਿ ਸੋ ਉਰ ਲੇਹੁ ਪਛਾਨੋ॥੪੯॥
ਤਿਉਂ ਤੁਮ ਨਾਮ ਜਪਹੁਗੇ ਜਬਹੀ। ਜਨਮ ਮਰਨ ਤੇ ਛੁਟਿਹੋ ਤਬਹੀ।
ਹੂਜੈ ਬਿਖੈ ਬਿਲਾਸ ਨਿਰਾਸੇ। ਜਪਹੁ ਨਾਮ ਸਤਿਗੁਰ ਭਰਵਾਸੇ' ॥੫੦॥
ਇਸ ਪ੍ਰਕਾਰ ਤਿਨ ਦੇ ਉਪਦੇਸ਼ਾ। ਕੇਤਿਕ ਦਿਵਸ ਬਸੇ ਜਗਤੇਸ਼ਾ। ਸਤਿ-
ਸੰਗਤਿ ਕੀ ਰੀਤਿ ਚਲਾਈ। ਭਾਉ ਭਗਤਿ ਨੀਕੇ ਪ੍ਰਗਟਾਈ ॥੫੧॥ਬਿਦਾ
ਹੋਇ ਬਹੁਰੋ ਪ੍ਰਸਥਾਨੇ। ਖੋੜਸ ਜੋਜਨ ਤਾਂਹਿ ਪ੍ਰਮਾਨੇ। ਸਗਰੋ ਛੋਡਿ ਗਏ
ਗੁਰ ਜਬਹੀ। ਸਿੰਧੁ[3] ਦੂਧ ਕੋ ਆਯੋ ਤਬਹੀ ॥ ੫੨ ॥ ਦੀਪ ਸਮਾਨ ਹੁਤੋ
ਬਿਸਥਾਰਾ।ਤਿਹ ਪਰ ਗਮਨੇ ਪ੍ਰਭੂ ਉਦਾਰਾ। ਤੂਰਨ ਪਹੁੰਚੇ ਪਾਰ ਕਰਾਰੇ।
ਗਏ ਅਗਾਰੇ ਦੀਪ ਮਝਾਰੇ ॥ ੫੩॥ ਦੋਹਰਾ ॥ ਬਹਿਤਿ ਦੂਧ ਕੀ ਨਦੀ ਬਹੁ
ਮਿਸਰੀ ਕੇ ਗਿਰ ਭੂਰ। ਜਿਂਹ ਸੁੰਦਰ ਨਾਰੀ ਅਧਿਕ ਜਨੋਂ ਅਪਸਰ[12] ਤਨ
ਰੂਰ[13]॥੫੪॥ ਚੌਪਈ॥ ਜਿਸ ਪੁਰਿ ਮਹਿਂ ਹੋਤੋ ਅਵਨੀਪਾ। ਬੈਠੇ ਤਹਿਂ ਬੇਦੀ
ਕੁਲ ਦੀਪਾ। ਨਾਮ ਦੀਪ ਕੋ ਸਾਖ[14] ਬਤਾਯੋ। ਭੋਗਹਿਂ ਸੁਖ ਬਿਸਾਲ ਮਨ

[1]ਘਿਉ ਦਾ। [2]ਵਾਂਙੂ। [3]ਸਮੁੰਦਰ। [4]ਗਜਾਨ ਦੇ ਸਮੁੰਦਰ (ਗੁਰੂ ਜੀ)। [5]ਨਾਮ ਦੀਪ ਦਾ, (ਅ) ਅਸਾਮ ਦੇ ਉਤਰ ਇਕ ਪਹਾੜ ਦਾ ਨਾਮ। [6]ਮ੍ਰਿਤੂ। [7]ਬੜਾ। [8]ਖਾਂਦਾ ਹੈ। [9]ਸੱਪ। [10]ਦੈਂਤ। [11]ਚੱਕੀ। [12]ਪਰੀਆਂ। [13]ਸੁੰਦਰ। [14]ਸੰਸ:—ਸ਼ਾਕ=ਸਾਗਵਾਨ ਦਾ ਬ੍ਰਿਛ। *ਪਾ:—ਬਿਸਾਲ।

ਭਾਯੋ ॥ ੫੫ ॥ ਗੁਰ ਅਵਲੋਕੇ ਜਬ ਨਰ ਨਾਰੀ। ਕਲਾਵਾਨ ਜਾਨੇ ਤਬ ਭਾਰੀ।ਆਨਿ ਉਪਾਇਨ ਧਰੈਂ ਅਗਾਰੀ। ਬੰਦਹਿਂ ਚਰਨ ਕਮਲ ਸੁਖਕਾਰੀ॥ ੫੬॥ਬਚਨ ਸੁਨਨ ਕੀ ਲਾਲਸ ਕਰਿਕੈ।ਬੈਠੇ ਨਿਕਟ ਭਾਉ ਉਰ ਧਰਿਕੈ। ਤਿਨ ਸੋਂ ਬੋਲੇ ਗਿਰਾ ਗੁਸਾਈਂ।'ਜਪਹੁ ਨਾਮ ਹੁਇ ਅੰਤ ਸਖਾਈ ॥੫੭॥ ਜਿਹ ਕੀ ਚੇਤਨਸੱਤਾ ਐਸੇ । ਹਾਰ ਪਰੇ ਸਭਿ ਲਖਹਿਂ ਨ ਕੈਸੇ। ਸੂਛਮ ਅਤਿਸ਼ੈ ਗੁਪਤ ਮਹਾਨੇ। ਮੁਨਿ ਜਨ ਸਭਿਹਿ ਬਿਅੰਤ ਬਖਾਨੇ ॥੫੮॥ ਜਿਹ ਸਮਾਨ [illegible] ਪ੍ਰਗਟ ਨ ਕੋਊ। ਰੂਪ ਅਚਰਜ ਜਾਨਿਯੇ ਸੋਊ। ਜਿਸ ਬਿਨ ਸਰਬ ਰਿਖੀਕ[1] ਜਿ ਆਹੀਂ। ਕ੍ਰਿਆ ਏਕ ਕਰਿ ਸਕਹੀਂ ਨਾਂਹੀ ॥੫੯॥ ਗੁਪਤ ਪ੍ਰਗਟ ਅਤਿ ਸੱਤਯਾ ਜਾਂਹੀ। ਸਮਤਾ ਕੋ ਨ ਸਕੈ ਕਰਿ ਤਾਂਹੀ।ਤਿਹ ਕੀ ਸ਼ਰਨ ਪਰਹੁ ਸੁਖ ਪਾਵਹੁ। ਮਨ ਮਲੀਨਤਾ ਸਰਬ ਮਿਟਾਵਹੁ ॥੬੦॥ ਬਿਸ਼ੈ ਅਨੰਦ [illegible]ਲਪ ਪਹਿਚਾਨਹੁ।ਨੀਰ[2]ਕਟੋਰੇ ਕੇ ਸਮ ਮਾਨਹੁ। ਨਸ਼ਟ, ਜੂਠ,ਸੀਤ,ਉਸ਼ਨਾਦਿਕ[3]। ਤਿਸ ਮਹਿਂ ਦੋਖ ਲਖਹੁ ਇਤਯਾਦਿਕ ॥੬੧॥ ਬਹੁਰ ਸੁਨੋ ਭਜਨਾਨੰਦ ਜੋਊ।ਨਦੀ ਨੀਰ ਲਖਿਯੇ ਜਿਉਂ ਸੋਊ। ਬਢਨ ਘਟਨ ਤਾਂਮਹਿ[4]ਇਹ ਹੋਵਤਿ।ਪਾਛਲ ਦੋਖਨ ਕੋ ਸਭਿ ਖੋਵਤਿ॥੬੨॥ਪੁਨ ਗਯਾਨਾਨੰਦ ਜਾਨਹੁ ਐਸੇ। ਸਾਗਰ[5] ਜਲ ਅਪਾਰ[6] ਹੁਇ ਜੈਸੇ। ਦੋਖ ਬਿਹੀਨ ਸਦਾ ਇਕ ਸਾਰ। ਜੋ ਪਾਵਹਿਂ ਤੇ ਤਰੈਂ ਸੰਸਾਰ॥੬੩॥ਯਾਂਤੇ ਤੁਮ ਜਪ ਕਰਿ ਸ਼੍ਰੀ ਰਾਮੂ।ਪਾਇ ਗਯਾਨ ਪਹੁੰਚਹੁ ਸੁਖ ਧਾਮੂ। ਇਹ ਤਨ[7]ਕਰਮ ਤਰੋਵਰੁ[8] ਜਾਨਹੁ। ਹ੍ਵੈ ਅਰੋਗਤਾ ਸਾਖਾ[9] ਮਾਨਹੁ ॥ ੬੪ ॥ ਜਲ ਸਿੰਚਨ ਕਰਨੋ ਧ੍ਰਮ ਹੀ ਕਾ[10]। ਸਿਮ੍ਰਨ ਨਾਮ ਪੁਸ਼ਪ[11] ਭਾ ਨੀਕਾ। ਭਯੋ ਗਯਾਨ ਫਲ ਲਾਗਯੋ ਰੂਰਾ[12]।ਮਗਨ ਅਨੰਦ ਰਹਯੋ ਰਸ ਪੂਰਾ॥੬੫॥ ਅਸ ਬਿਚਾਰਿ ਮਨ ਤਜਹੁ ਬਿਕਾਰਾ। ਸਿਮਰਹੁ ਸਦਾ ਨਾਮ ਕਰਤਾਰਾ'। ਇਹ ਉਪਦੇਸ਼ ਦੀਨ ਤਿਨ ਤਾਈਂ।ਕਿਤਿਕ ਦਿਵਸ ਰਹਿ ਕਰਿ ਜਗ ਸਾਈਂ॥੬੬॥ ਬਹੁਰੋ ਕੀਨੋ ਗਮਨ ਅਗਾਰੀ।ਧਰਾ ਦੀਪ ਕੀ ਉਲੰਘੇ ਸਾਰੀ। ਬਤੀਸ ਜੋਜਨ ਥੋ ਬਿਸਥਾਰਾ। ਮਧੁ ਸਾਗਰ[13] ਕੋ ਆਇ ਕਰਾਰਾ[14] ॥ ੬੭ ॥ ਦੀਪ ਸਮਾਨ

---

[1]ਇੰਦ੍ਰੀਆਂ। [2]ਜਲ। [3]( ਕਟੋਰੇ ਦਾ ਜਲ ) ਡੁਲ੍ਹ ਜਾਂਦਾ ਹੈ, ਜੂਠਾ, ਠੰਢਾ ਤੇ ਗਰਮ ਭੀ ਹੋ ਜਾਂਦਾ ਹੈ। [4]ਨਦੀ ਦੇ ਜਲ ਵਿਚ। [5]ਸਮੁੰਦਰ ਦਾ। [6]ਬਿਅੰਤ। [7]ਸਰੀਰ। [8]ਕਰਮਾਂ ਦਾ ਬ੍ਰਿਛ। [9]ਅਰੋਗਤਾ ਹੋਣ ਨੂੰ ਟਾਹਣੀਆਂ। [10]ਧਰਮ ਦਾ ਕਰਨਾ ਇਹ ਜਲ ਸਿੰਜਣਾਂ ਹੈ। [11]ਫੁੱਲ। [12]ਸੁੰਦਰ। [13]ਮਧੁ ਸਮੁੰਦਰ। [14]ਕਿਨਾਰਾ।

ਹੁਤੋ ਪਰਮਾਨਾ। ਪਾਰ ਗਏ ਤਿਹ ਕ੍ਰਿਪਾ ਨਿਧਾਨਾ। ਆਵਾ ਪੁਸ਼ਕਰ ਦੀਪ ਅਗਾਰੀ। ਪਹੁੰਚੇ ਤਿਹ ਕੇ ਜਾਇ ਅਗਾਰੀ॥੬੮॥ ਰੁਚਿਰ ਬਿਲੋਕਿ ਨਗਰ ਤਿਹ ਮਾਂਹੀ॥ਸੱਤਿਨਾਮ ਉਪਦੇਸ਼ ਤਹਾਂਹੀ। ਕਰਨੀ ਸੈਤਨ ਸੇਵ ਸਿਖਾਈ। ਭਾਉਭਗਤਿ ਅਭਿਰਾਮ ਦ੍ਰਿੜਾਈ॥੬੯॥ਤਹਿੰਤੇ ਚਲਿ ਪਹੁੰਚੇ ਪ੍ਰਭੁ ਤਹਿੰਵਾ॥ ਹੁਤੋ ਸਪਤਵੋਂ ਸਾਗਰ ਜਹਿੰਵਾ॥ਤਟ ਪਰ ਠਾਂਢੇ ਕ੍ਰਿਪਾਨਿਧਾਨਾ॥ ਮਰਦਾਨੇ ਕੋ ਬਚਨ ਬਖਾਨਾ॥ ੭੦ ॥'ਇਹੀ ਸਪਤਮੋਂ ਦੀਪ ਜਨੀਜੈ। ਚੌਸਠ ਲਖ ਜੋਜਨ ਲਖਿ ਲੀਜੈ। ਇਸ ਸਮਾਨ ਇਹ ਸਾਗਰ ਜਾਨਹੁ ।ਮਿਸ਼ਟ ਨੀਰ[1] ਕੋ ਸਰਬ ਪਛਾਨਹੁ' ॥ ੭੧॥ ਸੁਨਿਕੈ ਪ੍ਰਸ਼ਨ ਕੀਨ ਮਰਦਾਨੇ। 'ਇਸ ਤੇ ਪਰ ਕਯਾ[2]?ਕਰਹੁ ਬਖਾਨੇ। ਰਹੈਂ ਕੌਨ, ਕੈਸੀ ਹੈ ਧਰਨੀ?। ਪਹੁੰਚੇ ਤਹਾਂ ਕੌਨ ਕਰਿ ਕਰਨੀ' ॥ ੭੨ ॥ ਅੰਤਰਜਾਮੀ ਗਿਰਾ ਉਚਾਰੀ। 'ਸੁਰ, ਨਰ, ਦਾਨਵ ਕੋ ਨ ਅਗਾਰੀ। ਕੰਚਨ[3] ਕੀ ਛਿਤ[4] ਕੇਤਿਕ ਜਾਨ॥ਤਿੰਹ ਤੇ ਪਰੇ ਪਹਾਰ ਮਹਾਨ॥੭੩॥ਲੋਕਾਲੋਕ ਨਾਮ ਹੈ ਜਾਂ ਕੋ। ਬਹੁ ਬਿਸਤਾਰ ਜਾਨੀਅਹਿ ਤਾਂ ਕੋ। ਚੌਫੇਰੇ ਦੀਪਨ ਕੇ ਸੋਊ। ਤਿਸ ਤੇ ਪਰੇ ਨ ਅਵਨੀ ਕੋਊ ॥ ੭੪ ॥ ਇਸ ਤੇ ਉਰੇ ਪ੍ਰਕਾਸ਼ਹਿੰ ਸਾਰੇ। ਮਾਰਤੰਡ[5], ਸਾਗਰਸੁਤ[6], ਤਾਰੇ। ਪਰੈ ਨ ਕਾਂ ਕੋ ਹੋਇ ਪ੍ਰਕਾਸ਼ਾ। ਗਾਢੋ ਬਡੋ ਅੰਧੇਰੋ ਰਾਸਾ[7] ॥੭੫ ॥ਦੋਹਰਾ॥ ਜੇ ਦ੍ਵਾਦਸ਼ ਸੂਰਜ ਚੜ੍ਹਹਿੰ ਸਰਬ ਸ਼ਯਾਮ[8] ਹੁਇ ਜਾਇੰ। ਅਬ ਚਲਿ ਜੰਬੂ ਦੀਪ ਕੋ ਧਰਤਿ ਪੁਨੀਤ ਸੁਹਾਇ' ॥ ੭੬ ॥ ਚੌਪਈ ॥ ਅਸ ਕਹਿ ਸ੍ਰੀ ਗੁਰ ਲੀਨਿ ਉਡਾਰੀ। ਜੰਬੂ ਆਵਨ ਇੱਛਾ ਧਾਰੀ।ਮਨ ਚਿਤਵਨ ਜਿਉਂ[9] ਤਹਾਂ ਸਿਧਾਏ। ਸਰਬ ਦੀਪ*ਤਜਿ ਕਰਿ ਸੋ ਆਏ ॥ ੭੭ ॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰਧੇ 'ਦੀਪਨ ਪ੍ਰਸੰਗ' ਬਰਨਨੰ ਨਾਮ ਉਨੀਸਵੋਂ ਅਧਯਾਯ ॥ ੧੯ ॥

---

[1]ਮਿੱਠੇ ਜਲ ਦਾ। [2]ਪਰੇ ਕੀ ਹੈ ?। [3]ਸੋਨੇ। [4]ਧਰਤੀ। [5]ਸੂਰਜ। [6]ਚੰਦਰਮਾ। [7]ਸਮੂਹ। [8]ਕਾਲੇ। [9]ਮਨ ਦੇ ਸੰਕਲਪ ਵਾਂਙੂ।

*ਸੱਤ ਦੀਪ ਜਿਨ੍ਹਾਂ ਦਾ ਇਸ ਅਧਯਾਯ ਵਿਚ ਵਰਣਨ ਆਇਆ ਹੈ ਪੌਰਾਣਕ ਵੰਡ ਪ੍ਰਿਥਵੀ ਦੀ ਹੈ, ਹਿੰਦੀ ਕੋਸ਼ਕਾਰਾਂ ਨੇ ਇਸ ਵੰਡ ਨੂੰ ਕਲਪਿਤ ਲਿਖਿਆ ਹੈ। ਕਵਿ ਜੀ ਨੇ ਇਹ ਵੰਡ ਹਿੰਦਾਲੀ ਜਨਮ ਸਾਖੀ ਤੋਂ ਲਈ ਹੈ, ਜਿੱਥੇ ਥੋੜੇ ਜਹੇ ਦੀਪ ਦਿੱਤੇ ਹਨ। ਪਤਾ ਨਹੀਂ ਅਸਲ ਜਨਮ ਸਾਖੀ ਵਿਚ ਕਿਵੇਂ ਸੀ। ਹਿੰਦਾਲੀਏ ਨੇ ਜੋ ਅਸਥਾਨਾਂ ਨੂੰ ਪੌਰਾਣਕ ਰੂਪ ਦਿੱਤਾ ਹੈ ਉਸ ਨੇ ਅਸਲ ਟਿਕਾਣੇ ਭੁਲਾ ਦਿੱਤੇ ਹਨ। ਸ਼ੱਕ ਹੁੰਦਾ ਹੈ ਕਿ ਆਸਾਮ ਬ੍ਰਹਮਾ ਤੋਂ ਅੱਗੇ ਮਲਾਇਆ ਸਮਾਟਰਾ ਜਾਣਾ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

## ੨੦. [ਗੁਰ ਚਰਣ ਮੰਗਲ। ਸਿੱਧਾਂ ਨਾਲ ਗੋਸ਼ਟ]

ਦੋਹਰਾ ॥ ਸ੍ਰੀ ਗੁਰ ਚਰਨ ਸਰੋਜ ਕੋ ਰਿਦੈ ਧਯਾਨ ਧਰਿ ਰੋਜ।
ਪਾਇ ਸੁਮਤਿ ਕੋ ਓਜ ਅਤਿ ਨਿਜ ਸਰੂਪ ਕੋ ਖੋਜਿ ॥ ੧ ॥

{ਰੋਜ=ਹਰ ਦਿਨ, ਨਿੱਤ [ਫਾਰਸੀ:–ਰੋਜ਼]। ਓਜ=ਬਲ, ਪ੍ਰਬੀਨਤਾ}

ਅਰਥ–ਸ੍ਰੀ ਗੁਰੂ ਜੀ ਦੇ ਚਰਣਾਂ ਕਮਲਾਂ ਦਾ ਧਿਆਨ ਹਿਰਦੇ ( ਵਿਚ ) ਨਿੱਤ ਧਾਰਨ ਕਰਕੇ ਸ੍ਰੇਸ਼ਟ ਬੁਧੀ ਦਾ ( ਮੈਂ ) ਬਹੁਤਾ ਬਲ ਪ੍ਰਾਪਤ ਕੀਤਾ ਹੈ ( ਜਿਸ ਨਾਲ ਹੁਣ ) ਨਿਜ ਸਰੂਪ ਦੀ ਖੋਜ ( ਵਿਚ ਲੱਗ ਰਿਹਾ ਹਾਂ )। ਅਥਵਾ–( ਹੇ ਮਨ ! ਯਾ ਹੇ ਜਗਯਾਸੂ ! ) ਸ੍ਰੀ ਗੁਰੂ ਜੀ ਦੇ ਚਰਣਾਂ ਕਮਲਾਂ ਦਾ ਧਿਆਨ ਰਿਦੇ ਵਿਚ ਸਦਾ ਧਰ, (ਜਿਸ ਤੋਂ ਤੂੰ) ਸੁਮਤਿ ਦਾ ਬਹੁਤ ਬਲ (ਪਾਕੇ) ਨਿਜ ਸਰੂਪ ਦੇ ਖੋਜ (ਅਥਵਾ ਗਯਾਨ ਨੂੰ) ਪ੍ਰਾਪਤ ਹੋਵੇਂ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸ੍ਰੀ ਅੰਗਦ ਸੁਨੀਏ ਗੁਨ ਪੂਰਨ। ਆਏ ਜੰਬੁ ਮਹਿ ਪੁਨ ਤੂਰਨ। ਸਹਿਜ ਸੁਭਾਇਕ ਆਇ ਸੁਹੇਲੋ[1]। ਹੋਤਿ ਭਯੋ ਸਿੱਧਨ ਸੋਂ ਮੇਲੋ॥੨॥ਗੋਰਖ ਤਪ ਕੋ ਹੁਤੋ ਸਥਾਨਾ॥ਬੈਠਿ ਗਏ ਤਹਿੰ ਕ੍ਰਿਪਾ-ਨਿਧਾਨਾ॥ਸਭਿ ਸਿੱਧਨ ਮਿਲਿ ਇਕ ਤਿਲ ਲੀਨੋ॥ਗੁਰ ਆਗੈ ਭੇਟ ਸੁ ਧਰਿ

[1]ਸੁਖ ਨਾਲ ਆਏ।
[illegible] [ਪਿਛਲੇ ਪੰਨੇ ਦੀ ਬਾਕੀ ਟੂਕ]

ਆਦਿ ਪੂਰਬ ਦੱਖਣੀ ਦੀਪ–ਸਮੂਹਾਂ ਦੇ ਸਿਲੇ ਦੇ ਹਾਲਾਤ ਇੰਞ ਢਾਲੇ ਗਏ ਹਨ।

ਜੇ ਉਂਞ ਨਾਮਾਂ ਦੇ ਮੇਲ ਲੱਭੀਏ ਤਾਂ ਪੁਸ਼ਕਰ ਤੀਰਥ ਹੈ ਅਜਮੇਰ ਦੇ ਨੇੜੇ। ਕ੍ਰੌਂਚ ਪਰਬਤ ਹੈ ਆਸਾਮ ਦੇ ਉੱਤਰ। ਸ਼ਾਕ ਉਹ ਇਲਾਕਾ ਹੈ ਜੋ ਈਰਾਨ ਤੇ ਤੁਰਕਿਸਤਾਨ ਦੇ ਵਿਚਕਾਰ ਹੈ ਤੇ ਆਕਸ਼ਸ ਨਦੀ ਜਿਸ ਵਿਚ ਵਹਿੰਦੀ ਹੈ। ਇਥੇ ਕਦੇ ਆਰਯ ਤੇ ਸ਼ਾਕਾ ਲੋਕ ਵਸਦੇ ਸਨ। ਸ੍ਰੀ ਕ੍ਰਿਸ਼ਨ ਜੀ ਦੇ ਪੁੱਤ੍ਰ ਨੇ ਯੱਗ ਵਾਸਤੇ ਸ਼ਾਕ ਦੇਸ਼ ਤੋਂ ਹੋਮ ਕਰਨ ਵਾਲੇ ਬ੍ਰਹਮਣ ਮੰਗਵਾਏ ਸਨ, ਇਨ੍ਹਾਂ ਨੂੰ ਹੁਣ ਤੱਕ ਹਿੰਦ ਵਿਚ ਸ਼ਾਕਦ੍ਵੀਪੀਯ ਕਹਿੰਦੇ ਹਨ, ਇਨ੍ਹਾਂ ਦਾ ਦੂਸਰਾ ਨਾਮ 'ਮਗ ਬ੍ਰਹਮਣ' ਬੀ ਹੈ; ਈਰਾਨ ਵਿਚ ਤਦੋਂ ਯੱਗ ਕਰਾਉਣ ਵਾਲੇ ਪ੍ਰੋਹਿਤ ਨੂੰ 'ਮਗ' ਕਹਿੰਦੇ ਸਨ। ਜੰਬੂ ਦ੍ਵੀਪ ਦੇ ਲੱਛਣ ਕੁਛ ਹਿੰਦ ਨਾਲ ਮਿਲਦੇ ਹਨ। ਜਾਮਨੂੰ ਦੇ ਬੂਟੇ ਏਥੇ ਹੁੰਦੇ ਹਨ, ਜੰਬੂ ਦ੍ਵੀਪ ਦੀ ਵਯਾਖਯਾ ਵਿਚ ਭਾਰਤ ਵਰਖ ਤੇ ਹਿਮਾਲਯ ਆਦਿ ਇਸ ਵਿਚ ਮੰਨੇ ਹਨ; ਬੋਧੀ ਲੋਕ ਤਾਂ ਜੰਬੂ ਦੀਪ ਤੋਂ ਕੇਵਲ ਭਾਰਤ ਵਰਖ ਮੁਰਾਦ ਲੈਂਦੇ ਹਨ। ਪਲਕਸ਼ ਸਰਸ੍ਵਤੀ ਨਦੀ ਦਾ ਨਾਮ ਹੈ। ਇਕ ਤੀਰਥ ਦਾ ਨਾਮ ਬੀ ਲਿਖਿਆ ਹੈ। ਜਿਥੋਂ ਇਹ ਨਦੀ ਨਿਕਲਦੀ ਹੈ ਉਸ ਨੂੰ ਪਲਕਸ਼ ਰਾਜ ਲਿਖਿਆ ਹੈ। ਤਵਾਰੀਖ ਖਾਲਸਾ ਨੇ ਸ਼ਾਲਮਲੀ ਦਾ ਇਲਾਕਾ ਰਿਆਸਤ ਮਨੀ ਪੁਰ ਤੋਂ ਅਗੇਰੇ ਦਾ ਦੇਸ਼ ਮੰਨਿਆਂ ਹੈ, ਉਂਞ ਸ਼ਾਲਮਲੀ ਬ੍ਰਿੱਛਾਂ ਦਾ ਦੇਸ਼ ਗੋਦਾਵਰੀ ਦਾ ਇਲਾਕਾ ਬੀ ਹੈ। ਕੁਸਪ੍ਲਵਨ ਨਾਮੇ ਇਕ ਤੀਰਥ ਦਾ ਜ਼ਿਕਰ ਮਹਾਂ ਭਾਰਤ ਵਿਚ ਬੀ ਆਇਆ ਹੈ।

ਦੀਨੋ ॥੩॥ ਕਹਯੋ ਕਿ'ਸਭਿ ਮਹਿਂ ਦਿਹੁ ਬਰਤਾਈ' । ਨੀਰ ਦੁਗਾਇ ਦੀਨ ਤਿਹ ਥਾਈਂ।ਸਰਬ ਪ੍ਰਕਾਰ ਜਾਨਿ ਗੁਨਖਾਨੀ।ਮੇਰੇ ਸੰਗ ਕਹੀ ਅਸ ਬਾਨੀ ॥ ੪ ॥ 'ਹੇ ਬਾਲੇ ! ਤੁਮ ਘੋਟਹੁ ਨੀਕੇ । ਬਹੁਰ ਬ੍ਰਤਾਵਹੁ ਮੱਧ ਸਭੀ ਕੇ' । ਹੁਤੀ ਦੂਰ ਸਰਿਤਾ ਬਹਿ[1] ਬਾਰੀ[2] । ਊਚੇ ਸੁਰ ਸੋਂ ਗੁਰੂ ਗੁਹਾਰੀ[3] ॥ ੫ ॥ ਸੋ ਆਈ ਤਤਕਾਲ ਅਗਾਰੀ । ਮਨਹੁ ਬੁਲਾਈ ਕਿਨ ਗੋ ਪਾਰੀ[4] । ਤਿਹ ਤੇ ਜਲ ਪਾਤਰ ਭਰਿ ਲੀਨੋ । ਤਿਲ ਕੋ ਘੋਟ ਮਿਲਾਵਨ ਕੀਨੋ॥੬॥ ਪੁਨ ਸਭਿ ਸਿੱਧਨ ਮਹਿਂ ਬਰਤਾਵਾ । ਤਿਨ ਸਮਾਜ ਅਤਿ ਪਿਖਤਿ ਲਜਾਵਾ । ਬੋਲਯੋ ਮੰਗਲ ਨਾਥ ਸੁਜਾਨਾ । 'ਕਲ ਮਹਿਂ ਤੁਮ ਅਵਤਾਰ ਮਹਾਨਾਂ ॥੭॥ ਅਲਖ ਨਿਰੰਜਨ ਮੂਰਤਿ ਰੂਰੀ।ਸਭਿ ਬਿਧਿ ਕੀ ਅਜ਼ਮਤ ਧਰਿ ਭੂਰੀ।ਤੁਮਰੀ ਸਰ-ਬਰ[5] ਮੂਰਖ ਕਰਿਹੀਂ । ਬਹੁਰ ਲਜਾਇ ਰਿਦੇ ਦੁਖ ਭਰਿਹੀਂ॥੮॥ ਮਨਮੁਖ ਮਹਿਮਾ ਜਾਨਹਿਂ ਨਾਂਹੀ।ਨਿਜ ਹੰਕਾਰ ਬਿਖੈ ਗਰਬਾਹੀਂ । ਤੁਮਹਿਂ ਪਛਾਨਹਿਂ ਸੋ ਗੁਨ ਖਾਨੀ' । ਸੁਨਿ ਸ਼੍ਰੀ ਨਾਨਕ ਉਚਰੀ ਬਾਨੀ ॥ ੯ ॥ 'ਮੰਗਲ ਨਾਥ ! ਸੁਨਹੁ ਤੁਮ ਐਸੋ।ਨਾਮ ਬਿਨਾ ਗਤਿ ਹੋਤਿ ਨ ਕੈਸੋ।ਨਾਮ ਹੀਨ ਨਰ ਨਰਕ ਸਿਧਾਵਹਿਂ । ਬੇਮੁਖ ਨਾਮ ਅਧਿਕ ਦੁਖ ਪਾਵਹਿਂ' ॥ ੧੦ ॥ ਸੁਨਿਕੈ ਬੋਲਯੋ ਭੰਗਰ ਬੈਨਾ । 'ਜੋਗ ਗਯਾਨ ਬਿਨ ਕੈਵਲ[6] ਹੈ ਨਾ । ਤੁਮ ਕੈਸੇ ਕੈ ਨਾਮ ਬਖਾਨਹੁ।ਮਨ ਮਹਿਂ ਮਤ ਨ ਹਮਾਰੋ ਜਾਨਹੁ*'॥੧੧॥ਦੋਹਰਾ॥ਗੁਰੂ ਕਹੈਂ:- 'ਸ਼੍ਰੀ ਨਾਮ ਮੈ ਜਬ ਹੀ ਮਨ ਥਿਤ[7] ਪਾਇ । ਈਸ਼ੁਰ ਕਰੁਣਾ ਤੇ ਤਬੈ ਗਯਾਨ ਰਿਦੇ ਹ੍ਵੈ ਜਾਇ ॥੧੨॥ ਨਾਮ ਬਿਨਾ ਨਹਿਂ ਜੋਗ ਹੈ† ਦੇਖਹੁ ਰਿਦੈ ਬਿਚਾਰਿ। ਤਾਂ ਤੇ ਸਭਿਹੀ ਸਿੱਧ ਮਹਿਂ[8] ਨਾਮ ਲਖੋ ਸੁਖਕਾਰ ॥ ੧੩ ॥ ਸੋਰਠਾ ॥ ਅਤਿ ਸ਼੍ਰੇਸ਼ਟ ਨਾਮ ਹੈ ਨੌਕਾ ਕਲਿਕਾਲ ਮਹਿਂ'।ਸ਼ਬਦ ਭਨਯੋ ਅਭਿਰਾਮ ਸਿੱਧਨ ਕੋ ਲੱਜਿਤਿ ਕਰਨ ॥ ੧੪ ॥

ਰਾਮਕਲੀ ਮਹਲਾ ੧ ॥

ਜਗੁ ਪਰਬੋਧਹਿ ਮੜੀ ਬਧਾਵਹਿ ॥ ਆਸਣੁ ਤਿਆਗਿ ਕਾਹੇ ਸਚੁ ਪਾਵਹਿ ॥

---

[1]ਵਹਿੰਦੀ । [2]ਪਾਣੀ ਦੀ । [3]ਬੁਲਾਈ । [4]ਗਊ ਪਾਲੀ ਹੋਈ । [5]ਬਰੱਬਰੀ । [6]ਮੁਕਤੀ । [7]ਟਿਕਾਉ । [8]ਸਿੱਧੀਆਂ ਵਿੱਚ ।

*ਪਾ:-ਮਾਨਹੁ । †ਯੋਗ ਦਰਸ਼ਨ ਵਿਚ ਬੀ ਯੋਗ ਦੀ ਪ੍ਰਾਪਤੀ ਦੇ ਮੁਖ ਸਾਧਨਾਂ ਵਿਚ ਨਾਮ ਦਾ ਅੱਭਯਾਸ ਦੱਸਿਆ ਹੈ । ਯਥਾ:-ਤਪ: ਸ੍ਵਾਧ੍ਯਾਯੇਸ਼੍ਵਰ ਪ੍ਰਣਿਧਾਨਾਨਿ ਕ੍ਰਿਯਾ ਯੋਗ: । ਅਰਥਾਤ-ਕ੍ਰਿਯਾ ਯੋਗ (ਕਿਵੇਂ ਕਰੀਦਾ ਹੈ ? ਉਤਰ) ਤਪ, ਨਾਮ ਦਾ ਜਪ, ਈਸ਼ਵਰ (ਵਿਚ ਚਿੱਤ ਦਾ) ਲਗਾਉ, (ਇਨ੍ਹਾਂ ਤਿੰਨਾਂ ਦ੍ਵਾਰਾ) । ਸ੍ਵਾਧ੍ਯਾਯ ਦਾ ਅਰਥ ਸ਼ਾਸਤ੍ਰ ਦਾ ਪੜ੍ਹਨਾ ਬੀ ਕਰਦੇ ਹਨ ।

ਮਮਤਾ ਮੋਹੁ ਕਾਮਣਿ ਹਿਤਕਾਰੀ ॥ ਨਾ ਅਉਧੂਤੀ ਨਾ ਸੰਸਾਰੀ ॥ ੧ ॥ ਜੋਗੀ ਬੈਸਿ ਰਹਹੁ ਦੁਬਿਧਾ ਦੁਖੁ ਭਾਗੈ ॥ ਘਰਿ ਘਰਿ ਮਾਗਤ ਲਾਜ ਨ ਲਾਗੈ ॥ ੧॥ ਰਹਾਉ ॥ ਗਾਵਹਿ ਗੀਤ ਨ ਚੀਨਹਿ ਆਪੁ ॥ ਕਿਉ ਲਾਗੀ ਨਿਵਰੈ ਪਰਤਾਪੁ ॥ ਗੁਰਕੈ ਸਬਦਿ ਰਚੈ ਮਨ ਭਾਇ ॥ ਭਿਖਿਆ ਸਹਜ ਵੀਚਾਰੀ ਖਾਇ ॥ ੨ ॥ ਭਸਮ ਚੜਾਇ ਕਰਹਿ ਪਾਖੰਡੁ ॥ ਮਾਇਆ ਮੋਹੁ ਸਹਹਿ ਜਮਡੰਡੁ ॥ ਫੂਟੈ ਖਾਪਰੁ ਭੀਖ ਨ ਭਾਇ ॥ ਬੰਧਨਿ ਬਾਧਿਆ ਆਵੈ ਜਾਇ ॥ ੩ ॥ ਬਿੰਦੁ ਨ ਰਾਖਹਿ ਜਤੀ ਕਹਾਵਹਿ ॥ ਮਾਈ ਮਾਗਤ ਤ੍ਰੈ ਲੋਭਾਵਹਿ ॥ ਨਿਰਦਇਆ ਨਹੀ ਜੋਤਿ ਉਜਾਲਾ ॥ ਬੂਡਤ ਬੂਡੇ ਸਰਬ ਜੰਜਾਲਾ ॥ ੪॥ ਭੇਖ ਕਰੈ ਖਿੰਥਾ ਬਹੁ ਥਟੂਆ॥ ਝੂਠੋ ਖੇਲੁ ਖੇਲੈ ਬਹੁ ਨਟੂਆ ॥ ਅੰਤਰਿ ਅਗਨਿ ਚਿੰਤਾ ਬਹੁ ਜਾਰੇ ॥ ਵਿਣੁ ਕਰਮਾ ਕੈਸੇ ਉਤਰਸਿ ਪਾਰੇ ॥ ੫ ॥ ਮੁੰਦ੍ਰਾ ਫਟਕ ਬਨਾਈ ਕਾਨਿ ॥ ਮੁਕਤਿ ਨਹੀ ਬਿਦਿਆ ਬਿਗਿਆਨਿ ॥ ਜਿਹਵਾ ਇੰਦ੍ਰੀ ਸਾਦਿ ਲੋਭਾਨਾ ॥ ਪਸੂ ਭਏ ਨਹੀ ਮਿਟੈ ਨੀਸਾਨਾ ॥ ੬ ॥ ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ ॥ ਸਬਦੁ ਵੀਚਾਰੈ ਚੂਕਸਿ ਸੋਗਾ ॥ ਊਜਲੁ ਸਾਚੁ ਸੁ ਸਬਦੁ ਹੋਇ ॥ ਜੋਗੀ ਜੁਗਤਿ ਵੀਚਾਰੇ ਸੋਇ ॥ ੭ ॥ ਤੁਝ ਪਹਿ ਨਉਨਿਧਿ ਤੂ ਕਰਣੈ ਜੋਗੁ॥ ਥਾਪਿ ਉਥਾਪੇ ਕਰੇ ਸੁ ਹੋਗੁ। ਜਤੁ ਸਤੁ ਸੰਜਮੁ ਸਚੁ ਸੁ ਚੀਤੁ ॥ ਨਾਨਕ ਜੋਗੀ ਤ੍ਰਿਭਵਣ ਮੀਤੁ ॥ ੮ ॥ ੨ ॥

ਚੌਪਈ ॥ 'ਦੰਭਧਾਰਿ ਕਰਿ ਜਗ ਦਿਖਰਾਵਉ। ਲੋਕਨ ਮਹਿਂ ਨਿਜ ਮਾਨ ਬਧਾਵਉ। ਬੇਖ ਕੂਰ,ਨਹਿਂ ਰਿਦੈ ਕਮਾਵਉ। ਨਾਮ ਜਪੇ ਬਿਨ ਕਿਉਂ ਸਚੁ ਪਾਵਉ॥੧੫॥ ਜਗਤਿ ਅਸੱਤਿ ਲਖਤਿ ਹੈ ਜੋਊ। ਮਾਨ ਹੇਤੁ ਦੰਭ ਕਰੈ ਨ ਸੋਊ*। ਇਕ ਮਨ ਹ੍ਵੈ ਜੋ ਨਾਮ ਜਪਾਹੀ। ਮਿਲਿ ਹੈ ਸੋ ਨਾਮੀ ਕੇ ਮਾਂਹੀ'॥੧੬॥ ਸੁਨਤਿ ਸ਼ਬਦ ਸਿਧ ਸਰਬ ਲਜਾਏ। ਤੂਸ਼ਨ ਭਏ ਨ ਉੱਤਰ ਆਏ। ਕਰੀ 'ਅਦੇਸ਼ ਅਦੇਸ਼' ਬਹੋਰੀ। ਗਏ ਸਿੱਧ ਸਭਿ ਔਰੇ ਠੌਰੀ ॥੧੭॥ ਗੋਰਖ ਮਤਾ ਨਾਮ ਇਕ ਥਾਨਾ। ਤਹਾਂ ਜਾਇ ਕਿਯ ਆਸਨ ਠਾਨਾ। ਕਿਨਹੂੰ ਤਰ[1] ਮ੍ਰਿਗਛਾਲ ਡਸਾਈ[2]। ਕਿਨਿ ਬੈਰਾਗਨ ਭੁਜਾ ਉਠਾਈ ॥੧੮॥ ਭਸਮ ਸੰਗ ਅੰਗੈ ਸਿਤ[3] ਰੰਗਾ। ਤੂਸ਼ਨ ਬੈਠੇ ਮਾਨ ਉਤੰਗਾ[4]। ਤਿਨ ਪਾਛੈ ਕੇਤਿਕ ਚਿਰਕਾਲਾ। ਤਹਾਂ ਪਹੂੰਚੇ ਜਾਇ ਕ੍ਰਿਪਾਲਾ ॥੧੯॥ ਸਭਿ ਕੋ ਕੀਨ 'ਅਦੇਸ਼ ਅਦੇਸ਼ਾ'। ਬੈਠਜੋ ਚਹਿਤ ਬਹੁਰ ਜਗਤੇਸ਼ਾ। ਸੂਕੋ ਬਿਰਖ ਹੁਤੋ ਤਹਿਂ ਏਕੂ। ਤਿਹ ਤਰ ਬੈਠੇ ਜਲਧਿ ਬਿਬੇਕੂ[5]॥੨੦॥ ਸੋ ਚਲਦਲ[6] ਕੋ ਤਰੁ ਤਤਕਾਲਾ। ਹਰਜੋ ਹੋਤਿ ਭਾ ਪੱਤ੍ਰ ਬਿਸਾਲਾ। ਅਵਲੋਕਤਿ ਬਿਸਮੇ ਸਿਧ ਮਾਨੀ[7]। ਕਰਹਿਂ

[1]ਹੇਠ। [2]ਬਿਛਾਈ। [3]ਚਿੱਟਾ। [4]ਭਾਰੀ ਹੰਕਾਰ। [5]ਭਾਵ ਗੁਰੂ ਜੀ। [6]ਪਿੱਪਲ। [7]ਹੰਕਾਰੀ।

*ਪਾਃ—ਕੋਊ।

ਅਸੂਯਾ[1] ਬੋਲੇ ਬਾਨੀ ॥੨੧॥'ਸਿੱਖਯਾ ਲੇ ਤੂੰ ਭਾ ਸਿਖ ਕਿਹ ਕੋ?। ਹਮ ਕੋ ਨਾਮ ਬਤਾਵਹੁ ਤਿਹ ਕੋ। ਕਿਸ ਦੁਖ ਤੇ ਉਰ ਭਯੋ ਉਦਾਸਾ?। ਜਿਹ ਡਰ ਕਰ ਨਹਿਂ ਜਾਹਿਂ ਅਵਾਸ॥੨੨॥ਬਿਚਰਤਿ ਰਹੈਂ ਨਈ ਨਿਤ ਜਾਈ[2]।ਇਸ-ਥਿਤ ਥਾਇ[3]ਨ ਪਾਵਹਿਂ ਕਾਈ।ਤੋ ਮਹਿਂ ਜੋਰ ਸ਼ਕਤਿ ਕਹੁ ਕੇਤਾ?'। ਸੁਨਿ ਬੋਲੇ ਬੇਦੀ ਕੁਲ ਕੇਤਾ ॥ ੨੩ ॥ ਦੋਹਰਾ ॥ 'ਮਨ ਬਚ ਕ੍ਰਮ ਸਿਖਿ ਸਾਚ ਕੋ[4] ਜਿਸਤੇ ਬਡਾ ਨ ਕੋਇ। ਸੱਤਯ ਸ਼ਬਦ ਕੋ ਬੇਖ ਲੇ ਬੰਧਨ ਭਵ[5]ਕੇ ਖੋਇ॥ ੨੪॥ ਚੌਪਈ ॥ ਹੌਂ ਗਰੀਬ ਨਹਿਂ ਸ਼ਕਤੀ ਮੋ ਮਹਿਂ। ਬਿਚਰਿ ਬਿਲੋਕੋਂ ਜਗ ਕੋ ਜਹਿਂ ਤਹਿਂ।ਗਰਬ ਬੈਨ ਸ਼ਕਤੀ,ਬਲ ਗਮ ਕੋ[6]।ਸ੍ਰੀ ਪਰਮੇਸ੍ਵਰ ਬਖਸ਼ਿਸ਼ ਤੁਮ ਕੋ' ॥੨੫॥ ਇਸ ਪ੍ਰਕਾਰ ਕੇ ਬੋਲਤਿ ਬਚਨਾ। ਭਈ ਆਨਿ ਰਜਨੀ[7] ਕੀ ਰਚਨਾ। ਤਬ ਅਪਨੇ ਅਪਨੇ ਥਲ ਜਾਇ। ਬੈਠਿ ਗਏ ਸਿਧ ਆਸਨ ਲਾਇ॥੨੬॥ ਸ੍ਰੀ ਗੁਰ ਕਹੈਂ 'ਉਠਹੁ ਅਬ ਬਾਲਾ। ਧੂੰਨੀ ਆਨਹਿਂ[8] ਸਰਦੀ ਕਾਲਾ[9]'। ਆਇਸੁ ਪਾਇ ਗਯੋ ਇਕ ਥਾਏਂ। ਪੀਛੇ ਸਿਧ ਆਏ ਤਬ ਧਾਏ॥੨੭॥ ਦੋਹਰਾ॥ ਤਿਹ ਛਿਨ ਜੋ ਧੂੰਨੀ ਲਈ ਛੀਨੀ ਮੋ ਢਿਗ[10] ਆਇ। ਮੈਂ ਛੂਛੋ ਫਿਰਿ ਕੈ ਗਯੋ ਸਭਿ ਬਿਧਿ ਦਈ ਸੁਨਾਇ ॥ ੨੮॥ ਚੌਪਈ ॥ ਗੁਰੂ ਕਹਯੋ'ਨਿਜ ਪਟ[11]ਕੋ ਝਾਰਿ'। ਝਾਰਯੋ ਨਿਕਸੀ ਮੇਕ੍ਰਨ ਚਾਰ। ਮੈਂ ਆਇਸੁ ਲੇਕਰਿ ਸੋ ਕੂਟੀ।ਤਿਨ ਤੇ ਧੂੰਨੀ ਭਈ ਅਖੂਟੀ॥੨੯॥ਬਡੋ ਢੇਰ ਪਾਵਕਪੁਨ ਬਾਰੀ। ਦੇਖਿ ਸਿੱਧ ਬਿਸਮੈ ਮਤਿ ਹਾਰੀ ।-ਕਿਹ ਤੇ ਲਯਾਏ ਧੂੰਨੀ ਪਾਈ-। ਪੁਨ ਸਿੱਧਨ ਬਹੁ ਪੌਨ ਚਲਾਈ ॥੩੦॥ ਖਰੇ ਤਹਾਂ ਤਰੁਵਰ ਜੋ ਗਾਢੇ।ਬੇਗ ਉਖਾਰੇ ਰਹੇ ਨ ਠਾਂਢੇ।ਬਹੁ ਕੰਕਰ ਅਰ ਧੂਰ ਉਡਾਈ।ਪੌਢੇ ਸਭਿ ਮੁਖ ਪਰ ਪਟ ਪਾਈ॥੩੧॥ਦੋਹਰਾ॥ਜਿਸ ਬ੍ਰਿੱਛਹਿ ਕੇ ਤਰ[12] ਗੁਰੂ ਉਡਨ ਲਗਯੋ ਜਬ ਸੋਇ।ਨਿਜ ਕਰ ਸੋਂ ਥੰਮ੍ਯੋ ਤਬਹਿ ਕਹਯੋ 'ਰਹੋ ਥਿਰ ਹੋਇ' ॥੩੨॥ ਚੌਪਈ ॥ ਸ੍ਰੀ ਗੁਰ ਕੋ ਜਬ ਹੀ ਕਰ ਛੁਯੋ। ਨਹਿਂ ਡੋਲਯੋ ਥਿਰ ਗਾਢੋ ਭਯੋ। ਬਹੀ ਸਮੀਰ ਰੈਨ ਸਭਿ ਜਬਹੀ।ਉਡਿ ਗੀ ਸਿੱਧਨ ਧੂੰਨੀ ਤਬਹੀ॥੩੩॥ਬੀਤੀਰੈਨ ਭੋਰ ਭੀ ਆਇ। ਸ੍ਰੀ ਗੁਰ ਪਾਵਕ ਦਈ ਦੁਰਾਇ। ਧੂੰਨੀ ਦੇਖਨ ਉਠੇ ਸਿੱਧ

[1]ਈਰਖਾ। [2]ਨਿੱਤ ਨਵੀਂ ਨਵੀਂ ਜਗਹ। [3]ਟਿਕਾਉ ਵਾਲੀ ਥਾਂ। [4]ਮਨ ਬਚਨ ਕਰਮ ਕਰਕੇ 'ਸੱਚ' ਦਾ ਸਿੱਖ ਹਾਂ। [5]ਜਨਮ (ਅ) ਸੰਸਾਰ। [6]ਬਚਨ ਤੇ ਕਰਾਮਾਤ ਦਾ ਹੰਕਾਰ, (ਦੋਸ਼ਾਂ ਵਿਚ) ਗੰਮਤਾ ਦਾ ਬਲ। [7]ਰਾਤ। [8]ਧੂਣੀ ਲਿਆਈਏ। [9]ਸਮਾਂ ਸਰਦੀ ਦਾ ਹੈ। [10]ਮੇਰੇ (ਭਾਵ ਬਾਲੇ) ਪਾਸੋਂ। [11]ਬਸਤਰ। [12]ਹੇਠ।

ਜਬ।ਪਾਵਕ ਕਹੂੰ ਨ ਪਾਵਤਿਹੈਂ ਤਬ॥੩੪॥ਇਕ ਸ੍ਰੀ ਨਾਨਕ ਧੂੰਨੀ ਮਾਂਹੀ। ਔਰ ਹੁਤਾਸਨ[1] ਕਿਤਹੂ ਨਾਂਹੀ।ਤਬ ਅਪਨੀ ਸਭਿ ਸ਼ਕਤਿ ਲਗਾਈ।ਕੈਸਿ ਨ ਅਗਨਿ ਭਈ ਪ੍ਰਗਟਾਈ ॥੩੫॥ ਦੋਹਰਾ॥ਗੋਰਖ ਭਰਥਰਿ ਸੋਂ ਕਹੀ 'ਸ੍ਰੀ ਨਾਨਕ ਢਿਗ ਜਾਇ। ਪਾਵਕ ਜਾਚਨ ਕੀਜੀਏ ਅਵਰ ਨਹੀਂ ਕਿਤ ਥਾਇ'॥੩੬॥ ਚੌਪਈ॥ ਆਇਸੁ ਲੇ ਭਰਥਰਿ ਤਬ ਆਯੋ। ਸੁਨਿ ਤਿਹ ਤੇ ਬਚ ਪ੍ਰਭੁ ਅਲਾਯੋ। 'ਗੋਰਖ ਕੀ ਇਕ ਮੁੰਦ੍ਰਾ ਲਯਾਉ। ਬਹੁਰੋ ਤਿਹ ਕੀ ਚਰਨ ਖੜਾਉਂ ॥ ੩੭ ॥ ਪ੍ਰਿਥਮੈ ਦੇਹਿ ਆਨ ਜੇ ਹਮ ਕੋ। ਪੀਛੇ ਪਾਵਕ ਦੇਵੇਂ ਤੁਮ ਕੋ'। ਪੁਨ ਭਰਥਰਿ ਗੋਰਖ ਢਿਗ ਆਵਾ। ਗੁਰਕੋ ਕਹਿਨੋ ਸਰਬ ਸੁਨਾਵਾ ॥੩੮॥ ਗੋਰਖ ਗੁਨੀ[2]–ਦੇਉਂ ਤਿਹ[3] ਤਾਈਂ। ਲਾਇ ਸ਼ਕਤਿ ਪੁਨ ਲੇਉਂ ਮੰਗਾਈ–। ਮੁੰਦਾ ਬਹੁਰ ਖਰਾਂਵ ਜੁ ਦੋਊ। ਦੀਨੀ ਭਰਥਰਿ ਕੇ ਕਰ ਸੋਊ॥੩੯॥ਗੁਰੂ ਅਗਾਰੀ ਧਰਿ ਦੀ ਜਬ ਹੀ।ਪਾਵਕ ਲਈ ਹਾਥ ਪੁਨ ਤਬ ਹੀ। ਸਿੱਧਨ ਅਪਨੇ ਮਧ ਸੁ ਬਾਰੀ[4]। ਸਰਦੀ ਤਨ ਕੀ ਸਕਲ ਬਿਦਾਰੀ[5] ॥ ੪੦ ॥ ਦੋਹਰਾ ॥ ਗੋਰਖ ਛੂਛਾ[6] ਸ਼ਕਤਿ ਤੇ ਬੈਸਾ ਹੋਇ ਅਧੀਰ। ਚਿੰਤਾ ਸਰਿਤਾ[7] ਮਹਿਂ ਬਹਯੋ ਪਾਯੋ ਜਾਇ ਨ ਤੀਰ[8] ॥ ੪੧ ॥ ਚੌਪਈ ॥ ਅੰਪਨੇ ਗੁਰ ਕੀ ਦਸ਼ਾ ਨਿਹਾਰੀ। ਭੰਗਰ ਆਯੋ ਕਰਿ ਰਿਸ ਭਾਰੀ। ਲਾਇ ਸ਼ਕਤਿ ਕੋ ਚਾਹਿਤਿ ਸੋਈ। ਮੁੰਦਾ ਲੇਉਂ ਖਰਾਊਂ ਦੋਈ॥੪੨॥ ਸ਼ਕਤਿ ਨ ਚਲੀ ਸਕਲ ਬਿਧਿ ਹਾਰਯੋ। ਗੁਰ ਢਿਗ ਬੈਠਯੋ ਬੈਨ ਉਚਾਰਯੋ। 'ਮਮ ਤੂੰਬਾ ਪੈ[9] ਸੋਂ ਭਰਿ ਦੀਜੈ। ਅਬਹੀ ਤੂਰਨ ਬਿਲਮ ਨ ਕੀਜੈ' ॥ ੪੩॥ ਸ੍ਰੀ ਨਾਨਕ ਤਬ ਲੇ ਨਿਜ ਹਾਥਾ। ਭਰਯੋ ਕੂਪ ਤੇ ਦੂਧਹਿ ਸਾਥਾ। ਸੋ ਲੈ ਕੇ ਸਿੱਧਨ ਮਹਿਂ ਆਯੋ। ਸਭਿ ਹੀ ਪੀਯ ਰਹੇ ਤ੍ਰਿਪਤਾਯੋ॥੪੪॥ ਪੈ[9] ਤੂੰਬੇ ਤੇ ਨਿਖੁਟਤਿ ਨਾਂਹੀ।ਅਚਰਜ ਭਏ ਸਭੈ ਮਨ ਮਾਂਹੀ।ਭਬਕ* ਤਮਕ[10] ਕਰਿ ਸ਼ੰਭੁਨਾਥਾ। ਢਿਗ ਆਯੋ ਬੋਲਯੋ ਗੁਰ ਸਾਥਾ ॥ ੪੫॥ ਦੋਹਰਾ॥ 'ਪੂਰਬੀ ਕੋ ਹੈ ਕਾਲ ਅਬ ਸੁਰਸਰਿ ਕੋ ਮੰਗਵਾਇ[11]। ਸ਼ਕਤਿ ਧਾਰ ਤੂੰ ਹੈਂ ਬਡਾ,ਮਿਲ ਮੱਜਹਿ ਇਹ ਥਾਇਂ'॥੪੬॥ਚੌਪਈ॥ਮਰਦਾਨੇਸੋਂ ਸ੍ਰੀਗੁਰ ਬੋਲੇ।'ਉਠਿ ਧਾਵਹੁ ਫਹੁਰੀ ਕਰ ਮੋਂ ਲੇ[12]। ਗੰਗਾ ਤੀਰ ਘਸੀਟਤਿ ਆਉ। ਨਹਿਂ ਮੂਰ ਪਾਛੇ

[1]ਅਗਨੀ। [2]ਵਿਚਾਰੀ। [3]ਗੁਰੂ ਜੀ ਨੂੰ। [4]ਬਾਲੀ। [5]ਦੂਰ ਕੀਤੀ। [6]ਖਾਲੀ। [7]ਚਿੰਤਾ (ਰੂਪੀ) ਨਦੀ। [8]ਕੰਢਾ। [9]ਦੁੱਧ। [10]ਖੁਣਸ ਖਾਕੇ। [11]ਗੰਗਾ ਨੂੰ ਸਦਵਾਓ। [12]ਹੱਥ ਵਿਚ ਲੈਕੇ। *ਪਾ:–ਕਲੁਕ।

ਕਰਹੁ ਲਖਾਉ[1]॥੪੭॥ ਸੁਨਿ ਆਇਸੁ ਮਰਦਾਨਾ ਗਯੋ। ਤੁਰਤ ਗੰਗ ਤਟ
ਦੇਖਤਿ ਭਯੋ। ਬਹੁਰ ਘਸੀਟਤਿ ਲਜਾਵਤਿ ਧਾਵਾ। ਫਹੁਰੀ ਪੀਛੇ ਸੁਰਸ਼ਰਿ
ਆਵਾ॥੪੮॥ ਰਹੀ ਆਵਨੀ ਕੇਤਿਕ ਸੋਊ। ਮਰਦਾਨੇ ਮਨ ਸੰਸੈ ਹੋਊ।–
ਆਵਤ,ਨਹੀਂ ਕਿਮੋਰਿਪਿਛਾਰੀ[2]–।ਅਸਗੁਨਿ[3] ਪਾਛੇਦ੍ਰਿਸ਼ਟਿਨਿਹਾਰੀ॥੪੯
।ਤਿਹਂ ਬਲ ਰਹੀ ਸਥਿਤ ਹ੍ਵੈ ਸੋਊ।ਰਹਯੋ ਘਸੀਟ ਨ ਆਵਤਿ ਕੋਊ।ਮਰ-
ਦਾਨਾ ਹਿਰਦੈ ਬਿਸਮਾਨਯੋ। ਗੁਰ ਢਿਗ ਆਇ ਬ੍ਰਿਤੰਤ ਬਖਾਨਯੋ ॥
੫੦ ॥ ਬੈਠੇ ਸਿੱਧ ਤਹਾਂ ਹੀ ਸਾਰੇ।ਸੁਨਿ ਸ਼੍ਰੀ ਨਾਨਕ ਬੈਨ ਉਚਾਰੇ।'ਹਟਿਕੈ
ਜੇ ਨਹਿੰ ਕਰਹੁ ਬਿਲੋਕੀ[4]।ਤੌ ਚਲਿ ਆਵਤਿ ਇਹਾਂਅਰੋਕੀ[5]॥੫੧॥ਕਿਤਕ
ਕੋਸ ਮਰਦਾਨੇ ਆਨੀ। ਰਹਯੋ ਸਮੀਪ ਸੁਰਸਰੀ ਪਾਨੀ। ਸੋ ਸਿੱਧਹੁ ! ਅਬ
ਤੁਮ ਮੰਗਵਾਵਹੁ। ਮੱਜਨ ਹਮ ਕੋ ਇਹਾਂ ਕਰਾਵਹੁ'॥੫੨॥ ਦੋਹਰਾ ॥ ਮਿਲਿ
ਕੈ ਸਭਿ ਸਿੱਧਨ ਤਬੈ ਨਿਜ ਨਿਜ ਓਜ[6]ਲਗਾਇ। ਸਭਿਹੀ ਬਿਧਿ ਸੌਂ ਪਚਿ
ਰਹੇ,ਰਹੀ ਸੁ ਤਿਸਹੀ ਥਾਇੰ॥੫੩॥ਚੌਪਈ॥ਲੱਜਿਤਿ ਹ੍ਵੈ ਸਭਿਹੀ ਪਚਹਾਰੇ।
ਸ਼੍ਰੀ ਪ੍ਰਭੁ ਨਿਜ ਤੇ ਬ੍ਰਿੱਧ ਬਿਚਾਰੇ[7]।ਕੇਤਿਕ ਚਰਨਨ ਸੀਸ ਨਿਵਾਯੋ।ਕੇਤਿਕ
ਮਨ ਮੈਂ ਗਰਬ ਬਢਾਯੋ॥੫੪॥ਤਬ ਮਛਿੰਦ੍ਰ ਨੈ ਬੈਨ ਉਚਾਰੇ।'ਹਮ ਕੋ ਫਲ
ਦਿਹੁ ਮਧੁਰ ਅਹਾਰੇ[8]। ਬੈਠੇ ਰਹੋ ਨ ਕਿਤਹੂੰ ਜਾਈ। ਦੇਖਹਿਂ ਸ਼ਕਤਿ ਜਿ
ਦੇਹਿਂ ਖਵਾਈ'॥ ੫੫॥ ਦੋਹਰਾ ॥ ਫੇਨਲ ਕੋ ਤਰੁ[9] ਤਹਿਂ ਹੁਤੋ ਤਬ ਹੀ ਗੁਰ
ਸਿਧ ਮਾਂਹਿ। ਇਕ ਟਹਿਨੋ ਪ੍ਰਭੁ ਕੀ ਦਿਸ਼ਾ ਇਕ ਸਿੱਧਨ ਦਿਸ਼ ਆਹਿ
॥੫੬॥ਚੌਪਈ॥ਟਹਿਨੋ ਅਪਨੀ ਦਿਸ਼ ਕੋ ਜੋਊ। ਸ਼੍ਰੀ ਗੁਰ ਪਿਖਿ ਮਧੁਰੋ ਕਿਯ
ਸੋਊ।ਟੂਟੇ ਫਲ ਤਜਿ ਕਰਿ ਤਰੁ ਡਾਰੀ[10]। ਪਰੇ ਮਛਿੰਦਰ ਕੇਰ ਅਗਾਰੀ॥
੫੭ ॥ ਫਲਬਿਲੋਕਿ ਕੈ ਹਾਥ ਉਚਾਇ।ਸਾਦ ਮਧੁਰ ਅਤਿ ਪਾਯੋ ਖਾਇ।ਤਬ
ਸਿੱਧਿਨ ਸੋਂ ਗਿਰਾ ਉਚਾਰੀ।'ਇਹ ਫਲ ਕੌਰੇ ਹੁਤੇ ਅਗਾਰੀ ॥ ੫੮ ॥ ਅਬ
ਅਤਿ ਮਧੁਰ ਸਾਦ ਕੇ ਮਾਂਹੀ।ਖਾਵਤਿ ਤਜਾਗੇ ਜਾਵਤਿ ਨਾਂਹੀ'।ਸੁਨਿ ਸਿਧ
ਕਿਤਿਕ ਚਢੇ ਤਰੁ ਤਾਂਹੀ। ਪਰਖਨ ਹੇਤੁ ਫਲਨ ਕਰਿ ਚਾਹੀ[11] ॥੫੯॥
ਅਪਨੀ ਦਿਸ਼ ਟਹਿਨੀ ਫਲ ਜੋਊ।ਤੋਰਿ ਤੋਰਿ ਖਾਏ ਜਬ ਸੋਊ।ਅਤਿ ਕੌਰੇ
ਜੋ ਜਾਇੰ ਨ ਖਾਇ।ਮੁਖ ਮਹਿ ਪਾਇ ਰਿਦੈ ਪਛੁਤਾਇ॥੬੦॥ ਸ਼੍ਰੀ ਪ੍ਰਭੁ ਬੋਲੇ

[1]ਪਿੱਛਾ ਭੌਂ ਕੇ ਨਾ ਵੇਖੀਂ। [2]ਮੇਰੇ ਪਿਛੇ ਆਉਂਦੀ ਹੈ ਕਿ ਨਹੀਂ। [3]ਇਸ ਤਰ੍ਹਾਂ ਸੋਚਕੇ। [4]ਜੇ ਮੁੜਕੇ ਨਾ ਤਕਦੋਂ। [5]ਬਿਨਾ ਰੋਕ। [6]ਬਲ। [7]ਆਪਣੇ ਤੋਂ ( ਗੁਰੂ ਜੀ ) ਵੱਡ ਜਾਣੇ। [8]ਖਾਣ ਲਈ ਮਿੱਠੇ ਫਲ ਦਿਓ। [9]ਰੇਠੜੇ ਦਾ ਬ੍ਰਿੱਛ। [10]ਬ੍ਰਿੱਛ ਦੀਆਂ ਡਾਲੀਆਂ ਨੂੰ। [11]ਇੱਛਾ।

'ਹਮ ਦਿਸ਼ ਜੇਤੋ।ਮਧੁਰ ਦਿਯੋ ਕਰਿ ਸਗਰੋ ਤੇਤੋ।ਅਪਨੀ ਦਿਸ਼ ਤੁਮ ਸਭਿ ਸਿਧ ਮਿਲਿਕੈ।ਮਧੁਰ ਲੇਹੁਕਰਿ[1]ਖਾਹੁ ਸੁ ਛਿਲਕੈ॥੬੧॥ਸੁਨਿ ਸਭਿ ਸਿੱਧਨ ਸ਼ਕਤਿ ਲਗਾਈ।ਮਧੁਰ ਨ ਭਏ ਰਹੇ ਕਰੁਆਈ[2]।ਅਬ ਲੌ ਤਿਹ ਠਾਂ ਅਹੈ ਨਿਸ਼ਾਨੀ।ਅਰਧ ਮਧੁਰ* ਅਰਧਹਿ ਕਰੁਵਾਨੀ ॥੬੨॥ ਗੁਰ ਕੀ ਅਜ਼ਮਤ ਅਧਿਕ ਨਿਹਾਰੀ।ਜਰੀ ਨ ਜਾਇ,ਜਰੈਂ[3] ਉਰ ਭਾਰੀ।ਦਿਨ ਬੀਤਯੋ ਰਜਨੀ ਭੀ ਜਬਹੀ।ਮਿਲਿਕੈ ਛਲ ਕੀਨੋ ਇਕਤਬਹੀ॥੬੩॥ਖਨਿ[4] ਧਰਨੀ ਬਾਲਕ ਬੈਠਾਯੋ। ਊਪਰ ਤੇ ਇਕਸਾਰ ਬਨਾਯੋ †। ਅਸ ਕਰਿ[5] ਪ੍ਰਭੁ ਸੌਂ ਕਹਯੋ ਬਹੋਰੀ। 'ਚਹਹੁ ਜਿ ਪੂਜਾ ਨਿਜ ਸਭਿ ਠੌਰੀ ॥੬੪ ॥ ਧਰਨੀ ਕੋ ਬੁਲਾਇ ਬਿਨ ਦੇਰੀ । ਬੂਝਿ ਲੇਹੁ ਇਹ ਹੈ ਕਿਸ ਕੇਰੀ ?। ਉੱਤਰ ਦੇਯ ਕਿ–ਹੈਂ ਮੈਂ ਤੇਰੀ–।ਆਪ ਪੁਜਾਵਹੁ,ਕੋਇ ਨ ਫੇਰੀ[6] ॥੬੫॥ ਜੇ ਨਿਜ ਵਿਖੇ ਸ਼ਕਤਿ ਨਹਿਂ ਪਾਵਹਿਂ । ਕਹੁ ਹਮ ਸੰਗ,ਬੁਲਾਇ ਦਿਖਾਵਹਿਂ'। ਸੁਨਿ ਮੁਸਕਾਨੇ ਸ਼੍ਰੀ ਗੁਨਖਾਨੀ। ਤਿਨਕੇ ਸੰਗ ਭਨੀ ਇਮ ਬਾਨੀ ॥ ੬੬॥ 'ਸ਼ਕਤਿਵਾਨ ਏਕੈ ਜਗਤੇਸ਼॥ ਹਮਰੇ ਬਿਖੈ ਨ ਪਾਯਤਿ ਲੇਸ਼॥ ਅਜ਼ਮਤ ਕੋ ਹੰਕਾਰ ਤੁਮਾਰੇ। ਹਮਹਿਂ ਦਿਖਾਵਹੁ,ਦੇਖਨ ਹਾਰੇ[7]'॥੬੭॥ ਸੁਨਿਕੈ ਸਿੱਧਨ ਗਿਰਾ ਉਚਾਰੀ। 'ਜੇ ਧਰਨੀ ਤੂੰ ਅਹੈਂ ਹਮਾਰੀ। ਤੌ ਉੱਤਰ ਦੀਜੈ ਤ੍ਰੈਵਾਰੀ।–ਮੈਂ ਸਿੱਧਨ ਕੀ–ਕਹਉ ਪੁਕਾਰੀ' ॥ ੬੮ ॥ ਸੁਨਿ ਸਿਸ[8] ਬੋਲਯੋ ਧਰਨ ਮਝਾਰੀ[9]। 'ਮੈਂ ਸਿੱਧਨ ਕੀ ਨਿਤ ਅਨੁਸਾਰੀ'। ਦੁਤਿਯ ਬਾਰ ਸਿਧ ਬੂਝਨ ਲਾਗੇ। ਬੋਲਯੋ ਬਾਲਿਕ ਜਿਉਂ ਕਹਿ[10]ਆਗੈ॥੬੯॥ ਤੀਸਰ ਬਾਰ ਉਦਿਤਿ ਭਾ[11]ਜਬ ਹੀ। ਪੂਰਬ ਸਤਿਗੁਰ ਬੋਲੇ ਤਬਹੀ। 'ਅਬ ਲੌ ਬੋਲਨ ਉਚਿਤ ਰਹਯੋ ਈ[12]?'। ਸੁਨਤਿ ਭਯੋ ਮਿਰਤਕ ਸਿਸ ਸੋਈ॥੭੦॥ਉੱਤ੍ਰ ਨ ਆਯੋ ਬਹੁਰ ਬੁਲਾਏ। ਸਰਬ ਸਿੱਧ ਮਨ ਮਹਿਂ ਬਿਸਮਾਏ। ਕੇਤਿਕ ਚਿਰ ਮਹਿਂ ਮਰਯੋ ਨਿਕਾਰਯੋ।

[1]ਕਰ ਲਓ। [2]ਕੌੜੇ ਹੀ । [3]ਸਹਾਰੀ ਨਹੀਂ ਜਾਂਦੀ ਤੇ ਸੜਦੇ ਹਨ। [4]ਪੁੱਟਕੇ। [5]ਇਸ ਤਰ੍ਹਾਂ ਕਰਕੇ। [6]ਕੋਈ ਨਾ ਹਟਾਵੇਗਾ। [7]ਅਸੀਂ ਤਾਂ ਦੇਖਣਹਾਰ ਹਾਂ। [8]ਬਾਲਕ। [9]ਵਿਚੋਂ। [10]ਕਹਿਆ ਸੀ। [11](ਬੋਲਣ) ਲਈ ਤਿਆਰ ਹੋਯਾ। [12]ਅਜੇ ਤੱਕ (ਤੂੰ) ਬੋਲਣ ਜੋਗਾ ਹੀ ਰਹਿ ਗਿਆ ਹੈਂ?

*ਇਹ ਬ੍ਰਿੱਛ ਹੁਣ ਤੱਕ ਹੈ, ਫਲ ਮਿੱਠੇ ਹਨ, ਯਾਤ੍ਰੂਆਂ ਦੇ ਆਂਦੇ ਹੋਏ ਅਸਾਂ ਆਪ ਖਾਕੇ ਵੇਖੇ ਹਨ। †ਇਸ ਪ੍ਰਕਾਰ ਦੀਆਂ ਠੱਗੀਆਂ ਸਿੱਧ ਲੋਕ ਆਪਣੀਆਂ ਸਿਧੀਆਂ ਦੱਸਣ ਲਈ ਕਰਿਆ ਕਰਦੇ ਸਨ, ਇਸ ਕਰਕੇ ਉਨ੍ਹਾਂ ਦਾ ਧਰਮ ਜਗਤ ਦਾ ਨਿਸਤਾਰਾ ਨਹੀਂ ਸੀ ਰਹਿ ਗਿਆ, ਪਰ ਆਪਣੀ ਪੂਜਾ ਜਗਤ ਤੋਂ ਕਰਵਾਉਣੀ। ਇਹੋ ਪਾਜ ਖੁਹਲ ਕੇ ਸਤਿਗੁਰੂ ਜੀ ਜਗਤ ਨੂੰ ਜਗਤ ਦੇ ਆਪਣੇ ਭਲੇ ਲਈ ਸ਼ੁਭ ਮਾਰਗ ਵਿਚ ਲਾਉਣਾ ਚਾਹੁੰਦੇ ਸਨ।

ਲੱਜਿਤਿ ਹ੍ਵੈ ਸਿੱਧਨ ਬਲ ਹਾਰਯੋ॥੭੧॥ਆਪ ਆਪਨੇ ਆਸਨ ਬੈਸੇ। ਚੋਰ-ਨਾਰਿ ਜਿਉਂ ਤੂਸ਼ਨਿ[1] ਤੈਸੇ।ਪ੍ਰਾਨਨਾਥ ਪੁਨ ਮੰਗਲ ਜੋਊ। ਪ੍ਰਭੁ ਸਮੀਪ ਆਏ ਚਲਿ ਦੋਊ॥੭੨ ॥ਬਿਨੈ ਪ੍ਰਸ਼ੰਸਾ ਅਧਿਕ ਉਚਾਰੀ।'ਆਪ ਨਿਰੰਜਨ ਮੂਰਤਿ ਧਾਰੀ। ਮੁੰਦਾ ਔਰ ਖਰਾਊਂ ਜੋਊ। ਸਹਤ ਸ਼ਕਤਿ ਗੋਰਖ ਦਿਹੁ ਦੋਊ॥੭੩॥ ਬਾਲਿਕ ਕੋ ਜਿਵਾਇ ਪੁਨ ਦੀਜੈ। ਸ੍ਰੀ ਨਾਨਕ ਜੀ ! ਕਰੁਨਾ ਕੀਜੈ। ਨਿਜ ਹੰਕਾਰ ਮੈਂ[2] ਜਾਨਤਿ ਨਾਂਹੀ। ਮੂਰਖ ਬਹੁਰ ਬਹੁਰ ਪਛੁਤਾਹੀਂ' ॥ ੭੪ ॥ ਦੋਹਰਾ ॥ ਜਾਨਿ ਆਪਨੇ ਈਠ ਦੋ[3] ਬਿਨੈ ਸੁਨੀ ਪੁਨ ਕਾਨ। ਮੁੰਦਾ, ਸ਼ਕਤਿ, ਖਰਾਉਂ ਜੋ ਤੀਨ ਦੀਨ[4] ਤਿਨ ਪਾਨ[5]॥ ੭੫॥ ਬਿਗਸਤਿ ਬੋਲੇ ਬਚਨ ਕੋ ਬਹੁਰੋ ਕ੍ਰਿਪਾਨਿਧਾਨ।'ਸਾਗਰ ਮਹਿਂ ਇਕ ਬੂੰਦ ਜੋ ਪਰੀ ਨ ਪਰੀ ਸਮਾਨ[6] ॥੭੬॥ ਚੌਪਈ ॥ਇਹ ਖਰਾਊਂ ਸਿਸ ਸਿਰ ਲਾਵਹੁ। ਤਤਛਿਨ ਤਾਂਕੋ ਜਾਇ ਜਿਵਾਵਹੁ'। ਲੈਕੇ ਉਭੈ[7] ਪ੍ਰਸ਼ੰਸ਼ਾ ਕਰਿ ਕੈ। ਗਮਨੇ ਦੋਨਹੁ ਹਰਖ ਉਰ ਭਰਿਕੈ ॥੭੭॥ਲੀਨੀ ਮੁੰਦ੍ਰਾ ਬਹੁਰ ਖਰਾਊਂ।ਗੋਰਖ ਮੈਂ ਭਾ ਸ਼ਕਤਿ ਪ੍ਰਭਾਊ[8] । ਸਿਸ ਕੇ ਸੀਸ ਛੁਹਾਇ ਜਿਵਾਯੋ। ਆਨ ਥਾਨ ਚਲਿਨੋ ਮਨ ਭਾਯੋ ॥੭੮॥ ਸਭਿ ਮਿਲਿ ਕਹੀ'ਅਦੇਸ਼ ਅਦੇਸ਼ਾ'।ਇੱਛਾ ਚਾਰੀ[9] ਗਏ ਸੁਦੇਸ਼ਾ[10]। ਏਕ ਦਿਵਸ ਸ੍ਰੀ ਨਾਨਕ ਰਹੇ।ਭੋਰ ਭਈ ਚਲਿਨੋ ਮਨ ਚਹੇ॥੭੯॥ਗੋਰਖ-ਮਤਾ ਹਟਾਯੋ ਨਾਮੂ।ਨਾਨਕਮਤਾ ਰਾਖਿ ਅਭਿਰਾਮੂ*।ਬਹੁਰੋ ਸ੍ਰੀਗੁਰ ਕੀਨਿ

---

[1]ਚੋਰ ਦੀ ਤੀਵੀਂ ਵਾਂਙ ਚੁਪ। [2]ਹੰਕਾਰ ਵਿਚ। [3]ਦੋਹਾਂ ਨੂੰ ਆਪਣੇ ਪਿਆਰੇ ਜਾਣਕੇ। [4]ਤਿੰਨੇ ਦੇ ਦਿੱਤੀਆਂ। [5]ਤਿਨ੍ਹਾਂ ਦੇ ਹੱਥ (ਵਿਚ)। [6]ਪਈ ਕਿ ਨਾ ਪਈ ਇਕ ਤੁੱਲ ਹੈ। [7]ਦੋਵੇਂ। [8]ਪ੍ਰਤਾਪ। [9]ਇੱਛਾ ਅਨੁਸਾਰ ਵਿਚਰਨ ਵਾਲੇ। [10]ਆਪਣੇ ਦੇਸ਼।

*ਬ੍ਰੇਲੀ ਤੋਂ ਬਿਹਾਰੀ ਪੁਰ ਦੀ ਧਰਮਸਾਲ ਦੇ ਮਹੰਤ ਜੀ ਤੋਂ ਹੇਠ ਲਿਖਿਆ ਪਤਾ ਪ੍ਰਾਪਤ ਹੋਇਆ ਹੈ:—ਨਾਨਕ ਮਤਾ ਪੀਲੀ ਭੀਤ ਦੇ ਨੇੜੇ ਹੈ। ਪੀਲੀ ਭੀਤ ਤੋਂ ਤਨਕ ਪੁਰ ਜੋ ਰੇਲ ਜਾਂਦੀ ਹੈ ਉਸ ਤੇ ਖਟੇਮਾ ਸਟੇਸ਼ਨ ਹੈ, ਜਿਥੋਂ ਅੱਠ ਦਸ ਮੀਲ ਤੇ ਨਾਨਕ ਮਤਾ ਹੈ, ਸ੍ਵਾਰੀ ਘੋੜੇ ਦੀ ਹੈ। ਰਸਤਾ ਬਰਸਾਤ ਵਿਚ ਖਰਾਬ ਹੈ। ਜੰਗਲ ਵਿਚ ਬਨ ਪਸ਼ੂਆਂ ਦਾ ਭੈ ਹੈ। ਮਿੱਠੇ ਰੇਠੇ ਦਾ ਟਿਕਾਣਾ ਨਾਨਕ ਮਤੇ ਤੋਂ ਬੀ ਬੀਸ ਕੁ ਮੀਲ ਪਰੇ ਪਹਾੜ ਬ੍ਰਿਖ਼ ਬਨ ਵਿਚ ਹੈ। ਇਸ ਰਸਤੇ ਵਿਚ ਸ਼ੇਰ ਬਘਿਆੜ ਪੈਂਦੇ ਹਨ, ਰਾਹ ਬੜਾ ਖ਼ਰਾਬ ਹੈ। ਸ੍ਰੋਤ ਹੈ ਕਿ ਰੇਠੇ ਦੇ ਉਸ ਪੁਰਾਣੇ ਗੁਰ ਨਾਨਕ ਦੇ ਮਿੱਠੇ ਕੀਤੇ ਦਰਖਤ ਤੋਂ ਬੀਜ ਡਿਗ ਖਿਲਰਕੇ ਹੋਰ ਦਰਖਤ ਬੀ ਮਿੱਠੇ ਰੇਠੇ ਦੇ ਹੋਏ ਹਨ। ਨਾਨਕ ਮਤੇ ਤੇ ਰੇਠੇ ਦਾ ਜ਼ਿਲਾ ਨੈਨੀਤਾਲ ਹੈ। ਖਟੇਮਾ ਸਟੇਸ਼ਨ ਪੀਲੀਭੀਤ ਦੇ ਜ਼ਿਲੇ ਵਿਚ ਹੈ। ਇਸ ਬ੍ਰਿਛ ਬਾਬਤ ਵਿਸ਼ੇਸ਼ ਹਾਲ ਪੜ੍ਹੋ, ਰਾਸ ਪੰਜਵੀਂ ਅੰਸੂ ੨੮ ਅੰਕ ੨੭ ਦੀ ਹੇਠਲੀ ਟੂਕ।

ਪਯਾਨਾ।ਕਾਰਨ ਇਹੀ ਕਰਨ ਕਲਯਾਨਾ।।੯੦।। ਇਤਿ ਸ੍ਰੀ ਗੁਰ ਨਾਨਕ ਪ੍ਰਕਾ
ਗ੍ਰੰਥੇ ਉਤਰਾਰਧੇ 'ਸਿੱਧਨ ਕੋ ਮੇਲ' ਪ੍ਰਸੰਗ ਬਰਨਨੰ ਨਾਮ ਬੀਸਮੋ ਅਧਜਾਯ ॥ ੨੦ ॥

੨੧. [ਸ਼ਾਰਦਾ ਮੰਗਲ । ਦਿੱਲੀ ਵਿਖੇ ਹਾਥੀ
ਜਿਵਾਲਣਾ ਤੇ ਮਰਦਾਨੇ ਦੀ ਪੂਜਾ ਕਰਵਾਉਣੀ]

ਭੁਜੰਗ ਪ੍ਰਯਾਤ ਛੰਦ।

ਨਮੋ ਚੰਡਿਕਾ ਮੰਡਿਕਾ ਸਰਬ ਲੋਕਾ। ਪ੍ਰਸੀਦੇ ਸਦਾ ਦਾਸ ਦੇਤੀ ਅਸ਼ੋਕ
ਹਤੇ ਦੈਂਤ ਬਿੰਦੇ ਰਖਯੋ ਬੱਜ੍ਰਪਾਨੀ। ਕਰੋ ਗ੍ਰੰਥ ਪੂਰੇ ਨਮੋ ਬਾਕਬਾਨੀ ॥੧

{ ਮੰਡਿਕਾ=ਦੇਖੋ ਪੂਰਬਾਰਧ ਅਧਜਾਯ ੧ ਅੰਕ ੨।
ਪ੍ਰਸੀਦੇ=ਪਸੀਜਕੇ, ਕ੍ਰਿਪਾਲ ਹੋਕੇ, ਤ੍ਰੁੱਠਕੇ।
ਅਸ਼ੋਕਾ=ਅ+ਸ਼ੋਕ=ਸ਼ੋਕ ਰਹਤਤਾ, ਪ੍ਰਸੰਨਤਾ। }

ਅਰਥ—ਸਾਰੇ ਲੋਕਾਂ ਨੂੰ ਸਵਾਰਨ ਵਾਲੀ, ਹੇ ਤੇਜ ਸਰੂਪ ! (ਤੈਨੂੰ) ਨਮਸਕਾਰ ਹੋਵੇ, (ਜਦ) ਤ੍ਰੁੱਠੇਂ 'ਸ਼ੋਕ ਰਹਿਤ ਹੋ ਜਾਣ' ਦੀ ਦਾਤ ਸਦਾ ਦਾਸ ਨੂੰ ਦੇਂਦੀ ਹੈਂ, (ਤੂੰ) ਇੰ ਨੂੰ (ਉਸ ਦੇ ਸ਼ਤ੍ਰੂ) ਦੈਂਤ ਮਾਰਕੇ ਬਚਾ ਲਿਆ, (ਹੇ ਸਰਸ੍ਵਤੀ ਮੇਰੇ ਵਿਘਨਾਂ ਹਤਕੇ, ਮੇਰਾ ਬੀ) ਗ੍ਰੰਥ ਸੰਪੂਰਨ ਕਰੋ, ਮੈਂ ਤੈਨੂੰ ਨਮਸਕਾਰ ਕਰਦਾ ਹਾਂ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸ੍ਰੀ ਅੰਗਦ! ਸੁਨਿ ਕਥਾ ਮਹਾਨੀ। ਤਹਿਂ
ਗਮਨ ਕੀਨ ਗੁਨਖਾਨੀ। ਦਿੱਲੀ ਨਗਰ ਬਿਸਾਲ ਬਸੇਰਾ। ਉਪਬਨ
ਬਿਖੈ ਆਨਿ ਕਿਯ ਡੇਰਾ ॥ ੨॥ ਗਾਵਨ ਲਗਾ ਸ਼ਬਦ ਮਰਦਾਨਾ। ਸੁਨ
ਪ੍ਰੇਮ ਮਹਿਂ ਮਗਨ ਮਹਾਨਾ। ਰੁਚਿਰ ਰਾਗ ਕਰਿਕੈ ਯੁਤਪ੍ਰੀਤੇ। ਬੂਸ਼ਨ ਬ
ਮਹੂਰਤ ਬੀਤੇ ॥ ੩ ॥ ਪਾਤਿਸ਼ਾਹਿ ਕੋ ਕੁੰਚਰ[2] ਭਾਰੀ। ਮ੍ਰਿਤਕ ਹੁਤੋ ਤਿ
ਬਾਗ਼[1] ਮਝਾਰੀ। ਰੋਇ ਮਹਾਵਤ ਊਚ ਪੁਕਾਰਤਿ। ਹੇਤੁ ਜੀਵਕਾ ਦੁਖ ਮ
ਆਰਤ[3]॥੪॥ ਦੀਨ ਭਏ ਬਿਰਲਾਪਤਿ ਐਸੇ। ਕਿਰਪਨ ਦਰਬ ਜਾਇ ਕਿ
ਜ਼ੈਸੇ। ਅਵਲੋਕਯੋ ਜਬਹੀ ਤਿਨ ਤਾਈਂ। ਕਰੁਣਾਨਿਧਿ ਉਰ ਕਰੁਣਾ ਛਾ
॥੫॥ ਬੂਝਨ ਲਗੇ 'ਕੌਨ ਦੁਖ ਭਾਰੀ? । ਜਿਸਤੇ ਤੁਮ ਰੋਵਹੁ ਧ੍ਰਿਤ ਹਾਰ[4]
ਕਿਨ ਮਾਰੇ ਕੈ* ਖੋਸਨ ਕੀਨੋਂ[5] ? । ਨਿਜ ਕਰਮਨ ਗਤਿ ਲੇਹੁ
ਚੀਨੋ[6]॥੬॥ ਸੰਤ ਸਰੂਪ ਜਾਨਿ ਮਨ ਸੋਊ। ਬੰਦਨ ਕਰੀ ਬੰਦਿ ਕਰ ਦੋ
ਬਿਨਤੀ ਉਸਤਤਿ ਕੈ ਮਧ ਸਾਨੀ[7]। ਬੋਲੇ ਅਤਿਸ਼ੈ ਆਤੁਰ ਬਾਨੀ ॥ ੭
ਦੋਹਰਾ ॥ 'ਸੁਨਹੁ ਬ੍ਰਿਥਾ ਦਰਵੇਸ਼ ਜੀ ! ਕੁੰਚਰ ਹੁਤੋ ਮਹਾਨ । ਰੋਗਿ ਭ
ਅਬ ਮਰਿ ਗਯੋ ਕੋਇ ਨ ਸਕਯੋ ਪਛਾਨ॥੮॥ ਚੌਪਈ ॥ ਹੁਤੇ ਮਹਾਵਤ ਹ

[1]ਬਾਗ। [2]ਹਾਥੀ। [3]ਦੁਖੀ। [4]ਧੀਰਜ ਹਾਰਕੇ। [5]ਯਾ (ਕਿਸੇ ਨੇ) ਲੁੱਟ ਲਿਆ ਹੈ। [6]ਆਪ ਕਰਮਾਂ ਦੀ ਗਤਿ ਨਹੀਂ ਪਛਾਣਦੇ ਹੋ ? [7]ਵਿੱਚ ਮਿਲੀ ਹੋਈ। *ਪਾ:—ਕਿਨ।

ਤਿਸ ਕੇਰੇ। ਚਲਤਿ ਹੁਤੀ ਗੁਜ਼ਰਾਨ ਘਨੇਰੇ। ਮ੍ਰਿਤੂ ਭਏ ਹਟਿ ਗਾ ਰੁਜ਼-
ਗਾਰਾ। ਕਿਉਂ ਪਾਲਨ ਹ੍ਵੈ ਮਮ ਪਰਵਾਰਾ ॥ ੯ ॥ ਔਰ ਉਪਾਇ ਨ ਜਾਨੌਂ
ਕੋਊ। ਰੋਜ਼ੀ ਜਿਹ ਤੇ ਪੈਦੇ ਹੋਊ। ਇਸ ਦੁਖ ਤੇ ਹਮ ਰੋਵਤਿ ਬੈਸੇ। ਗੁਜ਼ਰ
ਹਮਾਰੀ ਚਲਿਹੈ ਕੈਸੇ?'॥੧੦॥ਦੋਹਰਾ॥ਸ੍ਰੀ ਗੁਰ ਕਹੈਂ,'ਨ ਚਿੰਤ ਕਰਿ ਸਭਿ
ਕੋ ਦੈ ਕਰਤਾਰ। ਜਿਤੇ ਬਹਾਨੇ ਜਗਤ ਕੇ ਕਰਨ ਹਾਰ ਇਕ ਧਾਰਿ॥੧੧॥
ਚੌਪਈ॥ਕੁੰਚਰ ਹਿਤ ਰੋਵਹੁ ਤੁਮ ਨਾਂਹੀ।ਸਿਮਰਹੁ ਨਾਮ ਪ੍ਰਭੂ ਮਨ ਮਾਂਹੀ।ਜੋ
ਜਨਾਵਤਿ ਮਾਰਤਿ ਹੈ ਸੋਊ।ਵਾਹਿਗੁਰੂਇਕ ਅਵਰ ਨ ਕੋਊ॥੧੨॥ਸੋਦੇਵਤਿ
ਸਭਿ ਕੋ ਰੁਜ਼ਗਾਰਾ। ਔਰ ਬਹਾਨਾ ਕਰਹਿ ਤੁਮਾਰਾ।ਮਿਸ[1] ਕਰਿਕੈ ਦੇਵਤਿ
ਨਿਤ ਰੋਜ਼ੀ। ਲਖਹਿਂ ਸੰਤ ਸ੍ਰੀ ਪ੍ਰਭੁ ਕੇ ਖੋਜੀ' ॥੧੩॥ ਐਸੇ ਸੁਨੇ ਮਹਾਵਤ
ਬੈਨਾ।ਪੂਰਨ ਸੰਤ ਲਖੇ ਸੁਖਦੈਨਾ।ਹਾਥ ਬੰਦਿਪੁਨ ਬਚਨ ਉਚਾਰੇ।'ਕਿਉਂ
ਹੋਵੈ ਮਨ ਸ਼ਾਂਤਿ ਹਮਾਰੇ ॥੧੪॥ ਦੋਹਰਾ॥ਰੋਜ਼ੀ ਹਮਰੀ ਆਜ ਤੇ ਭਈ ਬੰਦ
ਦਰ ਸ਼ਾਹਿ[2]*। ਤੁਮ ਤੇ ਸਭਿ ਕੁਛ ਹੋਤਿ ਹੈ ਸੰਤਹੁ ਬੇ ਪਰਵਾਹ! ॥੧੫॥
ਚੌਪਈ ॥ ਜਿਉਂ ਚਾਕਰ ਹਮ ਹੈਂ ਪਤਿਸ਼ਾਹਿ। ਤਿਉਂ ਖ਼ੁਦਾਇ ਸੇਵਕ ਤੁਮ
ਆਹਿ। ਹਮਰੋ ਕਾਜ ਅਟਕ ਜੇ ਜਾਈ।ਬਿਨੈ ਕਰਤਿ ਅੱਗ੍ਰਜ ਨਿਜ ਰਾਈ[3]
॥੧੬॥ ਕਰ ਜੋਰਹਿਂਕਰਿਵਾਵਹਿਂ ਕਾਜਾ।ਮਾਨਹਿਂ ਸੇਵਕ ਕੀ ਸ਼ੁਭ ਰਾਜਾ।ਹੈ
ਤੁਮਰੋ ਪਤਿਸ਼ਾਹਿ ਖ਼ੁਦਾਇ। ਤਿਹ ਤੇ ਕਹਿ ਗਜ ਇਹੀ ਜਿਵਾਇ ॥ ੧੭॥
ਮਾਨਹਿ ਬਚ ਤੁਮਰੋ ਕਰਤਾਰਾ।ਕਰਹੁ ਸੰਤ ਜੀ! ਇਹ ਉਪਕਾਰਾ। ਦਰ-
ਵੇਸ਼ਨ ਕੀ ਬਾਨ[4] ਦਯਾਲਾ। ਹਮ ਤੇ ਅਪਰ ਨ ਦੁਖੀ ਬਿਸਾਲਾ'॥ ੧੮ ॥
ਦੋਹਰਾ॥ਦੀਨ ਭਯੋ ਬੰਦਨ ਕਰਤਿ ਬਾਰ ਬਾਰ ਸਿਰ ਨਾਇ।ਦੇਖਿ ਮਹਾਵਤ
ਕੀ ਦਸ਼ਾ ਬਿਗਸੇ ਪ੍ਰਭੁ ਸੁਖਦਾਇ ॥ ੧੯ ॥ ਚੌਪਈ ॥ ਹੁਇ ਕ੍ਰਿਪਾਲ ਕਹਿ
ਗੁਨੀ ਗਹੀਰੂ। 'ਆਨਹੁ ਏਕ ਘਟਾ[5] ਭਰਿ ਨੀਰੂ'। ਗਯੋ ਬੇਗ ਤਿਹ ਭਰਿ
ਕਰਿ ਆਨਾਂ। ਮਰਦਾਨੇ ਸੋ ਬਚਨ ਬਖਾਨਾਂ॥੨੦॥ 'ਸੱਤਿਨਾਮ ਕਹਿ ਇਹ
ਘਟ ਲੀਜੈ। ਮ੍ਰਿਤੁ ਮਤੰਗ ਪਰ ਛਿਰਕਨ ਕੀਜੈ'। ਆਇਸੁ ਪਾਇ ਘਟਾ
ਕਰ ਲਯੋ। ਕੁੰਚਰ ਕੇ ਸਮੀਪ ਚਲਿ ਗਯੋ॥੨੧॥ ਵਾਹਿਗੁਰੂ ਕਹਿ ਛਿਰਕਾ
ਦੀਨੋ। ਗਜ ਸਰੀਰ ਕੋ ਭੇਦਨ ਕੀਨੋ। ਪ੍ਰਾਨ ਪਰੇ ਜੀਵਯੋ ਤਤਕਾਲਾ।
ਭਯੋ ਮਹਾਵਤ ਹਰਖ ਬਿਸ਼ਾਲਾ ॥੨੨॥ ਬਾਰ ਬਾਰ ਪਦ ਬੰਦਨ ਕਰਿਹੀ।

[1]ਬਹਾਨਾ। [2]ਪਾਤਸ਼ਾਹ ਦੇ ਘਰੋਂ। [3]ਆਪਣੇ ਰਾਜੇ ਦੇ। [4]ਸੁਭਾਵ, ਆਦਤ। [5]ਘੜਾ।

*ਜੇ ਪਾਠ—ਦਰਸਾਹਿ—ਹੋਵੇ, ਤਾਂ ਅਰਥ ਹੋਵੇਗਾ—ਦਿੱਸਦੀ ਹੈ।

ਉਸਤਤਿ ਕੇ ਮੁਖ ਬਚਨ ਉਚਰਿਰੀ। ਜਾਇ ਕਹੀ ਪਤਿਸ਼ਾਹਿ ਅਗਾਰੀ। 'ਮਰਯੋ ਸੁ ਜੀਵਯੋ ਕੁੰਚਰ ਭਾਰੀ ॥੨੩॥ ਇਹ ਫਕੀਰ ਹੈ ਆਪ ਖ਼ੁਦਾਇ। ਬਿਨੈ ਸੁਨੀ ਤਿਨ ਦਿਯੋ ਜਿਵਾਇ'।ਇਉਂ ਸੁਨਿਕੈਬਿਸਮਾਦੇ ਸਭਿਹੀ।ਦਰ-ਸ਼ਨ ਕਰਨ ਉਦਿਤ ਭਾ ਤਬਹੀ॥੨੪॥ਕਾਜ਼ੀ ਸੰਗ ਲਿਯੇ ਪਤਿਸ਼ਾਹੂ।ਚਲਿ ਆਏ ਸ੍ਰੀ ਨਾਨਕ ਪਾਹੂ। ਕਰਿ ਪਦ ਬੰਦਨ ਗੁਰ*ਢਿਗ ਬੈਸੇ।ਕਾਜ਼ੀ ਬਚਨ ਕਹੇ ਤਬ ਐਸੇ ॥੨੫॥ 'ਹੋਤ੍ਰ ਮਹਾਵਤ ਹਾਥੀ ਜੋਊ। ਜੀਵਾਯੋ ਤੁਮ ਨੈ ਹੀ ਸੋਊ?।ਸੁਨਿ ਕੈ ਰਾਵਰਿ ਸਿਫਤ ਘਨੇਰੀ।ਦਰਸ਼ਨ ਹਿਤ ਆਏ ਬਿਨਦੇਰੀ' ॥੨੬॥ਕਾਜ਼ੀ ਕੀ ਦਿਸ਼ ਦੇਖਿ ਗੁਸਾਈਂ।ਬਾਨੀ ਨਿਰਹੰਕਾਰ ਅਲਾਈ। 'ਹਮ ਹੈਂ ਕੌਨ ਮ੍ਰਿਤਕ ਜੀਵਾਰਹਿੰ। ਇਕ ਕਰਤਾਰ ਜਿਵਾਵਹਿ ਮਾਰਹਿ ॥੨੭॥ ਤਿਸ ਬਿਨ ਔਰ ਸ਼ਕਤਿ ਕਿਸ ਮਾਂਹੀ। ਬ੍ਯਾਪਕ ਕਲਾ ਦੇਖੀਯਤਿ ਜਾਂਹੀ[1]'। ਕਾਜ਼ੀ ਕਹੇ'ਸ਼ਕਤਿ ਜੇ ਧਾਰਹੁ।ਮੁਖ ਤੇ ਕਹਿ ਅਬ ਕੈ ਗਜ ਮਾਰਹੁ ॥੨੮॥ ਜੇ ਤੁਮ ਕਹੈ ਗਯੋ ਮਰਿ ਕੁੰਚਰ।ਤੌ ਜਾਨੈਂ ਪ੍ਰਤੱਖ ਕਲਾਧਰਿ'।ਸੁਨਿਪ੍ਰਭੁਬੋਲੇ ਸਹਿਜ ਸੁਭਾਇ। 'ਜਿਉਂ ਖ਼ੁਦਾਇ ਕੀ ਹੋਇ ਰਜਾਇ' ॥੨੯॥ ਤਤਛਿਨ ਕੁੰਚਰ ਗਿਰਯੋ ਬਹੋਰੀ। ਪਰਯੋ ਮ੍ਰਿਤਕ ਹੁਇ ਤਿਸਹੀ ਠੌਰੀ। ਪਾਤਿਸ਼ਾਹਿ ਕੇ ਬੈਠਯੋ ਤੀਰ[2]। ਹੁਤੋ ਨਜ਼ਾਮਦੀਨ ਇਕ ਪੀਰ॥੩੦॥ ਤਿਨ ਕਾਜ਼ੀ ਸੋਂ ਬਚਨ ਉਚਾਰੇ।'ਇਹ ਖ਼ੁਦਾਇ ਹੈ ਨਰ ਤਨ ਧਾਰੇ। ਬਚਨ ਬਿਫਲ[3] ਇਹ ਕੋ ਨਹਿੰ ਹੋਇ।ਸ਼ਰਧਾ ਧਰਿ,ਦੁਖ ਲਗੇ ਨ ਕੋਇ'॥੩੧॥ ਪੁਨ ਕਾਜ਼ੀ ਕਹਿ 'ਦੇਹੁ ਜਿਵਾਇ। ਤੌ ਜਾਨੌਂ ਮੈਂ ਆਪ ਖ਼ੁਦਾਇ'। ਸੁਨਿ ਗੁਨ ਐਨ ਸੁ ਬੈਨ ਉਚਾਰੇ। 'ਸੰਤ ਬਚਨ ਕੇ ਜੇਊ ਮਾਰੇ ॥ ੩੨ ॥ ਤਿਨ ਕੋ ਕੋਇ ਨ ਸਕੈ ਜਿਵਾਇ। ਮੇਟੀ ਜਾਇ ਨ ਕਬਹਿ ਰਜਾਇ। ਈਸ਼ੁਰ ਆਇਸੁ[4] ਸੰਤ ਹਟਾਵੈ। ਸੰਤ ਕਹੇ ਕੋ ਕੌਨ ਮਿਟਾਵੈ ॥ ੩੩ ॥ ਦੋਹਰਾ ॥ ਜੈਸੇ ਜਗ ਅੰਧਾ ਕਰਯੋ ਮਾਯਾ ਸੰਗ ਭੁਲਾਇ†। ਸਤਿਗੁਰ ਬਚਨ ਸੁਚੇਤ ਕਰਿ ਦੇਵਹਿ ਨਾਮ ਦ੍ਰਿੜਾਇ ॥ ੩੪ ॥ ਚੌਪਈ ॥ ਜਿਸਕੋ ਚਾਹੈਂ ਕਰੈਂ ਉਧਾਰਾ। ਬੰਧਨ ਦੇਹਿੰ ਸਰਬ ਨਿਰਵਾਰਾ। ਜਿਉਂ ਅੰਬ੍ਰੀਕ ਭਗਤ ਢਿਗ ਆਯੋ[5]। ਦੁਰਬਾਸ਼ਾ ਉਰ ਕ੍ਰੋਧ ਬਢਾਯੋ ॥੩੫॥ ਤਪਤ ਚੱਕ੍ਰ ਤਿਹ ਪੀਛੈ ਲਾਗਯੋ। ਜਰਤਿ[6] ਅੰਗ ਉਰ ਡਰ ਕਰਿ ਭਾਗਯੋ। ਸ਼ਸ਼ਿ[7] ਸਵਿਤਾ[8] ਨਹਿੰ ਰਾਖਯੋ ਜਿਸ਼ਨੂੰ[9]।ਦ੍ਰੂਹਣ[10]

---

[1]ਜਿਸ ਦੀ। [2]ਪਾਸ। [3]ਬਿਅਰਥ। [4]ਈਸ਼ੁਰ (ਦੀ) ਆਗਿਆ। [5]ਪਾਸ ਆਯਾ (ਦੁਰਬਾਸ਼ਾ)। [6]ਸੜਦੇ। [7]ਚੰਦ੍ਰਮਾ। [8]ਸੂਰਜ। [9]ਬਿਸ਼ਨੂ। [10]ਬ੍ਰਹਮਾ। *ਪਾ:-ਪੁਨ। †ਪਾ:-ਲੁਭਾਇ।

ਗਿਰੀਸ਼[1] ਗਯੋ ਵ੍ਰਿਗ ਬਿਸ਼ਨੂੰ ॥ ੩੬ ॥ ਇਕ ਛਿਨ ਰਾਖਿ ਸਕ੍ਯੋ ਨਹਿਂ ਕੋਊ।ਭੂਪ[2] ਸ਼ਰਨ ਆਯੋ ਪੁਨ ਸੋਊ।ਜਰਤਿ ਚੱਕ੍ਰ ਤੇ ਤਾਂਹਿ ਉਬਾਰਾ। ਇਉਂ ਸੰਤਨ ਕੀ ਸਿਫ਼ਤ ਅਪਾਰਾ* ॥੩੭॥ ਦੋਹਰਾ ॥ ਕਰਨੋ ਏਕੰਕਾਰ[3] ਜੋ, ਸੰਤ 'ਸੁ ਦੇਤਿ ਹਟਾਇ। ਸੰਤਨ ਕੇ ਜੋ ਬਚਨ ਹੈਂ ਕੋਇ ਨ ਸਕਹਿ ਮਿਟਾਇ'॥ ੩੮॥ਚੌਪਈ॥ ਗੁਨਖਾਨੀ ਕੇ ਬੈਨਨ ਸੁਨਿਕੈ। ਬੰਦਨ ਕਰਹਿਂ ਚਰਨ,ਗੁਰ ਗੁਨਿ ਕੈ। ਪੀਰ ਨਿਜ਼ਾਮਦੀਨ ਕਰ ਜੋਰੀ। ਬੋਲ੍ਯੋ ਹੈ ਕਰਿ ਦੀਨਬਹੋਰੀ॥ ੩੯॥ 'ਸਭਿ ਹੀ ਸ਼ਰਨ ਤੁਮਾਰੀ ਆਏ। ਅਬ ਪੁਨ ਕੁੰਚਰ ਦੇਹੁ ਜਿਵਾਏ। ਤਵ ਖੁਦਾਇ ਮੈਂ ਭੇਦ ਨ ਕੋਊ।ਚਹਹੁ ਜੁ ਉਰ ਮਹਿਂ ਕਰਿ ਹੋ ਸੋਊ'॥੪੦॥ ਬੋਲੇ ਪ੍ਰਭੁ 'ਉਠਹੁ ਮਰਦਾਨਾ। ਛਿਰਕਹੁ ਜਲ ਤੁਮ ਲੇ ਨਿਜ ਪਾਨਾ।ਕਹੇ ਪੀਰ ਕੇ ਅਬ ਕੀ ਵਾਰੀ। ਦੇਹਿਂ ਜਿਵਾਇ ਮਰ੍ਯੋ ਗਜ ਭਾਰੀ' ॥੪੧॥ ਦੋਹਰਾ ॥ ਉਠਤਿ ਭਯੋ ਤਤਕਾਲ ਪੁਨ ਜਲ ਲੇ, ਕਹਿ 'ਸਤਿਨਾਮ'। ਛਿਰਕੇ ਤੇ

---

[1]ਸ਼ਿਵ। [2]ਅੰਮਰੀਕ ਦੀ। [3]ਪਰਮੇਸ਼੍ਵਰ ਦਾ ਕੀਤਾ ਹੋਇਆ।

*ਇਹ ਭਗਤੀ ਮਾਰਗ ਦਾ ਅਸੂਲ ਦੱਸਿਆ ਨੇ, ਇਹੁ ਅਸੂਲ ਮੁਸਲਮਾਨ ਸੂਫੀ ਫਕੀਰਾਂ ਵਿਚ ਬੀ ਹੈ। ਸ਼ੱਮਸ ਤਬਰੇਜ਼ ਨੇ ਮੋਏ ਲੜਕੇ ਨੂੰ ਜਿਵਾਵਨ ਵਾਸਤੇ 'ਕੁੰਮ ਬਿਜ਼ਨੀ' ਕਿਹਾ ਸੀ, ਅਰਥਾਤ 'ਉਠ ਮੇਰੇ ਹੁਕਮ ਨਾਲ' ਤੇ ਕਾਜ਼ੀਆਂ ਉਸ ਨੂੰ ਕਾਫਰ ਕਰਾਰ ਦਿੱਤਾ ਸੀ ਕਿ ਉਸ ਨੇ 'ਕੁੰਮ ਬਿਜ਼ਨਿਲਾ' 'ਉਠ ਅੱਲਾ ਦੇ ਹੁਕਮ ਨਾਲ' ਕਿਉਂ ਨਹੀਂ ਕਿਹਾ। ਸ਼ਮਸ ਤਬ੍ਰੇਜ਼ ਨੇ ਬੀ ਇਹੋ ਕਾਰਣ ਦੱਸਿਆ ਸੀ, ਕਿ ਅੱਲਾ ਦਾ ਹੁਕਮ ਬਦਲ ਨਹੀਂ ਸਕਦਾ, ਹਾਂ ਫਕੀਰ ਜੋ ਉਸ ਨਾਲ ਜੁੜ ਰਿਹਾ ਹੈ, ਆਪਣੇ ਲਾਡ ਵਿਚ ਜਿਵਾ ਦੇਵੇ ਤਾਂ ਪਿਆਰੇ ਪੁੱਤ੍ਰ ਦੇ ਕੀਤੇ ਵਾਂਙੂ ਪਿਤਾ ਪਰਮੇਸ਼ੁਰ ਝੱਲ ਲੈਂਦਾ ਹੈ। ਕਵਿ ਜੀ ਏਥੇ ਭਗਤੀ ਦੇ ਅਸੂਲ ਨੂੰ ਦੱਸਕੇ ਗੁਰੂ ਨਾਨਕ ਦੇਵ ਜੀ ਦੀ ਇਸ ਤੋਂ ਬੀ ਮਹਾਨ ਸ਼ਕਤੀ ਦੱਸਦੇ ਹਨ ਕਿ ਉਹ ਫਕੀਰ ਦੇ ਹੁਕਮ ਨਾਲ ਮਰੇ ਨੂੰ ਬੀ ਜਿਵਾ ਸਕਦੇ ਹਨ। ਉਹਨਾਂ ਨੂੰ ਅਪਾਰ ਸ਼ਕਤੀ ਦਾ ਮਾਲਕ ਗੋਬਿੰਦ ਰੂਪ ਕਵਿ ਜੀ ਦੇਖ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਜੀ ਦੀ ਸ਼ਕਤੀ ਬਾਬਤ ਵਾਕ ਹੈ:—

ਸਤਿਗੁਰੁ ਮੇਰਾ ਮਾਰਿ ਜੀਵਾਲੇ ॥ [ਭੈਰਉ ਮਹਲਾ ੫

ਫਿਰ ਕਵਿ ਜੀ ਇਹ ਬੀ ਦੱਸਦੇ ਹਨ ਕਿ ਗੁਰੂ ਜੀ ਇਹ ਗਲ ਨਹੀਂ ਆਖਦੇ ਕਿ ਮੇਰੇ ਹੁਕਮ ਨਾਲ ਜੀਵਿਆ ਹੈ, ਜਿਵਾਲ ਕੇ ਫਿਰ ਨਿੰਮ੍ਰਤਾ ਵਿਚ ਫੁਰਮਾਉਂਦੇ ਹਨ:—

'ਹਮ ਹੈਂ ਕੌਣ ਮ੍ਰਿਤਕ ਜੀਵਾਰਹਿਂ।
ਇਕ ਕਰਤਾਰ ਜਿਵਾਵਹਿ ਮਾਰਹਿ' ॥੨੭॥

ਜੀਵਯੋ ਤੁਰਤ* ਜੋ ਕੁੰਚਰ ਅਭਿਰਾਮ ॥ ੪੨ ॥ ਚੌਪਈ ॥ ਕੌਤਕ ਦੇਖਿ ਬਿਸਮ ਭੇ ਸਭਿਹੀ।ਬਾਰ ਬਾਰ ਬੰਦਹਿਂ ਪਦ ਤਬਿਹੀ। ਕਹਿਨ ਲਗੇ 'ਨਿਜ ਦਿਹੁ ਉਪਦੇਸ਼ਾ। ਤੁਮ ਖ਼ੁਦਾਇ ਤਨ ਧਰਿ ਦਰਵੇਸ਼ਾ' ॥੪੩॥ਸ੍ਰੀਗੁਰ ਭਨੈਂ 'ਸੁਨਹੁ ਪਤਿਸ਼ਾਹਿ। ਧਰਮ ਨਯਾਇ ਕੀਜੈ ਚਿਤ ਚਾਹਿ। ਕਾਜ਼ੀ ! ਨਹਿ ਰਿਸ਼ਵਤ ਕਬ ਲੀਜੈ। ਰਾਖਹੁ ਧਰਮ ਨ ਕਿਹ ਦੁਖ ਦੀਜੈ ॥ ੪੪ ॥ ਸਤਿਸੰਗਤਿ ਮਿਲਿ ਸੇਵਾ ਕਰਨੀ।ਮਨ ਮਲੀਨਤਾ ਸਕਲੀ ਹਰਨੀ[1]।ਸੱਤਿਨਾਮ ਸਿਮਰਹੁ ਦਿਨ ਰਾਤੀ। ਹਿਰਦੇ ਸ਼ਰਧਾ ਧਰਿ ਭਲਿ ਭਾਂਤੀ ॥੪੫॥ ਦੋਹਰਾ ॥ ਹਿਤ ਖ਼ੁਦਾਇ ਦਸ਼ਵੰਧ ਦੇ ਕੀਜੈ ਧਰਮ ਨਿਆਇ। ਗਤਿ ਪ੍ਰਾਪਤਿਹੋਵਹਿ ਤੁਮਹਿਂ ਇਸ ਬਿਧਿ ਕਿਰਤ ਕਮਾਇ' ॥੪੬॥ ਚੌਪਈ॥ ਅਸ ਉਪਦੇਸ਼ ਦੀਨ ਤਿਨ ਨੀਕਾ।ਕਰਿ ਸੰਤੋਖ ਤਹਾਂ† ਸਭਿ ਹੀਕਾ।ਬਿਦਾ ਭਏ ਤਿਨ ਤੇ ਬਰਿਆਈ।ਗਮਨ ਕੀਨ ਮਾਰਗ ਜਗ ਸਾਈਂ॥੪੭॥ ਕੀਨ ਮਨੋਰਥ ਮਨ ਮਰਦਾਨੇ।-ਮਮ ਮਨਤਾ[2] ਕਿਮ ਹੋਇ ਮਹਾਨੇ।ਮੁਝਕੋ ਬੰਦਹਿਂ ਸਭਿਨਰਨਾਰੀ। ਭੇਟਾ ਉੱਤਮ ਧਰਹਿਂ ਅਗਾਰੀ-॥੪੮ ॥ ਅੰਤਰਯਾਮੀ ਉਰ ਕੀ ਜਾਨੀ। ਮੁਸਕਤਿ ਮੰਦ[3] ਕਹੀ ਮ੍ਰਿਦੁ ਬਾਨੀ।'ਰਿਦੇ ਬਿਚਾਰਤਿ ਜੋ, ਤੁਮ ਆਵਹੁ। ਅੱਗ੍ਰਜ ਪੁਰਿ[4] ਮਨਭਾਵਤਿ ਪਾਵਹੁ ॥ ੪੯ ॥ ਇਹ ਸਭਿ ਕੂਰ ਕਾਜ ਨਹਿਂ ਸਰਿਈ[5]।ਮੁਕਤਿ ਪੰਥ ਤੇ ਬਰਜਨ ਕਰਿਈ[6]।ਰਹਿਤ ਰਹੈਂ[7] ਜਗ ਮਹਿਂਬਡਿਆਈ। ਅਲਪ ਕਾਲ ਜਿਸ ਬੀਚ ਰਹਾਈ' ॥੫੦॥ ਜਹਿਂ ਜਾਵਨ[8] ਲਹਿ-

---

[1]ਨਾਸ਼ ਕਰਨੀ। [2]ਮਾਨਤਾ, ਪੂਜਾ। [3]ਥੋੜਾ ਮੁਸਕ੍ਰਾਕੇ। [4]ਅਗਲੇ ਸ਼ਹਿਰ। [5]ਇਹ (ਪਦਾਰਥ) ਸਾਰੇ ਝੂਠੇ ਹਨ (ਇਨ੍ਹਾਂ ਤੋਂ ਕੋਈ) ਕੰਮ ਨਹੀਂ ਸੌਰਦਾ। [6]ਰੋਕਣਾ ਕਰਦੇ ਹਨ। [7]ਜਿਸ (ਜਗਤ) ਵਿਚ ਥੋੜਾ ਚਿਰ ਰਹਿਣਾ ਹੈ। [8]ਜਿਸ (ਜਗਤ ਵਿਚ) ਜਾਣਾ ਹੈ।

*ਜੋਗੀ ਪੀਰ ਆਦਿ ਆਪ ਕਰਾਮਾਤਾਂ ਕਰਦੇ ਰਹੇ ਹਨ, ਪਰ ਆਖਕੇ ਕਿਸੇ ਤੋਂ ਕਰਵਾ ਦੇਣੀ ਗੁਰੂ ਸਾਹਿਬਾਂ ਦੀ ਸਰਬ ਸ਼ਿਰੋਮਣਤਾ ਦੀ ਸੂਚਕ ਹੈ, ਕਿਉਂਕਿ ਓਹ ਸ਼ਕਤੀਆਂ ਦੇ ਦਾਤੇ ਹਨ। ਗੁਰਵਾਕ ਬੀ ਹੈ:—

'ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ'। [ਵਾਰ ਮਾ: ਸ: ਮਹਲਾ ੧-੧੯

†ਜਿਸ ਜਗ੍ਹਾ ਦੀ ਇਹ ਕਥਾ ਹੈ, ਉਹ ਜਗ੍ਹਾ ਦਿੱਲੀ ਤੋਂ ਜਮਨਾਂ ਦੇ ਉੱਪਰ ਰੁਖ ਨੂੰ ਨਦੀ ਕਿਨਾਰੇ ਹੈ, ਓਥੇ ਗੁਰਦੁਆਰਾ ਹੈ। ਛੇਵੇਂ ਪਾਤਸ਼ਾਹ ਬੀ ਇੱਥੇ ਗਏ ਹਨ, ਚਰਨ ਪਾਦਕਾ ਦਾ ਨਿਸ਼ਾਨ ਕਾਇਮ ਹੈ। ਮਜਨੂੰ ਇਕ ਗੁਰੂ ਜੀ ਦਾ ਚੰਗਾ ਸਿਖ ਇੱਥੇ ਹੋਇਆ ਹੈ, ਇਸ ਕਰ ਕੇ ਇਸ ਨੂੰ ਮਜਨੂੰ ਦਾ ਟਿੱਲਾ ਕਹਿੰਦੇ ਹਨ। ਲੇਲਾ ਵਾਲਾ ਮਜਨੂੰ ਹੋਰ ਹੈ। ਦੇਖੋ ਰਾਸ ੫ ਅੰਸੂ ੫ ਅੰਕ ੫੧ ਦੀ ਟੂਕ।

ਨੋ ਸੁਖ ਭਾਰੀ। ਤਹਿਂ ਕੀ ਗਤਿ ਨਹਿਂ ਕਰਹਿਂ ਬਿਚਾਰੀ। ਮਾਨਹੀਨ[1] ਰਹਿ ਜਗ ਮਹਿਂ ਜੋਈ। ਚਹੈ ਮਾਨ ਪਰਲੋਕਹਿਂ ਸੋਈ' ॥੫੧॥ਸੁਨਿਕੈ ਸਕੁਚਿ[2] ਕਹਯੋ ਮਰਦਾਨੇ। 'ਹੈ ਕਰੁਨਾ ਤੁਮ, ਤਬ ਅਸ ਜਾਨੇਂ[3] । ਕਰਤਿ ਬਾਤ ਤਹਿਂ ਪੁਰਿ ਨਿਯਰਾਯਾ[4]। ਪ੍ਰਭੁ ਬੈਠੇ ਪਿਖਿ ਇਕ ਤਰੁ[5] ਛਾਯਾ ॥ ੫੨ ॥ ਦਈ ਨਿਦੇਸ਼[6] 'ਜਾਹੁ ਮਰਦਾਨੇ ! । ਨਗਰ ਬਿਲੋਕਹੁ, ਹੈ ਮਨ ਭਾਨੇ'। ਜਾਇ ਨ[7], ਬਹੁਰ ਪਠਯੋ ਬਰਿਆਈ[8]। ਸ੍ਰੀ ਪ੍ਰਭੁ ਤੇ ਬਹੁਤੋ ਸਕੁਚਾਈ ॥ ੫੩ ॥ ਪੁਰਿ ਕੇ ਦਰ ਮਹਿਂ ਪ੍ਰਵਿਸ਼ਯੋ ਜਬਹੀ। ਮਾਨਵ ਦਰਸ ਕਰਹਿਂ ਤਿਹ ਤਬਹੀ। ਆਨਿ ਉਪਾਇਨ ਧਰਹਿਂ ਅਗਾਰੀ।ਬੂਝਨ ਹੇਤੁ ਨ ਗਿਰਾ ਉਚਾਰੀ ॥ ੫੪ ॥ ਪਿਖਤਿ ਪਰਸਪਰ ਘਰ ਨਿਜ ਜਾਹੀਂ। ਨਾਨਾ ਬਿੰਜਨ[9] ਆਨਹਿ ਪਾਹੀਂ। ਰੁਚਿਰ ਸਥਲ ਬੈਠਯੋ ਮਰਦਾਨਾ। ਹੋਵਨ ਪੂਜਾ ਲਗੀ ਮਹਾਨਾ॥ ੫੫॥ ਬਹੁ ਰੰਗਨ ਕੇ ਬਸਤ੍ਰ ਅਮੋਲੇ।ਆਨ ਸਮਰਪਹਿਂ[10],ਕਛੁ ਨਹਿਂ ਬੋਲੈ। ਕੇਤਿਕ ਦਰਬ ਚਢਾਵਹਿਂ ਆਨੀ। ਹੋਇ ਰਹੇ ਸੇਵਕ ਮਨ ਬਾਨੀ॥ ੫੬॥ ਹਿੰਦੂ ਤੁਰਕ ਜਿ ਦੇਖਹਿਂ ਆਈ। ਮਹਾਂ ਪੁਰਖ ਲਖਿ ਪਰਿ ਹੈਂ ਪਾਈ[11] । ਸੁਨਹਿ ਅਪਰ ਤੇ ਅਪਰ ਜਿ ਮਾਨਵ। ਦੌਰਹਿ ਦੌਰ ਉਪਾਇਨ ਆਨਵ। ੫੭ ॥ ਕਹੈਂ ਕਿ 'ਸੰਤ ਬਡੋ ਹੈ ਕੋਈ। ਇਸ ਦਰਸ਼ਨ ਤੇ ਹਮ ਗਤਿ ਹੋਈ। ਜੋ ਇਸ ਪਾਸ ਚਢਾਇ ਪਦਾਰਥ। ਸੋ ਹਮ ਜਾਨਹਿਂ ਹੋਇ ਸਕਾਰਥ'॥੫੮॥ ਲਾਗਯੋ ਅੰਬਰ ਕੇਰ[12] ਅੰਬਾਰੂ[13]। ਮਰਦਾਨੇ ਭਾ ਹਰਖ ਅਪਾਰੂ। ਬੀਤ ਗਏ ਜਬਹੀ ਜੁਗ ਜਾਮਾ[14]। ਉਠਯੋ ਤਬਹਿ ਭਾ ਪੂਰਨ ਕਾਮਾ ॥ ੫੯ ॥ ਮਾਨਵ ਕੇ ਉਚਵਾਯੋ ਸੀਸਾ।ਆਯੋ ਜਹਿਂ ਬੈਠੇ ਜਗਦੀਸ਼ਾ। ਕਹਿਨ ਲਗਯੋ ਕਰਿ ਹਰਖ ਘਨੇਰੋ।'ਦਾਸਭਯੋ ਸਗਰੋ ਪੁਰਿਮੇਰੋ॥੬੦॥ਸਭਿਹੀ ਪੂਜਾਕੀਨਿ ਮਹਾਨਾ। ਬੰਦਹਿਂ ਪਦ ਭੇਟੈਂ ਧਰਿ ਨਾਨਾ। ਕਿਨਹੁੰ ਨ ਬੂਝਨ ਕੀਨੋਂ ਮੋਹੀ। ਕਹਹਿਂ ਪਰਸਪਰ—ਸੰਤ ਸੁ ਹੋਹੀ—'॥੬੧॥ਅਸ ਕਹਿ ਭੇਟ ਹੁਤੀ ਜੋ ਸਾਰੀ। ਸੋ ਧਰਿ ਦੀਨੀ ਗੁਰੂ ਅਗਾਰੀ। ਬਿਗਸਤਿ ਮੁਖ ਤੇ ਬਚਨ ਬਖਾਨੇ।'ਕੋ ਕੋ ਵਥ ਆਨੀ[15]? ਮਰਦਾਨੇ ! ॥੬੨ ॥ ਹਿਰਦੇ ਤੇਰੋ ਹਰਖ ਵਿਸ਼ੇਖਾ। ਬਦਨ

[1](ਦਿਲੀ) ਨਿੰਮ੍ਰਤਾ ਵਿਚ। [2]ਸੰਕੋਚ ਕੇ, ਸ਼ਰਮ ਕੇ। [3]ਤਾਂ ਐਸਾ ਜਾਣਿਆ ਜਾਂਦਾ ਹੈ। [4]ਨੇੜੇ ਆਗਿਆ। [5]ਬ੍ਰਿੱਛ ਦੀ। [6]ਆਗਯਾ। [7]ਜਾਵੇ ਨਾ (ਮਰਦਾਨਾ)। [8]ਜ਼ੋਰੋ ਜ਼ੋਰੀ ਭੇਜਿਆ। [9]ਭੋਜਨ। [10]ਅਰਪਣ ਕਰਦੇ ਹਨ (ਲੋਕੀਂ)। [11]ਪੈਰੀਂ ਪੈਂਦੇ ਹਨ। [12]ਬਸਤਰਾਂ ਦਾ। [13]ਢੇਰ। [14]ਦੋ ਪਹਿਰ। [15]ਕਿਹੜੀ ਕਿਹੜੀ ਚੀਜ਼ ਲਿਆਂਦੀ ਹੈ?

ਪ੍ਰਫੁੱਲਿਤ ਅਤਿਸ਼ੈ ਦੇਖਾ[੧]। ਕਰ ਜੋਰੇ ਕਹਿ 'ਸੁਨਿ ਪ੍ਰਭੁ! ਮੋਰੇ। ਗਮਨਯੋ ਨਗਰ ਅਨੁੱਗ੍ਰਹੁ ਤੋਰੇ[੧] ॥ ੬੩ ॥ ਜਿਉਂ ਰਾਵਰ ਨੈ ਬਚਨ ਬਖਾਨਾ। ਤਿਉਂ ਪੂਰਨ ਭਾ, ਹਰਖ ਮਹਾਨਾ। ਸੁੰਦਰ ਬਹੁ ਅੰਬਰ[੨] ਮੈਂ ਲ੍ਯਾਯੋ। ਧਨ ਆਨ੍ਯੋ ਨਰ ਜਿਤੋ ਚਢਾਯੋ' ॥ ੬੪ ॥ ਹੇਤੁ ਦਿਖਾਵਨ ਗਠੜੀ ਖੋਲੀ ਦੇਖਹਿਂ ਪ੍ਰਭੂ ਵਸਤ ਬਹੁ ਮੋਲੀ। ਦਸ਼ਾ ਦੇਖਿ ਮਰਦਾਨੇ ਕੇਰੀ।ਲੋਭ ਲਹਿਰ ਮੈਂ ਚਾਹਿ ਘਨੇਰੀ ॥੬੫॥ ਉੱਚ ਹਾਸ[੩] ਬਿਗਸੇ ਜਗਸਾਈਂ। ਕਿਤਿਕ ਬੇਰਿ ਪੁਨ ਗਿਰਾ ਅਲਾਈ। 'ਭਲਾ ਕਿਯੋ ਆਨ੍ਯੋ ਮਰਦਾਨੇ। ਆਵਹਿ ਕਿਤੇ ਨ ਕਾਜ ਅਯਾਨੇ!॥੬੬॥ਮਾਨਿਬਚਨ ਅਬ ਇਸ ਬਿਧਿ ਕੀਜੈ।ਵਸਤੁਲੁਟਾਇ ਸਪੂਰਨ ਦੀਜੈ। ਲੈਕੇ ਰੰਕ ਪਰਮ ਸੁਖ ਪਾਵਹਿਂ।ਤੇਰੋ ਸੀਸ ਅਸੀਸ ਅਲਾਵਹਿਂ॥੬੭॥'ਹਸਨੇਤੇ ਲੱਜਿਤਿਮਰਦਾਨਾ।ਰਿਦੇ ਗੁਨਤਿ-ਮੈਂ ਭਯੋਅਯਾਨਾ। ਹੇਮ ਧਰਾਦਿਕ[੪] ਜੋ ਸਭਿ ਚੀਨੋ[੫]। ਤਨਕ ਲੋਭ ਤਹਿਂ ਕਰਨ ਨ ਦੀਨੋ ॥੬੮॥ ਇਹ ਕਜਾ ਅਲਪ ਵਸਤੁ ਮੈਂ ਆਨੀ। ਮਾਨ ਲੋਭ ਮਹਿਂ ਮਤਿ ਬਿਰਮਾਨੀ[੬]-। ਖਰੇ ਰੰਕ ਅਵਲੋਕੇ ਪਾਸੂ। ਸਰਬ ਵਸਤੁ ਲੁਟਵਾਈ ਆਸੂ[੭]*॥੬੯॥ਬ੍ਰਿਕਤ[੮]ਪਦਾਰਥ ਤੇ ਮਨ ਕਰਿਕੈ। ਰਹ੍ਯੋ ਟਕ ਸਤਿਗੁਰ ਕੀ ਧਰਿਕੈ। ਬਹੁਰ ਬਿਕਾਰ ਨ ਚਿਤਵਨ ਕੀਨੋ। ਸਤਿ ਸੰਤੋਖ ਬਿਖੇ ਮਨ ਦੀਨੋ॥੭੦॥

ਚਲੇ ਪ੍ਰਭੂ ਪੁਨ ਇਸਬਿਧਿ ਕਰਿ ਕੈ।ਅਦਭੁਤ ਬੇਖ ਤਨ ਬਿਖੈ ਧਰਿਕੈ। ਕੇਸਰ ਤਿਲਕ ਭਾਲ ਮਹਿਂ ਲਾਲਾ। ਸਿਰ ਪਰ ਊਰਧ ਕੁਲਹਿ[੯] ਬਿਸਾਲਾ ॥੭੧॥ ਭਗਵੇ ਅੰਬਰ ਊਪਰ ਲੀਨਾ। ਨੀਲੋ ਤੇੜ ਲਪੇਟਨ ਕੀਨਾ। ਮਾਲ ਬਿਸ਼ਾਲ ਕੰਠ ਮਹਿਂ ਪਾਈ।ਇਕ ਰੁਮਾਲ ਕਰ ਮਾਂਹਿ ਸੁਹਾਈ॥੭੨॥ਦੋਹਰਾ ॥ ਇਕ ਪਗ[੧੦]ਪਨਹੀ[੧੧] ਨੋਕ ਬਡ ਇਕ ਪਗ ਕੌਂਸ[੧੨] ਟਿਕਾਇ[੧੩]। ਹਿੰਦੂ ਤੁਰਕ ਨ ਲਖਿ ਪਰੈਂ ਐਸੋ ਬੇਖ ਬਨਾਇ ॥੭੩॥ ਚੌਪਈ॥ ਸੁੰਦਰ ਸ਼ਮਸ਼[੧੪] ਸ਼ਿਤਾਸਿਤ[੧੫]ਸੋਹੈ।ਬੋਲਤਿ ਗੁਨੀਅਨ ਕੇ ਮਨ ਮੋਹੈਂ। ਤੁਰਕ ਮਿਲੈ ਕੋ ਸੰਸੇ ਕਰਿਈ।ਤੁਰਕੀਰੀਤ ਜਵਾਬ ਉਚਰਿਈਂ॥੭੪॥ਹਿੰਦੂ ਆਇ ਬੂਝਿਹੈ ਕੋਊ।

---

[੧]ਤੁਹਾਡੀ ਕ੍ਰਿਪਾ ਨਾਲ। [੨]ਬਸਤਰ। [੩]ਉੱਚੀ ਹੱਸ ਕੇ। [੪]ਸੋਨੇ ਦੀ ਧਰਤੀ ਆਦਿ। [੫]ਦੇਖੇ ਸਨ। [੬]ਭੁੱਲ ਗਈ। [੭]ਛੇਤੀ। [੮]ਤਿਆਗੀ। [੯]ਲੰਬੀ ਟੋਪੀ। [੧੦]ਪੈਰ। [੧੧]ਜੁੱਤੀ। [੧੨]ਖੜਾਉਂ। [੧੩]ਪਹਿਨਕੇ। [੧੪]ਦਾੜ੍ਹਾ। [੧੫]ਚਿੱਟਾ ਤੇ ਕਾਲਾ।

*ਪੁਰਾਤਨ ਜਨਮ ਸਾਖੀ ਵਿਚ ਇਹ ਵਾਰਤਾ ਸੱਜਣ ਠੱਗ ਦੇ ਪਾਸ ਪੁੱਜਣ ਤੋਂ ਪਹਿਲਾਂ ਦਿੱਤੀ ਹੈ, ਮਾਨੋਂ ਪਹਿਲੀ ਉਦਾਸੀ ਦੀ ਪਹਿਲੀ ਸਾਖੀ ਹੈ।

ਉੱਤਰ ਪਾਇ ਹਿੰਦੁ ਕਾ ਸੋਊ। ਮਨੁਜਨ ਤੇ[1] ਕਛੁ ਜਾਇ ਨ ਜਾਨਾ। ਕੀਨ ਬੇਖ ਅਸ ਸ੍ਰੀ ਸੁਖਦਾਨਾ ॥ ੭੫॥ ਮਾਰਗ ਚਲੇ ਜਾਹਿੰ ਜਗਤੇਸ਼ਾ। 'ਸਿਮਰਹੁ ਨਾਮ' ਦੇਹਿੰ ਉਪਦੇਸ਼ਾ। 'ਬਿਖੈ ਬਿਕਾਰਨ ਸਰਬ ਬਿਹਾਈ[2]। ਸਤਿ ਸੰਗਤਿ ਸੇਵਹੁ ਮਨ ਲਾਈ' ॥ ੭੬ ॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਦਿੱਲੀ ਅਰ ਮਰਦਾਨੇ ਕੋ ਪ੍ਰਸੰਗ' ਬਰਨਨੰ ਨਾਮ ਇਕੀਸਮੋਂ ਅਧਯਾਯ ॥ ੨੧ ॥

੨੨ [ਨਿਰਵਿਕਾਰ ਮਨ ਦਾ ਮੰਗਲ। ਲਾਹੌਰ ਨੂੰ ਸ੍ਰਾਪ, ਬ੍ਰਾਹਮਣ ਤੇ ਗ੍ਰਾਮਨ ਪ੍ਰਸੰਗ]

ਦੋਹਰਾ ॥ ਹੇ ਮਨ ਬੰਦਨ ਤੁਹਿ* ਕਰੋਂ ਤਜਿਕੈ ਸਰਬ ਬਿਕਾਰ।
ਸ੍ਰੀ ਸਤਿਗੁਰ ਕੀ ਸ਼ਰਨ ਪਰਿ, ਭਵ ਤੇ ਹ੍ਵੈ ਨਿਸਤਾਰ ॥ ੧ ॥

**ਅਰਥ**—ਹੇ (ਮੇਰੇ) ਮਨ ਮੈਂ ਤੈਨੂੰ (ਬੀ) ਨਮਸਕਾਰ ਕਰਦਾ ਹਾਂ (ਕਿ ਤੂੰ ਮੇਰੀ ਲਾਜ ਐਉਂ ਰਖ) ਕਿ ਸਾਰੇ ਵਿਕਾਰਾਂ ਨੂੰ ਤਿਆਗਕੇ ਸ੍ਰੀ ਸਤਿਗੁਰੂ ਜੀ ਦੀ ਸ਼ਰਣ ਪੈ ਜਾਹੁ ਜੋ ਸੰਸਾਰ ਤੋਂ ਨਿਸਤਾਰਾ ਪ੍ਰਾਪਤ ਹੋ ਜਾਵੇ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸ੍ਰੀ ਅੰਗਦ ਸ੍ਰੇਸ਼ਟ ਗੁਨਖਾਨੀ। ਸੁੰਦਰਕਥਾ ਸੁਨਹੁ ਸੁਖਦਾਨੀ। ਬਿਚਰਤਿ ਬਹੁਰ ਬੇਖ ਅਸ ਧਰਿਕੈ। ਲੋਕਨ ਕੋ ਕਲਿਆਨ ਬਿਚਰਿਕੈ ॥ ੨ ॥ ਰਾਮਤਿ[3] ਕਰਤੇ ਸਹਿਜ ਸੁਭਾਏ। ਲਵਪੁਰਿ[4] ਮਾਂਹੀ ਚਲਿ ਕਰਿ ਆਏ। ਹੁਤੋ ਕਸਾਬਪੁਰਾ[5] ਜਿਹ ਥਾਨਾ। ਤਹਾਂ ਠਾਂਢਿ ਭੇ ਕ੍ਰਿਪਾਨਿਧਾਨਾ ॥ ੩ ॥ ਗੋ ਬਧ ਮਹਾਂ ਪਾਪ ਅਵਲੋਕਾ। ਪੂਰਾ ਤੁਰਕ ਤਪ ਲਖਿ[6] ਰਿਸ ਰੋਕਾ[7]। ਨਾਤੁਰ ਨਾਸ਼ ਕਰਨ ਇਛ ਧਾਰੀ। ਤਦਪਿ ਕ੍ਰੋਧ ਸੋਂ ਗਿਰਾ ਉਚਾਰੀ ॥ ੪ ॥

ਸ੍ਰੀ ਮੁਖ ਵਾਕ ॥

ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥ ੨੭ ॥ [ਵਾਰਾਂ ਤੇ ਵਧੀਕ

ਚੌਪਈ ॥ ਅਸ ਕਹਿ ਬੋਲੇ ਬਚਨ ਬਹੋਰੂ। 'ਸੁਨਿ ਬਾਲੇ! ਅਬ ਤੁਰਕਨ ਜੋਰੂ। ਦਸਵਾਂ ਜਾਮਾਂ ਪਹਿਰੋਂ ਜਬਹੀ। ਧਰਮ ਪੰਥ ਪ੍ਰਗਟਾਵੋਂ ਤਬਹੀ ॥ ੫ ॥ ਆਯੁਧ ਧਰਿ ਕੈ ਜੁੱਧ ਮਚਾਵਹਿੰ। ਤੁਰਕਨ ਕੀ ਸਭਿ ਸਫਾ ਉਠਾਵਹਿੰ। ਮਹਾਂ ਪਾਪ ਸੋ ਦੇਹਿੰ ਹਟਾਈ। ਧਰਮ ਨੀਤਿ[8] ਯੁਤ[9] ਰਾਜ ਭੁੰਚਾਈ[10] ॥੬॥ ਨਹਿੰ ਠਹਿਰੋ ਅਬ, ਚਲਿ ਮਰਦਾਨਾ!'। ਨਿਕਸੇ ਵਹਿਰ ਗਏ ਇਕ ਥਾਨਾ। ਇਕ ਦਿਜ ਦੰਭੀ ਹੁਤੋ ਅਗਾਰੀ। ਬਹੁ ਪਖੰਡ ਜਿਨ ਕੀਨ ਸਵਾਰੀ ॥ ੭ ॥ ਗੋਬਰ ਸੋਂ ਧਰ ਲੀਪ ਬਨਾਈ। ਬਹੁਰੋ ਊਪਰ ਕੁਸ਼ਾ[11] ਡਸਾਈ[12]।

[1]ਮਨੁਖਾਂ ਤੋਂ। [2]ਦੂਰ ਕਰਕੇ। [3]ਚਲਣਾ। [4]ਲਾਹੌਰ। [5]ਕਸਾਈਆਣਾ। [6]ਤੁਰਕਾਂ ਦਾ ਪੂਰਬ ਜਨਮ ਦਾ ਤਪ ਲਖਕੇ। [7]ਗੁੱਸਾ ਰੋਕਿਆ। [8]ਧਰਮ ਨਿਆਇ। [9]ਸਹਿਤ। [10]ਭੁਗਾਵਾਂਗੇ। [11]ਦੱਭ। [12]ਵਿਛਾਈ।

*ਪਾ:—ਤਹਿੰ।

ਬਸਤ੍ਰ ਉਤਾਰਿ ਕੀਨ ਇਸ਼ਨਾਨੋ।ਦ੍ਵਾਦਸ਼ ਤਨ ਮਹਿੰ ਤਿਲਕਲਗਾਨੋ॥੮॥ ਰਾਖੇ ਸਾਲਗਰਾਮ[੧] ਅਗਾਰੀ। ਪੂਜਨ ਕੀਨ ਸੰਭਾਰ ਸੰਭਾਰੀ[੨]। ਲੇ ਕਰਿ ਘੰਟਾ ਹਾਥ ਬਜਾਵਾ। ਬਾਰ ਬਾਰ ਧਰ ਪਰ ਸਿਰ ਲਾਵਾ॥੯॥ ਬਹੁਰੋ ਮਾਲਾ ਲੀਨੀ ਪਾਨਾ[੩]। ਨੈਨ ਮੂੰਦ ਬੈਠਯੋ ਬਕ ਧ੍ਯਾਨਾ[੪]। ਦੇਖਿ ਮੰਜਾਰ[੫] ਲਜਾਵਹਿ ਜਾਂਹੀ। ਮਾਯਾ ਕੋ ਲਾਲਚ ਮਨ ਮਾਂਹੀ॥੧੦॥ਬਹੁ ਨਰ ਆਇ ਬੰਦਨਾ ਕਰਿਹੀਂ। ਯਥਾ ਸ਼ਕਤਿ ਤਿਹ ਭੇਟਾ ਧਰਿਹੀਂ। ਸ੍ਰੀ ਨਾਨਕ ਤਿਹ ਉਰ ਕੀ ਜਾਨੀ। ਬੋਲੇ ਦੰਭ ਹਾਨ ਕੀ ਬਾਨੀ ॥ ੧੧॥ 'ਹੇ ਦ੍ਵਿਜ! ਧ੍ਯਾਨ ਕਾਹਿ ਕੋ ਧਾਰੀ। ਸਾਲਗਰਾਮ ਤੁਮਾਰ ਅਗਾਰੀ। ਅਪਨੋ ਇਸ਼ਟ ਸਮੀਪ ਨ ਹੋਈ। ਤੌ ਹਿਤ ਧ੍ਯਾਨ ਮੁੰਦੇ ਚਖੁ ਦੋਈ॥੧੨॥ਦ੍ਰਿਸ਼ਟਿ ਹਜ਼ੂਰ[੬] ਸੁ ਪ੍ਰਤਿਮਾ[੭] ਤੇਰੀ। ਤੈਂ ਲੋਚਨ ਕਿਉਂ ਮੂੰਦਹਿ ਫੇਰੀ[੮]?'। ਤਬ ਦ੍ਵਿਜ ਬੋਲਯੋ ਪਾਖੰਡ ਰਾਤਾ। 'ਸੁਨਹੁ ਫਕੀਰ! ਤੁਮਹਿ ਨਹਿੰ ਗ੍ਯਾਤਾ ॥੧੩॥ ਪ੍ਰਤਿਮਾ[੭] ਕੀ ਸੇਵਾ ਕਰਿ ਲੀਨੀ। ਬਾਰ ਬਾਰ ਧਰ ਬੰਦਨ ਦੀਨੀ। ਨੈਨ ਮੂੰਦ ਜਬਹੀ ਬ੍ਰਿਤਿ ਰੋਕੀ। ਹੋਵਤਿ ਹੈ ਸੁਧ ਮੁਝਹਿ ਤ੍ਰਿਲੋਕੀ'॥੧੪॥ਅਸ ਕਹਿ ਬੈਠਯੋ ਲਾਇਧਿਆਨਾ। ਲੋਕ ਦਿਖਾਵਾ ਮਨਿ ਅਤਿ ਮਾਨਾ[੯]। ਧਨ ਕੋ ਲਾਲਚ ਬਧੋ ਬਧੇਰਾ। ਜਿਉਂ ਆਵਹਿ ਤਿਉਂ ਚਹੇ ਘਨੇਰਾ ॥੧੫॥ ਕੁਮਤਿ ਕਦਨ ਕੋ ਸ੍ਰੀ ਜਗ ਸਾਈਂ। ਠਾਕਰ ਚੌਂਕੀ ਦੀਨ ਉਠਾਈ। ਏਕ ਮਹੂਰਤ ਬੀਤੇ ਪਾਛੇ।ਬਿੱਪ੍ਰ ਬਿਲੋਕਨ ਲਾਗਯੋ ਆਛੇ ॥ ੧੬॥ ਠਾਕੁਰ ਚੌਂਕੀ ਜਬਹਿ ਨ ਪਾਈ। ਕਰਤਿ ਬਿਲਾਪ ਰਹਯੋ ਘਿਘਿਆਈ[੧੦]। ਚਿੰਤਾਤੁਰ ਹ੍ਵੈ ਲੋਕਨ ਪੂਛਾ। ਦੀਨੋ ਉੱਤਰ ਸਭਿਨੈ ਛੂਛਾ[੧੧] ॥੧੭॥ ਬੂਝਯੋ[੧੨] ਪ੍ਰਭੁ 'ਕਹੋ ਦ੍ਵਿਜ! ਗਾਥਾ। ਅਬ ਤੂੰ ਹੁਤੋ ਹਰਖ ਕੇ ਸਾਥਾ। ਕਿਉਂ ਬਿਹਬਲ ਬਿਰਲਾਪ ਪੁਕਾਰਾ?। ਕੋ ਕਾਰਜ ਗਾ ਬਿਗਰ ਤੁਮਾਰਾ?'॥੧੯॥'ਹੇ ਸੰਤਹੁ! ਜੋ ਸਾਲਗਰਾਮਾ।ਕਾਹੂੰ ਚੁਰਾਇ ਲੀਨ ਅਭਿਰਾਮਾ।ਕਿਤਿਕ[੧੩] ਹੁਤੋ ਧਨ ਚੌਂਕੀ ਮਾਂਹੀ।ਰਹਯੋ ਬੂਝਿ ਕੋ ਦੇਵਤਿ ਨਾਂਹੀ'॥ ੧੯ ॥ ਗੁਰੂ ਕਹੈਂ 'ਸੁਧਿ ਤੁਝੇ ਤ੍ਰਿਲੋਕੀ। ਧਰਹੁ ਧ੍ਯਾਨ ਕੋ ਲੇਹੁ ਬਿਲੋਕੀ। ਕਹਾਂ ਦੁਰਾਵਹਿਗੋ ਤਿਹ ਜਾਈ। ਨੀਕੇ ਦੇਖਿ ਲੇਹੁ ਸਭਿ ਥਾਈਂ' ॥ ੨੦ ॥

---

[੧]ਠਾਕਰ (ਸਾਲਗਰਾਮ ਰਖੇ)। [੨]ਸੰਭਾਲਕੇ (ਵਿਉਂਤ ਨਾਲ,) ਤੇ ਪੂਜਾ ਕੀਤੀ ਸੰਭਾਲਕੇ (ਚੰਗੀ ਤਰ੍ਹਾਂ)। (ਅ) ਸਮਗ੍ਰੀ ਨੂੰ ਸੰਭਾਲਕੇ ਪੂਜਾ ਕੀਤੀ। [੩]ਹੱਥ ਵਿਚ। [੪]ਬਗਲੇ (ਵਤ) ਧਿਆਨ ਲਾਈ। [੫]ਬਿੱਲਾ; [੬]ਹਜ਼ੂਰ ਦੇ ਸਾਹਮਣੇ। [੭]ਮੂਰਤੀ। [੮]ਫਿਰ ਤੂੰ ਨੈਣ ਕਿਉਂ ਬੰਦ ਕੀਤੇ ਹਨ। [੯]ਬਹੁਤ ਹੰਕਾਰ। [੧੦]ਤਰਲੇ ਕੱਢਕੇ। [੧੧]ਖਾਲੀ। [੧੨]ਪੁਛਿਆ। [੧੩]ਕਿੰਨਾ ਹੀ, ਭਾਵ ਬਹੁਤਾ।

ਸੁਨਿਕੈ ਬਜੰਗ[1] ਬਚਨ ਦਿਜ ਜਾਨੀ ।– ਇਨਕੀ ਦ੍ਰਿਸ਼ਟਿ ਬਿਖੈ[2] ਕਿਤ ਬਾਨੀ–।ਝੂਠ ਤਜ੍ਯਾਗਿ ਤਬ ਸਾਚ ਬਖਾਨਾ। 'ਪੇਟ ਕੇ ਹੇਤ ਹੁਤੀ ਗੁਜਰਾਨਾ ॥੨੧॥ਕਹਿ ਕਰਿ ਕੂਰ ਜੀਵਕਾ ਲੇਊਂ।ਪਾਲਨ ਨਿਜ ਪਰਵਾਰ ਕਰੇਊਂ। ਹੈ ਲੋਕਨ ਮਹਿ ਮਾਨ ਘਨੇਰਾ। ਲਖਹੁ ਪਖੰਡ ਸੰਤ ਜੀ ਮੇਰਾ ॥ ੨੨॥ ਤਿਸ ਮੂਰਤਿ ਕਰਿ ਰੋਜ਼ੀ ਹਮਰੀ। ਦੇਊ ਬਤਾਇ ਡੀਠ ਮਹਿਂ ਤੁਮਰੀ। ਅਵਲੋ-ਕਯੋ ਜੇ ਲੇਵਤਿ ਕੋਈ। ਮੁਝਹਿ ਜਨਾਇ ਦੀਜੀਏ ਸੋਈ' ॥ ੨੩ ॥ ਕ੍ਰਿਪਾ ਧਾਰਿ ਬੋਲੇ ਗੁਨਖਾਨੀ। 'ਤਜਹੁ ਝੂਠ ਬੋਲਨ ਕੀ ਬਾਨੀ। ਸ਼ੁੱਧ ਆਤਮੈ ਜਪਿ ਹਰਿਨਾਮੂ। ਤਜਹੁ ਪਖੰਡ ਕੇਰ ਸਭਿ ਕਾਮੂ॥੨੪॥ ਸਦ ਹੀ ਕਰੀਏ ਸਾਚ ਵਖਾਨਾ।ਕਰਵਾਵਹਿ ਸ੍ਰੀ ਪ੍ਰਭੁ ਗੁਜਰਾਨਾ। ਜੋ ਕਰਤਾ ਸਭਿ ਕੀ ਪ੍ਰਤਿਪਾਰਾ। ਕਯਾ ਤੁਮਕੋ* ਨਹਿਂ ਦੇਹਿ ਅਹਾਰਾ'॥੨੫॥ ਦੋਹਰਾ ॥ ਦਿਜ ਕਹਿ'ਕੂਰ ਬਿਹੀਨ ਜਗ ਚਲੈ ਨ ਕਬਿ ਗੁਜਰਾਨ।ਸਭਿ ਪਖੰਡ ਕੋ ਪੂਜਈਂ ਸਾਚ ਨ ਸਕਹਿਂ ਪਛਾਨ॥੨੬॥ ਚੌਪਈ ॥ ਝੂਠ ਬੋਲ ਬਾਤਹਿਂ ਬਹੁ ਜਾਨਹਿ। ਭੇਖਿ ਦੰਭ ਕੋ ਨਰ ਸਨਮਾਨਹਿਂ। ਹੇਤੁ ਜੀਵਕਾ ਕੀਨ ਬਨਾਊ। ਸੋ ਕਿਨ ਲੀਨੋ,ਕਰ ਨਹਿਂ ਪਾਊਂ[3]'॥੨੭॥ ਸ੍ਰੀ ਗੁਰ ਕਹਿਂ 'ਦਿਜ ਤੂੰ ਬ੍ਰਿਤਿ ਰੋਕਤਿ। ਧਰਤਿ ਧਯਾਨ ਤ੍ਰੈਲੋਕ ਬਿਲੋਕਤਿ। ਜਹਿਂ ਬੈਠਯੋ ਤੂੰ, ਧਨ ਤਹਿਂ ਗਾਡਯੋ। ਹੁਤੀ ਜਿ ਸੁਧ ਤੈਂ ਕਾਹੇ ਛਾਡਯੋ॥੨੮॥ਧਰਨੀ ਖੁਨਿਕੈ ਦੇਖਹੁ ਪਾਛੇ।ਜੇ ਤੇਰੇ ਉਰ ਸੁਧ ਨਹਿਂ ਆਛੇ'। ਸੁਨਿਕੈ ਧਨ ਕੋ ਕਰਿ ਅਨੁਰਾਗਾ[4]। ਪੀਛੇ ਧਰਾ ਖੁਨਨ ਦਿਜ ਲਾਗਾ ॥੨੯॥ ਦੋਹਰਾ ॥ ਦਰਬ ਨਿਕਾਸਿ ਹਰਾਨ ਭਾ ਅੰਤਰ-ਯਾਮੀ ਚੀਨ। ਬਿਗਸੇ ਸ੍ਰੀ ਗੁਰ ਬਦਨ ਤੇ ਸ਼ਬਦ ਬਖਾਨਨ ਕੀਨ ॥੩੦॥

ਧਨਾਸਰੀ ਮਹਲਾ ੧ ਘਰੁ ੩

ੴ ਸਤਿਗੁਰਪ੍ਰਸਾਦਿ ॥

ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ॥ ਥਾਨਸਟ ਜਗ ਭਰਿਸਟ
ਹੋਏ ਡੂਬਤਾ ਇਵ ਜਗੁ ॥ ੧ ॥ ਕਲ ਮਹਿ ਰਾਮ ਨਾਮੁ ਸਾਰੁ ॥ ਅਖੀ ਤ
ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥ ੧ ॥ ਰਹਾਉ ॥

ਚੌਪਈ ॥ ਸ੍ਰੀ ਗੁਰ ਕਹੈਂ 'ਸੁਨਹੁ ਦਿਜ ਕਾਨਾ। ਦੁਖਦਾ ਲਖਹੁ ਪਖੰਡ ਨਿਦਾਨਾ[5]। ਜਬਹਿ ਆਨਿ ਜਮ ਪਕੜ ਚਲਾਵਹਿ। ਡੰਡੇ ਮੂੰਡ[6] ਲਗਹਿਂ

[1]ਧੂਨੀ ਵਾਲੇ। [2]ਨਜ਼ਰ ਵਿਚ ਹੈ। [3]ਉਹ ( ਮਰਜੰਗੀ ਮੇਰੀ ) ਕਿਸੇ ਲੈ ਲਈ ਹੈ (ਹੁਣ ਮੁੜ) ਮੇਰੇ ਹੱਥ ਨਹੀਂ ਆਉਂਦੀ। [4]ਪ੍ਰੇਮ। [5]ਅੰਤ ਨੂੰ। [6]ਸੀਸ ਤੇ।

*ਪਾ:–ਸੋ ।

ਬਿਲਲਾਵਹਿਂ ॥ ੩੧ ॥ ਬਕ[1] ਜਿਉਂ ਬੈਠਹਿਂ ਲਾਇ ਧਿਆਨਾ। ਸਭਿ ਮਹਿਂ ਮੁਖ ਤੇ ਕਥਹਿਂ ਗਿਆਨਾ।ਧਨ ਕਾਰਨ ਸਭਿ ਕੀਨ ਉਪਾਈ[2]।ਮਨ ਸਦੀਵ ਲੋਭਹਿਂ ਡਹਿਕਾਈ[3] ॥ ੩੨ ॥ ਇਹ ਬਿਡੰਬਨਾ[4] ਤਬ ਗਲ ਪੈਹੈ। ਅੰਤ ਕਾਲ ਮਹਿਂ ਬਹੁ ਦੁਖ ਦੈਹੈ।ਕਲੀ ਕਾਲ ਕੇ ਪਹਿਰੇ ਮਾਂਹੀ[5]।ਨਾਮ ਬਿਹੀਨ ਸਾਰ* ਕਿਛੁ ਨਾਹੀ ॥੩੩॥ ਤਟ ਤੀਰਥ ਦੇਵਾਲੇ ਦੇਵਾ। ਏਕ ਨਾਮ ਬਿਨ ਬਿਰਥੀ ਸੇਵਾ।ਅਬ ਕੇ ਸਮੇਂ ਮੁਕਤਿ ਜੇ ਚਾਹੇ।ਨਾਮ ਵਡਾਈ ਕੋ ਅਵਗਾਹੇ[6] ॥੩੪॥ ਦੰਭਹਿ ਕੀ ਪੂਜਾ ਸਭਿ ਤਜੀਏ।ਹ੍ਵੈ ਨਿਹਕਪਟ ਨਾਮ ਕੋ ਭਜੀਏ। ਲਿਵਲਾਵਹੁ ਨਿਸ ਦਿਨ ਸ੍ਰੀ ਨਾਮੂ।ਜੇ ਦਿਜ ਤੂੰ ਕਰਿ ਹੈਂ ਅਸਕਾਮੂ॥੩੫॥ ਐਨਹੁ ਲੋਕ ਬਿਖੇ ਸੁਖ ਪਾਂਹੀ[7]। ਰਿੱਧਿ ਸਿਧਿ ਆਵਹਿਂ ਕਰ ਮਾਂਹੀ[8]। ਹਾਥ ਬੰਦਿਕੈ ਪੁਨ ਦਿਜ ਭਾਖਾ।'ਕਹਹੁ ਸੰਤ ਕਿਨ ਧਾਂ ਧਨੁ ਰਾਖਾ ॥੩੬॥ ਕਿਸ ਪ੍ਰਕਾਰ ਤੁਮਨੈ ਇਹੁ ਦੇਖਾ। ਮੋਕੋ ਅਚਰਜ ਹੋਤਿ ਬਿਸ਼ੇਖਾ। ਮੁਝਹਿ ਬ੍ਰਿਤੰਤ ਬਤਾਵਹੁ ਸਾਰਾ'। ਸੁਨਤਿ ਸ਼ਬਦ ਪਦ ਦੁਤਿਯ ਉਚਾਰਾ ॥ ੩੭ ॥

ਸ੍ਰੀ ਮੁਖ ਵਾਕ ॥

ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ॥ ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮ ਅਲੋਅ ॥ ੨ ॥

ਚੌਪਈ ॥ ਸ੍ਰੀ ਪ੍ਰਭੁ ਭਨੈ 'ਬਿੱਪ੍ਰ! ਸੁਤ[9] ਸੁਨੀਏ। ਏਤੋ ਝੂਠ ਨ ਮੁਖ ਤੇ ਭਨੀਏ।ਮਗਰ ਪਿਛੇ ਕੀ ਸੁਧ ਨਹਿਂ ਜਾਨੀ। ਪੂਰਬ ਸੁਧ ਤ੍ਰੈਲੋਕ ਬਖਾਨੀ' ॥੩੮॥ ਬਿੱਪ੍ਰ ਕਹੈ'ਹਮ ਝੂਠ ਉਚਰਿਹੀ।ਭਗਤਿ ਦੰਭ ਕੀ ਨਿਤਪ੍ਰਤਿ ਕਰਿ ਹੀ।ਝੂਠੀ ਹੈ ਕਰਤੂਤ ਹਮਾਰੀ। ਧਨ ਆਸਾ ਕੇ ਇਹ ਬਿਵਹਾਰੀ[9]' ॥੩੯॥ ਦੋਹਰਾ ॥ 'ਸੁਨੀਏ ਦਿਜ! ਜਿਨ ਰਿਦੇ ਸਚੁ ਸੋ ਸਭਿ ਜਾਨੀ ਜਾਨ। ਹਰਿਕੇ ਪ੍ਰੀਤਮ ਭਗਤਿ ਜੋ ਕਰਹਿਂ ਨ ਕਹੂੰ ਵਖਾਨ[10] ॥੪੦॥ ਚੌਪਈ ॥ ਸਭਿ ਜਗ ਬਿਖੇ ਦੌਰਬ ਹੈ ਜੋਊ।ਧਰਾ ਮਾਂਹਿ ਪਹਿਚਾਨਹੁ ਸੋਊ। ਗਾਡ ਗਾਡ ਬਹੁ ਮਰਿ ਮਰਿ ਗਏ।ਆਗੇ ਕਿਨਹੂੰ ਸੰਗ ਨ ਲਏ।੪੧।ਖਾਯੋ ਕਿਨੂੰ ਨ ਆਗੈ ਗਯੋ। ਧਰਨੀ ਬਿਖੇ ਦਵਨ ਸੋ ਭਯੋ[11]। ਖਾਯੋ ਅੰਨ ਪੀਯੋਮੁਖਪਾਨੀ।ਚੀਰ ਹੰਢਾਏ

[1]ਬਗਲੇ। [2]ਯਤਨ। [3]ਭਰਮ ਰਿਹਾ ਹੈ। [4]ਠੱਗੀ। [5]ਭਾਵ ਸਮੇਂ ਵਿਚ। [6]ਨਿਮਗਨ ਹੋਵੇ [ਸੰਸ:, ਅਵਗਾਹ=ਡੂੰਘਾ ਉਤਰਨਾ] (ਅ) ਜਪੇ। [7]ਪਾਵੇਂਗਾ। [8]ਕੰਨੀਂ। [9]ਵਿਵਹਾਰ ਹੈ (ਮੇਰਾ)। [10]ਕਿਸੇ ਨੂੰ ਕਹਿੰਦੇ ਨਹੀਂ, (ਮੰਗਣ ਲਈ ਯਾ ਜੋ ਗਲ ਅਗਲੀਆਂ ਤੁਕਾਂ ਵਿਚ ਵਰਣਨ ਕਵੀ ਜੀ ਕਰਦੇ ਹਨ, ਓਹ ਗੱਲ ਹਰਿ ਭਗਤ ਜਾਣਦੇ ਹਨ ਪਰ ਕਹਿੰਦੇ ਨਹੀਂ)। [11]ਉਹ ਦੱਬਿਆ ਰਿਹਾ। *ਪਾ:-ਸੁਖਦ।

ਔਧ ਬਿਹਾਨੀ ॥ ੪੨ ॥ ਸੁਇਨਾ ਖਾਇ ਨ ਚਾਂਦੀ ਖਾਈ। ਧਰਨੀ ਦਵਨ ਕੀਏ[੧]ਤਜਿ ਜਾਈ। ਜਗ ਕੇ ਕਾਜ ਚਲਾਵਨ ਕਾਰਨ।ਧਨ ਕਿਯ ਕਰਨ ਸਰਬ ਬਿਵਹਾਰਨ[੨] ॥ ੪੩ ॥ ਸੰਤ ਭਗਤਿ ਜੋ ਉਰ ਸਚਿਆਰੂ। ਗੁਪਤ ਪ੍ਰਗਟ ਸੇ ਜਾਨਨਹਾਰੂ। ਕਿਤੇ ਅਸੰਖ ਪਦਮ ਧਨ ਜੋਊ। ਸਭਿ ਧਰਨੀ ਮਹਿਂ ਗਾਡਯੋ ਸੋਊ॥੪੪॥ਜਾਨਹਿਂ ਸੰਤ ਰਾਮ ਕੇ ਪਯਾਰੇ। ਜਿਹ ਨਿਜ ਰਿਦੈ ਸਮਾਈ ਧਾਰੇ[੩]'। ਬਿੱਪ੍ਰ ਕਹੈ 'ਜੇਤੇ ਨਰ ਅਹੈਂ। ਸਭੈ ਪ੍ਰੀਤ ਕਰਿ ਧਨ ਕੋ ਚਹੈਂ॥੪੫॥ਨਹਿਂ ਜਾਨਹਿਂ ਪਰਮੇਸ਼ੁਰ ਕੋਊ।ਲੋਭ ਮੋਹ ਮਹਿਂ ਫਸਿਗੇ ਸੋਊ। ਅਪਨੇ ਧਰਮ ਬਿਖੇ ਕੋ ਨਾਂਹੀ'। ਸੁਨਿ ਗੁਰ ਤ੍ਰਿਤਿਯਾ ਪੌੜੀ ਪ੍ਰਾਹੀ[੪]॥੪੬॥

ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥ ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥ ੩ ॥

ਚੌਪਈ ॥ 'ਕਲੀਕਾਲਿ ਮਹਿਂ ਛੁਟਿ ਗਯੋ ਧਰਮੁ। ਖੱਤ੍ਰੀ ਦਿਜ ਸਭਿ ਕਰਤਿ ਕੁਕਰਮ। ਇਨ ਦੋਨੋਂ[੫] ਬਹੁ ਗਹਿ ਲਿਯ[੬] ਪਾਪਾ। ਭ੍ਰਿਸ਼ਟ ਭਏ ਛੋਡਾ ਧ੍ਰਮ ਆਪਾ ॥੪੭॥ ਤਨੁਜਾ ਕੋ ਧਨ[੭] ਲੇਕਰਿ ਖਾਹੀਂ। ਪਰਤਿਯ ਸੋਂ ਬਿਭ-ਚਾਰ ਕਮਾਹੀਂ। ਅਪਨੋ ਪਢਨਾ ਦੀਨੋ ਤਯਾਗੇ। ਪਢਨ ਮਲੇਛਨ ਭਾਖਾ ਲਾਗੇ* ॥੪੮ ॥ ਧਨ ਲਾਲਚ ਕਰਿ ਭੇ ਬਿਪਰੀਤੀ। ਨਿਜ ਬ੍ਰਿਤਿ ਤਯਾਗੀ ਚਲੈਂ ਅਨੀਤੀ। ਪਰ ਨਿੰਦਾ ਮਿਲਿ ਸਦਾ ਅਲਾਵਹਿਂ। ਕਰਤਿ ਹਰਿ ਕਥਾ ਬਾਤ ਚਲਾਵਹਿਂ'॥੪੯॥ਸੁਨਿ ਕਰਿ ਪੁਨ ਦਿਜ ਉਚਰੇ ਬੈਨਾ।'ਸੁਨਹੁ ਸੰਤ ਜੀ ਤੁਮ ਸੁਖਦੈਨਾ। ਕਲਿਜੁਗ ਮਹਿਂ ਅਘ[੮] ਕੋ ਬਰਤਾਰਾ। ਕਰਤਿ ਸਰਬ ਨਰ ਬਿਨਾ ਬਿਚਾਰਾ ॥ ੫੦ ॥ ਬਿਨਾ ਨਾਮ ਤੇ ਆਨ ਉਪਾਇ। ਜਿਉਂ ਗਤਿ ਹੋਵਹਿ ਦੇਹੁ ਬਤਾਇ। ਤੁਮ ਸਰਬੱਗਯ ਅਹੋ ਗਤਿਦਾਈ'। ਸੁਨਿ ਸ੍ਰੀ ਗੁਰ ਪੁਨ ਗਿਰਾ ਅਲਾਈ ॥ ੫੧ ॥

[੧](ਇਕੱਠਾ) ਕਰਕੇ ਧਰਤੀ ਵਿਚ ਦੱਬਕੇ। [੨]ਸਾਰੇ ਵਿਹਾਰ (ਸਿੱਧ) ਕਰਨ ਵਾਸਤੇ। [੩]ਸਮਾਈ ਧਾਰੀ ਹੈ—ਭਾਵ ਆਪਣਾ ਆਪ ਜਣਾਇਆ ਨਹੀਂ। [੪]ਕਹੀ। [੫]ਖੱਤ੍ਰੀ ਬ੍ਰਹਮਣਾਂ ਨੇ। [੬]ਗ੍ਰਹਣ ਕਰ ਲੀਤਾ ਹੈ। [੭]ਧੀ ਦਾ ਧਨ। [੮]ਪਾਪ।

*ਭਾਵ ਇਹ ਹੈ ਕਿ ਆਪਣੀ (ਹਿੰਦ ਦੀ) ਭਾਸ਼ਾ ਵਿਚ ਧਰਮ ਪਰਧਾਨ ਹੈ ਉਹ ਪੜ੍ਹਦੇ ਨਹੀਂ, ਤੇ ਮਲੇਛ (ਬਦੇਸ਼ੀ ਰਾਜੇ) ਜੋ ਰਾਜ ਕਰ ਰਹੇ ਹਨ ਉਹਨਾਂ ਦੀ ਭਾਸ਼ਾ ਪੜ੍ਹਦੇ ਹਨ। ਉਹਨਾਂ ਦੀ ਭਾਸ਼ਾ ਨੇ ਉਨ੍ਹਾਂ ਨੂੰ ਦੂਸਰੇ ਦਾ ਰਾਜ ਮਾਲ ਖੁਹਣਾ, ਲੁੱਟਣਾ, ਐਸ਼ਾਂ ਤੇ ਪਦਾਰਥਾਂ ਦੇ ਭੋਗ ਸਿਖਾਲੇ ਹਨ। ਦੂਸਰਿਆਂ ਦੀ ਬੋਲੀ ਮਾਤ੍ਰ ਦੇ ਪੜ੍ਹਨ ਤੋਂ ਯਾ ਚੰਗੇ ਪੁਸਤਕ ਪੜ੍ਹਨ ਤੋਂ ਮੁਰਾਦ ਨਹੀਂ, ਕਿਉਂਕਿ ਅਗਲੀ ਤੁਕ ਵਿਚ ਮਲੇਛ ਭਾਖਿਆ ਦਾ ਅਸਰ ਬੇਧਰਮੀ ਹੋਣਾ ਦੱਸ ਰਹੇ ਹਨ।

ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ ॥ ਬਿਨੁ ਨਾਮ ਹਰਿਕੇ ਮੁਕਤਿ ਨਾਹੀ ਕਹੈ ਨਾਨਕ ਦਾਸੁ ॥ ੪ ॥ ੧ ॥ ੬ ॥ ੮ ॥

ਚੌਪਈ ॥ ਕਰ ਜੋਰੇ ਦਿਜ ਕੀਨੀ ਬੰਦਨ। 'ਮਮ ਗਤਿ ਕੀਜੈ ਪਾਪ ਨਿਕੰਦਨ! ਪੂਰਨ ਪੁਰਖਸੰਤ ਜਗਦੀਸ਼ੂ!' ਅਸ ਕਹਿ ਚਰਨ ਕਮਲ ਧਰਿ ਸੀਸੂ ॥ ੫੨ ॥ ਗਰਬ ਜਾਤਿ ਕਾ ਦੀਨੋ ਤਯਾਗੀ। ਗੁਰ ਪਗ ਕੀ ਉਰ ਮਹਿ ਲਿਵ ਲਾਗੀ। 'ਨਿਜ ਉਪਦੇਸ਼ ਮੋਹਿ ਕੋ ਦੀਜੈ। ਸ਼ਰਨ ਪਰੇ ਕੀ ਸ਼ਰਮ ਰਖੀਜੈ' ॥ ੫੩ ॥ ਦੋਹਰਾ ॥ ਗੁਰ ਕਹਿ 'ਧਨ ਪ੍ਰਾਪਤਿ ਭਯੋ ਤਜਹੁ ਦੰਭ ਛਲ ਜੋਇ। ਸ਼ੁੱਧ ਆਤਮੈ ਨਾਮ ਜਪਿ ਇਸ ਪ੍ਰਕਾਰ ਗਤਿ ਹੋਇ ॥ ੫੪ ॥ ਚੌਪਈ ॥ ਵਾਹਿਗੁਰੂ ਜਪਿ ਵਰਤਹੁ ਦਰਬਾ। ਪਰ-ਹਰਿ ਰਿਦੇ ਬਿਕਾਰਨ ਸਰਬਾ। ਪਾਛਲ ਅਘ ਬਖਸ਼ੇ ਤੁਝ ਤਾਈਂ। ਬਹੁਰ ਨ ਕਰਿ ਸੁ ਅਹੈਂ ਦੁਖਦਾਈ' ॥ ੫੫ ॥ ਸਾਲਗਰਾਮ ਦੀਨ ਪੁਨ ਤਾਂਹੀ। 'ਇਨਕੀ ਭੀਸ਼ੋ[1] ਵਾਕ ਰਚਾਹੀ[2]*'। ਭਯੋ ਸਿੱਖ ਸਤਿਗੁਰ ਕੋ ਦਿਜਬਰ। ਹਰਖਯੋ ਅਧਿਕ ਸ਼ਬਦ ਬਹੁ ਲਿਖਿ ਕਰਿ ॥੫੬॥ ਦੋਹਰਾ॥ ਇਸ ਬਿਧਿ ਬਿੱਪ੍ਰ ਨਿਹਾਲ ਕਰਿ ਕੀਨੋ ਗਮਨ ਬਹੋਰ†। ਇਕ ਗ੍ਰਾਮ ਪਹੁੰਚਤਿ ਭਏ, ਮੰਦ-ਮਤੀ[3] ਤਿਹ ਠੌਰ ॥ ੫੭ ॥ ਚੌਪਈ॥ ਜਿਹ ਸਥਾਨ ਬੈਠੇ ਗੁਰ ਜਾਈ। ਹਸੀ ਕਰਹਿਂ ਤਹਿਂ ਮਾਨਵ ਆਈ। ਦੀਨ ਉਠਾਇ ਅਵੇਰ ਥਲ ਗਏ। ਵਿਨਹੂ

---

[1]ਭੀਖੋ=ਭਿਖਯਾ। [2]ਇਨ੍ਹਾਂ ਦੁਆਰਾ ਭਿਖਿਆ ਮੰਗਦਾ ਸੈਂ ( ਝੂਠੀ ) ਵਾਕ ਰਚਨਾਂ ਕਰਕੇ। [3]ਮੰਦੀ ਮਤਿ (ਵਾਲੇ ਰਹਿੰਦੇ ਸਨ)।

*ਇਸ ਤੁਕ ਦਾ ਹੋਰ ਪਾਠ ਤੇ ਅਰਥ ਭੀ ਕਰਦੇ ਹਨ, 'ਇਨ ਕੀ ਭੀ ਸੇਵਾ ਕਰਿ ਚਾਹੀ' ਕਿ 'ਇਨ੍ਹਾਂ ਦੀ ਸੇਵਾ ਬੀ ਚਾਹ ਕਰਕੇ ਕਰ'। ਏਹ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਨਹੀਂ ਹੋ ਸਕਦਾ ਕਿਉਂਕਿ ਬੁਤ ਪ੍ਰਸਤੀ ਦਾ ਉਪਦੇਸ਼ ਉਹਨਾਂ ਦੀ ਉਚਾਰੀ ਬਾਣੀ ਦੇ ਵਿਰੁੱਧ ਹੈ 'ਪਾਥਰੁ ਲੇ ਪੂਜਹਿ ਮੁਗਧ ਗਵਾਰ ॥ [ਵਾਰ ਬਿਹਾਗੜਾ]' ਫੇਰ ਅਗਲੀ ਤੁਕ ਵਿਚ ਬ੍ਰਹਮਣ ਸਿੱਖ ਬਣ ਰਿਹਾ ਹੈ ਤੇ ਗੁਰਬਾਣੀ ਲਿਖ ਰਿਹਾ ਦੱਸਿਆ ਹੈ। ਸਿੱਖ ਹੋ ਗਏ ਨੂੰ ਪੱਥਰ ਪੂਜਾ ਗੁਰੂ ਜੀ ਕੀਕੂੰ ਦੱਸ ਸਕਦੇ ਹਨ। ਹਾਂ, ਇਹ ਵਾਕ ਮਖ਼ੌਲ ਨਾਲ ਕਹੇ ਗਏ ਹੋਣ ਤਾਂ ਢੁੱਕ ਸਕਦੇ ਹਨ। ਇਹ ਅਰਥ,—ਕਿ ਉਸ ਦਾ ਸਾਲਗਰਾਮ ਜੋ ਉਸ ਦੀ ਤ੍ਰਿਕਾਲ ਦ੍ਰਿਸ਼ਟੀ ਝੂਠੀ ਸਾਬਤ ਕਰਨ ਲਈ ਲੁਕਾਏ ਸੇ ਦੇਕੇ ਕਹਿਣ ਲਗੇ, ਹੁਣ ਦਸ ਖਾਂ ਪੰਡਤਾ ਏਨ੍ਹਾਂ ਪੱਥਰਾਂ ਦੀ ਚਾਹ ਕਰਕੇ ਸੇਵਾ ਕਰਦਾ ਹੁੰਦਾ ਸੈਂ, ਹੁਣ ਵੇਖ ਖਾਂ, ਜੀ ਕਰਦਾ ਹਈ ਕਰਨ ਨੂੰ? ਤਾਂ ਬ੍ਰਹਮਣ ਨੇ ਸਿੱਖੀ ਕਬੂਲੀ ਤੇ ਗੁਰਬਾਣੀ ਲਿਖ ਲਈ, ਮੁਰਾਦ ਇਹ ਕਿ ਸਾਲਗਰਾਮ ਤਿਆਗ ਦਿੱਤੇ।

†ਅਗਲੀਆਂ ਦੋਵੇ ਸਾਖੀਆਂ ਪੁਰਾਤਨ ਜਨਮ ਸਾਖੀ ਵਿਚ ਬੀ ਹਨ।

ਨ ਬੈਠਨ ਕਿਹਠਾਂ ਦਏ ॥੫੮॥ 'ਬਸਦੇ ਰਹਹੁ ਇਸੀ ਥਲ ਮਾਂਹੀ'। ਅਸ ਕਹਿ ਗਮਨ ਕੀਨਿ ਦੁਖਦਾਹੀ। ਆਵਾ ਪੁਨ ਆਗੈ ਇਕ ਗ੍ਰਾਮੂ ॥ ਬੈਠਿ ਗਏ ਸ਼ੁਭ ਥਲ ਸੁਖਧਾਮੂ ॥੫੯॥ ਸੰਤ ਸਰੂਪ ਲਖਯੋ ਨਰ ਆਏ। ਚਰਨ ਕਮਲ ਪਰ ਸੀਸ ਟਿਕਾਏ। ਅਧਿਕ ਭਾਉ ਕਰਿ ਸੇਵਾ ਕੀਨੀ। ਨਿਸ ਮਹਿ ਨੀਕੀ ਜਾਗੈ[1] ਦੀਨੀ ॥੬੦॥ ਤਬ ਸ੍ਰੀ ਨਾਨਕ ਬੈਨ ਉਚਾਰਾ। 'ਇਹੁ ਗ੍ਰਾਮ ਉਜਰੈਗੋ ਸਾਰਾ। ਜਾਇ ਬਹੁਤ ਗ੍ਰਾਮਨ ਮੈਂ ਬਸਈ। ਇਹਾਂ ਬਾਸ[2] ਸਭਿਹੀ ਕੋ ਨਸਈ[3]' ॥੬੧॥ ਮਰਦਾਨਾ ਇਸ ਬਿਧਿ ਬਚ ਸੁਨਿਕੈ। ਬੋਲਯੋ ਤਬ ਸੰਸੈ ਮਨ ਗੁਨਿਕੈ। 'ਜਹਾਂ ਨ ਹਮਕੋ ਬੈਠਨਿ ਦੀਨੋ।–ਬਸਦੇ ਰਹੋ–ਕਹਿਨ ਅਸ ਕੀਨੋ ॥੬੨॥ ਬਹੁਰੋ ਸੇਵਾ ਕੀਨੀ ਜਹਿੰਵਾ। ਉਜਰਨ ਕੋ ਸਰਾਪ ਦੇ ਤਹਿੰਵਾ। ਇਹ ਕਸਾ ਰੀਤਿ ਆਪਨੈ ਕੀਨੀ ?। ਮਨ ਮੇਰੇ ਮਹਿੰ ਪਰਹਿ ਨ ਚੀਨੀ[4]' ॥੬੩॥ ਦੋਹਰਾ ॥ ਗੁਰ ਕਹਿੰ 'ਨਰ ਇਸ ਗ੍ਰਾਮ ਕੇ ਬਸੈਂ ਬਹੁਤ ਜੋ ਗ੍ਰਾਮ। ਸੁਮਤਿ ਸਿਖਾਵਹਿੰ ਸਭਿਨਿਕੋ ਬਧਹਿ ਧਰਮ ਅਭਿਰਾਮ ॥੬੪॥ ਚੌਪਈ॥ ਤਿਸੀ ਗ੍ਰਾਮ ਕੇ ਨਰ ਜਹਿੰ ਜਾਵਹਿੰ। ਦੇਕੈ ਕੁਮਤਿ ਕੁਕਰਮ ਚਲਾਵਹਿੰ। ਬਿਗਰੇ ਆਪਹਿੰ[5], ਅਪਰ ਬਿਗਾਰਹਿੰ। ਪਰਲੋਕਹਿੰ ਸੁਖ ਮੂਲ[6] ਉਖਾਰਹਿੰ' ॥ ੬੫ ॥ ਲੰਪਟ ਲੋਭ ਕੂਰ ਅਨੁਸਰਈ[7]। ਸੰਤ ਅਤਿਥਿ[8] ਕੀ ਸੇਵ ਨ ਕਰਿਈ। ਨਿਸ ਦਿਨ ਬਿਖਿਯਨਿ ਬਿਖੈ ਬਿਤਾਵਹਿੰ। ਅੰਤਕ ਤੈ[10] ਅੰਤਹਿ ਦੁਖ ਪਾਵਹਿੰ' ॥੬੬॥ ਮਰਦਾਨਾ ਕਹਿ 'ਜੇ ਤੁਧ ਭਾਵਹਿ। ਤਉ ਉਨ੍ਹਾਂ ਕੀ ਸੋਖ ਕਰਾਵਹਿ'। ਤਿਹ ਛਿਨ ਬਹੁਤੇ ਨਰਨ ਮਝਾਰਾ। ਸ੍ਰੀ ਗੁਰ ਉਚਰਯੋ ਸ਼ਬਦ ਮਲਾਰਾ ॥ ੬੭ ॥

ਰਾਗੁ ਮਲਾਰ ਚਉਪਦੇ ਮਹਲਾ ੧ ਘਰੁ ੧

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ ॥ ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ ॥ ੧ ॥ ਪ੍ਰਾਣੀ ਏਕੋ ਨਾਮੁ ਧਿਆਵਹੁ ॥ ਅਪਨੀ ਪਤਿ ਸੇਤੀ ਘਰਿ ਜਾਵਹੁ ॥ ੧ ॥ ਰਹਾਉ ॥ ਤੁਧਨੋ ਸੇਵਹਿ ਤੁਝੁ ਕਿਆ ਦੇਵਹਿ ਮਾਂਗਹਿ ਲੇਵਹਿ ਰਹਹਿ ਨਹੀ ॥ ਤੂ ਦਾਤਾ ਜੀਆ ਸਭਨਾ ਕਾ ਜੀਆ ਅੰਦਰਿ ਜੀਉ ਤੁਹੀ ॥ ੨ ॥ ਗੁਰਮੁਖਿ ਧਿਆਵਹਿ ਸਿ ਅੰਮ੍ਰਿਤੁ ਪਾਵਹਿ ਸੇਈ ਸੂਚੇ ਹੋਹੀ ॥ ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ

[1] ਸੁਹਣੀ ਥਾਂ। [2] ਵੱਸਣਾ। [3] ਨਾਸ਼ ਹੋਵੇਗਾ। [4] ਜਾਣੀ ਨਹੀਂ ਜਾਂਦੀ। [5] ਆਪ ਵਿਗੜੇ ਹਨ। [6] ਮੁੱਢ ਤੋਂ। [7] ਪੁੱਟ ਦੇਣਗੇ। [8] ਅਨੁਸਾਰ ਹਨ। [9] ਲੋੜਵੰਦ। [10] ਜਮ ਤੋਂ।

ਮੈਲੋ ਹਛੇ ਹੋਹੀ ॥ ੩ ॥ ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ ॥
ਨਾਨਕ ਰੁਤਿ ਸੁਹਾਵੀ ਸਾਈ ਬਿਨੁ ਨਾਵੈ ਰੁਤਿ ਕੇਹੀ ॥ ੪ ॥ ੧ ॥

ਚੌਪਈ॥ ਲੋਕਨਿ ਸਰਬ ਸ਼ਬਦ ਸੁਨਿ ਕਰਿਕੈ। ਸਿੱਖ ਭਏ ਸਤਿਗੁਰੂ ਬਿਚਰਿਕੈ। ਵਾਹਿਗੁਰੂ ਕੋ ਸਿਮਰਨ ਕਰਿਹੀਂ। ਰਿਦੈ ਬਿਕਾਰਨ ਕੋ ਪਰਹਰਿਹੀਂ॥੯੭॥ਦੋਹਰਾ॥ਗਮਨ ਕੀਨ ਤਹਿਂ ਤੇ ਪ੍ਰਭੂ ਜਾਨਿ ਆਨ ਅਸਥਾਨ।ਗੰਜਨ[1] ਦੰਭ,ਭੰਜਨ[2] ਕਸ਼ਟ,ਰੰਜਨ[3] ਜਨ[4] ਕੇ ਪ੍ਰਾਨ॥੯੮॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਬ੍ਰਾਹਮਨ, ਗ੍ਰਾਮਨ' ਪ੍ਰਸੰਗ ਬਰਨਨੰ ਨਾਮ ਬਾਈਸਮੋ ਅਧ੍ਯਾਯ ॥੨੨॥

## ੨੩. [ਸਤਿਗੁਰ ਮੰਗਲ। ਸਤਿੱਘਰਾ ਵਿਖੇ ਦੁਖੀ ਸ਼ਾਹ ਦਾ ਉਧਾਰ]

ਦੋਹਰਾ ॥ ਸੁਖ ਸਾਗਰ ਨਾਗਰ ਗੁਰੂ ਜਗਤ ਉਜਾਗਰ ਰੂਪ ॥
ਬੰਦੋਂ ਪਦ ਅਰਬਿੰਦ ਕੋ ਉਚਰੋਂ ਕਥਾ ਅਨੂਪ ॥ ੧ ॥

[ਨਗਰ=ਜੋ ਨਗਰ ਵਿਚ ਵੱਸਦਾ ਹੋਵੇ ਸੋ ਨਾਗਰ। (ਅ) ਨਗਰ ਦੇ ਵੱਸਣ ਵਾਲੇ ਪਿੰਡਾਂ ਦੇ ਵੱਸਣ ਵਾਲਿਆਂ ਤੋਂ ਵਧੇਰੇ ਸੱਭ੍ਯ ਹੁੰਦੇ ਹਨ, ਇਸ ਲਈ ਨਾਗਰ ਦਾ ਅਰਥ ਹੋ ਗਿਆ ਹੈ ਚਤੁਰ, ਪ੍ਰਬੀਨ,ਗੁਣਸੰਪੰਨ, ਸਭ੍ਯ, ਸੁਸਿੱਖ੍ਯਤ। (ੲ) ਸ਼ਹਿਰਾਂ ਦੇ ਰਹਿਣ ਵਾਲੇ ਮੁਸ਼ੱਕਤ ਦੇ ਕੰਮ ਨਾ ਕਰਨ ਕਰਕੇ ਸੁਹਲ ਤੇ ਕੁਛ ਸੁਹਣੇ ਹੋ ਜਾਂਦੇ ਹਨ ਇਸ ਕਰਕੇ ਨਾਗਰ ਦਾ ਅਰਥ ਸੁਹਣਾ ਬੀ ਹੈ।]

**ਅਰਥ**—ਗੁਰੂ ਸੁਖਾਂ ਦਾ ਸਮੁੰਦਰ ਹੈ (ਤੇ ਹਰ ਗੁਣ ਵਿਚ) ਨਿਪੁਨ ਹੈ, (ਉਸ ਦਾ) ਸਰੂਪ ਜਗਤ ਪਰਸਿੱਧ ਹੈ। (ਉਨ੍ਹਾਂ ਦੇ) ਚਰਨਾਂ ਕਮਲਾਂ ਨੂੰ ਨਮਸਕਾਰ ਕਰਕੇ (ਅਗੋਂ ਹੋਰ) ਅਨੂਪਮ ਕਥਾ ਉਚਾਰਦਾ ਹਾਂ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸ੍ਰੀ ਅੰਗਦ ! ਸੁਨਿ ਕਥਾ ਸੁਹਾਨੀ। ਗਮਨ ਕੀਨ ਆਗੇ ਗੁਨਖਾਨੀ। ਹੁਤੋ ਸਤਿੱਘਰਾ* ਏਕ ਸਥਾਨਾ। ਤਹਾਂ ਪਹੂਚੇ ਕ੍ਰਿਪਾਨਿਧਾਨਾ॥੨॥ ਗਮਨੇ ਬਹੁਰ ਬਜਾਰ ਮਝਾਰ।ਬੈਠਿ ਗਏ ਇਕ ਹਾਟ ਉਦਾਰ। ਹੁਤੋ ਧਨਾਢ ਸ਼ਾਹ ਇਕ ਭਾਰੀ। ਕਾਮੇ ਜਿਹ ਕੇ ਬਹੁਤ ਅਗਾਰੀ ॥੩॥ਜਗ ਕੇ ਧੰਧ ਅਧਿਕ ਸੋ ਕਰਿਈ।ਰਿਦੇ ਨਾਮ ਹਰਿ ਕਦੇ ਨ ਧਰਿਈ। ਕਰਤਿ ਬਨਜ ਸਭਿ ਦਿਵਸ ਬਿਤਾਵਤਿ। ਪਚੀ ਭਯੋ[5] ਕਬਹਿ ਨ ਬਿਸਰਾਵਤਿ[6]॥੪॥ਦੋਹਰਾ॥ਘਟੀ ਦੋਇ ਦਿਨ ਜਬ ਰਹਾ ਮਰਦਾਨੇ ਦ੍ਰਿਗ ਲਾਇ[7]

[1] ਨਾਸ਼ ਕਰਨ ਨੂੰ। [2] ਤੋੜਨ ਨੂੰ। [3] ਪ੍ਰਸੰਨ ਕਰਨ। [4] ਦਾਸਾਂ। [5] (ਵਿਹਾਰ ਵਿਚ) ਖਚਤ ਹੋਯਾ [6] ਭੁੱਲਦਾ ਨਹੀਂ (ਵਿਹਾਰਾਂ ਨੂੰ)। [7] ਨੇੜੇ ਲਾਕੇ (ਦੇਖਿਆ)।

*ਤਵਾ: ਖਾ: ਨੇ ਇਸ ਪਿੰਡ ਦਾ ਨਾਉਂ ਨੁਸ਼ਹਿਰਾ ਦਿੱਤਾ ਹੈ। (ਦੇਖੋ ਸਫਾ ੪੭੮) ਸਤਿੱਘਰਾ ਮਿੰਟਗੁਮਰੀ ਦੇ ਜ਼ਿਲੇ ਵਿਚ ਹੈ ਤੇ ਸਤਿਗੁਰੂ ਜੀ ਦੀ ਯਾਦਗਾਰ ਵਿਚ ਉਥੇ ਗੁਰਦ੍ਵਾਰਾ ਹੈ, ਤੇ ਇਹ ਕਥਾ ਬੀ ਓਥੇ ਪ੍ਰਸਿੱਧ ਹੈ।

ਕਹ੍ਯੋ 'ਸੁਖੀ ਬਹੁ ਸ਼ਾਹ ਇਹੁ, ਸੁਖ ਸੋਂ ਦਿਵਸ ਬਿਤਾਇ ॥ ੫ ॥ ਚੌਪਈ ॥
ਕਬ ਕੇ ਤੁਮ ਬੈਠੇ ਇਸ ਥਾਈਂ। ਦ੍ਰਿਸ਼ਟਿ ਨ ਇਸਕੀ ਹਮ ਦਿਸ਼ਿ ਆਈ।
ਕਰਨ ਦਾਨ ਕੀ[1] ਮਨ ਮਹਿਂ ਨਾਂਹੀ। ਬੇਮੁਖ ਸੰਤਨ ਤੇ ਇਹ ਆਹੀ ॥੬॥
ਕਬਹਿ ਨ ਸੇਵ ਕਿਸੂ ਕੀ ਕਰਿਈ। ਭਾਉ ਭਗਤਿ ਕੋ ਰਿਦੈ ਨ ਧਰਿਈ।
ਸੁਖੀ ਰਹਿਤ,ਉਲਟੀ ਇਹ ਜਾਨੀ[2]'।ਸੁਨਿਕੈ ਅਸ ਬੋਲੇ ਗੁਨ ਖਾਨੀ ॥੭॥
'ਰੀਤਿ ਕਲੁਖ ਕੀ ਦੁਖ ਕੋ ਦੇਈ[3]। ਜਿਨਹਿਂ ਗਯਾਨ, ਸੁਖੀਆ ਹੈ ਤੇਈ।
ਬਿਨ ਸੂਰਜ ਕਬ ਨਹਿਂ ਦਿਨ ਆਹੀ।ਹੀਨ ਗਯਾਨ ਤਿਉਂ ਸੁਖ ਕਿਹਨਾਂਹੀ
॥੮॥ਜੇਕਰਿ ਤੇਰੇ ਉਰ ਸੰਦੇਹੂ। ਸ਼ਾਹਿ ਬੁਲਾਇ ਬੂਝ ਕਿਨ ਲੇਹੂ[4]'। ਸੁਨਿ
ਕਰਿ ਇਸ ਪ੍ਰਕਾਰ ਮਰਦਾਨੋ।ਸ਼ਾਹੁ ਸੰਗਿ ਤਬ ਬਚਨ ਬਖਾਨੇ ॥੯॥ 'ਸੁਖ
ਬਿਸ਼ਾਲ ਮਹਿਂ ਤੁਮ ਕੋ ਜੋਵਾ[5]। ਕੌਨ ਪੁੰਨ ਕਿਯ ? ਜਾਂਤੇ ਹੋਵਾ[6]। ਜਾਂਤੇ*
ਨਿਸ ਦਿਨ ਜਾਨਤਿ ਨਾਂਹੀ। ਮਗਨ ਰਹੋ ਅਪਨੇ ਸੁਖ ਮਾਂਹੀ' ॥ ੧੦ ॥
ਲਖਿ[7] ਦਰਵੇਸ਼ ਬੇਸ਼ ਮਨ ਮਾਂਹੀ। ਬੋਲ੍ਯੋ ਸ਼ਾਹ ਅਧਿਕ ਦੁਖ ਜਾਂਹੀ।
'ਸਰਬ ਜਗਤ ਮਹਿ ਮੋਹਿ[8] ਸਮਾਨਾਂ। ਔਰ ਨ ਕੋਊ ਦੁਖੀ ਮਹਾਨਾਂ ॥੧੧॥
ਗੁਹਜ ਬਹੁਤ ਸੋ[9] ਕਹਾ ਨ ਜਾਈ। ਕੈਸੇ ਤੁਮ ਢਿਗ ਦੇਉਂ ਬਤਾਈ'।ਕਹਿ
ਮਰਦਾਨਾ'ਸੰਤ ਮਹਾਨੇ। ਇਨ ਆਗੈ ਕਹੁ ਹ੍ਵੈ ਦੁਖ ਹਾਨੇ' ॥੧੨॥ਨਿਕਟਿ
ਬੈਠਿ ਗੁਰ ਸ਼ਾਹ ਅਲਾਈ।'ਸੁਨਹੁ ਸੰਤ ! ਤੁਮ ਸਭਿ ਸੁਖਦਾਈ।ਅੰਗਨਾ[10]
ਜੋ ਮੇਰੇ ਘਰ ਮਾਂਹੀ। ਅਧਿਕ ਸਨੇਹ ਸੰਗ ਮਮ ਤਾਂਹੀ॥੧੩॥ ਰਾਤ ਦਿਵਸ
ਤਿਹ ਭੋਗ ਬਿਲਾਸਾ। ਕਰਤਿ ਰਹਿਤਿ ਨਹਿਂ ਛੋਡੋਂ ਪਾਸਾ। ਏਕ ਸਮੇ ਹੋਯੋ
ਤਿਹ ਰੋਗਾ। ਭੀ ਦੁਰਬਲ, ਮ੍ਰਿਤੁ ਤੇ[11] ਭਾ ਸੋਗਾ॥੧੪॥ਅਧਿਕ ਦਾਨ ਦੀਨੋ
ਤਿਹ ਕਾਲਾ। ਕੀਨੋ ਬਹੁਰ ਬਿਲਾਪ ਬਿਸਾਲਾ। ਰੁਦਨ ਕਰਤਿ ਬੈਠ੍ਯੋ
ਤਿਹ ਪਾਸਾ। ਕਹਿਤਿ ਭਈ ਤਿਯ ਦੇਨ ਦਿਲਾਸਾ ॥ ੧੫ ॥ -ਹਿਤ ਮੇਰੇ
ਕਿਉਂ ਰੋਦਨ ਠਾਨੋ। ਨਿਜ ਕੋ ਬਡ ਧਨਵੰਤ ਪਛਾਨੋ। ਮੈਂ ਮਰਿਹੋਂ ਕਰਿ
ਬਯਾਹ ਬਹੋਰੀ। ਭੋਗਹੁ ਆਨਿ[12]ਅੰਗਨਾ ਔਰੀ[13]॥੧੬॥ਬਿਲਸਿ ਬਿਲਾਸਨ
ਹ੍ਵੈ ਅਹਿਲਾਦੂ[14]। ਮੁਝਹਿ ਬਿਸਾਰਹਿਂ ਕਰਹਿਂ ਨ ਯਾਦੂ-। ਮੈਂ ਭਾਖ੍ਯੋ-

[1]ਦਾਨ ਕਰਨੇ ਦੀ (ਇੱਛਾ)। [2]ਫੇਰ ਇਹ ਸੁਖੀ ਰਹਿੰਦਾ ਹੈ, (ਮੈਨੂੰ) ਇਹ ਗਲ ਪੁੱਠੀ ਲਗਦੀ ਹੈ। [3]ਭਾਵ ਪਾਪ ਤਾਂ (ਸਦਾ) ਦੁੱਖ ਹੀ ਦੇਂਦੇ ਹਨ। [4]ਪੁੱਛ ਕਿਉਂ ਨਹੀਂ ਲੈਂਦਾ। [5]ਦੇਖਿਆ। [6]ਹੋਇਆ ਹੈ (ਸੁਖ)। [7]ਜਾਣਕੇ। [8]ਮੇਰੇ। [9]ਗੁੱਝਾ ਹੈ ਉਹ (ਦੁਖ) ਬਹੁਤ। [10]ਇਸਤ੍ਰੀ। [11]ਮੌਤ (ਦਾ ਖਿਆਲ) ਕਰਕੇ। [12]ਲਿਆਕੇ। [13]ਹੋਰ ਇਸਤ੍ਰੀ। [14]ਅਨੰਦ। *ਪਾ:-ਰਾਂਤੇ।

ਸੁਨੀਐ ਪ੍ਰਿਯ ਮੋਰੀ[1]। ਤੁਝ ਬਿਨ ਮੋਹਿ ਨ ਭਾਵੈ ਔਰੀ ॥੧੭॥ ਤੂੰ ਜੀਵਹਿਂ ਤੋ ਕਰੌਂ ਬਿਲਾਸਾ॥ ਨਤੁ ਮੈਂ ਤਜੌਂ ਜਿਯਨ ਕੀ ਆਸਾ। ਪ੍ਰਾਨ ਸਮਾਨ ਮੋਹਿ ਕੋ ਪਯਾਰੀ। ਤੁਝ ਬਿਨ ਕਸ[2] ਬਿਲਸੌਂ ਬਿਬ ਨਾਰੀ[3]–॥ ੧੮ ॥[4]–ਅਹੋ ਕੰਤ ! ਮੈਂ ਜੀਓਂ ਤ ਸਾਚੀ। ਮਰਿ ਜਾਵੌਂ ਇਹ ਕਹਿ[5] ਸਭਿ ਕਾਚੀ। ਅਸ ਕਹਿ ਮੋਹਿ ਸੁਨਾਵਤਿ ਪ੍ਰੀਤੀ। ਰਿਦੈ ਬਿਖੈ ਠਾਨਤਿ ਬਿਪਰੀਤੀ[6]–॥੧੯॥ ਤ੍ਰਿਯ ਕੀ ਤਰਕ ਸੁਨੀ ਮੈਂ ਜਬਹੀ॥ ਸਹਿ ਨ ਜਾਇ ਬਹੁ ਦੁਖ ਭਾ ਤਬਹੀ॥ ਲੇ ਕਰਿ ਤੀਛਨ ਛੁਰੀ ਚਲਾਈ। ਲਿੰਗ ਕਾਟਿ ਨਿਜ ਦੀਨ ਬਗਾਈ ॥ ੨੦ ॥–ਅਬ ਤੌ ਆਇ ਕਿ ਨਾਂਹਿ ਪ੍ਰਤੀਤੀ। ਮਾਨਤਿ ਨਹੀਂ ਸਾਚ ਮਮ ਪ੍ਰੀਤੀ–॥ਸ਼ਿਸ਼ਨ[7] ਕਟੇ ਤੇ ਪੀਰ ਬਿਸਾਲਾ॥ ਮੈਂ ਰਹਿਓ ਜੀਵਤਿ ਤਿਹਂ ਕਾਲਾ ॥੨੧॥ ਕਿਤਿਕ ਦਿਵਸ ਬੀਤੇ ਤੇ ਨਾਰੀ। ਭਈ ਅਰੋਗ ਗਯੋ ਦੁਖ ਭਾਰੀ। ਜਬ ਬਲ ਭਯੋ ਆਨ ਸਰਬੰਗਾ[8]। ਬਯਾਪਯੋ ਤਿਹ ਤਨ ਬਹੁਰ ਅਨੰਗਾ[9] ॥ ੨੨ ॥ ਕਿਤਿਕ ਦਿਵਸ ਮਹਿ ਸੰਗ ਅਲਾਈ।–ਬਿਨ ਮੈਥੁਨ ਤੇ ਰਹਯੋ ਨ ਜਾਈ–ਹੌਂ ਲੱਜਿਤ ਹੁਇ ਕਛੁ ਨ ਬਤਾਵੌਂ ।ਅਪਨ ਕਰਯੋ ਲਖਿ ਉਰ ਪਛੁਤਾਵੌਂ॥੨੩॥ ਅਬ ਪਰ ਪੁਰਖਨ ਸੌਂ ਬਿਭਚਾਰਤਿ[10]। ਜਿਹ ਚਾਹੈ ਤਿਹ ਪਾਸ ਹਕਾਰਤਿ।ਪਰਹਰਿ ਲਾਜ ਸਰਬ ਪਰਵਾਰਾ।ਬਹੁਤ ਨਰਨ ਸੌਂ ਕਰਤਿ ਬਿਹਾਰਾ ॥੨੪॥ ਅਸ ਕੁਕਰਮ ਨੈਨਨ ਨਿਤ ਦੇਖੋਂ।ਮੋ ਮਨ ਹੋਵਤਿ ਦਗਧ ਬਿਸ਼ੇਖੋ । ਚਿੰਤਾਤੁਰ ਦੁਖ ਮਹਿਂ ਦਿਨ ਰੈਨਾ। ਮੋ ਸੋ ਦੁਖੀ ਅਵਰ ਕੋ ਹੈ ਨਾਂ ॥ ੨੫ ॥ ਰਿਦੇ ਬਿਚਾਰਤਿ ਹ੍ਵੈ ਨ ਉਪਾਈ। ਸਭਿ ਲੋਕਨ ਤੇ ਰਹੌਂ ਲਜਾਈ[11]।ਸੁਨਿਕੈ ਸ਼੍ਰੀ ਪ੍ਰਭੁ ਬੈਨ ਅਲਾਏ। "ਪੂਰਬ ਜਨਮ ਕਰਮ ਕਰਿ ਆਏ ॥ ੨੬ ॥ ਦੋਹਰਾ ॥ ਤਿਨਕੋ ਦੁਖ ਸੁਖ ਭੋਗਈ ਜੋ ਬੀਜਹਿ ਸੋ ਖਾਇ। ਪੁੰਨ ਕਰੈ ਸੁਖ ਹੋਤਿ ਹੈਂ ਕਲਮਲ ਤੇ ਦੁਖ ਪਾਇ ॥੨੭॥ ਚੌਪਈ॥ ਬ੍ਰਹਮਾਦਿਕ ਤੇ ਮਸ਼ਕ[12] ਜਿ ਆਹੀ[13]। ਭੋਗਹਿਂ ਕਰਮ ਕੀਨ ਜਸ ਜਾਂਹੀ। ਜਿਨ ਕਿਨ ਜਸ ਕਸ ਕਰਮੰ ਕੀਨੋ। ਭੋਗੇ ਬਿਨਾ ਛੁਟਤਿ ਨਹਿਂ, ਚੀਨੋ ॥ ੨੮ ॥ ਜੋ ਜਗ ਮਹਿਂ ਗਯਾਨੀ ਹੁਇ ਮਾਨਵ। ਦੇਹਿ ਅਨਿੱਤ ਸਦੀਵ ਸੁ ਜਾਨਵ[14] । ਦੁਖ ਸੁਖ ਭੀ ਨੱਸ੍ਵਰ[15] ਉਰ ਜਾਨਹਿ। ਮਮਤਾ ਇਨ ਮਹਿ

[1]ਮੇਰੀ ਪਿਆਰੀ। [2]ਕੈਸੇ। [3]ਦੂਸਰੀ ਇਸਤ੍ਰੀ। [4]ਇਸਤ੍ਰੀ ਬੋਲੀ। [5]ਕਹਿਣੀ (ਤੇਰੀ)। [6]ਉਲਟੀ [illegible]। [7][illegible]। [8]ਸਾਰੇ ਅੰਗਾਂ ਵਿਚ। [9]ਕਾਮਦੇਵ। [10]ਮਾੜਾ ਕਰਮ ਕਰਦੀ ਹੈ। [11]ਸ਼ਰਮਿੰਦਾ। [12][illegible]। [13]ਜੋ ਹੈਨ (ਸਾਰੇ)। [14]ਜਾਣਦਾ ਹੈ (ਗਿਆਨੀ)। [15]ਨਾਸ਼ ਹੋਣ ਵਾਲੇ।

ਕਬਹਿ ਨ ਆਨਹਿ[੧]॥੨੯॥ ਸਦਾ ਅਨੰਦ ਏਕ ਰਸ ਰਹਿਹੀ। ਹਰਖ ਸੋਗ ਦੋਊ ਨਹਿੰ ਲਹਿਹੀ। ਪੁਨ ਮਾਨਵ ਜੇ ਹੈਂ ਜਗਿਆਸੀ। ਭਗਤਿ ਕਰਤਿ ਨਿਤ ਪ੍ਰਭੁ ਅਬਿਨਾਸ਼ੀ॥੩੦॥ ਦੋਹਰਾ॥ਸੋ ਜਾਨਤਿ ਇਸਬਿਧਿ ਰਿਦੈ–ਦੁਖ ਸੁਖ ਦੇ[੨] ਕਰਤਾਰਹਮਰੋ ਪਰਮੇਸ਼ੁਰ ਮਿਤਰ ਕਰਤਿ ਭਲੀ ਸਭਿ ਕਾਰ–॥੩੧॥ ਚੌਪਈ॥ ਸੰਕਟ ਪਰੈ ਆਨਿ ਜਬ ਤਾਂਹੀ।–ਭਲਿ ਹੈ–ਲਖੈ ਸੁ ਅਸ ਮਨ ਮਾਂਹੀ।–ਪਾਪ ਕਿਯੇ[੩] ਸੋ ਜਾਇੰ ਬਿਲਾਈ[੪]–। ਇਉਂ ਮਨ ਜਾਨਿ ਪ੍ਰਸੰਨ ਰਹਾਈ॥੩੨॥ ਜਿਉਂ ਰੋਗੀ ਢਿਗ ਭੇਖਕ[੫] ਆਵੈ। ਕਟੁ[੬] ਔਖਧਿ[੭] ਲੇ ਤਾਂਹਿ ਖੁਵਾਵੈ।ਹ੍ਵੈ ਪ੍ਰਸੰਨ ਸੋ ਭੱਖਨ ਕਰਿਈ[੮]।ਜਾਨਹਿ–ਰੋਗ ਸਕਲ ਮਮ ਹਰਿਈ[੯]–॥੩੩॥ਤਿਉਂ ਭੋਗਹਿਂ ਨਿਜ ਕਰਮਨ ਸੋਊ।ਪ੍ਰਭੁ ਕੀ ਭਗਤਿਰਤੇ ਹੈਂ ਜੋਊ।ਦੁਖ ਹੋਵਹਿ ਤੌ ਪਾਪ ਮਿਟਾਈ।ਸੁਖ ਭੋਗਹਿਂ ਤੌ ਪੁੰਨ ਬਿਲਾਈ[੧੦]॥੩੪॥ ਦੋਹਰਾ॥ ਪੂਰਬਲੇ ਸਭਿ ਜਨਮ ਮਹਿਂ ਕਰਮ ਕਿਯੇ ਹੈਂ ਜੋਇ। ਨਿਸ਼ਚੈ ਭੋਗੇ ਚਾਹੀਏ ਕਿਹ ਬਿਧਿ ਮਿਟਨ ਨ ਹੋਇ॥੩੫॥ ਚੌਪਈ॥ ਸਤਿਸੰਗੀ ਅਸ ਕਰਹਿਂ ਬਿਚਾਰਾ। ਦੁਖ ਸੁਖ ਮਹਿਂ ਰਹਿਹੀਂ ਇਕ ਸਾਰਾ। ਲਖੈਂ–ਮੀਤ ਹਮਰਾ ਕਰਤਾਰਾ। ਜੋ ਕਿਛੁ ਕਰਹਿ ਸੁ ਨੀਕੀ ਕਾਰਾ–॥੩੬॥ ਪੁਨ ਜਗ ਮਹਿਂ ਜੋ ਨਰ ਅਗਿਆਨੀ। ਦੁਖ ਮਹਿਂ ਬਹੁ ਮਮਤਾ ਮਨੁ ਮਾਨੀ। ਖੇਦ ਪਾਇ ਭੋਗਤਿ ਹੈਂ ਸਭਿਹੀ। ਭੋਗੈ ਬਿਨਾ ਨ ਛੂਟਹਿਂਕਬਹੀ॥੩੭॥ ਇਕ ਤੌ ਤਨ ਦੁਖ ਭੋਗਹਿਂ ਸੋਈ।ਦੂਸਰ ਅਧਿਕ ਰਿਦੈ ਦੁਖ ਹੋਈ। ਇਸ ਪ੍ਰਕਾਰ ਕਹਿ ਕ੍ਰਿਪਾਨਿਧਾਨਾ। ਸ੍ਰੀ ਮੁਖ ਏਹੁ ਸ਼ਲੋਕ ਬਖਾਨਾ॥੩੮॥

ਸਲੋਕੁ ਮਃ ੧॥

ਸਹੰਸਰ ਦਾਨ ਦੇ ਇੰਦ੍ਰੁ ਰੋਆਇਆ॥ ਪਰਸਰਾਮੁ ਰੋਵੈ ਘਰਿ ਆਇਆ॥ ਅਜੈ ਸੁ ਰੋਵੈ ਭੀਖਿਆ ਖਾਇ॥ ਐਸੀ ਦਰਗਹ ਮਿਲੈ ਸਜਾਇ॥ ਰੋਵੈ ਰਾਮੁ ਨਿਕਾਲਾ ਭਇਆ॥ ਸੀਤਾ ਲਖਮਣੁ ਵਿਛੁੜਿ ਗਇਆ॥ ਰੋਵੈ ਦਹਸਿਰੁ ਲੰਕ ਗਵਾਇ॥ ਜਿਨਿ ਸੀਤਾ ਆਦੀ ਡਉਰੂ ਵਾਇ॥ ਰੋਵਹਿ ਪਾਂਡਵ ਭਏ ਮਜੂਰ॥ ਜਿਨਕੈ ਸੁਆਮੀ ਰਹਤ ਹਦੂਰਿ॥ ਰੋਵੈ ਜਨਮੇਜਾ ਖੁਇ ਗਇਆ॥ ਏਕੀ ਕਾਰਣਿ ਪਾਪੀ ਭਇਆ॥ ਰੋਵਹਿ ਸੇਖ ਮਸਾਇਕ ਪੀਰ॥ ਅੰਤਿਕਾਲਿ ਮਤੁ ਲਾਗੈ ਭੀੜ॥ ਰੋਵਹਿ ਰਾਜੇ ਕੰਨ ਪੜਾਇ॥ ਘਰਿ ਘਰਿ ਮਾਗਹਿ ਭੀਖਿਆ ਜਾਇ॥ ਰੋਵਹਿ ਕਿਰਪਨ ਸੰਚਹਿ ਧਨੁ ਜਾਇ॥ ਪੰਡਿਤ ਰੋਵਹਿ ਗਿਆਨੁ ਗਵਾਇ॥ ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਖੀਆ ਸਭੁ ਸੰਸਾਰੁ॥ ਮੰਨੇ ਨਾਉ ਸੋਈ

[੧]ਨਹੀਂ ਲਿਆਂਵਦਾ। [੨]ਦਿੰਦਾ ਹੈ। [੩]ਕੀਤੇ ਹੋਏ ਪਾਪ। [੪]ਦੂਰ ਹੋ ਜਾਣਗੇ ? [੫]ਵੈਦ। [੬]ਕੌੜੀ। [੭]ਦਵਾਈ। [੮]ਖਾਂਦਾ ਹੈ। [੯]ਨਾਸ਼ ਕਰੇਗੀ। [੧੦]ਨਾਸ਼ ਹੁੰਦੇ ਹਨ।

ਜਿਣਿ ਜਾਇ ॥ ਅਉਰੀ ਕਰਮ ਨ ਲੇਖੈ ਲਾਇ ॥ ੧ [ਰਾਮਕਲੀ

ਦੋਹਰਾ ॥ ਮਰਦਾਨੇ ਸੁਨਿ ਸ਼੍ਰੋਨ ਮਹਿਂ ਕਹਨੈ ਬਚਨ ਇਹ ਭਾਇ। 'ਸਰਬ ਸ਼ਬਦ ਕੋ ਅਰਥ ਅਬ ਦੀਜੈ ਹਮੈ ਸੁਨਾਇ' ॥੩੯॥ ਚੌਪਈ ॥ ਸ੍ਰੀ ਨਾਨਕ ਤਬ ਅਰਥ* ਬਖਾਨੇ । ਸਰਬ ਬ੍ਰਿਤੰਤ ਬਧਾਇ ਮਹਾਂਨੇ[1]। 'ਸਤ[2]ਅਸੁਮੇਧ[3] ਕਰਤਿ ਹੈ ਜੋਊ। ਹੋਤਿ ਸੁਰਗ ਮਹਿਂ ਅਧਿਪਤਿ ਸੋਊ ॥੪੦॥ ਸਚੀ[4] ਹੋਤਿ ਹੈ ਮਹਿਲਾ[5] ਤਾਂਕੀ। ਰਤਿ[6] ਨ ਪਟੰਤਰ[7] ਪੂਜਹਿ[8] ਜਾਂਕੀ[9]। ਚੰਦ ਬਦਨ ਅਰਬਿੰਦ ਬਿਲੋਚਨ। ਚਿਤਵਨ[10] ਬਾਨ ਕਾਮ ਮਦ ਮੋਚਨ[11] ॥ ੪੧ ॥ ਅਪਰ ਅਪਸਰਾ ਸੁੰਦਰ ਸਾਰੀ। ਸਰਬ ਰਹਹਿਂ ਆਇਸੁ ਅਨੁਸਾਰੀ। ਤਿਨ[12] ਇਕ ਸਮੇਂ ਪਿਖੀ ਰਿਖਿ ਨਾਰੀ। ਤਨ ਕੀ ਸੁਧ ਬੁਧਿ ਸਕਲ ਬਿਸਾਰੀ॥੪੨॥ਦੋਹਰਾ॥ਦਿਪਤ[13]ਦੀਪ[14]ਦੁਤਿ[15] ਬਪੁ[16]ਪਿਖੀ ਬਾਸਵ[17]ਭਯੋ ਪਤੰਗ[18]। ਕਾਮ ਸਿੰਘ[19] ਗਰਜਨ ਕਰਾ, ਧੀਰਜ ਭਯੋ ਕੁਰੰਗ[20] ॥ ੪੩॥ ਚੌਪਈ ॥ ਪਰਮ ਸਰੂਪ ਅਹਿੱਲਯਾ ਨਾਰੀ। ਮਨਹੁ ਨਿਪੁਨਤਾ[21] ਦ੍ਰੁਹਨ[22]

---

[1]ਬਹੁਤ ਵਧਾਕੇ। [2]ਸੌ। [3]ਇਕ ਜੱਗ ਦਾ ਨਾਮ ਹੈ। [4]ਇੰਦਰ ਦੀ ਇਸਤ੍ਰੀ। [5]ਇਸਤ੍ਰੀ। [6]ਕਾਮ ਦੀ ਇਸਤ੍ਰੀ। [7]ਬਰਾਬਰ। [8]ਨਹੀਂ ਪਹੁੰਚਦੀ। [9]ਜਿਸ ਦੇ। [10].[11]ਨਜ਼ਰ (ਜਿਸ ਦੀ ਕਾਮ ਦੇ ਬਾਨ ਦੇ ਹੰਕਾਰ ਨੂੰ ਹਟਾਂਵਦੀ ਹੈ। [12]ਇੰਦ੍ਰ ਨੇ। [13]ਪ੍ਰਕਾਸ਼ ਦੇ। [14]ਦੀਵੇ ਵਾਂਙ। [15]ਸੁੰਦਰਤਾ। [16]ਸਰੀਰ (ਰਿਖ ਦੀ ਨਾਰੀ ਦਾ)। [17]ਇੰਦ੍ਰ। [18]ਭੰਬਟ (ਭਾਵ ਆਸ਼ਕ ਹੋਗਿਆ)। [19]ਕਾਮ ਰੂਪੀ ਸ਼ੇਰ। [20]ਧੀਰਜ ਹਰਨ ਹੋ ਗਿਆ। [21]ਚਤੁਰਤਾ ( ਇਸ ਤੀਵੀਂ—ਅਹਿਲਯਾ—ਦੇ ਸਰੀਰ ਦੀ ਰਚਨਾ ਵਿਚ)। [22]ਬ੍ਰਹਮਾ ਨੇ [ਸੰਸ:, ਦ੍ਰੁਹਣ]।

*ਇਹ ਅਰਥ ਕਵਿ ਜੀ ਆਪ ਕਰਨ ਲੱਗੇ ਹਨ, ਅਰ ਇਸ ਵਿਚ ਓਹ ਕਥਾ ਖੁਹਲਣ ਲਗੇ ਹਨ ਜੋ ਸ਼ਾਸਤ੍ਰਕਾਰਾਂ ਨੇ ਲਿਖੀਆਂ ਹਨ। ਗੁਰੂ ਜੀ ਦਾ ਇਹ ਸ੍ਰੀ ਮੁਖਵਾਕ ਸ਼ਬਦ ਅਸੂਲ ਪ੍ਰਤਿਪਾਦਨ ਕਰਦਾ ਹੈ ਕਿ ਸਾਰਾ ਸੰਸਾਰ ਦੁਖੀ ਹੈ, ਦੁਖੀ ਦਾ ਸਰੂਪ ਬੰਨ੍ਹਣ ਲਈ ਮੰਨੇ ਪਰਮੰਨੇ ਵਡਕਿਆਂ ਦੇ ਹਾਲਾਤ ਨਮੂਨੇ ਮਾਤ੍ਰ ਦ੍ਰਿਸ਼ਟਾਂਤ ਦੇ ਢੰਗ ਤੇ ਦੱਸੇ ਹਨ ਕਿ ਇਤਨੇ ਵਡੇ ਕਹਿਲਾਉਣ ਵਾਲੇ ਲੋਕ ਦੁਖ ਤੋਂ ਨਹੀਂ ਬਚ ਸਕੇ। ਫਿਰ ਪ੍ਰਸ਼ਨ ਹੁੰਦਾ ਹੈ ਕਿ ਕੋਈ ਰੋਣ ਦੇ ਦੁਖ ਤੋਂ ਛੁਟੇ ਕੀਕੂੰ ? ਤਾਂ ਦੱਸਦੇ ਹਨ ਕਿ ਨਾਮ ਨੂੰ ਜੋ ਧਾਰਨ ਕਰੇ ਸੋ ਜਨਮ ਜਿੱਤ ਜਾਂਦਾ ਹੈ, ਹੋਰ ਕਰਮਾਂ ਨਾਲ ਜਨਮ ਨਹੀਂ ਜਿੱਤਿਆ ਜਾਂਦਾ। ਕਰਮਾਂ ਨਾਲ ਜਿੱਤਣ ਦਾ ਜਤਨ ਵਾਲੇ ਇੰਦ੍ਰ ਆਦੀ (ਉਪਰ ਗਿਣਕੇ ਦੱਸਿਆਂ) ਨੇ ਦੁਖ ਪਾਇਆ ਹੈ।

ਇਹ ਨਹੀਂ ਸਮਝਣਾ ਚਾਹੀਏ ਕਿ ਸੌ ਜੱਗ ਕਰਨੇ ਤੇ ਸੁਰਗ ਦਾ ਰਾਜਾ ਬਣਦਾ ਹੈ, ਤੇ ਇਹ ਗੁਰੂ ਜੀ ਦਾ ਸਿਧਾਂਤ ਹੈ। ਗੁਰੂ ਜੀ ਦਾ ਸਿਧਾਂਤ ਇਨ੍ਹਾਂ ਨੂੰ 'ਕਰਮ' ਕਹਿਕੇ ਖੰਡਨ ਵਿਚ ਹੈ 'ਅਉਰੀ ਕਰਮ ਨ ਲੇਖੈ ਪਾਇ', ਕੇਵਲ 'ਮੰਨੇ ਨਾਉ ਸੋਈ ਜਿਣਿ ਜਾਇ' ਗੁਰੂ ਜੀ ਦਾ ਸਿੱਧਾਂਤ ਹੈ।

ਦਿਖਾਰੀ। ਜਿਹ ਬਿਲੋਕਿ ਸੁਰ ਨਰ ਭਰਮਾਇ। ਜੋਗਨਿ ਜੋਗ ਰਿਦੈ ਬਿਸ-ਰਾਇ ॥ ੪੪ ॥ ਮਘਵਾ[1] ਬਧ੍ਯੋ[2] ਨੇਹ ਤਿਹ[3] ਡੋਰੀ[4]। ਕਿਧੋ ਚਹਿਤ ਰਤਿ[5] ਗੋਤਮ ਚੋਰੀ[6]। ਰਹ੍ਯੋ ਦੇਖਿ ਅਵਸਰ ਨਹਿੰ ਪਾਵੈ। ਚਿਤਹਿ[7] ਉਪਾਇ[8] ਮਿਲ੍ਯਾ ਕਿਉਂ ਜਾਵੈ॥ ੪੫ ॥ ਮਿਲਿ ਮਯੰਕ[9] ਸੰਗ ਘਾਤ[10] ਬਿਚਾਰੀ। ਗਮਨੇ ਅਰਧ ਰਾਤ੍ਰਿ ਛਲ ਧਾਰੀ[11]। ਅਰੁਨਚੂੜ[12] ਕੋ ਤਨੁ ਸ਼ਸ਼ਿ ਭਯੋ[13]। ਜਾਇ ਸਮੀਪ ਸ਼ਬਦ ਨਿਜ ਕਯੋ॥ ੪੬॥ ਗੋਤਮ ਲਖੀ ਭਈ ਅਬ ਪ੍ਰਾਤਾ। ਮੱਜਨ ਕਰਨ ਚਲਾ ਅਧਿਰਾਤਾ[14]। ਸੁਨਾਸੀਰ ਲਖਿ ਸ਼ੂਨ ਨਿਸ਼ੰਕਾ[15]। ਮਿਲ੍ਯੋ ਅਹਿੱਲ੍ਯਾ ਕੋ ਭਰਿ ਅੰਕਾ॥ ੪੭॥ ਹਰਖ੍ਯੋ ਅਧਿਕ ਕੇਲ[16] ਕਰਿ ਲੀਨੋ। ਮਦਅਨੰਗ ਕੋ[17] ਮੋਚਨ ਕੀਨੋ। ਗੋਤਮ ਕੋ ਸੁਧਿ ਸੁਰਸਰਿ[18] ਦੀਨੀ। ਹਟ੍ਯੋ[19] ਤਹਾਂ ਤੇ ਰਿਸ ਬਹੁ ਕੀਨੀ॥ ੪੮॥ ਸਤਿਮੰਨੂ[20] ਅਵਲੋਕ੍ਯੋ ਜਬਹੀ। ਕੋਪਿਕ ਰਿਖੀ ਸ਼ਾਪ ਦਿਯ ਤਬ ਹੀ। -ਇਕ ਭਗ ਕਾਰਨ ਇਹ ਠਾਂ ਆਯੋ। ਨਹੀਂ ਰਿਖਨ ਤੇ ਨੈਕੁ[21] ਡਰਾਯੋ ॥੪੯॥ ਭਗ ਸਹੰਸ੍ਰ[22] ਹੋਵਹਿੰ ਤਨ ਤੇਰੇ-।ਭਯੋ ਸ੍ਰਾਪ ਨਹਿ ਜਾਵਹਿੰ ਫੇਰੇ। ਅਤਿ ਕਰੂਪ ਤਿਹ ਬਨਾ ਸਰੀਰਾ। ਜਸ ਅਘ ਤਸ ਫਲ ਪਾਇ ਅਧੀਰਾ ॥੫੦॥ਸੁਰਗਾਦਿਕ ਕੋ ਤਜਿ ਰਜਧਾਨੀ।ਅਨੀ ਸੁਰਨ ਕੀ ਯੁਤ ਸੈਨਾਨੀ[23]। ਗਮਨ੍ਯੋ ਜਹਿੰ ਜਲ ਹੁਤੋ ਬਿਸਾਲਾ। ਕਮਲ ਨਾਲ ਮਹਿੰ ਦੁਰ[24] ਤਤਕਾਲਾ॥੫੧॥ਦੋਹਰਾ॥ਲੱਜਿਤ ਹ੍ਵੈ ਰੋਯੋ ਤਬਹਿ ਭਗਸਹੰਸ੍ਰ* ਤਨਪਾਇ। ਪਰਸਰਾਮ ਕੀ ਅਬ ਕਥਾ ਦੇਇੰ ਸੁ ਤੁਮਹਿੰ ਸੁਨਾਇ॥੫੨॥ ਚੌਪਈ॥ ਸਹਸ੍ਰ ਬਾਹੁ ਭੂਪਤ ਇਕ ਭਯੋ। ਸਰਬ ਦਿਗਬਿਜੈ[25] ਜਿਹ ਛਿਤ[26] ਕਯੋ। ਰਿਖਿ ਜਮਦਗਨਾਸ਼੍ਰਮ ਇਕ ਕਾਲਾ। ਸਿਵਰ[27]† ਕੀਨ ਸੰਗਿ ਸੈਨ ਬਿਸਾਲਾ॥

---

[1]ਇੰਦ੍ਰ। [2]ਬੰਨ੍ਹਿਆਂ ਗਿਆ। [3]ਤਿਸਦੇ। [4]ਮੋਹ ਦੀ ਰਸੀ ਨਾਲ। [5]ਭੋਗ। [6]ਗੋਤਮ (ਰਿਖੀ ਅਹਿੱਲ੍ਯਾ ਦੇ ਪਤੀ) ਤੋਂ ਚੋਰੀ। [7]ਚਿਤਵਦਾ ਹੈ। [8]ਯਤਨ। [9]ਚੰਦਰਮਾ। [10]ਦਾਉ। [11]ਅੱਧੀ ਰਾਤ ਛਲ ਧਾਰਕੇ। [12]ਕੁਕੜ। [13]ਭਾਵ ਚੰਦਰਮਾਂ ਕੁਕੜ ਬਣ ਗਿਆ। [14]ਅੱਧੀ ਰਾਤ (ਨੂੰ ਹੀ)। [15]ਇੰਦਰ ਦੇਖਕੇ ਸੁੰਞਾ (ਘਰ) ਨਿਸ਼ੰਕ ਹੋਕੇ। [16]ਭੋਗ। [17]ਕਾਮ ਦੇ ਨਸ਼ੇ ਨੂੰ। [18]ਗੰਗਾ ਨੇ। [19]ਮੁੜਿਆ। [20]ਇੰਦ੍ਰ ਨੂੰ [ਸ਼ਿ:, ਸੁਤ੍ਰਾਮਨੁ]। [21]ਥੋੜਾ ਬੀ। [22]ਹਜ਼ਾਰਾਂ। [23]ਦੇਵਤਿਆਂ ਦੀ ਫੌਜ ਸਮੇਤ ਸੈਨਾਪਤਿ (ਸਾਮ ਕਾਰਤਕ ਦੇ ਛੱਡਕੇ)। [24]ਛੁਪ ਗਿਆ। [25]ਹਰ ਪਾਸੇ ਫਤੇ। [26]ਧਰਤੀ। [27]ਡੇਰਾ।

*ਇਸ ਤੋਂ ਗ਼ਾਲਬਨ ਮੁਰਾਦ ਆਤਸ਼ਕ ਏ ਰੋਗ ਦੀ ਹੈ ਜਿਸ ਨਾਲ ਸਰੀਰ ਤੇ ਭੈੜੇ ਚਟਾਕ ਪੈ ਜਾਂਦੇ ਹਨ। ਦੁਰਾਗਾਮੀਆਂ ਨੂੰ ਅਕਸਰ ਇਹ ਰੋਗ ਹੋ ਜਾਇਆ ਕਰਦਾ ਹੈ।

†ਪਾ:-ਗਮਨ।

੫੩ ॥ ਰਿਖਿ ਕੀਨੀ ਨ੍ਰਿਪ ਕੀ ਪਹੁਨਾਈ[1]।ਕਾਮਧੇਨੁ ਤਬ ਲੀਨਿ ਮੰਗਾਈ।
ਜੋ ਕਛੁ ਚਹਾ ਸੁ ਤਿਹਤੇ ਪਾਵਾ। ਰੁਚਿ ਅਨੁਸਾਰ ਅਸਨ ਸਭਿ ਖਾਵਾ ॥
੫੪ ॥ ਧੇਨੁ ਪ੍ਰਭਾਵ ਦੇਖਿ ਤਿਹਂ ਕਾਲਾ। ਲੈਨਿ ਕਾਮਨਾ ਕੀਨਿ ਭੁਵਾਲਾ।
ਲਖਿ ਕੁਦ੍ਰਿਸ਼ਟਿ[2] ਤਿਹ ਛਿਨ ਮੁਨਿਰਾਈ। ਪਠਨ[3] ਸੁਰਗ ਕੋ ਧੇਨੁ
ਉਡਾਈ ॥ ੫੫ ॥ ਨ੍ਰਿਪਤਿ ਕੁਮਤਿ ਮਨ ਮੈਂ ਇਉਂ ਠਾਨਾ। ਮੁਨਿਵਰ ਕੇ
ਕੀਨੇ ਹਤਿ ਪ੍ਰਾਨਾ[4]। ਪਤਿ ਕੋ ਦੇਖਿ ਰੇਣੁਕਾ[5] ਨਾਰੀ। ਬਹੁਤ ਬ੍ਰਿਲਾਪਤਿ
ਉਚ ਪੁਕਾਰੀ ॥ ੫੬ ॥ ਸਪਤ ਤਿਹੱਥੜ ਹਨਿ ਕਰਿ ਦੇਹੀ। ਸੁਤ ਕੋ
ਸਿਮਰਿ[6] ਬੁਲਾਯੋ ਤੇਹੀ। ਤਪ ਹਿਤ ਅਪਰ ਜੁ ਥਾਨ ਸਿਧਾਵਾ। ਤਤਛਿਨ
ਮਾਤ ਨਿਕਟਿ ਚਲਿ ਆਵਾ॥੫੭॥ਪਿਤ ਕੋ ਮਰਨ ਦੇਖਿ ਅਕੁਲਾਯੋ। ਹੋਇ
ਕ੍ਰੋਧ ਮੈਂ ਬਚਨ ਅਲਾਯੋ।– ਸੁਨਹੁ ਮਾਤ ਤੈਂ ਇਕੀਸ ਵਾਰੇ। ਪੀਰਾ ਦੀ
ਤਨ ਹਾਥ ਪ੍ਰਹਾਰੇ[7] ॥੫੮॥ ਸੱਤਿ ਪਛਾਨ ਅਬਹਿ ਪ੍ਰਨ ਮੋਰਾ। ਛੱਤ੍ਰੀ ਛੋਡੋਂ
ਨਹਿ ਕਿਤ ਠੌਰਾ। ਇਕੀਸ ਬਾਰ ਨਿਛੱਤ੍ਰੀ[8] ਧਰਨੀ[9]। ਅਤਿ ਸੰਗ੍ਰਾਮ[10]
ਕਰੌਂ ਬਲ ਕਰਨੀ–॥੫੯॥ ਅਸ ਕਹਿ ਕਰਿ ਸੰਭਾਰਿ ਕੁਠਾਰਾ[11]। ਮਨਹੁ
ਬੀਰ ਰਸ ਤਨਕੋ ਧਾਰਾ। ਸ਼ਸਤ੍ਰ ਅਸਤ੍ਰ ਸਭਿਹੀ ਕਰ ਲੈਕੈ। ਅਰਜਨ[12]
ਕੇ ਤਬ ਸਨਮੁਖ ਹ੍ਵੈ ਕੈ॥੬੦॥ਦਾਰੁਨ[13]ਬਹੁ ਸੰਗ੍ਰਾਮ ਮਚਾਵਾ। ਮਹਾਂ ਸਾਰ
ਸੋਂ ਸਾਰ[14] ਬਜਾਵਾ। ਹਾਥ ਕੁਠਾਰ ਸੰਭਾਰਿ ਸ ਜੋਰਾ। ਕ੍ਰੋਧ ਜੁੱਧ[15]
ਅਵਿਰੁੱਧਤਿ[16] ਘੋਰਾ[17] ॥੬੧॥ ਭੁਜ ਹਜ਼ਾਰ ਤਿਹ ਕਾਟਿ ਉਤਾਰੀ। ਗਿਰਯੋ
ਮ੍ਰਿਤਕ ਹ੍ਵੈ ਭੂਮ ਮਝਾਰੀ। ਸਰਬ ਧਰਾ ਮਹਿਂ ਤਿਹਛਿਨ ਰਾਮੂ[18]। ਛੱਤ੍ਰੀ ਕੋ
ਨਹਿਂ ਛੋਡਯੋ ਨਾਮੂ ॥੬੨॥ ਬੀਨ ਬੀਨ ਤਿਨ ਕੁਲ ਕਰਿ ਹਰਨੀ[19]। ਦਈ
ਦ੍ਵਿਜਨ ਕੋ ਸਗਰੀ ਧਰਨੀ। ਗਮਨਯੋ ਆਪ ਬਿਪਨ[20] ਤਪ ਕਾਰਨ।
ਰਹਯੋ ਬੈਠਿ ਕਰਿ ਦੁਸ਼ਟ ਬਿਦਾਰਨ[21] ॥ ੬੩ ॥ ਛੱਤ੍ਰੀ ਬਧੇ ਬਹੁਤ ਜਬ
ਕੋਟੀ। ਧਰਾ ਦ੍ਵਿਜਨ ਤੇ ਲੀਨਿ ਖਸੋਟੀ। ਆਨ ਬਿਪਨ ਤੇ[22] ਜੁੱਧ ਮਚਾਵਾ।
ਛੱਤ੍ਰੀ ਏਕ ਰਹਿਨ ਨਹਿਂ ਪਾਵਾ ॥ ੬੪ ॥ ਜੀਤ ਧਰਾ ਬਿੱਪ੍ਰਨ ਕੋ ਦੀਨੀ।

---

[1]ਪ੍ਰਾਹੁਣਚਾਰੀ। [2]ਖੋਟੀ ਨਿਗਾਹ ਜਾਣਕੇ। [3]ਭੇਜਣ ( ਲਈ ਗਊ )। [4]ਭਾਵ ਮਾਰ ਦਿੱਤਾ। [5]ਰਿਖੀ ਦੀ ਇਸਤ੍ਰੀ ਦਾ ਨਾਮ ਹੈ। [6]ਯਾਦ ਕਰਕੇ। [7]ਮਾਰਕੇ। [8]ਛੱਤ੍ਰੀ ਰਹਤ। [9]ਧਰਤੀ। [10]ਜੰਗ। [11]ਕੁਹਾੜਾ। [12]ਸਹੰਸਰ ਬਾਹੂ ਰਾਜੇ ਦਾ ਉਪਨਾਮ। [13]ਭਿਆਨਕ। [14]ਲੋਹੇ ਨਾਲ ਲੋਹਾ। [15.16.17]ਕ੍ਰੋਧ ਕਰਕੇ ਭਿਆਨਕ ਜੁੱਧ ਵਿਖੇ ਜੁੱਟ ਪਿਆ। [18]ਪਰਸਰਾਮ ਨੇ। [19]ਨਾਸ਼। [20]ਬਨ ਵਿਖੇ। [21]ਨਾਸ਼ ਕਰਕੇ। [22]ਬਨ ਤੋਂ।

ਛੱਤ੍ਰੀ ਬਧੇ ਛੀਨ ਪੁਨ ਲੀਨੀ । ਪਰਸਰਾਮ ਮਾਰੇ ਤਬ ਆਈ । ਧਰਨੀ ਸਕਲ ਦਿਜਨ ਪੁਨ ਪਾਈ ॥ ੬੫ ॥ਇਸ ਬਿਧਿ ਇੱਕਿਸ ਬਾਰ ਸੰਘਾਰੇ[1] । ਦਈ ਦਿਜਨ ਕੋ ਬਾਰੰਬਾਰੇ। ਰਘੁਪਤਿ[2] ਸੰਗ ਭਿੜਯੋ ਇਕਿ ਕਾਲਾ । ਹਰਯੋ ਗਯੋ ਤਿਹ ਓਜ[3] ਬਿਸਾਲਾ ॥ ੬੬ ॥ ਲੱਜਿਤਿ ਹੋਇ ਸਦਨ ਮਹਿ ਆਯੋ।ਸੋ ਰੋਵਤਿ ਬਲ ਸਕਲ ਹਰਾਯੋ। ਜਾਚਤਿ[4]ਦਿਜ ਦੇਖਤਿ ਜਗਮਾਂਹੀ। ਰੋਇ ਬਿਸੂਰਤਿ[5] ਸੁਖ ਤਿਹ ਨਾਂਹੀ ॥ ੬੭ ॥ ਅਜ ਨ੍ਰਿਪ ਇੰਦੁਮਤੀ[6]ਬ੍ਰਿਹੁ ਭਾਰੀ[7]।ਰੋਵਤਿ ਭਿੱਖਯਾ ਖਾਇ ਅਹਾਰੀ । ਜਗ ਮਹਿੰ ਗਯਾਨ ਦ੍ਰਿਸ਼ਟਿ ਸੁਖੁ ਹੋਈ। ਨਾਤੁਰ ਦੁਖੀ ਰਹਿਤ ਸਭਿ ਕੋਈ। ॥੬੮॥ਦੋਹਰਾ॥ ਸੀਤਾ ਲਛਮਨ ਬਿਛੁਰਨੇ ਰੋਏ ਤਬ ਸ੍ਰੀ ਰਾਮ।ਬਿਸ਼ਨੁ ਆਨਿ ਅਵਤਾਰ ਭਾ ਜਪਤ*ਜਗਤ ਜਿਹ ਨਾਮ ॥੬੯॥ ਚੌਪਈ॥ ਦਹਿਸਿਰ[8] ਤੀਨ ਲੋਕ ਬਸ ਜਾਂਕੇ।ਬੰਦ ਸਾਲ ਮਹਿ ਕਾਲ ਸੁ ਤਾਂਕੇ[9] । ਕੰਚਨ[10] ਦੇਸ਼,ਬਹੁਤ ਗ੍ਰਿਹ ਨਾਰੀ।ਤਿਨ ਚੁਰਾਇ ਲਿਯ ਜਨਕ ਕੁਮਾਰੀ[11] ॥ ੭੦ ॥ ਰਾਮਚੰਦ ਤਬ ਤਿਹ ਕੋ ਮਾਰਾ । ਗਿਰਯੋ ਰੋਇ ਕੈ ਜੁੱਧ ਮਝਾਰਾ। ਕੰਚਨਪੁਰਿ ਕੋ ਪਤਿ ਅਸ ਰਾਵਨ। ਰੰਚਕ ਮਿਲ੍ਯੋ ਨ ਮੁਖ ਹਿਤ ਪਾਵਨ ॥ ੭੧॥ ਬਲੀ ਸਮਰਥ ਸਕਲ ਪਰਕਾਰਾ । ਉਪਜੇ ਇਸ ਜਗ ਬੀਚ ਅਪਾਰਾ । ਬਿਨਾ ਗਯਾਨ ਦੁਖ ਪਾਇ ਘਨੇਰਾ। ਕਰਿਗੇ ਕੂਚ ਨ ਲਾਗੀ ਦੇਰਾ ॥੭੨॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਸ਼ਾਹ ਪ੍ਰਸੰਗ' ਬਰਨਨੰ ਨਾਮ ਤੇਈਸਮੋ ਅਧਯਾਯ ॥ ੨੩ ॥

## ੨੪. [ਸ਼ਾਰਦਾ ਮੰਗਲ । ਪਾਂਡਵਾਂ ਦਾ ਪ੍ਰਸੰਗ]

ਦੋਹਰਾ ॥ ਮਹਿਖਾਸੁਰ ਮਦ ਮਰਦਨੀ ਮਹਾਂ ਮੋਦ ਦਾ ਸ਼ੱਕ੍ਰ।
ਜਗਦੰਬਾ ਜੈ ਜੈ ਕਰੀ ਬੱਕ੍ਰ ਧਰੇ ਕਰ ਚੱਕ੍ਰ ॥ ੧ ॥

{ ਮੋਦ—ਖੁਸ਼ੀ ਦੇਣ ਵਾਲੀ। ਸ਼ੱਕ੍ਰ—ਇੰਦ੍ਰ [ਸੰਸ:, ਸ਼ਕ੍ਰ:]
ਜਗਦੰਬਾ—ਜਗਤ ਦੀ ਮਾਂ। [ ਸੰਸ:, ਜਗਤ+ਅੰਬਾ ] ਦੇਸ਼ ਦੇ ਸ਼ੱਤ੍ਰੂਆਂ ਨੂੰ ਨਾਸ਼ ਕਰਨ ਕਰਕੇ ਜਿਸ ਵਯਕਤੀ ਨੂੰ ਦੇਵੀ ਕਿਹਾ, ਉਸ ” ਨੂੰ ਜਗਦੰਬਾ ਬੀ ਆਖਿਆ।
ਬੱਕ੍ਰ—ਟੇਢਾ, ਜਿਵੇਂ ਚਲਾਉਣ ਵੇਲੇ ਚੱਕ੍ਰ ਫੜੀਦਾ ਹੈ। }

ਅਰਥ—ਮਹਿਖਾਸੁਰ ( ਨਾਮੇ ਦੈਂਤ ) ਦਾ ਅਹਿੰਕਾਰ ਮਲ ਸੁਟਣ ਵਾਲੀ ( ਤੇ ਐਉਂ )

[1]ਮਾਰੇ। [2]ਰਾਮਚੰਦਰ। [3]ਬਲ। [4]ਮੰਗਦੇ। [5]ਝੂਰਦੇ ਹਨ। [6]ਅਜ ਰਾਜੇ ਦੀ ਇਸਤ੍ਰੀ ਜੋ ਵਿਦਰਭ ਦੇ ਰਾਜਾ ਦੀ ਭੈਣ ਸੀ। [7]ਭਾਰੀ ਵਿਛੋੜੇ ਤੋਂ (ਦੁਖੀ ਹੋਕੇ)। [8]ਰਾਵਣ। [9]ਕੈਦ ਖਾਨੇ ਵਿਚ ਉਸ ਦੇ ਸੀ ਕਾਲ। [10]ਸੋਨੇ ਦਾ। [11]ਸੀਤਾ। *ਪਾ:—ਭਜੇ।

ਇੰਦ੍ਰ ਨੂੰ ਬਹੁਤ ਖੁਸ਼ੀ ਦੇਣ ਵਾਲੀ ਜਗਦੰਬਾ ਹੱਥ ਵਿਚ ਟੇਢਾ ਚੱਕ੍ਰ ਧਾਰਨ ਕਰਕੇ (ਵੈਰੀਆਂ ਤੇ) ਫਤਹ ਪਾਉਣ ਵਾਲੀ (ਤੇਰੀ) ਜੈ ਹੈ!

ਭਾਵ—ਮੇਰੇ ਵਿਘਨਾਂ ਦਾ ਭੀ ਨਾਸ਼ ਕਰੋ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ 'ਅਬ ਸੁਨ ਪਾਂਡਵ ਕੇਰ ਕਹਾਨੀ। ਜਿਨ ਢਿਗ ਰਹਤਿ ਕ੍ਰਿਸ਼ਨ ਗੁਨਖਾਨੀ। ਸਰਬ ਦਿਸ਼ਾ ਜੀਤੀ ਇਕ ਬਾਰੀ। ਰਾਜਸੂਅ ਮਖ[1] ਕੀਨੋ ਭਾਰੀ ॥ ੨ ॥ ਅਮਿਤ ਪਦਾਰਥ ਘਰ ਮਹਿੰ ਆਏ। ਸਭਿ ਦਿਸ਼ਕੇ ਨ੍ਰਿਪ ਪਾਇਂ[2] ਲਗਾਏ। ਦੁਰਯੋਧਨ ਕੇ ਢਿਗ ਇਕ ਕਾਲਾ। ਗਏ ਤਹਾਂ ਜਹਿੰ ਸਭਾ ਬਿਸਾਲਾ ॥੩॥ ਬੈਠਿ ਜੂਪ[3] ਤਿਨ ਸੰਗਿ ਮਚਾਵਾ[4]। ਪ੍ਰਿਥਮ ਗਲਾਹ[5] ਦਰਬ ਕੋ ਲਾਵਾ। ਬਹੁਰ ਮਤੰਗ,ਤੁਰੰਗ ਹਰਾਏ[6]। ਸ੍ਯੰਦਨ[7] ਭੂਖਨ, ਗ੍ਰਾਮ ਲਗਾਏ[8] ॥ ੪ ॥ ਨਗਰ ਦੇਸ਼ ਸਗਰੋ ਜਿਤਵਾਵਾ[9]। ਬਿਪਨ ਜਾਵਨੋ[10] ਪੁਨ ਠਹਿਰਾਵਾ। ਦ੍ਰੁਪਦਸੁਤਾ[11] ਜਬਹੀ ਦਿਯ ਹਾਰੀ[12]। ਮੰਦਮਤੀ[13] ਹਰਖੇ ਉਰਭਾਰੀ ॥ ੫ ॥ ਰਿਤੁ ਯੁਤ ਹੁਤੀ ਕੇਸ ਗਹਿ ਆਨੀ[14]।ਕਿਨਹੁ ਛੁਰਾਵਨ ਕੀ ਨ ਬਖਾਨੀ[15]।ਠਾਂਢੀ ਕਰਿਕੈ ਸਭਾਮਝਾਰੀ। ਕਹਿਨ ਲਗੇ—ਦਿਹੁ ਚੀਰ ਉਤਾਰੀ—॥੬॥ ਲਗੇ ਉਤਾਰਨ ਰਹਿਗੇ ਹਾਰੀ। ਲਖਹਿਂ ਨ ਸਾਰੀ[16] ਕੀ ਜਨੁ ਨਾਰੀ[17]। ਸਭਾ ਬਿਖੈ ਅੰਬਰ[18] ਅੰਬਾਰੂ[19]। ਲਗਯੋ ਮਹਾਂ ਨਹਿੰ ਪਾਯਤਿ ਪਾਰੂ ॥ ੭ ॥ ਦੁਤਿਯ ਦਿਸ਼ਾ ਕੇ ਨਰ ਨ ਦਿਸਾਈਂ[20]।ਅਸ ਰੱਖ੍ਯਾ ਕੀਨੀ ਜਗਸਾਈਂ।ਬਹੁਰੋ ਗਮਨੇ ਬਿਪਨਮਝਾਰਾ। ਰਹੇ ਤਹਾਂ ਸਹਿ ਕਸ਼ਟ ਅਪਾਰਾ॥੮॥ਦ੍ਵਾਦਸ਼[21] ਸੰਮਤ[22] ਫਿਰਤਿ ਬਿਤਾਏ। ਤ੍ਰੌਦਸਵੇਂ ਦੁਰਨੋ[23] ਠਹਿਰਾਏ। ਹੁਤੋ ਬਰਾਠ* ਮੱਦ੍ਰ ਅਵਨੀਪਾ[24]। ਪਹੁੰਚੇ

[1]ਰਾਜਸੂ ਯੱਗ ਇਕ ਯੱਗ ਦਾ ਨਾਮ ਹੈ। [2]ਚਰਨੀਂ। [3]ਜੂਆ। [4]ਖੇਡਿਆ। [5]ਦਾਉ। [6]ਹਾਰੇ। [7]ਰਥ। [8]ਦਾਉ ਉਤੇ ਲਾਏ। [9]ਹਾਰਿਆ। [10]ਬਨ ਨੂੰ ਜਾਣਾ। [11]ਦ੍ਰੋਪਦੀ। [12]ਹਾਰ ਦਿੱਤੀ। [13]ਖੋਟੀ ਮਤ ਵਾਲਾ (ਦਰਯੋਧਨ)। [14]ਕੇਸਾਂ ਤੋਂ ਫੜਕੇ ਲਿਆਂਦੀ। [15]ਕਿਸੇ ਨੇ 'ਦ੍ਰੋਪਦੀ ਛਡ ਦਿਓ' ਦੀ ਗੱਲ ਨਾ ਆਖੀ। [16]ਧੋਤੀਆਂ ਦੀ। [17]ਮਾਨੋ ਇਹ ਧੋਤੀਆਂ ਦੀ ਬਣੀ ਹੋਈ ਤ੍ਰੀਮਤ ਹੈ। [18]ਬਸਤਰਾਂ ਦਾ। [19]ਢੇਰ। [20]ਨਹੀਂ ਦਿਸਦੇ ਸਨ (ਇਤਨਾ ਢੇਰ ਲੱਗ ਗਿਆ)। [21]ਬਾਰਾਂ। [22]ਸਾਲ। [23]ਛੁਪਣਾ। [24]ਮਦਰ ਦੇਸ਼ ਦਾ ਰਾਜਾ। *ਵਿਰਾਟ ਨਾਮ ਰਾਜੇ ਦਾ ਹੈ, ਤੇ ਮੱਦਰ ਨਾਮ ਦੇਸ਼ ਦਾ। ਮਦਰ ਨਾਮ ਪੰਜਾਬ ਦਾ ਹੈ ਯਾ ਪੰਜਾਬ ਦਾ ਬੀ ਵਿਚਲਾ ਹਿੱਸਾ ਜੇਹਲਮ ਰਾਵੀ ਵਿਚਕਾਰਲਾ। ਵਿਰਾਟ ਦੇਸ਼ ਕਈ ਵੇਰ ਬੇਰਾਰ ਸੂਬੇ ਦਾ ਨਾਮ ਬੀ ਦੱਸਦੇ ਹਨ। ਜੇ ਮਦ੍ਰ ਤੋਂ ਮੁਰਾਦ ਪੰਜਾਬ ਹੋਵੇ ਤੇ ਵਿਰਾਠ ਬੀ ਦੇਸ਼ ਦਾ ਨਾਮ ਹੋਵੇ ਤਾਂ ਹੋਤੀ ਮਰਦਾਨ ਦੇ ਪਾਸ ਤਖਤ ਬਾਹੀ ਦਾ ਇਲਾਕਾ ਵਿਰਾਠ ਹੋ ਸਕਦਾ ਹੈ।

ਤਿਹ ਕੇ ਜਾਇ ਸਮੀਪਾ॥ ੯ ॥ ਧਰਮਜ[1] ਚੌਪਰ ਕੇਰ ਖਿਡਾਵਾ। ਕੇਂਕ ਨਾਮ ਅਪਨੋ ਧਰਿਵਾਵਾ। ਭੀਮ ਰਸੋਈਆ ਬੱਲਭ ਨਾਮੂ। ਭੋਜਨ ਕਰਨ ਕੀਨ ਸਭਿ ਕਾਮੂ॥੧੦॥ਸ਼ਸਤ੍ਰ ਅਸਤ੍ਰ ਧਰਿ ਬਾਹਰ ਸਭਿਹੀ। ਭਾ ਬਿਹੰਡੜਾ[2] ਅਰਜਨ ਤਬਹੀ। ਉੱਤ੍ਰਾਂ ਹੁਤੀ ਬਰਾਠ ਕੁਮਾਰੀ। ਲਗਯੋ ਸਿਖਾਵਨ ਤਿੰਹ ਨ੍ਰਿਤਕਾਰੀ[3] ॥ ੧੧ ॥ ਬਾਜਪਾਲ[4] ਕੋ ਬੇਖ ਬਨਾਈ। ਰਹਯੋ ਨਕੁਲ ਨ੍ਰਿਪ ਕੇ ਢਿਗ ਜਾਈ। ਭਾ ਗੋਪਾਲ[5] ਤਬਹਿ ਸਹਿਦੇਵਾ। ਦੁਰਿਕੈ ਰਹੇ ਨ ਕੋ[6] ਲਖਿ ਭੇਵਾ ॥੧੨॥ ਦੋਹਰਾ ॥ ਦ੍ਰੁਪਦਸੁਤਾ[7] ਹੁਇ ਸਰੰਦ੍ਰੀ[8] ਨ੍ਰਿਪਤ ਨਾਰਿ ਢਿਗ ਜਾਇ। ਸੇਵ ਕਰਨ ਪਰ ਸੋ[9] ਰਹੀ ਜਿਹ ਤਨ ਰੁਚਿਰ ਸੁਹਾਇ॥੧੩॥ ਚੌਪਈ॥ *ਨਾਗਨ ਸਮ ਲਟਕੀ ਲਟ[10] ਜਾਂਕੀ। ਮਦਨ ਧਨੁਖ ਭ੍ਰਿਕੁਟੀ ਸੁਠ[11] ਬਾਂਕੀ[12]। ਕੁੰਦ ਰਦਨ[13] ਬਦਨ ਸਸਿ ਰਾਂਕਾ[14]। ਉਦਰ ਸਤ੍ਰਿ-

---

[1]ਯੁਧਿਸ਼ਟਰ। [2]ਅਰਜਨ ਦਾ ਉਸ ਸਮਯ ਦਾ ਨਾਮ ਜਿਸ ਸਮਯ ਇਸਤ੍ਰੀ ਵੇਸ਼ ਵਿਚ ਛੁਪਕੇ ਵਿਰਾਠ ਪੁੱਤ੍ਰੀ ਨੂੰ ਨ੍ਰਿਤਕਾਰੀ ਸਿਖਾਉਂਦਾ ਸੀ। [ਸੰਸਃ ਬ੍ਰਿਹੰਨਲਾ ਬ੍ਰਿਹਨ੍ਨਲਾ]। [3]ਨਾਚ। [4]ਘੋੜੇ ਪਾਲਣ ਵਾਲਾ। [5]ਗਊਆਂ ਦੇ ਪਾਲਣ ਵਾਲਾ। [6]ਕੋਈ। [7]ਰਾਜਾ ਦਰੋਪਦ ਦੀ ਪੁੱਤ੍ਰੀ (ਦ੍ਰੋਪਤੀ)। [8]ਦਾਸੀ। [9]ਉਹ ਭਾਵ ਦ੍ਰੋਪਤੀ। [10]ਕੇਸਾਂ ਦੀਆਂ ਲਟਾਂ। [11]ਸੁਹਣੀਆਂ। [12]ਟੇਢੀਆਂ। [13]ਮਰਤਬਾਨ ਦੇ ਫੁਲ ਵਾਂਙ ਦੰਦ। [14]ਮੁਖ ਪੂਰਨਮਾਸ਼ੀ ਦੇ ਚੰਦਰਮਾਂ ਵਰਗਾ।

*ਕਿਸੇ ਚੀਜ਼ ਬਾਬਤ ਵਰਣਨ ਕਰਨ ਲਗਿਆਂ ਉਹਦਾ ਹੂਬਹੂ ਚਿੱਤ੍ਰ ਅਖਰਾਂ ਵਿਚ ਖਿੱਚ ਕੇ ਰਖ ਦੇਣਾ ਉਹਨਾਂ ਗੁਣਾਂ ਵਿਚੋਂ ਹੈ ਜੋ ਉਚੇ ਕਵੀਆਂ ਵਿਚ ਹੀ ਹੁੰਦੇ ਹਨ। ਭਾਈ ਸੰਤੋਖ ਸਿੰਘ ਜੀ ਨੇ ਸ੍ਰੀ ਗੁਰ ਪ੍ਰਤਾਪ ਸੂਰਜ ਵਿਚ ਇਸ ਗੁਣ ਦਾ ਕਿਤੇ ਕਿਤੇ ਕਮਾਲ ਦਰਸਾਇਆ ਹੈ ਤੇ ਕਿਸੇ ਚੀਜ਼ ਨੂੰ ਨਿਰੂਪਣ ਕਰਨ ਲੱਗਿਆਂ ਉਹਨੂੰ ਇੰਜ ਸਾਂਗੋਂ ਪਾਂਗ ਵਰਣਨ ਕੀਤਾ ਹੈ ਕਿ ਓਹਦੀ ਉਦਾਹਰਨ ਉੱਚ ਚੋਟੀ ਦੇ ਕਵੀਆਂ ਵਿਚ ਹੀ ਮਿਲ ਸਕਦੀ ਹੈ ਪਰੰਤੂ ਕਿਤੇ ਕਿਤੇ ਇਹ ਖੂਬੀ ਕੁਛ ਬੇਮੌਕਿਆ ਹੋ ਜਾਂਦੀ ਹੈ, ਜਿਵੇਂ ਏਥੇ, ਕਿ ਭੈਣ ਭਰਾ, ਪਿਤਾ ਪੁੱਤ੍ਰੀ ਸਤਿਗੁਰ ਦਾ ਇਤਿਹਾਸ ਪੜ੍ਹਦੇ ਸੁਣਦੇ ਐਸੇ ਥਾਈਂ ਆਕੇ ਕਿਸ ਤਰ੍ਹਾਂ ਇਕ ਦੂਜੇ ਨੂੰ ਸੁਣਾ ਸਕਣਗੇ। ੧੪. ੧੫. ੧੬. ੧੭. ਅੰਕ ਵਾਧੂ ਜੇਹੇ ਜਾਪਦੇ ਹਨ। ਕਵਿ ਜੀ ਦੀ ਸ਼ਿੰਗਾਰ ਰਸ ਦੀ ਸ਼ਾਰਦਾ ਏਥੇ ਆਪਣੇ ਵੇਗ ਵਿਚ ਆਈ ਹੈ ਤੇ ਏਹ ਬੀ ਚੇਤਾ ਭੁੱਲ ਗਿਆ ਹੈ ਕਿ ਕਥਾ ਮੈਂ ਕਹਿ ਰਿਹਾ ਹਾਂ ਕਿ ਗੁਰੂ ਜੀ ਤੋਂ ਕਹਿਵਾ ਰਿਹਾ ਹਾਂ। ਦੇਖੋ ਇਸੇ ਅਧਯਾਯ ਦਾ ਅੰਕ ੩੪ ਤੇ ਤੁਕ, ਅਤੇ ਅੰਕ ੭੭ ਤੇ ਤੁਕ ਜਿਨ੍ਹਾਂ ਤੋਂ ਸਾਫ ਪਤਾ ਲਗਦਾ ਹੈ ਕਿ ਕਵਿ ਜੀ ਇਹ ਗਲ ਭੁੱਲ ਗਏ ਹਨ, ਤੇ ਦ੍ਰੋਪਤੀ ਦੀ ਕਥਾ ਹੁਣ ਇਉਂ ਵਰਣਨ ਕਰ ਰਹੇ ਹਨ ਜਿਵੇਂ ਆਪ ਹੀ ਕਥਾ ਕਰ ਰਹੇ ਹਨ।

ਵਲਿ[1] ਮਨੋਹਰ ਜਾਂਕਾ ॥ ੧੪ ॥ ਰਤਿ[2] ਰਤੀਕ ਹੂੰ[3] ਜਿਹ ਦੁਤਿ ਦੇਖੀ[4] । ਤੀਛਨ ਬਾਨ ਕਟਾਛ ਬਿਸ਼ੇਖੀ[5]। ਕੁਚਾ[6] ਬਨੇ ਜੁਗ ਕਾਮ ਨਗਾਰੇ[7] । ਸਭਿ ਜਗਜੀਤ ਉਲਟਿ[8] ਜਨੁ ਡਾਰੇ ॥ ੧੫ ॥ ਦੀਪ ਸ਼ਿਖਾ ਸੀ[9] ਕੋਕਲ ਬੈਨੀ । ਗਜ ਗਾਮਨਿ[10] ਮ੍ਰਿਗ ਸ਼ਾਵਕ ਨੈਨੀ[11] । ਜਮਨ ਭ੍ਰਮਰੀ[12] ਨਾਭਿ ਗੰਭੀਰਾ । ਨਖਨ ਬਿਲੋਕਤਿ[13] ਲਾਜਤਿ[14] ਹੀਰਾ ॥ ੧੬॥ ਦੋਹਰਾ ॥ ਬਹੁਰ ਗ੍ਰੀਵਕੀ* ਰੁਚਿਰਤਾ ਮਨਹੁ ਉਤਾਈ ਭਾਇ[15] । ਚਿਬੁਕ ਸਜਾਮਤਾ[16]† ਰਾਹੁ ਜਨ ਦੁਰਯੋ ਸਸੀ ਮੈਂ ਆਇ[17] ॥੧੭॥ ਚੌਪਈ ॥ ਜਿਹ ਆਗੇ ਦਾਸੀ ਬਹੁ ਹੋਵਤਿ । ਸੇਵਹਿ ਕਰ[18] ਬੰਦੇ ਮੁਖ ਜੋਵਤਿ।ਸੋ ਬਿਰਾਟ ਨ੍ਰਿਪ ਕੀ ਰਜ

---

[1]ਪੇਟ ਤਿੰਨ ਵਲਾਂ ਦੇ ਸਹਤ। [2]ਕਾਮਦੇਵ ਦੀ ਇਸਤ੍ਰੀ। [3]ਤ੍ਰੁੱਠ ਹੋ ਜਾਂਦੀ ਹੈ । [4]ਜਿਸ ਦੀ ਸੁੰਦਰਤਾ ਵੇਖਕੇ । [5]ਅਤਿਸ਼ੇ ਕਰ ਨੇਤ੍ਰਾਂ ਦੀ ਤੱਕਣੀ ਮਾਨੋਂ ਬਾਨ ਹਨ ਤਿੱਖੇ । [6]ਅਸਥਨ। [7]ਦੋਵੇਂ ਕਾਮ ਦੇ ਧੌਂਸੇ। [8]ਮੂਧੇ ਕਰਕੇ। [9]ਦੀਵੇ ਦੀ ਲਾਟ ਵਰਗੀ। [10]ਹਾਥੀ ਦੀ ਚਾਲ ਵਾਲੀ। [11]ਮਿਰਗ ਦੇ ਬੱਚੇ ਦੇ ਨੇਤ੍ਰਾਂ ਵਾਲੀ। [12]ਜਮਨਾ ਦੀ ਘੁਮਣਘੇਰੀ ਵਾਂਙ। [13]ਨਹੁੰਆਂ ਨੂੰ ਦੇਖਕੇ। [14]ਸ਼ਰਮਿੰਦਾ ਹੋ ਜਾਂਦਾ ਹੈ। [15]ਮਾਨੋਂ ਉਤਾਰ ਲਈ ਹੈ ਸ਼ੋਭਾ, ਭਾਵ ਗਿਚੀ ਦੀ ਖ਼ੂਬਸੂਰਤੀ ਸ਼ੋਭਾ (ਹੀ) ਦੀ ਮਾਨੋਂ (ਤਸਵੀਰ) ਉਤਾਰ ਲਈ ਹੈ।

(ਅ) ਮਨਹੁ=ਮਾਨੋ, ਉਤਾਈ=ਉੱਚੀ ਉਠ ਰਹੀ ਭਾਇ=(ਅੱਗ ਦੀ) ਲਾਟ (ਹੈ)।

(ੲ) ਮਨਹੁ=ਅੱਗ ਦੀ। ਉਤਾਈ=ਉੱਚੀ ਉੱਠ ਰਹੀ। ਭਾਇ=ਲਾਟ ਹੈ, ਭਾਵ—ਗਿੱਚੀ ਦੀ ਸੁੰਦਰਤਾ ਐਸੀ ਹੈ ਜੈਸੀ ਉੱਚੀ ਉੱਠ ਰਹੀ ਅਗਨੀ ਦੀ ਲਾਟ ਦੀ ਹੁੰਦੀ ਹੈ । [ਸੰਸ:—ਮਨੁ=ਅੱਗ]।

(ਸ) ਉਤਾਈ=ਉਤਾਰਾ, ਤਸਵੀਰ । ਭਾਇ=ਵਰਗੀ । ਗਿੱਚੀ ਦੀ ਸੁੰਦਰਤਾਂ ਮਾਨੋ ਤਸਵੀਰ ਵਰਗੀ ਹੈ।

(ਹ) ਉਤਾਈ=ਪਹਾੜ ਦੀ ਉਤਰਾਈ, ਭਾਵ ਜਿਵੇਂ ਉਤਰਾਈ ਦੀ ਸੁੰਦਰਤਾ ਹੁੰਦੀ ਹੈ।

(ਕ) ਉਤਾਈ ਜੇ ਅਸਲ ਵਿਚ ਉਡਾਈ ਪਾਠ ਹੋਵੇ ਤਾਂ, ਉਡਾਈ=(ਉਡਾ) ਕੂੰਜ। ਭਾਵ—ਗਿੱਚੀ ਦੀ ਸੁੰਦਰਤਾ ਕੂੰਜ (ਦੀ ਗਿੱਚੀ ਦੀ ਸੁੰਦਰਤਾ) ਦੀ ਕਿਸਮ ਦੀ ਹੈ।

(ਖ) ਕਈ ਸੱਜਣ ਸਾਨ੍ਹ ਦੇ ਕੰਨ੍ਹ ਦੀ ਉਚਾਈ ਦੀ ਅਰਥ ਲਾਉਣ ਦਾ ਯਤਨ ਕਰਦੇ ਹਨ । [16]ਠੋਡੀ ਵਿਚ ਕਾਲੀ ਬਿੰਦੀ । [17]ਮਾਨੋਂ ਰਾਹੂ ਛੁਪਿਆ ਹੈ ਚੰਦਰਮਾਂ ਵਿਚ ਆਕੇ । [18]ਹੱਥ। *ਪਾ:—ਬਾਹੁ ਗ੍ਰੀਵ ਕੀ।

†ਸਜਾਮਤਾ ਤੋਂ ਮੁਰਾਦ ਓਹ ਕਾਲੋਂ ਹੈ ਜੋ ਇਸਤ੍ਰੀਆਂ ਆਪਣੀ ਠੋਡੀ ਵਿਚ ਬਿੰਦੀਆਂ ਉਖਣਾਉਂਦੀਆਂ ਹਨ।

ਧਾਨੀ। ਬਨਿ ਸਧੈਂਦਰੀ[1] ਬੇਖ ਦੁਰਾਨੀ[2] ॥ ੧੮ ॥ ਰਹਤਿ ਦ੍ਰੋਪਤੀ ਬੈਨ ਉਚਾਰ ।—ਗੰਧ੍ਰਬ ਮੋਹਿ ਪੰਚ ਰਖਵਾਰੇ । ਕਾਮ ਦ੍ਰਿਸ਼ਟਿ ਮੋਕੋ ਜੋ ਦੇਖੇ । ਮ੍ਰਿਤਕ ਕਰਤਿ[3] ਸੋ ਬਲੀ ਬਿਸ਼ੇਖੇ—॥ ੧੯ ॥ ਸਭਿਨਿ ਸੁਨਾਇ ਦੀਨਿ ਅਸ ਬਾਨੀ। ਸੇਵ ਕਰਨ ਰਾਨੀ ਕੀ ਠਾਨੀ।ਕਿਤਿਕ ਦਿਵਸ ਜਬ ਰਹਿਤਿ ਬਿਤਾਏ। ਛਪੇ ਰਹੇ ਕਿਨ ਜਾਨਿ ਨ ਪਾਏ॥ ੨੦ ॥ ਹੁਤੋ ਭ੍ਰਾਤ ਇਕ ਰਾਨੀ ਕੇਰਾ।ਕੀਚਕ ਆਖ੍ਯ[4] ਬਲੀ ਬਡੇਰਾ। ਸਹਿਜ ਸੁਭਾਇ ਸੁਸਾ[5] ਢਿਗ ਆਵਾ। ਦ੍ਰੁਪਦਸੁਤਾ ਕੋ ਪਿਖਿ ਬਿਰਮਾਵਾ[6] ॥੨੧॥ ਦਸ ਸਹੰਸ੍ਰ ਗਜ[7] ਬਲ ਜਿਸ ਮਾਂਹੀ*। ਪ੍ਰਭੁਤਾ ਮਦ ਤੇ ਸੁਧ ਬੁਧਿ ਨਾਂਹੀ। ਲਖੇ ਬਿਲੋਚਨ ਜਬ ਰਤਨਾਰੇ[8]। ਮਨਹੁ ਸੁਭਟ ਕਿਨ ਬਾਨ ਪ੍ਰਹਾਰੇ ॥ ੨੨॥ ਮਦਨ[9] ਉਦਧਿ[10] ਹ੍ਵੈ ਮਗਨ[11]ਅਧੀਰੂ[12] । ਪਹੁੰਚੇ ਕਯੋਂ[13] ਬਿਬੇਕ ਜੋ ਤੀਰੂ[14]। ਘਾਇਲ ਜਨੋਂ ਤਿਹ ਛਿਨ ਜ਼ਰਵਾਵਾ। ਕਾਮਾਤੁਰ ਹ੍ਵੈ ਬਚਨ ਅਲਾਵਾ॥੨੩॥—ਹੇ ਦਾਸੀ ! ਤੂੰ ਲਾਗਤਿ ਪਯਾਰੀ।ਮਿਲਹੁ ਆਨਿ ਮੁਰ ਅੰਗ ਸੰਗਾਰੀ[15]। ਬਦਨ ਬਿਲੋਕੇ ਮਦਨ ਬਿਸਾਲਾ। ਜਾਗਯੋ ਰਿਦੇ, ਕੇਲ ਕਰਿ ਬਾਲਾ[16]!—॥ ੨੪ ॥ ਦੋਹਰਾ ॥ ਦ੍ਰੁਪਦਸੁਤਾ ਸੁਨਿ ਕਹਤਿ ਭੀ—ਗੰਧ੍ਰਬ ਮਮ ਰਖਵਾਰ। ਕਾਮ ਦ੍ਰਿਸ਼ਟਿ ਜੇ ਦੇਖਿਹੀਂ ਕਰਹਿਂ ਸਿ ਤੋਰਿ[17] ਸੰਘਾਰ[18]— ॥ ੨੫ ॥ ਚੌਪਈ ॥ ਮਦਨੁੰਮਦ ਹੁਇ[19]ਕਛੁ ਨ ਮਾਨਾ। ਦੌਰਯੋ ਗਹਿਨ ਪਾਨ ਮਹਿਂ ਪਾਨਾ[20]। ਕਰੇ ਤ੍ਰਾਸ[21] ਧਾਈ ਸ਼ਸ਼ਿ ਜੈਸੇ[22]। ਰਾਹੁ[23] ਭੀਤ[24] ਬਾਸਵ[25] ਢਿਗ[26], ਤੈਸੇ ॥ ੨੬ ॥ ਜਹਿਂ ਬਰਾਠ ਹੈ ਸਭਾ ਲਗਾਈ। ਊਚ ਪੁਕਾਰਤਿ ਦੌਰਤਿ ਆਈ। ਧਰਮਜ, ਭੀਮ,ਨੁਕਲ, ਸਹਿਦੇਵਾ। ਬੈਠੇ ਕਰਹਿਂ ਨ੍ਰਿਪਤ ਕੀ ਸੇਵਾ ॥੨੭॥ ਦ੍ਰੁਪਦ-

---

[1]ਦਾਸੀ।[2]ਦੇ ਵੇਸ ਵਿਚ ਛੁਪ ਰਹੀ।[3]ਮੁਰਦਾ ਕਰ ਦਿੰਦੇ ਹਨ।[4]ਕੀਚਕ(ਉਸ ਦਾ)ਨਾਮ(ਸੀ)।[5]ਭੈਣ [6]ਭਰਮ ਗਿਆ। [7]ਦਸ ਹਜ਼ਾਰ ਹਾਥੀਆਂ ਦਾ। [8]ਜਦ ( ਦ੍ਰੋਪਤੀ ਦੇ ) ਰਤਨਾਂ ਵਰਗੇ ਯਾ ਲਾਲ ਨੇਤ੍ਰ ਵੇਖੇ। [9]ਕਾਮ ਦੇ। [10]ਸਮੁੰਦਰ ਵਿਚ। [11] [12]ਡੁਬਾ ਧੀਰਜ ਰਹਤ ਹੋਕੇ। [13]ਕਿਵੇਂ। [14]ਗਜਾਨ (ਰੂਪੀ) ਕਿਨਾਰੇ। [15]ਮੇਰੇ ਅੰਗਾਂ ਨਾਲ। [16]ਹੇ ਇਸਤ੍ਰੀ ! [17]ਤੇਰਾ। [18]ਨਾਸ਼। [19]ਮਦਨ+ਉਨਮੱਤ=ਕਾਮ ਵਿਚ ਮਸਤ। (ਅ) ਕਾਮ ਦੇ ਮਦ ਵਿਚ ਹੋਕੇ। [20]ਹੱਥ ਵਿਚ ਹੱਥ। [21]ਡਰ। [22]ਚੰਦ ਵਾਂਙੂ। [23]ਰਾਹੂ ਦੇ। [24]ਡਰ ਕਰਕੇ। [25]ਇੰਦ੍ਰ ਦੇ। [26]ਪਾਸ।

*ਇਹ ਬਲ ਉਸ ਦੇ ਸਰੀਰ ਦਾ ਅਤਯੋਕ੍ਤੀ ਵਿਚ ਵਰਣਨ ਹੈ, ਸਚਮੁਚ ਨਹੀਂ। ਹਾਂ ਇਹ ਹੋ ਸਕਦਾ ਕਿ ਹੈ ਉਸ ਦੀ ਹਾਥੀ ਸੈਨਾ ਐਤਨੀ ਹੋਵੇ।

ਸੁਤਾ ਚਿਤ ਹ੍ਵੈ ਅਤਿ ਆਰਤ[1]। ਗਈ ਭੂਪ ਢਿਗ ਦੁਖਿਤ ਪੁਕਾਰਤਿ।ਸਰਬ ਲੋਕ ਅਵਲੋਕਤਿ ਲੋਚਨ। ਕਰ ਨ ਸਕਯੋ ਤਿੰਹਕੋ[2] ਕੋ[3] ਮੋਚਨ[4] ॥੨੮॥ ਦੋਹਰਾ॥ ਕ੍ਰੀਚਕ ਧਾਯੋ ਸੰਗ ਤਿਹ ਪਕਰੀ ਸਭਾ ਮਝਾਰ। ਮਹਾਂ ਬਲੀ ਤਿਹ ਜਾਨਿਕੈ ਨ੍ਰਿਪਤ ਨ ਕਿਯ ਹਟਕਾਰ॥ ੨੯॥ ਚੌਪਈ॥ ਕੁੰਜਰ[5] ਲਤਾ[6] ਕਰਖ[7] ਜਿਉਂ[8] ਲੀਨੀ। ਗਹਿ ਕੈ ਲਾਤ ਪ੍ਰਹਾਰਨ ਕੀਨੀ[9]। ਭੀਮ ਬਿਲੋਕਤਿ ਰਿਸ[10] ਉਰ ਭਰਾ। ਅਰੁਨ[11] ਬਿਲੋਚਨ ਆਨਨ[12] ਕਰਾ॥੩੦॥ਧਰਮਜ ਬਰਜਯੋ[13] ਨੈਨਨ ਸੈਨਾ[14]। ਪ੍ਰਗਟ ਹੋਨ ਡਰ ਬੋਲਿ[15] ਨ ਬੈਨਾ[16]।ਮਹਾਂ ਬਲੀ ਬੈਠੇ ਪਤਿ ਪਾਸੂ[17]।ਤਹਿਂ ਤੇ ਗਹਿਲੇ ਚਲਾ ਅਵਾਸੂ[18] ॥ ੩੧ ॥ ਰੋਏ ਪਾਂਡਵ ਮਿਲਿ ਤਿਹ ਥਾਈਂ। ਹੋਨਹਾਰ ਨਹਿਂ ਟਲੇ ਟਲਾਈ। ਅਧਿਕ ਦੁਖੀ ਹੋਏ ਮਨ ਮਾਂਹੀ। ਬਿਨਾ ਗਯਾਨ ਕਿਹ ਕਬਿ ਸੁਖ ਨਾਂਹੀ॥ ੩੨ ॥ ਦੋਹਰਾ॥ ਇਹ ਪ੍ਰਸੰਗ ਪੂਰਨ ਕਹੋਂ* ਸੁਨਹੁ ਸੰਤ ਇਤਿ-ਹਾਸ। ਦ੍ਰੁਪਦ ਸੁਤਾ ਦੁਖ ਆਤੁਰੀ[19] ਕਹਿਤਿ ਨ੍ਰਿਪਤਿ ਕੇ ਪਾਸ॥ ੩੩॥ ਚੌਪਈ॥– ਧ੍ਰਿਗ ਭੂਪਤਿ! ਤੂੰ ਬਡੋ ਕੁਧਰਮੀ।ਲਖੀ ਸਭਾ ਸਭਿ ਤੋਰਿ ਕੁਕਰਮੀ। ਬਾਮੀ[20] ਅਘੀ[21] ਦੁਸ਼ਟ ਮਤਿਵਾਰੋ।ਧ੍ਰਿਗ ਤੁਮਹਿ ਨਹਿਂ ਕਰਤਿ ਨਿਵਾਰੋ[22] ॥ ੩੪ ॥ ਸਭਾ ਬਿਖੇ ਬੈਸੇ ਧ੍ਰਿਗ ਤਿਨਕੋ। ਦੇਖੋ ਛੀਨ[23] ਭਯੋ ਬਲ ਜਿਨ ਕੋ–। ਬਹੁ ਕੁਬੋਲ ਬੋਲਤਿ ਭੀ ਬਿਹਬਲ। ਚਲਯੋ ਐਂਚ ਲੇ[24] ਬਲ ਕਰਿ ਨਿਜ ਥਲ॥੩੫॥ ਸਰਬ ਦਿਸ਼ਿਨ ਤੇ ਆਸ ਚੁਕਾਈ। ਛੁਟਨ ਹੇਤ ਨਿਜ ਕੀਨ ਉਪਾਈ। ਅਰਧ ਪੰਥ ਪਹੁੰਚੀ ਜਬ ਆਈ। ਕ੍ਰੀਚਕ ਸੋਂ ਤਬ ਗਿਰਾ ਅਲਾਈ॥ ੩੬ ॥ ਦੋਹਰਾ॥–ਜਬ ਜਾਮਨਿ[25] ਹੋਵਹਿ ਤਿਮਰ[26] ਮਿਲਿਹੋਂ

[1]ਦੁਖੀ। [2]ਤਿਸਨੂੰ। [3]ਕੋਈ। [4]ਛੁਡਾਵਣਾ। [5]ਹਾਥੀ ਨੇ। [6]ਵੇਲ ਨੂੰ। [7]ਖਿੱਚ। [8]ਜਿਵੇਂ। [9]ਲੱਤ ਮਾਰੀ। [10]ਗੁੱਸਾ। [11]ਲਾਲ। [12]ਮੁਖ। [13]ਰੋਕਿਆ। [14]ਅੱਖ ਦੇ ਇਸ਼ਾਰੇ ਨਾਲ। [15]ਬੋਲਿਆ ਨਾਂ। [16]ਬਚਨ। [17]ਪਤੀ ਪਾਸ ਬੈਠੇ ਹਨ। [18]ਘਰ ਨੂੰ। [19]ਦੁਖ (ਕਰਕੇ) ਦੁਖੀ। [20]ਟੇਢਾ। [21]ਪਾਪੀ। [22]ਮਨ੍ਹਾ ਨਹੀਂ ਕਰਦਾ (ਕ੍ਰੀਚਕ ਨੂੰ)। [23]ਨਾਸ਼। [24]ਖਿੱਚ ਕੇ ਲੇ ਚਲਿਆ। [25]ਰਾਤ ਨੂੰ। [26]ਅਨ੍ਹੇਰਾ।

*'ਕਹੋਂ' ਪਦ ਸਾਫ ਦੱਸਦਾ ਹੈ ਕਿ ਕਵਿ ਜੀ ਭੁੱਲ ਚੁਕੇ ਹਨ ਕਿ ਓਹ ਇਹ ਕਥਾ ਗੁਰੂ ਜੀ ਤੋਂ ਕਹਿਵਾ ਰਹੇ ਹਨ, ਹੁਣ ਜਿਸ ਕਾਵ੍ਯ ਸੁੰਦਰਤਾ ਦੇ ਵੇਗ ਵਿਚ ਟੁਰ ਰਹੇ ਹਨ ਆਪੂੰ ਕਵਿ ਜੀ ਕਥਾ ਕਰ ਰਹੇ ਹਨ। ਕਵਿ ਜੀ ਇਹ ਬੀ ਭੁੱਲ ਚੁਕੇ ਹਨ ਕਿ ਬਾਲਾ ਸੰਧੂ ਬੀ ਦੂਸਰੇ ਥਾਂ ਕਥਾ ਕਰਨ ਵਾਲਾ ਸੀ। ਜੇ ਮਿਥ ਲਈਏ ਕਿ ਨਹੀਂ ਭੁੱਲ ਚੁਕੇ ਤਾਂ ਇਥੋਂ ਹੁਣ ਆਪ ਕਥਾ ਕਹਿਣ ਲੱਗੇ ਹਨ, ਇਹ ਗਲ ਫਿਰ ਬੀ ਸਪਸ਼ਟ ਹੈ।

ਤਬ ਤੁਮ ਆਇ। ਤਜੀਏ ਅਬ ਮੋਕੋ ਦਿਵਸ ਨਿਜ ਸੰਕੇਤ[੧] ਬਤਾਇ-॥ ੩੭ ॥ ਚੌਪਈ॥ ਇਸ ਬਿਧਿ ਸੁਨਿ ਕੀਚਕ ਹਰਖਾਨਾ। ਬਿਗਸਿ ਬਦਨ ਤੇ ਬਚਨ ਬਖਾਨਾ।-ਨਿਸਾ ਹੋਤਿ ਸੂਨੀ ਚਟਸਾਰੂ[੨]।ਤਹਾਂ ਆਇ ਮਿਲਿ ਮੋਹਿ ਸੰਗਾਰੂ[੩] ॥੩੮॥ ਜੇ ਜਾਮਨਿ ਕੋ ਨਹਿੰ ਤੁਮ ਆਈ। ਭੋਰ[੪] ਭਈ ਤੇ ਲੇਉਂ ਗਹਾਈ-। ਛੁਟੀ ਸਿੰਘ[੫] ਤੇ ਮਿਰਗੀ[੬] ਜੈਸੇ। ਗਮਨ੍ਯੋ ਸਦਨ ਬਿਖੈ ਤਜਿ ਤੈਸੇ ॥ ੩੯ ॥ ਬਿਥਰੇ[੭] ਬਾਰ[੮] ਬਦਨ ਕੁਮਲਾਨੋ। ਘਿਰ੍ਯੋ ਤਮੀਪਤਿ ਤਮ ਨੈ ਮਾਨੋਂ[੯]। ਸੁਕੇ ਅਧਰ[੧੦] ਸਿਥਲ[੧੧] ਸਭਿ ਅੰਗਾ। ਲਪਟਿ ਧੂਲ ਤਨ ਭਯੋ ਕੁਰੰਗਾ[੧੨]*॥੪੦॥ਦੋਹਰਾ॥ ਭੂਪ ਉਠਾ ਸਭਿ ਸਭਾ ਸੋਂ ਹੋਤਿ ਭਈ ਜਬ ਰੈਨ। ਉਰ ਬਿਸੂਰਿ[੧੩] ਪਾਂਡਵ ਗਏ ਜਹਿੰ ਜਹਿੰ ਤਿਨ ਕੇ ਐਨ ॥ ੪੧ ॥ ਚੌਪਈ ॥ ਭੋਜਨ ਕਰਨ ਹੁਤੀ ਜਿਹ ਥਾਈਂ। ਬੈਠ੍ਯੋ ਭੀਮ ਤਹਾਂ† ਪਛੁਤਾਈ। ਹੋਏ ਤਿਮਰ ਦ੍ਰੋਪਤੀ ਆਈ। ਰੋਇ ਭੀਮ ਕੇ ਗਰ ਲਪਟਾਈ ॥੪੨॥ ਤਾਰ ਬ੍ਰਿੱਖ[੧੪] ਜਿਉਂ ਲਤਾ[੧੫] ਸੁ ਲਾਗੀ।ਰੋਵਤਿ ਜਨੁ ਧੋਵਤਿ ਦੁਖ ਦਾਗੀ[੧੬]। ਮੁਖ ਤੇ ਵਾਕ ਨ ਜਾਇ ਬਖਾਨਾ। ਗਦਗਦ ਗਿਰਾ[੧੭] ਪਰਮ ਦੁਖ ਮਾਨਾ ॥੪੩॥ ਧਰਿ ਧੀਰਜ ਪੁਨ ਬੈਨ ਉਚਾਰੇ।-ਪਾਂਚੋ ਪਤਿ ਤੁਮ ਮੋ ਰਖਵਾਰੇਮਹਾਂ ਸੂਰ ਅਤਿ ਬਲੀ ਧਨੁਰਧਰ[੧੮]।ਤੁਮ ਹੋਵਤਿ ਸਤ ਟਾਰਤਿ[੧੯] ਬਲ ਕਰਿ ॥੪੪ ॥ ਦੋਹਰਾ ॥ ਕਹਾ ਮਿਲਨ ਸੰਕੇਤ ਕੋ, ਜੌ ਨ ਜਾਉਂ ਤਿਹ ਪਾਸ। ਭੋਰ ਭਈ ਲੇ ਜਾਵਈ ਗਹਿ ਕਰਿ ਅਪਨ ਅਵਾਸ-॥੪੫॥ ਸੈਯਾ॥ ਸੀਤਲ ਸ੍ਵਾਸ ਭਰੇ ਕਹਿ ਬੈਨ, ਬਿਲੋਚਨ ਤੇ ਜਲ ਨਾ ਠਹਿਰਾਈ। ਚਿੰਤ ਬਡੀ ਸਰਿਤਾ ਮਹਿਂ ਬੂਡਿ[੨੦], ਉਪਾਵ ਕਰਾਰ[੨੧] ਕੋਊ ਨਹਿੰ ਪਾਈ। ਭੀਮ ਕਹ੍ਯੋ-ਤਹਿੰ ਜਾਵਹੁ ਮੈਂ-ਉਰ ਧੀਰ ਦਈ ਸਭਿ ਪੀਰ ਮਿਟਾਈ। -ਜਾਂਹਿ ਸੰਕੇਤ[੨੨] ਕਰਾ ਤਿਸਨੈ, ਸਭਿ ਰੀਤਿ ਸੋਂ ਮੋਹਿ ਕੋ ਦੇਹੁ ਬਤਾਈ -॥ ੪੬ ॥ ਦ੍ਰੋਪਦੀ ਬੈਨ ਭਨੇ ਪਤਿ ਸੋਂ-ਚਟਸਾਰ ਬਿਖੈ ਮੁਹਿ ਤਾਂਹਿ

---

[੧]ਥਾਂ, ਮਿਲਣ ਦਾ ਟਿਕਾਣਾ। [੨]ਸੱਖਣੀ ਚਟਸਾਲਾ। [੩]ਮੇਰੇ ਨਾਲ। [੪]ਸਵੇਰ। [੫]ਸ਼ੇਰ। [੬]ਹਰਨੀ। [੭]ਖਿਲਰੇ। [੮]ਵਾਲ। [੯]ਮਾਨੋਂ ਚੰਦ੍ਰਮਾ ਨੂੰ ਅੰਧੇਰੇ ਨੇ (ਭਾਵ ਚਿਹਰੇ ਨੂੰ ਵਾਲਾਂ ਨੇ) ਘੇਰਿਆ ਹੈ। [੧੦]ਬੁਲ੍ਹ। [੧੧]ਢਿੱਲੇ। [੧੨]ਖੋਟੇ ਰੰਗ ਦਾ, ਬੇਰੰਗ। [੧੩]ਝੁਰਕੇ। [੧੪]ਤਾੜ ਦੇ ਬ੍ਰਿਛ ਨੂੰ। [੧੫]ਵੇਲ। [੧੬]ਦੁਖਾਂ(ਦੇ)ਦਾਗ। [੧੭]ਗਲਾ ਭਰ ਆਉਣ ਨਾਲ ਬਾਣੀ ਰੁਕਦੀ ਹੈ। [੧੮]ਧਨੁਖਧਾਰੀ। [੧੯]ਸਤ ਟਾਲਦਾ ਹੈ (ਕੀਚਕ)। [੨੦]ਬੜੀ ਚਿੰਤਾ ਨਦੀ ਵਿਚ ਡੁਬ ਰਹੀ। [੨੧]ਯਤਨ ਰੂਪੀ ਕਿਨਾਰਾ। [੨੨]ਮਿਲਣ ਦੇ ਇਕਰਾਰ ਦਾ ਟਿਕਾਣਾ। *ਆਤੁਰ ਦਸ਼ਾ ਦੀ ਕੈਸੀ ਤਸਵੀਰ ਹੈ। †ਪਾ:-ਰਹ੍ਯੋ।

ਬੁਲਾਈ–।ਤਾਂ[੧] ਸਮਝਾਇ ਭਲੀ ਬਿਧਿ ਸੋਂ ਨਿਜ ਥਾਨ ਬਿਖੈ ਚਲਿਕੈ ਪੁਨ ਆਈ। ਭੋਜਨ ਖਾਇ ਅਘਾਇ ਕੈ ਭੀਮ ਚਲਾ ਹਿਤ ਮਾਰਨ ਕੇ ਤਿਹ ਤਾਈਂ। ਕੀਚਕ ਕੀ ਬਿਰਥਾ ਸੁਨੀਏ: ਦਿਨ ਬੀਤਤ ਨਾਂਹਿ, ਰਹ੍ਯੋ ਅਕੁਲਾਈ[੨] ॥ ੪੭ ॥ ਕਬਿੱਤ ॥ ਚਿਤ ਬਿਖੈ ਚਿਤਵਤਿ[੩]--ਮਿਲੈ ਕਬ ਅੰਗ ਸੰਗ ਕਤੋਂ ਮਨ ਭਾਯੋ,ਕਬ ਦਿਵਸ ਬਿਹਾਇ ਹੈ[੪]। ਮੀਨ[੫] ਸਮ ਤਰਫਤਿ,ਕਾਮ ਸੋਂ ਪੀੜਤਿ[੬] ਅਤਿ, ਮੋ ਕੋ ਸੁਖਦੈਨੀ–ਕਬ ਦਰਸ ਦਿਖਾਇ ਹੈ–। ਚੈਨ ਨ ਪਰਤਿ, ਇਤ, ਉਤ ਹੂ ਕੋ ਬਿਚਰਤਿ, ਬਯੋਗ[੭] ਤੇ ਤਪਤ ਮਾਨੋ ਅਬ ਜਰ[੮]ਜਾਇ ਹੈ। ਐਸੀ ਗਤਿ ਭਈ ਮਤਿ[੯], ਚਿਤ ਤੇ ਬਿਸਰ ਗਈ,ਹੋਵਤਿ ਪ੍ਰਦੋਖ[੧੦] ਕੇ ਸੁ ਉਠ੍ਯੋ ਹਰਖਾਇ ਹੈ ॥੪੮॥ ਪਾਂਧੇ ਸੰਗ ਚਟੀਆ ਲੇ ਗਏ ਨਿਜ ਧਾਮ ਜਬ ਆਨਿਕੈ ਪ੍ਰਯੰਕ[੧੧] ਸੇਤ ਸੇਜ[੧੨] ਕੋ ਡਸਾਯੋ ਹੈ। ਅਤਰ ਸੁਗੰਧਿ ਅੰਗ ਅੰਗ ਮੈਂ ਲਗਾਇ ਕਰਿ ਬੈਠ੍ਯੋ ਤਬ ਆਇ ਧ੍ਯਾਨ ਤਾਂਹਿ ਦਿਸ਼ਿ ਲਾਯੋ ਹੈ। ਫੂਲ ਮਾਲ ਗਲੇ ਡਾਰਿ,ਰਾਖੇ ਹੈਂ ਸਵਾਰਿ ਔਰ, ਸੁੰਦਰ ਸਮਾਜ ਕਰਿ ਦੇਹ ਲਿਸ਼ਕਾਯੋ[੧੩]ਹੈ।ਲਾਈ ਬਹੁ ਦੇਰਿ ਕੈਧੋਂ ਮਤਿ ਗਈਫੇਰ ਬੈਠੇ ਝੁਕਿ ਝੁਕਿ ਹੇਰਿ[੧੪], ਬਡੋ ਜਹਾਂ ਤਮ[੧੫] ਛਾਯੋ ਹੈ ॥ ੪੯ ॥ ਭੀਮ ਜਬ ਗਯੋ ਪਗ ਖਰਕਾ ਸੁਨੰਤਿਭਯੋ,ਜਾਨੀ–ਸੁਖਦੈਨੀ[੧੬]ਅਬ ਮੇਰੇ ਢਿਗਆਈ ਹੈ–। ਰਿਦੈ ਹਰਖਾਇ ਨਿਜ ਅੰਗ ਮੈਂ ਨ ਮਾਇ[੧੭]--ਅਬ ਕਰੋਂ ਕਾਮ ਕੇਲ ਮਿਲਿ ਭਈ ਮਨ ਭਾਈ ਹੈ–। ਗਏ ਤੇ ਸਮੀਪ ਹਾਥ ਗਹਿਨ[੧੮] ਚਲਾਯੋ ਹਾਥ, ਤਾਂਕੋ ਗਹਿ ਲੀਨੋ, ਖੈਂਚ ਰਹ੍ਯੋ ਨ ਛੁਰਾਈ ਹੈ। ਉਠ੍ਯੋ ਤਬ ਠਾਂਢਾ ਭਯੋ, ਕੌਰੀ[੧੯] ਬੀਚ ਗਹ੍ਯੋ ਲਯੋ,ਸੂਰ ਪਹਿਚਾਨ੍ਯੋ, ਲਗੇ ਕਰਨ ਲਰਾਈ ਹੈਂ॥੫੦॥ਮੁਸ਼ਟਿ[੨੦] ਪ੍ਰਹਾਰ ਕਰੈਂ,ਲਗੈ ਘਰੀਆਰ ਮਾਨੋ ਘੜਤ ਲੁਹਾਰ[੨੧], ਜਾਮੈਂ ਬਲ ਹੈ ਸਮਾਨ ਕੋ। ਕੈਧੋਂ ਗਜ ਦੋਊ, ਸਿੰਘ ਸ਼ਾਰਦੂਲ[੨੨] ਸੋਊ, ਰਿਦੈ ਕ੍ਰੋਧ ਬਹੁ ਹੋਊ, ਨਹਿੰ ਪਾਇ ਕੋਊ ਹਾਨਕੋ। ਲਾਗਤਿ ਚਪੇਟ[੨੩] ਭਈ ਭਿੜਨੇ ਕੀ ਭੇਟ, ਲਖਿ ਸੁਭਟ[੨੪] ਸਹੇਟ[੨੫] ਮਨ ਕਰੈਂ ਅਭਿਮਾਨ ਕੋ।

[੧]ਭਾਵ ਭੀਮ ਨੂੰ। [੨]ਵਿਆਕੁਲ ਹੋ ਰਿਹਾ ਹੈ। [੩]ਸੋਚਦਾ ਹੈ। [੪]ਬੀਤੇਗਾ । [੫]ਮੱਛੀ । [੬]ਦੁਖੀ। [੭]ਵਿਛੋੜੇ। [੮]ਸੜ। [੯]ਐਉਂ ਮਤ ਮਾਰੀ ਗਈ। [੧੦]ਸੰਝਾਂ ਵੇਲੇ। [੧੧]ਪਲੰਘ ਤੇ। [੧੨]ਚਿੱਟੀ ਛੇਜ। [੧੩]ਚਮਕਾਈ। [੧੪]ਵੇਖਦਾ ਹੈ। [੧੫]ਅੰਧੇਰਾ। [੧੬]ਭਾਵ ਦ੍ਰੋਪਤੀ। [੧੭]ਨਹੀਂ ਮੇਂਵਦਾ। [੧੮]ਫੜਨ ਲਈ। [੧੯]ਜੱਫੀ। [੨੦]ਮੁੱਕੇ। [੨੧]ਘੜਨੇ ਵਾਲਾ ਲੁਹਾਰ ਮਾਨੋਂ (ਲੋਹਾ) ਘੜਨ ਲੱਗਾ ਹੈ, (ਅ) ਲਗਦੇ ਨ ਹਥੌੜੇ ਮਾਨੋਂ। [੨੨]ਸ਼ੇਰ। [੨੩]ਚਪੇੜ। [੨੪]ਸੂਰਮੇ। [੨੫]ਕੱਠੇ ਹੋਕੇ।

ਲਾਤਨ ਕੋ ਮਾਰੈਂ ਮੁਖ ਬਚਨ ਉਚਾਰੈ ਨਹਿਂ, ਦੁਰੇਈਂ[1] ਲਰਤਿ ਹੈਂ, ਮਰੋ-
ਰਤ ਹੈਂ ਪਾਨ ਕੋ[2]॥੫੧॥ਸੈਯਾ॥ਜਾਮ[3]ਸੰਗ੍ਰਾਮ ਭਯੋ ਜ[illegible] [illegible][4] ਅਟ-
ਕਾਇਕੈ ਭੀਮ ਗਿਰਾਯੋ। ਕ੍ਰੀਚਕ ਊਪਰ ਤਾਂ[5] ਚਢਿਕੈ [illegible]ਹੁ ਗੋਡਨ ਮਾਰ
ਕੈ ਭੂਮ[6] ਗਿਰਾਯੋ। ਦਾਉ ਬਚਾਇ ਉਭੈ ਪਗ ਭੀਮ ਨ ਤਾਂ ਛਤੀਆਂ ਪਰ-
ਹਾਰ[7] ਲਗਾਯੋ।ਚੋਟ ਲਗੇ ਨ ਸੰਭਾਰ[8] ਰਹੀ,ਗਿਰਗਾ[9] ਜਨੁ[10] ਪੌਨ ਨੇ ਰੂਖ
ਗਿਰਾਯੋ ॥੫੨॥ ਭੀਮ ਚਢਾ ਤਿਹਂ ਊਪਰ ਕ੍ਰੋਧ ਕੈ ਹਾਥ ਗਹਯੋ ਸੁ ਮਰੋਰਿ-
ਕੈ ਡਾਰਾ। ਹੀਨ ਭਯੋ ਬਲ,ਦੇਖਤਿ ਹੈ ਭੁਜ ਦੂਸਰ ਜੋ ਉਰ ਤੇ[11]ਸੁ ਉਖਾ-
ਰਾ[12]।ਮੂੰਡ ਮਰੋਰ ਲਯੋ ਪੁਨ ਤਾਂਹਿ ਕੋ ਦੀਨ ਟਿਕਾਇ ਸੁ ਛਾਤੀ ਮਝਾਰ॥
ਹਾਥ ਦੋਊ ਪਗ ਤੋਰ ਭਲੀ ਬਿੱਧਿ ਪੇਟ ਮੈਂ ਪਾਇਕੇ ਨੀਕੇ ਸਵਾਰ॥੫੩॥
ਦੋਹਰਾ ॥ ਕਰਿ ਕੁਲਾਲ[13] ਕੇ ਚਾਕ[14] ਸਮ ਜੋ ਸ਼ਤੀਰ ਚਟਸਾਰ। ਤਿਹ ਕੋ
ਸਿਰੋ ਉਠਾਇਕੈ ਦੀਨ ਧਸਾਇ ਮਝਾਰ ॥ ੫੪ ॥ ਸੈਯਾ ॥ ਚਾਰ ਘਰੀ ਜਬ
ਰੈਨ ਰਹੀ ਤਬ ਭੀਮ ਗਯੋ ਅਪਨੈ ਘਰ ਮਾਂਹੀ। ਦੇਹਿ ਭਯੋ ਸ਼੍ਰਮ[15] ਸੋਇ
ਰਹਯੋ,ਪੁਰਿ ਬੀਚ ਲਖੀ ਕਿਨਹੂੰ ਸੁਧ ਨਾਂਹੀ। ਭੋਰ ਭਈ ਸਭਿ ਲੋਕ ਉਠੇ
ਪਿਖਿ ਕ੍ਰੀਚਕ ਪਾਇ ਨ ਧਾਮ ਜਹਾਂਹੀ। ਹੋਇ ਰਿਦੈ ਬਿਸਮੈਂ ਸਭਿਹੀ ਤਬ
ਖੋਜਨ ਕੀਨ ਭਲੀ ਬਿਧਿ ਤਾਂਹੀ ॥੫੫॥ ਰੌਰ ਪਰਾ ਸਗਰੇ ਪੁਰਿ ਮੈਂ–ਨਹਿ
ਕ੍ਰੀਚਕ ਪਾਵਤਿ ਹੈਂ ਕਿਹ ਥਾਈਂ–। ਦੇਖਯੋ ਤਬੈ ਚਟਸਾਰ[16]ਮਝਾਰਕੁਲਾ-
ਲ ਕੇ ਚਾਕ ਸਮਾਨ ਬਨਾਈ[17]। ਆਨਨ ਦੇਖਿ ਪਛਾਨਤਿ ਭੇ ਸਿਰ ਤੋਰ
ਜੁ ਪੇਟ ਕੇ ਮਾਂਹਿ ਟਿਕਾਈ। ਹਾਥ ਨ ਪਾਂਵ ਨ ਪਾਵਤਿ ਹੈਂ ਬਿਸਮਾਦ[18]
ਭਏ ਸਭਿ ਜਾਨਯੋ ਨ ਜਾਈ॥੫੬॥–ਕੌਨੇ ਹਤਯੋ ਯਹਿ,ਹੋਤੋ ਬਲੀ ਅਤਿ,
ਆਯੁਧ ਕੋ ਛਤ[19] ਲਾਗਯੋ ਨ ਕੋਊ–। ਫੇਰ ਬਿਚਾਰਿ ਕਿਯੋ ਸਭਿਨੈ–ਕਹੀ
ਸੈਰੰਧ੍ਰੀ ਬਾਨੀ[20] ਭਈ ਸਚ ਸੋਊ।ਗੰਧ੍ਰਬ ਤਾਂਕੇ ਹੁਤੇ ਰਖਵਾਰਿ ਅਵੱਗਯਾ
ਬਿਲੋਕਿ ਕੈ ਮਾਰਿ ਦਯੋਊ। ਜੋਧ ਲਰੈ ਤ ਲਗੈ ਅੰਗ ਆਯੁਧ–ਐਸੇ
ਬਨਾਇ ਕਹੈਂ ਮਿਲਿ ਸੋਊ ॥ ੫੭ ॥ ਦੋਹਰਾ ॥ ਭ੍ਰਾਤ ਹੁਤੇ ਸਤ[21] ਤਾਂਹਿ ਕੇ

---

[1]ਛੁਪ ਕੇ ਹੀ। [2]ਹੱਥਾਂ ਨੂੰ ਮਰੋੜਦੇ ਹਨ। [3]ਪਹਿਰ ਭਰ। [4]ਪੈਰ ਨਾਲ। [5]ਭਾਵ ਭੀਮ ਨੇ। [6]ਧਰਤੀ ਤੇ। [7]ਪ੍ਰਹਾਰ=ਸੱਟ ਮਾਰੀ। [8]ਹੋਸ਼। [9]ਡਿਗ ਪਿਆ। [10]ਮਾਨੋਂ। [11]ਛਾਤੀ ਤੋਂ। [12]ਉਖੇੜ ਦਿਤੀ। [13]ਘੁਮਿਆਰ ਦੇ। [14]ਚੱਕ ਵਾਂਙ (ਗੋਲਾਕਾਰ)। [15]ਥਕਾਨ। [16]ਪਾਠਸ਼ਾਲਾ। [17]ਬਣਿਆਂ ਪਿਆ। [18]ਹੈਰਾਨ। [19]ਸ਼ਸਤ੍ਰ ਦਾ ਜ਼ਖਮ। [20]ਦਾਸੀ ਦੀ ਆਖੀ ਹੋਈ ਗੱਲ। [21]ਸੌ।

ਕਰਹਿਂ ਬ੍ਰਿਲਾਪ ਪੁਕਾਰ। ਭੂਖਨ ਯੁਤ ਸ਼ਿੰਗਾਰ ਖ੍ਵੈ ਪੀਟਤਿ ਕਰ ਮੁਖ ਨਾਰ[੧] ॥ ੫੮ ॥ ਚੌਪਈ॥ ਸ਼ੋਰ ਪਰਾ ਸਗਰੇ ਪੁਰਿ ਬੀਚੂ। ਸੁਨਿਸੁਨਿ ਆਇ ਊਚ ਅਰ ਨੀਚੂ।ਸੁਸਾ ਬਿਲੋਕਤਿ ਚੱਕ੍ਰਿਤਹੋਈ। ਗੁਨਗਨ ਬਰਨਨ ਕਰਿ ਕੈ ਰੋਈ ॥ ੫੯ ॥ ਨ੍ਰਿਪ ਰੋਯੋ ਜਬ ਮਿਰਤਕ ਦੇਖਾ। ਭਯੋ ਨਾਰਿ ਕੋ ਬ੍ਰਿੰਦ ਬਿਸ਼ੇਖਾ[੨]।ਭ੍ਰਾਤਦੁਸ਼ਟਕੇ[੩]ਕੁਮਤਿ[੪]ਬਿਚਾਰੀ।-ਕਾਰਨ ਮਰਨ ਸੁੰਦਰੀ ਨਾਰੀ ॥ ੬੦ ॥ ਤਿਹ ਕੋ ਜਾਰਹਿੰਗੇ[੫] ਇਸ ਸਾਥਾ-। ਕਹਿ ਅਸ ਗਹ੍ਯੋ ਦ੍ਰੋਪਦੀ ਹਾਥਾ। ਵਹਿਰ ਨਗਰ ਤੇ ਚਿਖਾ ਬਨਾਈ। ਬਹੁ ਨਰ ਤਿੰਹ ਕੋ ਲੀਨ ਉਚਾਈ ॥੬੧॥ ਬਿਨ ਰੱਖ੍ਯਕ ਗਹਿ ਕਰਿ ਤਿਹ ਹਾਥਾ। ਗਮਨੇ ਲੋਕ ਲਿਯੇ ਤਿਹ ਸਾਥਾ। ਝੀਨਚੀਰ[੬] ਮੈਂ ਝਲਕੈ[੭] ਦੇਹੀ। ਦੀਪਸ਼ਿਖਾ[੮] ਮਧ ਦਰਪਨ ਜੇਹੀ[੯] ॥੬੨॥ ਨਾਭਿ ਰੁਮਾਵਲਿ[੧੦] ਉਪਮਾ ਭਾਰੀ। ਮਨਹੁ ਮੇਰੁ[੧੧] ਪਰ ਜਮਨਾ ਵਾਰੀ[੧੨]। ਲੋਕ ਬਿਲੋਕਹਿਂ ਗਿਰਾ ਅਲਾਈ।-ਬਿਨ ਅਪਰਾਧ ਦੇਹੁ ਛੁਰਿਵਾਈ-॥ ੬੩ ॥ ਕੋਇ ਨ ਮਾਨਹਿ ਕਿਸਕੋ ਕਹਿਨੋ। ਕ੍ਰੀਚਕ ਮਰਨ ਸ਼ੋਕ ਕਿਯ ਦਹਿਨੋ[੧੩]। ਬਿਲਪਹਿਂ ਬਹੁਤ ਮਿਲੇ ਨਰ ਨਾਰੀ। ਭਯੋ ਦ੍ਰੋਪਦੀ ਕੋ ਦੁਖ ਭਾਰੀ ॥ ੬੪ ॥ ਗਹੇ ਹਾਥ ਤੇ ਬ੍ਯਾਕੁਲ ਹੋਈ। ਰੱਖ੍ਯਕ ਦੇਖ੍ਯੋ ਨਿਕਟਿ ਨ ਕੋਈ। ਰੋਦਨ ਕਰਤਿ ਨੈਨ ਝਲਕਾਹੀ[੧੪]। ਮਨਹੁ ਮੀਨ ਦੈ ਜਲ ਕੇ ਮਾਂਹੀ॥੬੫॥ਸੂਕੇ ਅਧਰ[੧੫] ਬੋਲ ਨਹਿਂ ਆਵਤਿ।ਬਿਥਰੇ ਕੇਸਤ੍ਰਾਸ ਬਹੁ ਪਾਵਤਿ। ਸੁਧ ਨ ਸੰਭਾਰਨ ਸੀਸ ਪਿਛੋਰੀ[੧੬]। ਗਮਨੇ ਸਰਬ ਭੀਮ ਗ੍ਰਿਹ ਓਰੀ[੧੭] ॥ ੬੬ ॥ ਸੁਨ੍ਯੋ ਸ਼੍ਰੋਨ ਮਹਿਂ ਸ਼ੋਰ ਬਿਸਾਲਾ। ਉਠ੍ਯੋ ਨੀਂਦ ਤਜਿ ਕਰਿ ਤਿਹ ਕਾਲਾ। ਦੇਖ ਪੰਚਾਲੀ[੧੮] ਕੋ ਅਕੁਲਾਵਾ।ਜਿਹਕੋ ਬਦਨ ਕਮਲ ਕੁਮਲਾਵਾ॥੬੭॥ ਨੈਨ ਸੈਨ[੧੯] ਦੀਨੀ ਸਮੁਝਾਈ।-ਮੈਂ ਆਵੋਂ ਤਵ ਕਰੋਂ ਸਹਾਈ-। ਕਛੁਕ ਦ੍ਰੋਪਤੀ ਧੀਰਜ ਧਰਿਯੋ। ਬਹਤਿ ਨਦੀ ਜਨੁ ਹਾਥ ਪਕਰਿਯੋ ॥੬੮॥ ਚਿਤਾ[੨੦] ਹੁਤੀ ਜਹਿਂ ਗਮਨੇ ਸਭਿਹੀ। ਬਡੋ ਬ੍ਰਿੰਦ[੨੧] ਭਾ

[੧]ਇਸਤ੍ਰੀਆਂ ਪਿੱਟਦੀਆਂ ਹਨ ਹੱਥ ਮੂੰਹ ਤੇ (ਮਾਰਕੇ)। [੨]ਬਹੁਤਾ ਇਕੱਠ । [੩]ਕ੍ਰੀਚਕ ਦੇ ਭਿਰਾ ਨੇ। [੪]ਖੋਟੀ ਮਤੀ। [੫]ਸਾੜਾਂਗੇ। [੬]ਬਾਰੀਕ ਬਸਤ੍ਰਾਂ। [੭]ਚਮਕਦੀ ਹੈ। [੮]ਦੀਵੇ ਦੀ ਲਾਟ। [੯]ਸ਼ੀਸ਼ੇ ਵਿਚ ਜਿਵੇਂ। [੧੦]ਵਾਲਾਂ ਦੀ ਪੰਗਤੀ ਦੀ। [੧੧]ਸੁਮੇਰ। [੧੨]ਦਾ ਜਲ (ਅ) ਵਾਰੀ ਜਾ ਰਹੀ ਹੈ। [੧੩]ਸਾੜਨਾ। [੧੪]ਨੈਣਾਂ (ਵਿਚ) ਝਲਕਦਾ ਹੈ (ਪਾਣੀ)। [੧੫]ਬੁੱਲ੍ਹ। [੧੬]ਗੁਤ ਦੀ। [੧੭]ਭੀਮ ਦੇ ਘਰ ਦੀ ਤਰਫ। [੧੮]ਦ੍ਰੋਪਤੀ ਨੂੰ। [੧੯]ਇਸ਼ਾਰੇ ਦੇ ਨਾਲ।[੨੦]ਚਿਖਾ,ਮਸਾਣ।[੨੧]ਇਕੱਠ।

ਲੋਕਨ ਤਬਹੀ। ਭੀਮਸੈਨ ਕਰਿ ਬੇਖ ਕੁਢਾਲੀ। ਢਾਂਧਯੋ[1]ਕੋਟ[2]ਮਾਰਿਕਰਿ ਛਾਲੀ ॥ ੬੯ ॥ ਗਯੋ ਬਿਸਾਲ ਉਜਾਰ ਮਝਾਰਾ। ਸ਼ੁਸ਼ਕ[3] ਬਿਰਖ ਇਕ ਹਾਥ ਉਖਾਰਾ। ਕ੍ਰੋਧ ਧਾਰਿ ਕਰਿ ਮੁਰਯੋ ਬਹੋਰੀ। ਆਯੋ ਤੁਰਤ ਹੁਤੇ ਜਿਹ ਠੌਰੀ ॥੭੦॥ ਦਾਰੁਨ ਬੇਖ ਅਰਿਨ ਕੋ[4] ਮਾਰਨ। ਪੰਚਾਲੀ ਕੇ ਪ੍ਰਾਨ ਉਬਾ-ਰਨ। ਜਾਇ ਸਮੀਪੰ ਦੀਨਿ ਦਿਖਾਈ। ਦ੍ਰੁਪਦੀ ਊਚੀ ਗਿਰਾ ਅਲਾਈ ॥ ੭੧॥–ਗੰਧ੍ਰਬ ਜੋ ਮੇਰੋ ਰਖਵਾਰੀ। ਸੋ ਆਯੋ ਤੁਮ ਲੇਹੁ ਨਿਹਾਰੀ। ਭਾਜਿ ਜਾਹੁ ਮੁਝਕੋ ਦਿਹੁ ਛੋਰੀ। ਨਾਤੁਰ ਹਨੈ ਸਭਿਨਿ ਇਹ ਠੌਰੀ–॥੭੨॥ ਸੁਨਿ ਬਾਨੀ ਕੋ ਦੇਖਨਿ ਲਾਗੇ। ਦਾਰੁਨ ਬੇਖ ਲਖਯੋ ਸਭਿ ਭਾਗੇ। ਕੋ ਨਹਿੰ ਕਾਹੂੰ ਸੰਗ ਬੁਲਾਏ। ਚਾਹਤਿ ਅਪਨੇ ਪ੍ਰਾਨ ਬਚਾਏ ॥ ੭੩ ॥ ਧਾਯੋ ਭੀਮਸੈਨ ਰਿਸ ਭਾਰੀ। ਘੇਰੇ ਸਭਿਹੀ ਜਾਇ ਅਗਾਰੀ। ਸਹਸ[5] ਭ੍ਰਾਤ ਕੁਛ ਭਟਨ ਸਮੇਤਾ। ਤਬ ਸਨਮੁਖ ਆਇ ਰਣ ਹੇਤਾ[6] ॥੭੪॥ ਹੱਥਯਾਰਨ ਕੇ ਕਰਹਿੰ ਪ੍ਰਹਾਰਾ।–ਮਾਰਹੁ ਮਾਰਹੁ–ਸਭਿਨਿ ਪੁਕਾਰਾ। ਰਿਸਯੋ ਬਿਸ਼ਾਲ ਲਾਲਕਰਿ ਨੈਨਾ। ਮਾਰਿ ਬਿਰਖੰ ਪਠਏ[7] ਜਮ ਐਨਾ[8] ॥ ੭੫ ॥ ਕੀਚਕ ਭ੍ਰਾਤ ਸਰਬ ਤਹਿੰ ਮਾਰੇ। ਕੁਛਕ ਸੁਭਟ ਕੋ ਦੀਨ ਸੰਘਾਰੇ। ਬਹੁਰੋ ਗਯੋ ਉਜਾਰ ਮਝਾਰਾ। ਅਪਨੋ ਬੇਖ ਸਰਬ ਤਨ ਧਾਰਾ ॥੭੬॥ ਦਹਿਨ ਗਏ ਇਕ ਕੀਚਕ ਹੇਤਾ[9]। ਜਰਯੋ ਤਹਾਂ ਸਤ[5] ਭ੍ਰਾਤ ਸਮੇਤਾ। ਇਸ ਪ੍ਰਕਾਰ ਇਹ ਹੁਤੋ ਪ੍ਰਸੰਗਾ। ਸ੍ਰੋਤਾ* ਸੁਨਹੁ ਰਿਦੈ ਸ ਉਮੰਗਾ ॥ ੭੭ ॥ ਹੁਤੇ ਸਮਰਥ ਸਰਬ ਬਿਧਿ ਜੋਈ। ਗਏ ਕੂਚ ਕਰਿ ਰਹਯੋ ਨ ਕੋਈ। ਜਿਨ ਕੋ ਗਯਾਨ ਭਯੋ ਉਰ ਮਾਂਹੀ। ਸਦਾ ਸੁਖੀ ਤਿਨਕੋ ਦੁਖ ਨਾਂਹੀ' ॥ ੭੮ ॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰਧੇ 'ਪਾਂਡਵਨ ਪ੍ਰਸੰਗ' ਬਰਨਨੰ ਨਾਮ ਚੌਬੀਸਮੋਂ ਅਧਯਾਯ ॥ ੨੪ ॥

## ੨੫. [ਗਯਾਨੀ ਮੰਗਲ। ਦੁਖੀ ਸ਼ਾਹ। ਕੋਹੜੀ ਫਕੀਰ ਨਿਸਤਾਰਨ]

ਦੋਹਰਾ ॥ ਬ੍ਰਹਮ ਗਯਾਨ ਜਿਨਕੇ ਰਿਦੈ, ਜਾਨਯੋ ਸਹਿਜ ਸਰੂਪ।
ਤਿਨਕੇ ਪਦ ਪਰ ਬੰਦਨਾ ਉਚਰੋਂ ਕਥਾ ਅਨੂਪ ॥ ੧ ॥

[1]ਟੱਪਿਆ। [2]ਕਿਲ੍ਹਾ। [3]ਸੁੱਕਾ। [4]ਵੈਰੀਆਂ ਨੂੰ। [5]ਸੌ। [6]ਲੜਨ ਵਾਸਤੇ। [7]ਭੇਜੇ। [8]ਜਮ ਦੇ ਘਰ ਭਾਵ ਮਾਰ ਦਿੱਤੇ। [9]ਸਾੜਨ ਲਈ ਗਏ ਸਨ ਇਕ ਕੀਚਕ ਨੂੰ।

*ਏਥੇ ਫੇਰ ਨਿਰਸੰਸੇ ਸਪਸ਼ਟ ਹੋ ਗਿਆ ਹੈ ਕਿ ਕਵਿ ਜੀ ਆਪ ਕਥਾ ਸ੍ਰੋਤਿਆਂ ਨੂੰ ਸੁਣਾ ਰਹੇ ਹਨ, ਕਿਉਂਕਿ ਗੁਰੂ ਸਾਹਿਬ ਤਾਂ ਕੇਵਲ ਮਰਦਾਨੇ ਨੂੰ ਸ਼ਬਦ ਦਾ ਅਰਥ ਸੁਣਾ ਰਹੇ ਸੇ, ਕਿਸੇ ਸਭਾ ਵਿਚ ਸ੍ਰੋਤਿਆਂ ਨੂੰ ਕਥਾ ਨਹੀਂ ਸਨ ਸੁਣਾ ਰਹੇ, ਜਿਵੇਂ ਅਧਯਾਯ ੨੩, ਅੰਕ ੩੮ ਤੇ ੪੦ ਵਿਚ ਕਿਹਾ ਸਾਨੇ।

ਸਹਿਜ=ਅਸਲੀ ਹਾਲਤ। ਓਹ ਦਸ਼ਾ ਜੋ ਕੁਦਰਤਨ ਸੀ, ਜਿਸ ਵਿਚ ਹੋਰ ਕੁਛ ਨਹੀਂ ਰਲਿਆ, ਯਾ ਕੋਈ ਬਦਲੀ ਨਹੀਂ ਹੋਈ। ਸਹਿਜ ਸਰੂਪ=ਅਸਲੀ ਹਾਲਤ ਸਰੂਪ ਦੀ। ਸਰੂਪ ਦੀ ਓਹ ਹਾਲਤ ਜੋ ਮੂਲ ਤੋਂ ਉਸ ਦੀ ਹੈ। ਸਹਿਜ ਸਰੂਪ ਦਾ ਜਾਣਨਾ=ਆਪੇ ਦੀ ਲੱਖਤਾ।

ਅਰਥ—(ਜਿਨ੍ਹਾਂ ਨੇ ਆਪਣੇ) ਸਹਿਜ ਸਰੂਪ ਨੂੰ ਜਾਣ ਲਿਆ ਹੈ (ਤੇ) ਬ੍ਰਹਮ ਦਾ ਗਿਆਨ ਜਿਨ੍ਹਾਂ ਦੇ ਹਿਰਦੇ (ਵਿਚ ਪ੍ਰਕਾਸ਼ਿਆ ਹੈ) ਉਨ੍ਹਾਂ ਦੇ ਚਰਣਾਂ ਤੇ ਮੱਥਾ ਟੇਕ ਕੇ ਅਨੁਪਮ ਕਥਾ (ਅੱਗੋਂ ਦੀ) ਉਚਰਦਾ ਹਾਂ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸ੍ਰੀ ਅੰਗਦ ! ਸੁਨਿ ਅਗਲ ਪ੍ਰਸੰਗਾ। ਗੁਰੂ ਕਹਿਨ ਲਗਿ[1] ਪੁਨ ਤਿਹ ਸੰਗਾ*। 'ਜਨਮੇਜੇ ਕੀ ਸੁਨਹੁ ਕਹਾਨੀ। ਜਿਉਂ ਦੁਖ ਪਾਯੋ ਤਿਹ ਸਭਿ ਜਾਨੀ[2] ॥ ੨ ॥ ਬੇਦ ਬਜਾਸ ਇਕ ਬਾਸੁਰ ਮਾਂਹੀ। ਬੈਠਯੋ ਹੁਤੋ ਨ੍ਰਿਪਤਿ ਕੇ ਪਾਹੀ। ਅਪਨੇ ਪਿਤਰਨ ਕੀ ਦੁਖ ਗਾਥਾ।ਬੂਝਨ ਲਗਾ ਤਾਹਿ ਕੇ ਸਾਥਾ ॥੩॥-ਧਰਮਜ[3] ਜਬਹਿ ਜੂਪ[4] ਕੋ ਖੇਲਾ। ਜਿਹਤੇ ਬੀਤਯੋ ਕਾਲ ਦੁਹੇਲਾ[5]। ਕਿਨਹੂੰ ਬਰਜ[6] ਨ ਤਿਹ ਕੋ ਕੀਨੋ। ਗਹਯੋ ਕੁਕਰਮ ਜੁ ਧਰਮ ਪ੍ਰਬੀਨੋ ॥ ੪॥ ਸ਼ੁਭ ਸੁਭਾਇ ਸਤਿਬਾਦੀ ਸੋਈ। ਐਸੀ ਬੁੱਧਿ ਕਾਸਤੇ[7] ਹੋਈ?—ਭਨੈ ਬਜਾਸ—ਜਨਮੇਜਾ ! ਸੁਨੀਏ। ਈਸ਼ੁਰ ਨੇਤ ਅਵੱਸ਼ਜ ਹ੍ਵੈ ਗੁਨੀਏ[8] ॥ ੫ ॥ ਦੋਹਰਾ ॥ ਕੋਟ ਉਪਾਵਨ[9] ਕੋ ਕਰੈ, ਕੈਸੋ ਸਜਾਨਾ ਹੋਇ।ਟਾਰੀ ਟਰਤਿ ਨ ਕਿਸੂ ਤੇ ਹੋਨਹਾਰ ਸੋ ਹੋਇ—॥੬॥ ਚੌਪਈ ॥ ਕਹਿ ਜਨਮੇਜਾ—ਸੁਨਿ ਮੁਨਿ ਰਾਈ !। ਆਗੈ ਸੁਧਿ ਕੋ ਦੇਹਿ ਬਤਾਈ[10]। ਹੋਨਹਾਰ ਹੋਵਹਿ ਤਬ ਕੈਸੇ।ਅਨਜਾਨਤ ਹ੍ਵੈ ਜੈਸੇ ਤੈਸੇ—॥੭॥ ਬਜਾਸ ਕਹੈ —ਤੁਮਰੀ ਸੁਧਿ ਜੋਊ। ਪੂਰਬ ਕਹੌਂ ਲੇਹੁ ਸੁਨਿ ਸੋਊ।ਏਕ ਤੁਰੰਗਨਿ[11] ਤੁਮ ਢਿਗ ਆਵੈ[12]। ਲੇਹੁ ਮੋਲਿ ਨਿਜ ਧਾਮ ਰਖਾਵੈਂ ॥ ੮ ॥ ਹ੍ਵੈ ਅਰੂਢ ਬਨ ਜਾਹਿੰ ਅਖੇਰਾ[13]। ਦੱਖਨ ਦਿਸ਼ਾ ਕਰੈਂ ਨਿਜ ਫੇਰਾ। ਅਧਿਕ ਸ੍ਰੰਮ[14] ਪਾਵਹਿ ਤਿਸ ਬੇਰਾ।ਤਟਿ ਸਰਵਰ ਤੂੰ ਕਰਿਹੈਂ ਡੇਰਾ ॥੯॥ ਦੋਹਰਾ॥ ਇਕਲੋ ਬਨ ਮਹਿੰ ਸੋਵਈ, ਸਰਵਰ ਨਿਕਸਿ[15] ਤੁਰੰਗ। ਤੁਮ ਢਿਗ ਜੋ ਹ੍ਵੈ

[1]ਕਹਿਣ ਲਗੇ। [2]ਸਭ ਕੁਛ ਜਾਣਦਿਆਂ ਹੋਇਆਂ। (ਅ) ਤਿਸਨੂੰ ਸਾਰੇ ਜਾਣਦੇ ਹਨ। (ੲ) ਉਹ ਸਾਰੀ ਤੂੰ ਜਾਣ ਲੈ। [3]ਯੁਧਿਸ਼ਟਰ ਨੇ। [4]ਜੂਏ। [5]ਦੁਖ ਵਾਲਾ। [6]ਰੋਕਣਾ। [7]ਕਿਸਤਰ੍ਹਾਂ। [8]ਜ਼ਰੂਰ ਹੋਕੇ ਰਹਿੰਦੀ ਹੈ (ਇਹ ਤੂੰ) ਵਿਚਾਰ ਲੈ। [9]ਜਤਨਾਂ। [10]ਅਗੋ ਦੀ ਖਬਰ (ਜੋ) ਕੋਈ ਦੱਸ ਦੇਵੇ। [11]ਘੋੜੀ। [12]ਆਵੇਗੀ। [13]ਜਾਵੇਂਗਾ (ਤੂੰ) ਸ਼ਿਕਾਰ। [14]ਥਕਾਨ। [15]ਸਰੋਵਰ ਤੋਂ ਨਿਕਲਕੇ।

*ਹੁਣ ਕਵਿ ਜੀ ਫੇਰ ਕਥਾ ਨੂੰ ਗੁਰੂ ਜੀ ਤੋਂ ਕਹਾਵਣ ਲਗੇ ਹਨ।

ਬਾਜਨੀ[੧] ਕੇਲ ਕਰੈ ਤਿਹ ਸੰਗਿ॥੧੦॥ਚੌਪਈ ॥ ਗਰਭ ਰਹੈ[੨] ਤਿਹ, ਦੇਇ ਬਛੇਰਾ। ਸ਼ਯਾਮ ਕਰਨ ਚੰਦਰ ਦੁਤਿ ਹੇਰਾ[੩]। ਤਿੰਹ ਸੋਂ ਤਬਹੀ ਜੱਗ ਰਚਾਵਹਿਂ। ਬਹੁਤ ਬਿੱਪ੍ਰ ਤੁਮਰੇ ਢਿਗ ਆਵਹਿਂ ॥ ੧੧ ॥ ਤਹਾਂ ਬਿਘਨ ਕੋ ਹੋਵਹਿ ਐਸਾ। ਮਹਾਂ ਪਾਪ ਲਾਗਹਿ ਤੁਝ ਜੈਸਾ। ਹੋਇ ਬਡੋ ਦੁਖ ਭਾਰਥ ਸੁਨਈ[੪]। ਕਿਸੂ ਥਾਵ[੫] ਤੂੰ ਬਚਨ ਨ ਮਨਈ[੬] ॥ ੧੨ ॥ ਦੁਖ ਕੁਛ ਰਹੈ ਪ੍ਰਾਨ ਹਤਿ ਹੋਈ[੭]। ਅਬ ਮੈਂ ਪ੍ਰਗਟ ਕਹੀ ਸਭਿ ਸੋਈ। ਪੂਰਬ ਸੁਧ ਤੁਝ ਦੀਨ ਜਨਾਈ। ਨਹਿਂ ਕਰਿਯੇ ਰਾਖਹੁ ਚੁਕਸਾਈ[੮]–॥ ੧੩ ॥ ਦੋਹਰਾ ॥ ਸੁਨਿ ਨਰੇਸ਼ ਬਿਸਮੈ ਭਯੋ ਬਨਜ ਤਯਾਗ ਦਿਯ ਬਾਜ[੯]।–ਕਾਰਨ ਕੇ ਨਿਰਮੂਲ ਤੇ[੧੦] ਕੈਸੇ ਹੋਵਹਿ ਕਾਜ ॥ ੧੪ ॥ ਚੌਪਈ ॥ ਜੇ ਨਹਿ ਬੋਵਹਿ ਬੀਜ ਅਗਾਰੀ। ਕਿਉ ਕੰਟਨ[੧੧] ਦੁਖ ਦੇਇ ਕੰਟਾਰੀ[੧੨]–। ਅਸ ਹਠ ਕਰਿ ਦ੍ਰਿੜ ਕੇਤਿਕ ਕਾਲਾ।ਕਰਯੋ ਬਿਤੀਤ ਮਹਿਤ[੧੩] ਭੂਪਾਲਾ ॥੧੫॥ ਸੈਨਾ ਬੀਚ ਬਾਜ ਬਿਨਸਾਵਹਿ[੧੪]। ਪੁਨ ਖਰੀਦ ਨਹਿਂ ਸੰਗ ਰਲਾਵਹਿ । ਭਈ ਅਲਪਤਾ[੧੫]ਜਬਹਿ ਤੁਰੰਗ।ਸਚਿਵ[੧੬] ਬੰਦਿ ਕਰ[੧੭]ਕਹਿ ਨ੍ਰਿਪ ਸੰਗ॥੧੬॥ –ਇਉਂ ਭੂਪਨ ਕੋ ਸਰੈ ਨ ਕਾਜਾ। ਜਸ ਪੂਨ ਧਰਯੋ ਆਪ ਮਹਾਰਾਜਾ !। ਬਿਨ ਤੁਰੰਗ ਤੇ ਸੈਨਾਂ ਕੈਸੀ। ਪਗ ਬਿਹੀਨ ਸਿੰਘਨਿ[੧੮] ਹ੍ਵੈ ਜੈਸੀ ॥ ੧੭ ॥ ਅੱਸ੍ਵ ਖਰੀਦਹੁ ਸੈਨਾ ਹੇਤੂ। ਆਪ ਨ ਚਢਹੁ ਬਿਨੀਤ ਨਿਕੇਤੂ[੧੯]!। ਦੇਸ਼ਨ ਦੇਸ਼ ਸੁਦਾਗਰ ਆਵਹਿਂ। ਨਾਮ ਸੁਜਸ ਸੁਨਿ ਤੁਮ ਢਿਗ ਲਯਾਵਹਿਂ ॥ ੧੮॥ ਸੋ ਸਭਿਹੀ ਚਲਿ ਜਾਹਿਂ ਨਿਰਾਸੇ। ਨਿੰਦਹਿਂ ਮੁਖ ਤੇ ਹੀਨ ਹੁਲਾਸੇ–। ਸੁਨਿ ਮੰਤ੍ਰੀ ਕੇ ਬਚ ਰਾਜਾਨਾ। ਰਿਦੇ ਗੁਨੀ–ਇਨ ਸਾਚ ਬਖਾਨਾ ॥੧੯ ॥ ਹਮ ਸੇ[੨੦] ਭੂਪ ਨ ਲੇਹਿਂ ਤੁਰੰਗਾ।ਤੌ ਇਹ ਬਨਜ ਕਰਹਿਂ ਕਿਸ ਸੰਗਾ।ਕਹਯੋ ਬਯਾਸ ਨਹਿਂ ਬੜਵਾ[੨੧] ਲੀਜੈ। ਤਿਹ ਪਰ ਚਢਿ ਕਿਤ ਗਵਨ ਨ ਕੀਜੈ ॥ ੨੦॥ ਸੋ ਨਹਿਂ ਲੇਉਂ–ਐਸ ਉਰ ਧਾਰੀ। ਅਸ੍ਵ ਖਰੀਦਨ ਬੁੱਧਿ ਬਿਚਾਰੀ। ਬਹੁਰੋ ਲੇਵਨ ਲਗਯੋ ਤੁਰੰਗਾ। ਧਨ ਦੇਵਹਿ ਲੇ ਸਰਸ ਕੁਰੰਗਾ[੨੨] ॥੨੧॥

[੧]ਘੋੜੀ। [੨]ਗਰਭ ਹੋ ਜਾਏਗਾ। [੩]ਕਾਲੇ ਕੰਨ ਚੰਦ ਵਰਗੀ ਸੁੰਦਰਤਾ ( ਤੂੰ ) ਦੇਖੇਂਗਾ। [੪]ਸਾਰਾ ਭਾਰਥ ਸੁਣੇਂਗਾ। [੫]ਥਾਂ ਦਾ। [੬]ਨਹੀਂ ਮੰਨੇਂਗਾ। [੭]ਨਾਸ਼ ਹੋਣਗੇ ਪ੍ਰਾਣ (ਤੇਰੇ)। [੮]ਖਬਰਦਾਰੀ। [੯]ਘੋੜਿਆਂ ਦਾ ਖਰੀਦਣਾ ਛੱਡ ਦਿੱਤਾ। [੧੦]ਕਾਰਨ ਦੇ ਮੁੱਢੋਂ ਨਾ ਹੋਣ ਤੇ। [੧੧]ਕੰਡਿਆਂ ਨਾਲ। [੧੨]ਕੰਡਿਆਲੀ। [੧੩]ਬਹੁਤ (ਸਮਾਂ)। [੧੪]ਜੇ ਕੋਈ ਘੋੜਾ ਮਰ ਜਾਵ। [੧੫]ਥੁੜ। [੧੬]ਮੰਤਰੀ। [੧੭]ਜੋੜਕੇ ਹੱਥ। [੧੮]ਸ਼ੇਰਨੀ। [੧੯]ਹੇ ਵਿਸ਼ੇਸ਼ ਕਰ ਨੀਤੀ ਦੇ ਘਰ। [੨੦]ਸਾਡੇ ਵਰਗੇ। [੨੧]ਘੋੜੀ। [੨੨]ਹਰਨਾਂ ਵਰਗੇ (ਘੋੜੇ)।

ਏਕ ਸਮੈਂ ਇਕ ਆਇ ਸੁਦਾਗਰੁ। ਸੰਗਿ[੧] ਤੁਰੰਗਨਿ[੨] ਚਪਲ[੩] ਉਜਾ- ਗਰ। ਜਬ ਭੂਪਤਿ ਕੋ ਆਨਿ ਦਿਖਾਰੀ।ਰਹੇ ਰੀਝ ਨਰ ਲਖਿ ਗੁਨਵਾਰੀ॥ ੨੨॥ ਨ੍ਰਿਪਤਿ ਸਮੀਪ ਕਹਿਤਿ ਅਸ ਬੈਨਾ।-ਬਾਜਨਿ[੨] ਏਹ ਉਚਿਤ ਤੁਮ ਐਨਾ[੪]।ਲੇ ਢਿਗ ਰਾਖਹੁ ਜਨਹਿ[੫] ਬਛੇਰੇ। ਅਤਿ ਸੁੰਦਰ ਗੁਨ ਜਾਸੁ[੬] ਘਨੇਰੇ॥ ੨੩॥ ਚਢਨ ਉਚਿਤ ਸੋ ਹੋਹਿਂ ਤੁਮਾਰੇ। ਬੜਵਾ[੨] ਪੈ ਨ ਚਢਹੁ, ਮਨ ਧਾਰੇ[੭]-।ਇਸ ਪ੍ਰਕਾਰ ਸੁਨਿ ਤਿਸਕੀਬਾਨੀ।-ਲੇਉਂ ਤੁਰੰਗਨਿ-ਮਨਿ ਠਹਿਰਾਨੀ* ॥ ੨੪॥ ਸੁੰਦਰ ਦੇਖਿ ਰਿਦਾ ਲੋਭਾਯਾ। ਦਰਬ ਸੁਦਾਗਰ ਕੋ ਦੇਵਾਯਾ। ਲੇ ਘਰ ਰਾਖੀ ਹੇਤੁ ਬਧਾਵਨ[੮]। ਗੁਨਮੰਦਰ ਸੌਂਦਰਜ[੯] ਸੁਹਾ- ਵਨ॥੨੫॥ਅੱਸ੍ਰਪਾਲ ਜੋ ਸੇਵਕ ਆਹੀ। ਚਢਿ ਕਰਿ ਫੇਰਹਿ ਅਤਿ ਜਵਿ[੧੦] ਜਾਹੀ। ਕਹਹਿ ਆਨ[੧੧] ਸੋ ਭੂਪਤਿ ਪਾਸੂ।-ਪੁਰਾ[੧੨] ਨ ਪਿਖ੍ਯੋ ਬੇਗ ਅਸ ਜਾਸੂ[੧੩] ॥੨੬॥ ਚਢਿਨਿ ਉਚਿਤ ਸੋ ਰਾਵਰ ਕੇਰੀ। ਚੰਚਲਤਾ ਜਿਸ ਬੀਚ ਬਡੇਰੀ-।ਸੁਨਿ ਗੁਨਭੂਪ ਚਢ੍ਯੋ ਇਕਬੇਰਾ।ਦੱਖਨ ਦਿਸ਼ਕੋ ਗਯੋ ਅਖੇਰਾ[੧੪] ॥ ੨੭ ॥ ਨਿਕਸਿ ਚਲ੍ਯੋ ਇਕ ਮਿਰਗ ਅਗਾਰੀ। ਦੇਖਿ ਤੁਰੰਗਨਿ ਪੀਛੇ ਡਾਰੀ। ਭਟ ਇਕ ਸੰਗ ਪਹੂੰਚ੍ਯੋ ਨਾਂਹੀ। ਗਮਨ੍ਯੋ ਬਿਪਨ ਗਹਨ[੧੫] ਕੇ ਮਾਂਹੀ॥੨੮॥ ਮਾਰਿ ਮਿਰਗ ਕੋ ਸ਼੍ਰਮ[੧੬] ਭਾ ਭਾਰੀ। ਬਰਾਸ ਬਖਾਨੀ ਦੀਨ ਬਿਸਾਰੀ।ਸਰ ਤਟਸੋਯੋ ਪੀਕਰਿ ਪਾਨੀ।ਨਿਕਟਿ ਤੁਰੰਗਨਿਬ੍ਰਿੱਖ ਬੰਧਾਨੀ[੧੭] ॥੨੯॥ ਸਰਵਰ ਤੇ ਤਬ ਨਿਕਸਿ ਤੁਰੰਗਾ। ਮੈਥੁਨ ਕੀਨ ਬਾਜਨੀ ਸੰਗਾ। ਬਹੁਰ ਪ੍ਰਵੇਸ਼੍ਯੋ ਜਲ ਕੇ ਮਾਂਹੀ। ਭੂਪਤਿ ਸੁਧ ਪਾਈ ਕੋ ਨਾਂਹੀ॥ ੩੦॥ ਛੁਟੀ ਨੀਂਦ ਹ੍ਵੈ ਕਰਿ ਅਸਵਾਰਾ।ਆਨਿ ਪਹੂੰਚ੍ਯੋ ਅਪਨ ਅਗਾਰਾ[੧੮]। ਧਾਰਿ ਗਰਭ ਤਿਨ ਦੀਨ ਬਛੇਰਾ। ਸ਼੍ਯਾਮ ਕਰਨ[੧੯]ਤਨ ਰੁਚਿਰ ਘਨੇਰਾ॥੩੧॥ ਜੱਗ੍ਯ ਉਚਿਤ ਅਸੁ ਮੂਰਤ ਕੀਨੀ। ਸਭਿ ਮਿਲਿ ਨ੍ਰਿਪ ਕੋ ਮਸਲਤ ਦੀਨੀ।-ਮਖ[੨੦]ਕੀਜੈ ਹ੍ਵੈ ਸੁਜਸ ਬਡੇਰੋ।ਜਾਂਹਿ ਪੁੰਨ ਫਲ ਹੋਤਿਘਨੇਰੋ-॥੩੨॥ ਕਹੇ ਸਭਿਨਿ ਕੇ ਨ੍ਰਿਪ ਬਿਰਮਾਯਾ। ਬਰਾਸ ਬ੍ਰਿਤੰਤ ਰਿਦੈ ਬਿਸਰਾਯਾ।

---

[੧]ਨਾਲ। [੨]ਘੋੜੀ। [੩]ਚੰਚਲ। [੪]ਲਾਇਕ ਹੈ ਆਪਦੇ ਘਰ ਦੇ। [੫]ਜਣੇਗੀ। [੬]ਜਿਨ੍ਹਾਂ (ਵਛੇਰਿਆਂ) ਦੇ ਗੁਣ। [੭]ਇਹ ਮਨ ਵਿਚ ਧਾਰ ਲਓ। [੮]ਵਾਧਾ ਕਰਨ ਲਈ। [੯]ਸੁੰਦਰਤਾ। [੧੦]ਤਿੱਖੀ ਚਾਲ। [੧੧]ਆਕੇ। [੧੨]ਪਹਿਲੇ। [੧੩]ਐਸੀ ਜਿਵੇਂ ( ਇਸ ਦੀ ਹੈ ) ਚਾਲ। [੧੪]ਸ਼ਿਕਾਰ। [੧੫]ਗਾੜ੍ਹੇ। [੧੬]ਥਕੇਵਾਂ। [੧੭]ਨੇੜੇ ਬ੍ਰਿਛ ਨਾਲ ਬੰਨ੍ਹੀ। [੧੮]ਘਰ। [੧੯]ਕਾਲੇ ਕੰਨ। [੨੦]ਯੱਗ੍ਯ।

*ਪਾ:-ਲ੍ਯਏ ਤੁਰੰਗਨਿ ਮਨਿ ਮਹਿ ਠਾਨੀ।

ਮਖ ਅਰੰਭ ਕੀਨੋਂ ਤਿਹ ਕਾਲਾ। ਚਢਿਕੈ ਜੀਤੇ ਨ੍ਰਿਪਤਿ ਬਿਸਾਲਾ ॥੩੩॥ ਅਨਿਕ ਪ੍ਰਕਾਰ ਸਵਾਰ[1] ਅਹਾਰਾ[2]। ਬਿੱਪ੍ਰ ਬੁਲਾਏ ਬਹੁਤ ਅਗਾਰਾ[3]। ਗਮਨਯੋ ਦਾਨ ਦੇਨਿ ਕੇ ਹੇਤਾ॥ਇਕ ਪਟ ਮਹਿਂ[4]ਪਟਿਰਾਨਿ[5]ਸਮੇਤਾ[6]॥੩੪॥ ਬਿੱਪ੍ਰ ਬ੍ਰਿੰਦ ਕੇ ਬੀਚ ਪਹੂਚਾ। ਭਯੋ ਪੌਨ ਤੇ ਤਿਯ ਪਟ[7] ਊਚਾ। ਤਿਹ ਛਿਨ ਬਿਖੈ ਬਿਲੋਕੇ ਅੰਗਾ। ਸਰਬ ਦ੍ਵਿਜਨ ਕਿਯ ਹਾਸ ਉਤੰਗਾ[8] ॥ ੩੫॥ ਦੇਖਿ ਭੂਪ ਕ੍ਰੋਧਯੋ ਉਰ ਭਾਰਾ। ਉਚਿਤ ਅਨੁਚਿਤ[9] ਕਛੂ ਨ ਬਿਚਾਰਾ। ਪਕਰੇ ਨ੍ਰਿਪਤ ਬਹੁਤ ਬਿਪ ਜਾਰੇ[10]। ਇਕ ਛਿਨ ਬਿਖੈ ਸਰਬ ਹਨਿ ਡਾਰੇ[11]*॥੩੬॥ਮਹਾਂ ਪਾਪ ਤੇ ਭਾ ਦੁਖ ਭਾਰੀ।ਬਢ੍ਯੋ ਕੁਸ਼ਟ[12] ਤਿਹਂ ਦੇਹਿ ਮਝਾਰੀ॥ਆਨ ਬਯਾਸ ਬਹੁਰੋ ਸਮਝਾਯੋ। ਭਾਰਥ ਕੋ[13] ਇਤਿਹਾਸ ਸੁਨਾਯੋ ॥੩੭॥ਕਹਯੋ ਭੀਮ ਕੋ ਜਬ ਇਤਿਹਾਸਾ।–ਕਰੀ[14]ਬਗਾਏ[15]ਬੀਚ ਅਕਾਸ਼॥ ਸੋ ਅਬ ਲੌ ਊਪਰ ਭਰਮਾਈ[16]। ਬਹੁਰ ਨ ਪਰੇ ਧਰਾ ਪਰ ਆਈ–॥੩੮॥ ਸੁਨਿਕੈ ਭੂਪ ਨ ਮਾਨੀ ਬਾਨੀ[17]। ਨਾਕ ਐਂਠਿ ਬੈਠਯੋ ਬਿਨ ਜਾਨੀ। ਮੰਤ੍ਰ ਸ਼ਕਤਿ ਤੇ ਬਯਾਸ ਉਤਾਰੇ।ਸਭਾ ਮਝਾਰੀ ਸਭਿਨਿ ਦਿਖਾਰੇ ॥੩੯॥ ਕੁਸ਼ਟ ਨਾਕ ਮਹਿਂ ਰਹਯੋ ਤਦਾਈ। ਰੋਯੋ ਜਨਮੇਜਾ ਦੁਖੁ ਪਾਈ।ਤਿਸਤੇ ਛੂਟਿ ਗਏ ਤਨ ਪ੍ਰਾਨਾ।ਕੀਨੋ ਤਬੈ ਪ੍ਰਲੋਕ ਪਯਾਨਾ॥੪੦॥ਇਸ ਜਗ ਮਹਿਂ ਆਨੰਦਤਿ ਗਯਾਨੀ। ਅਪਰ ਸ੍ਰਿਸ਼ਟਿ ਸਭਿ ਦੁਖੀ ਮਹਾਨੀ। ਪੀਰ ਜਿ ਸ਼ੇਖ ਮਸ਼ਾਇਕ ਜੇਤੇ। ਡਰਤਿ ਕਾਲ ਤੇ ਰੋਵਹਿਂ ਤੇਤੇ ॥ ੪੧ ॥ ਦੋਹਰਾ ॥ ਗੋਪੀਚੰਦ ਨ੍ਰਿਪ ਭਰਥਰੀ ਰੋਵਹਿਂ ਕੰਨ ਪੜਾਇ। ਘਰਿ ਤਜਿ ਬਾਹਰਿ ਨਿਕਸਿ ਕੈ ਪੁਨ ਘਰ ਮੰਗਨ ਜਾਇਂ ॥੪੨॥ ਚੌਪਈ॥ ਬਹੁਤ ਜਤਨ ਕਰਿ ਦਰਬ ਕਮਾਯੋ। ਰੋਵਹਿਂ ਕਿਰਪਨਿ[18] ਜਾਇ ਗੁਵਾਯੋ[19]।ਪੰਡਿਤ ਉਚਰਹਿਂ ਮੁਖ ਤੇ ਗਯਾਨਾ। ਨਹੀਂ ਕਮਾਵਹਿਂ ਜਿਉਂ ਅਗਯਾਨਾ ॥ ੪੩ ॥ ਅੰਤ ਕਾਲ ਜਮ ਕੇ ਬਸ ਹੋਇ। ਦੁਖ ਪਾਵਹਿਂ ਰੋਵਹਿਂ ਤਬ ਸੋਇ। ਭਰਤਾ ਮਿਰਤੁ ਭਏ ਤੇ ਨਾਰੀ।

---

[1]ਬਣਾਕੇ। [2]ਭੋਜਨ। [3]ਘਰ ਵਿਚ। [4]ਇਕੋ ਕਪੜੇ ਵਿਚ। [5]ਪਟਰਾਣੀ। [6]ਸਣੇ। [7]ਇਸਤਰੀ ਦਾ ਬਸਤ੍ਰ। [8]ਉੱਚਾ । [9]ਯੋਗ ਅਯੋਗ। [10]ਬ੍ਰਾਹਮਨ ਸਾੜੇ। [11]ਮਾਰ ਦਿੱਤੇ। [12]ਕੋਹੜ। [13]ਮਹਾਂ ਭਾਰਥ ਦਾ। [14]ਹਾਥੀ। [15]ਚਲਾਏ। [16]ਫਿਰ ਰਹੇ ਹਨ ਉਪਰ [17]ਇਹ ਗਲ ਕਿ–ਹਾਥੀ ਅਕਾਸ਼ ਵਿਚ ਸੱਟੇ ਅਜੇ ਫਿਰ ਰਹੇ ਹਨ–ਰਾਜੇ ਨੇ ਨਾ ਮੰਨੀ। [18]ਕੰਜੂਸ। [19]ਜੋ ਗੁਆਚ ਜਾਵੇ।

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਦ੍ਰਿਸ਼ਟਾਂਤ ਮਾਤ੍ਰ ਹੋਰਥੇ ਬੀ ਵਰਤਿਆ ਹੈ:–
ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜ੍ਹਾਇਆ ॥ ਤਿਨਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ ॥ ੪ ॥ [ਪ੍ਰਭਾਤੀ ਮ: ੨

ਰੋਵਹਿ ਸੋ,ਗੁਨ ਕਰਤਿ ਉਚਾਰੀ'॥੪੪॥ਸ੍ਰੀ ਗੁਰ ਕਹਿਂ'ਮਰਦਾਨਾ! ਸੁਨੀਏ । ਸਭਿ ਸੰਸਾਰ ਦੁਖੀ ਹੀ ਗੁਨੀਏ।ਫਸੇ ਮੋਹ ਮਹਿਂ ਰਹਿਤਿ ਦੁਖਾਰੇ। ਜਗਤ ਉਦਧਿ[੧] ਕੋ ਪਾਇ ਨ ਪਾਰੇ ॥ ੪੫ ॥ ਦੋਹਰਾ ॥ ਵਾਹਿਗੁਰੂ ਸਤਿਨਾਮ ਜੋ ਮੰਨੈ ਸੋ ਜਿਨਿ[੨] ਜਾਇ। ਔਰ ਕਰਮ ਲੇਖੇ ਬਿਖੈ ਨਹਿਂ ਕੋ ਛੁਟਨ ਉਪਾਇ ॥ ੪੬ ॥ ਚੌਪਈ ॥ ਰਿਦੇ ਸੁੱਧਿ ਸੇਵਹਿਂ ਸ੍ਰੀ ਨਾਮੂ । ਨਹਿਂ ਤਿਨਕੋ ਲੇਖੈ ਸੋਂ ਕਾਮੂ। ਧਰਮਰਾਇ ਕੋ ਕਾਗਦ ਫਾਰੈਂ । ਜਾਵਤਿ ਪੰਥ[੩] ਨ ਕੋ ਅਟਕਾਰੈ' ॥੪੭॥ ਇਸੀ ਪ੍ਰਕਾਰ ਸਾਰ[੪] ਸੁਨਿ ਕਰਿਕੈ । ਰਹਯੋ ਸ਼ਾਹੁ ਪਗ ਪਰ ਸਿਰ ਧਰਿਕੈ। 'ਤੁਮਰੇ ਬਚ ਸਾਬੁਨ ਸਮਸਰਹੀਂ[੫]* । ਮਨ ਮਲੀਨ ਪਟ ਉੱਜਲ ਕਰਿਹੀਂ[੬]॥੪੮॥ ਚਲਹੁ ਅਬੈ ਮਮ ਸਦਨ ਬਚਿੱਤ੍ਰਾ।ਪਾਇੰ ਪਾਇਕੈ ਕਰਹੁ ਪਵਿੱਤ੍ਰਾ† । ਬਡੇ ਭਾਗ ਜਾਗੇ ਤੁਮ ਆਏ। ਸਰਬ ਸਾਰ ਕੇ ਬਚਨ ਸੁਨਾਏ' ॥੪੯॥ਸੁਨਿ ਕਰਿ ਬਿਨੈ ਪ੍ਰਭੁ ਸੁਖ ਕਾਰੀ। ਗਮਨੇ ਤਾਂਕੇ ਸਦਨ ਮਝਾਰੀ । ਜਹਾਂ ਸਥਲ ਥੋ‡ ਅਧਿਕ ਸੁਹਾਵਨ। ਤਹਿਂ ਇਕ ਕੀਨ ਪ੍ਰਯੰਕ[੭] ਡਸਾਵਨ ॥੫੦॥ ਬੈਠਾਰੇ ਕਰਿ ਭਾਉ ਬਿਸਾਲਾ । ਬਹੁਰ ਪਾਇੰ[੮] ਪਾਈ ਨਿਜ ਬਾਲਾ[੯]। ਤਿਹ ਕੋ ਸ਼ਾਂਤਿ ਦੇਨਿ ਕੇ ਹੇਤਾ।ਬੋਲੇ ਸ੍ਰੀ ਬੇਦੀ ਕੁਲਕੇਤਾ॥੫੧॥'ਅਬਲ[੧੦] ਪਿੰਗ[੧੧] ਕੋਰੀ[੧੨]§ ਪਤਿ ਹੋਈ[੧੩]। ਪ੍ਰਭੁ ਸਮਾਨ ਲਖੈ ਤਿਯ ਜੋਈ । ਸਰਬ ਭਾਂਤਿ ਕੀ ਸੇਵਾ ਕਰਿਹੀ[੧੪] । ਪਰ ਪੁਰਖਨਿ ਰਤਿ[੧੫] ਉਰ ਨਹਿਂ ਧਰਿਹੀ[੧੬]॥੫੨॥ ਪਤਿ ਕੇ ਹਤਿਹੈ ਤਜਾਗੈ ਪ੍ਰਾਨਾ¶। ਰੰਚ ਸਮਾਨ ਨ ਤਨ ਪਹਿਚਾਨਾ।

---

[੧]ਸਮੁੰਦਰ। [੨]ਜਿੱਤ। [੩]ਪਰਲੋਕ ਦੇ ਰਾਹ ਜਾਂਦਿਆਂ । [੪]ਸਿੱਧਾਂਤ। [੫]ਵਰਗੇ ਹਨ । [੬]ਕਰਦੇ ਹਨ । [੭]ਪਲੰਘ । [੮]ਚਰਨੀ। [੯]ਅਪਣੀ ਇਸਤ੍ਰੀ। [੧੦]ਦੁਬਲਾ। [੧੧]ਪਿੰਗਲਾ। [੧੨]ਕੋੜ੍ਹੀ ਬੀ। [੧੩](ਭਾਵੇਂ) ਪਤੀ ਹੋਵੇ । [੧੪]ਕਰੇ । [੧੫]ਪਰਾਏ ਪੁਰਖ ਨਾਲ ਪਜਾਰ । [੧੬]ਨਾਂ ਧਰੇ ।

*ਪਾ:-ਸਮ ਧਰਹੀਂ । †ਚਲਹੁ ਅਬੈ......ਤੋਂ......ਪਵਿੱਤ੍ਰਾ-ਤਕ ਦੀ ਥਾਂ ਪਾਠਾਂਤ੍ਰ ਇਹ ਹੈ:-ਅਹੋ ਪ੍ਰਭੁ ਤੁਮ ਦੀਨ ਦਯਾਲਾ । ਨਾਮ ਦਾਨ ਦੇ ਕਰਹੁ ਨਿਹਾਲਾ ।

‡ਪਾ:-ਮਹਿਲ ਥੋ। §ਪਾ:-ਰੋਗੀ।

¶ਇਹੋ ਖ਼ਯਾਲ ਹੈ ਜੋ ਤੀਸਰੀ ਪਾਤਸ਼ਾਹੀ ਜੀ ਨੇ ਬੀ ਉਚਾਰਿਆ ਹੈ:-ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ' ।। ਜਿਸ ਦੇ ਪਤੀ ਦੇ ਮੋਇਆਂ ਆਪੇ ਹੀ ਪ੍ਰਾਣ ਤਿਆਗ ਹੋ ਜਾਣ, ਪਰੰਤੂ ਇਤਨਾ ਪਿਆਰ ਵਿਰਲਾ ਹੁੰਦਾ ਹੈ, ਇਸ ਪਿਆਰ ਦੀ ਅਧਿਕਤਾ ਨਾ ਸਮਝਕੇ ਮਤੇ ਕੋਈ ਆਤਮਘਾਤ ਕਰੇ । ਇਸ ਗਲੋਂ ਰੋਕਣ ਲਈ ਸਤੀ ਦੀ ਰਸਮ ਬੰਦ ਕੀਤੀ । ਯਥਾ-'ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ' ॥ ਤੇ ਇਹ ਗਲ ਬੀ ਖੋਲ੍ਹ ਦਿਤੀ-'ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ ॥ ਸੇਵਨਿ ਸਾਈ ਆਪਣਾ ਨਿਤ ਉਠਿ ਸੰਮਾਲੰਨਿ ॥'

[੧]ਵਾਰ ਸੂਹੀ ਮ: ੩

ਜਾਹਿ ਸੁਰਗ ਸੁਖ ਪਾਹਿ ਬਡੇਰੇ*।ਦੰਪਤਿ ਬਿਲਸਹਿੰ ਬਰਖ ਘਨੇਰੇ॥੫੩॥ ਅਰ ਨਾਰੀ ਜੇ ਨਿਜ ਪਤਿ ਤ੍ਯਾਗੀ। ਪਰ ਪੁਰਖਨ ਪਿਖਿ ਕੈ ਅਨੁਰਾਗੀ[1]। ਹ੍ਵੈ ਕੈ ਨਿਡਰ ਤਜੀ ਜਗ ਬ੍ਰੀੜਾ[2]। ਸਾਦ ਹੇਤ ਕਰਿਹੀ ਮਿਲਿ ਕ੍ਰੀੜਾ॥੫੪॥ ਤਿਹ ਜਮਦੂਤ ਗਹੈਂ ਜਬ ਆਈ। ਜਾਹਿੰ ਘਸੀਟਤਿ ਦੇਹਿੰ ਸਜ਼ਾਈ। ਲੋਹਿ ਥੰਭ ਕੋ ਲਾਲ ਤਪਾਈ। ਖੈਂਚ ਤਾਂਹਿ ਕੇ ਸੰਗ ਲਗਾਈ† ॥੫੫॥ ਇੱਤ੍ਯਾਦਿਕ ਦੁਖ ਦੇਹਿੰ ਘਨੇਰਾ। ਕੌਨ ਪੁਕਾਰ ਸੁਨਹਿੰ ਤਿਸ ਬੇਰਾ। ਜਗ ਮਹਿ ਨਿੰਦਾ,ਕਸ਼ਟ ਅਗਾਰੀ। ਅਸ ਗਤਿ ਹ੍ਵੈ ਬਿਭਚਾਰਨ ਨਾਰੀ ॥ ੫੬॥ ਪਤੀਬ੍ਰਤਾ ਕੋ ਜਸੁ ਜਗ ਮਾਂਹੀ। ਆਗੈ ਅਨਿਕ ਬਿਧਿਨਿ ਸੁਖ ਪਾਹੀ[3]। ਦੀਰਘ ਦ੍ਰਿਸ਼ਟਿ[4] ਦੇਖਿ ਕਰਿ ਐਸੇ। ਨਹਿੰ ਬਿਭਚਾਰ[5] ਕਰਹੁ ਪੁਨ ਤੈਸੇ'॥ ੫੭ ॥ ਸ਼ਾਹੁ ਤ੍ਰਿਯਾ ਸੁਨਿ ਕਰਿ ਬਚ ਗੁਰਕੇ। ਪਰੀ ਪਾਇੰ ਪਰ ਜਮ ਡਰ ਕਰਿਕੈ। 'ਹੇ ਸੰਤਹੁ ! ਮੈਂ ਅਘ ਕਿਯ ਭਾਰੀ। ਬਖਸ਼ਹੁ ਆਈ ਸ਼ਰਨਿ ਤੁਮਾਰੀ'॥੫੮॥ ਗੁਰ ਕਹਿੰ 'ਪਾਛਲ ਬਖਸ਼ੇ‡ ਸੋਊ। ਬਹੁਰ ਅਗਾਰੀ ਕਰਹੁ ਨ ਕੋਊ। ਪਤਿ ਆਇਸੁ ਕੇ ਰਹੁ ਅਨੁਸਾਰੀ। ਸਿਮਰਹੁ ਸੱਤਿਨਾਮ ਸੁਖਕਾਰੀ' ॥ ੫੯ ॥ ਅਸ ਉਪਦੇਸ਼ ਦੀਨ ਤਿਨ ਤਾਈਂ। ਕਰੀ ਬਿਤੀਤ ਰੈਨ ਜਗ ਸਾਈ। ਦੰਪਤਿ ਕੇ ਉਰ ਦੇ ਕਰਿ ਸ਼ਾਂਤਾ।ਗਮਨ ਕੀਨਿ ਮਾਰਗ ਸੁਖਦਾਤਾ ॥ ੬੦ ॥ ਇਕ ਪੁਰਿ ਆਵਾ ਬਹੁਰ ਅਗਾਰੀ। ਜਾਇ ਪਹੂੰਚੇ ਤਾਂਹਿ ਮਝਾਰੀ।ਰੈਨ ਰਹਿਨ ਹਿਤ ਖੋਜਤਿ[6] ਥਾਇਂ। ਜਿਨ ਕੀਨੇ ਬ੍ਰਹਮੰਡ ਬਨਾਇ ॥੬੧॥ ਤਹਾਂ ਬਸੇਰਾ ਦੇਤਿ ਨ ਕੋਊ। ਬੈਠੇਂ ਜਹਾਂ, ਉਠਾਵਹਿ ਸੋਊ। ਮੰਦ-

[1]ਪ੍ਰੇਮ ਕਰੇਗੀ। [2]ਜਗਤ ਲਾਜ। [3]ਪਾਏਗੀ। [4]ਲੰਬੀ ਨਜ਼ਰ ਭਾਵ ਦੂਰ ਦੀ ਸੋਚ ਕੇ। [5]ਮਾੜਾ ਕੰਮ। [6]ਭਾਲਣ ਲਗੇ।

*ਇਸ ਦਾ ਫਲ ਸੁਰਗ ਤੇ ਸੁਖ ਦੱਸਿਆ ਹੈ ਪਰ ਜੋ ਇਸਤ੍ਰੀ ਪਤਿਬ੍ਰਤਾ ਧਰਮ ਧਾਰਨ ਕਰਦੀ ਹੋਈ ਜੀਊਂਦੇ ਕਿ ਮੋਏ, ਰਾਜ਼ੀ ਕਿ ਰੋਗੀ ਪਤੀ ਦੇ ਪਿਆਰ ਤੇ ਸੇਵਾ ਵਿਚ ਰਹਿੰਦੀ ਹੋਈ, ਸੀਲ ਸੰਤੋਖ ਰਖਦੀ ਹੋਈ ਨਾਮ ਵਿਚ ਖਚਿਤ ਰਹਿੰਦੀ ਹੈ ਓਹ ਸਦਗਤੀ ਨੂੰ ਪ੍ਰਾਪਤ ਹੁੰਦੀ ਹੈ, ਮੁਕਤੀ ਦਾ ਫਲ ਪਾਉਂਦੀ ਹੈ।

†ਦੁਖ ਜੋ ਰੂਹ ਨੂੰ ਮੰਦਿਆਂ ਰਹਿਣ ਕਰਕੇ ਹੁੰਦੇ ਹਨ ਉਨ੍ਹਾਂ ਨੂੰ ਸਮਝਾਉਣ ਦਾ ਯਤਨ ਹੈ ਸਾਡੀ ਬੋਲੀ ਤੇ ਸਮਝ ਅਨੁਸਾਰ।

‡ਪਿੱਛੇ ਬੀ ਕਈ ਵਾਰ ਆਯਾ ਹੈ। ਸਤਿਗੁਰ ਦਾ ਇਹ ਕਹਿਣਾ ਕਿ 'ਅਸਾਂ ਤੇਰੇ ਪਾਪ ਬਖਸ਼ੇ' ਉਨ੍ਹਾਂ ਦੇ ਰੱਬੀਅਤ ਵਾਲੇ ਓਜ 'ਗੁਰ ਨਾਨਕ ਦੇਵ ਗੋਵਿੰਦ ਰੂਪ' ਹੋਣ ਦਾ ਲਖਾਯਕ।

ਮਤੀ ਪਿਖਿ ਨਰ ਤਿਹੰ ਥਾਇ। ਪੁਰਿ ਤੇ ਵਹਿਰ ਪ੍ਰਭੁ ਪੁਨ ਆਇ॥੬੨॥ਹੁਤੋ ਕੁਸ਼ਟ ਯੁਤ[1] ਏਕ ਫਕੀਰਾ*।ਨਿਸ ਬਾਸੁਰਬਹੁ ਪਾਵਤਿ ਪੀਰ।ਦੇਖਿ ਦਯਾ-ਨਿਧਿ ਕਰੁਨਾ ਆਈ। ਝੁੰਗੀ ਢਿਗ ਬੈਠੇ ਜਗਸਾਈਂ ॥੬੩॥ ਕਹੈ ਫਕੀਰ ਬੰਦਿ ਕਰ ਦੋਊ। 'ਮੋਰ ਸਮੀਪ ਨ ਆਵਤਿ ਕੋਊ। ਖਗ[2] ਭਾਗੈਂ ਪਿਖਿ[3], ਗਿਨਤੀ ਕਯਾ ਨਰ।ਤੁਮ ਆਇ ਮੋ ਪਰ ਕਰੁਨਾ ਕਰਿ[4]॥੬੪॥ਰੈਨ ਬਸੇਰਾ ਕਰਿ ਤਿਹ ਥਾਨਾ।ਨਹਿੰ ਪੌਢੇ ਬੈਠੇ ਗਤਿਦਾਨਾ।ਸਭਿ ਨਿਸਿ ਕੁਸ਼ਟੀ ਸੰਕਟ ਪਾਵੈ।ਹਾਇ ਹਾਇ ਕਹਿਕੈ ਬਿਲਲਾਵੈ ॥੬੫॥ ਦੋਹਰਾ॥ ਅਰਧ ਨਿਸਾ ਬੀਤੀ ਜਬਹਿ ਸ੍ਰੀ ਬੇਦੀ ਕੁਲਕੇਤ। ਸ਼ਬਦ ਉਚਾਰਨ ਕੀਨ ਤਬ ਸੰਕਟ ਕਟਨੇ ਹੇਤੁ ॥ ੬੬ ॥

ਧਨਾਸਰੀ ਮਹਲਾ ੧ ॥

ਜੀਉ ਤਪਤੁ ਹੈ ਬਾਰੋਬਾਰ ॥ ਤਪਿ ਤਪਿ ਖਪੈ ਬਹੁਤੁ ਬੇਕਾਰ ॥ ਜੇ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ ॥੧॥ ਬਹੁਤਾ ਬੋਲਣੁ ਝਖਣੁ ਹੋਇ॥ਵਿਣੁ ਬੋਲੇ ਜਾਣੈ ਸਭੁ ਸੋਇ॥੧॥ਰਹਾਉ॥ਜਿਨਿ ਕਨ ਕੀਤੇ ਅਖੀ ਨਾਕੁ ॥ ਜਿਨਿ ਜਿਹਵਾ ਦਿਤੀ ਬੋਲੇ ਤਾਤੁ ॥ ਜਿਨਿ ਮਨੁ ਰਾਖਿਆ ਅਗਨੀ ਪਾਇ ॥ ਵਾਜੈ ਪਵਣੁ ਆਖੈ ਸਭ ਜਾਇ॥੨॥ਜੇਤਾ ਮੋਹੁ ਪਰੀਤਿ ਸੁਆਦ॥ ਸਭਾ ਕਾਲਖ ਦਾਗਾਦਾਗ ॥ ਦਾਗ ਦੋਸ ਮੁਹਿ ਚਲਿਆ ਲਾਇ ॥ ਦਰਗਹ ਬੈਸਣ ਨਾਹੀ ਜਾਇ ॥ ੩ ॥ ਕਰਮਿ ਮਿਲੈ ਆਖਣੁ ਤੇਰਾ ਨਾਉ ॥ ਜਿਤੁ ਲਗਿ ਤਰਣਾ ਹੋਰੁ ਨਹੀ ਥਾਉ ॥ ਜੇਕੋ ਡੂਬੈ ਫਿਰਿ ਹੋਵੈ ਸਾਰ ॥ ਨਾਨਕ ਸਾਚਾ ਸਰਬ ਦਾਤਾਰ ॥ ੪ ॥ ੩ ॥ ੫ ॥

ਚੌਪਈ॥ਸ੍ਰੀ ਗੁਰ ਸਰਬ ਸ਼ਬਦ ਮੁਖ ਭਨਾ[5]।ਤੂਸ਼ਨਿ ਕਰਿ ਕੁਸ਼ਟੀ ਨੈ ਸੁਨਾ। ਭਈ ਦੇਹਿ ਤਤਕਾਲ ਅਰੋਗੀ। ਬਿਨਸਿ ਗਏ ਮਨ ਕੇ ਸਭਿ ਸੋਗੀ ॥੬੭॥ ਨਿਰਮਲ ਭਈ ਮਨੀਖਾ[6] ਤਬਹੀ। ਮਨ ਮਲੀਨਤਾ ਨਾਸੀ ਸਭਿਹੀ। ਭਈ ਭੋਰ ਪਾਹੁਲ ਪਗ[7] ਲੀਨੀ। ਹਿਰਦੇ ਜਾਗੀ ਭਗਤਿ ਨਵੀਨੀ ॥ ੬੮ ॥ ਪ੍ਰਗਟੀ ਨਗਰ ਬਿਖੈ ਸੁਧ ਸੋਊ। ਪਿਖਨ[8] ਦਰਸ ਆਏ ਸਭਿ ਕੋਊ। ਆਨਿ ਉਪਾਇਨ ਧਰੈਂ ਅਗਾਰੀ। 'ਸੰਤਹੁ ! ਬਖਸ਼ਹੁ ਭੂਲ ਹਮਾਰੀ ॥੬੯॥ ਸੇਵਕ ਕਰੀਏ,ਸ਼ਰਨ ਤੁਮਾਰੀ। ਦਰਸ ਅਮੋਘੰ ਪਰਉਪਕਾਰੀ'। ਸੁਨਿ ਕਰਿ ਤਿਨ

[1]ਕੋੜ੍ਹ ਸਹਿਤ। [2]ਪੰਛੀ। [3]ਦੇਖਕੇ। [4]ਕ੍ਰਿਪਾ ਕਰਕੇ। (ਅ) ਹੇ ਕ੍ਰਿਪਾ ਦੀ ਖਾਣ ! [5]ਕਹਿਆ। [6]ਬੁੱਧੀ। [7]ਚਰਨ ਪਾਹੁਲ। [8]ਦੇਖਣ।

*ਪੁਰਾਤਨ ਜਨਮ ਸਾਖੀ ਵਿਚ ਇਸ ਕੋਹੜੀ ਦੇ ਟਿਕਾਣੇਂ ਦਾ ਪਤਾ ਐਉਂ ਦਿੱਤਾ ਹੈ, 'ਦਿਪਾਲਪੁਰ ਪਾਸਦੌਂ, ਕੰਙਣਪੁਰ ਵਿਚਦੋਂ, ਕਸੂਰ ਵਿਚਦੋਂ, ਪਟੀ ਵਿਚਦੋਂ ਗੋਇੰਦ ਵਾਲਿ ਆਇ ਰਹਿਣ ਲਾਗਾ, ਤਾਂ ਕੋਈ ਰਹਿਣ ਦੇਵੈ ਨਾਹੀਂ' ਅਗੇ ਫੇਰ ਸਾਖੀ ਹੈ। ਪ੍ਰੰਤੂ ਕੋਹੜੀ ਨਿਸਤਾਰਣ ਦਾ ਟਿਕਾਣਾ ਦੱਸੀਦਾ ਹੈ ਕਿ ਦਿਪਾਲ ਪੁਰ ਲਾਗੇ ਅਜੇ ਹੈ।

ਕੀ ਬਿਨੈ ਬਿਸਾਲਾ। ਸਭਿ ਕੋ ਪਾਹੁਲ ਦੇ ਤਤਕਾਲਾ ॥੭੦॥ ਸੱਤਿਨਾਮ ਕੋ ਜਾਪ ਸੁਨਾਯੋ। ਕਰਨੋ ਨਿਤ ਸਤਿਸੰਗ ਬਤਾਯੋ। ਬਹੁਰੋ ਕੀਨੋ ਗਮਨ ਅਗਾਰੀ। ਤਿਨ ਚਰਨਨ ਪਰ ਕਵਿ ਬਲਿਹਾਰੀ ॥ ੭੧ ॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰਧੇ 'ਸ਼ਾਹੁ ਕੋ ਅਰੁ ਕੋੜ੍ਹੀ ਫਕੀਰ ਕੋ ਪ੍ਰਸੰਗ' ਬਰਨਨੰ ਨਾਮ ਪੱਚੀਸਮੋਂ ਅਧ੍ਯਾਯ ॥ ੨੫ ॥

੨੬. [ਸੰਤ ਮੰਗਲ। ਸੰਤਾਂ ਦਾ ਉਧਾਰ। ਏਮਨਾਬਾਦ ਆਗਮਨ]।

ਦੋਹਰਾ ॥ ਨਾਮ ਬਿਖੈ ਜਿਨਿ ਲਿਵ ਲਗੀ ਹਉਂਮੈ ਸਰਬ ਨਸਾਇ।
ਤਿਨ ਸੰਤਨ ਬੰਦੋਂ ਚਰਨ ਉਚਰੋਂ ਕਥਾ ਬਨਾਇ ॥ ੧ ॥

{ ਬਨਾਇ=ਬਨਾਕੇ, ਸੰਵਾਰ ਕੇ, ਸੁਹਣੀ ਤਰ੍ਹਾਂ ਨਾਲ । }

**ਅਰਥ**—ਜਿਨ੍ਹਾਂ ਸੰਤਾਂ ਦੀ ਸਾਰੀ ਹਉਮੈ ਦੂਰ ਹੋਈ ਹੈ ( ਅਤੇ ) ਨਾਮ ਵਿਚ ਲਿਵ ਲੱਗੀ ਹੈ ਉਨ੍ਹਾਂ ਦੇ ਚਰਨਾਂ ਉਤੇ ਮੱਥਾ ਟੇਕ ਕੇ (ਅਗੋਂ) ਕਥਾ ਸੁਹਣੀ ਤਰ੍ਹਾਂ ਉਚਾਰਦਾ ਹਾਂ।

ਸ਼੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਕਹਿ ਬਾਲਾ ਸ਼੍ਰੀ ਅੰਗਦ ! ਸੁਨੀਏ। ਰੁਚਿਰ ਕਥਾ ਗੁਨ ਗਨ ਯੁਤ[1] ਗੁਨੀਏ। ਮਾਰਗ ਚਲੇ ਜਾਹਿੰ ਗਤਿਦਾਈ। ਗੋਬਿੰਦ ਲੋਕ[2] ਮਿਲੇ ਕਛੁ ਆਈ॥੨॥ਸਭਿਨਿ ਪਦਨ ਪਰ ਬੰਦਨ ਠਾਨੀ। ਬੈਠਿ ਗਏ ਉਚਰੀ ਮੁਖ ਬਾਨੀ। 'ਰਾਵਰਿ ਸੁਜਸੁ ਸੁਨਾ ਸਭਿ ਥਾਈਂ। ਕੀਰਤਿ ਪਸਰ ਰਹੀ ਅਧਿਕਾਈ॥੩॥ਚਹਿਤ ਮਿਲਾਪ ਬਿਤਯੋ ਕਿਤਕਾਲ॥ ਅਕਸਮਾਤ੍ਰ ਅਬ ਮਿਲੇ ਕ੍ਰਿਪਾਲ॥ ਕਰਨ ਸੰਭਾਖਨ[3]ਰਾਵਰ ਸਾਥ॥ਬੂਝਨ ਚਹੈਂ ਪ੍ਰਭੂ ਕੀ ਗਾਥ॥੪॥ਜੇ ਆਇਸੁ ਤੁਮ ਦੇਹੁ ਗੁਸਾਈਂ!।ਕਰਹਿਂ ਅਪਨੋ ਪ੍ਰਸ਼ਨ ਬਨਾਈ'। ਸੁਨਿ ਕਰਿ ਸ਼੍ਰੀ ਗੁਰ ਗਿਰਾ ਉਚਾਰੀ। 'ਤੁਮ ਬੂਝਨ ਪਰ ਹਉਂ ਬਲਿਹਾਰੀ॥੫॥ ਜਾਂਤੇ ਭਯੋ ਪ੍ਰੇਮ ਅਭਿਰਾਮੂ॥ ਹਰਿ ਚਰਚਾ ਭਗਤਨ ਕੋ ਕਾਮੂ। ਇਸ ਬਿਧਿ ਸਫਲੀ ਘੜੀ ਬਿਹਾਵਹਿ[4] । ਗ੍ਯਾਨ ਕਥਾ ਕੋ ਸੁਨਹਿੰ ਸੁਨਾਵਹਿੰ' ॥ ੬ ॥ ਦੋਹਰਾ ॥ ਸੰਤ ਕਹੈ 'ਕਰਤਾਰ ਜੋ ਕੈਸੇ ਤਾਂਹਿ ਬਨਾਇ[5]। ਰੂਪ ਰੰਗ ਜਸ ਚਿਹਨ ਹੈ ਸੋ ਤੁਮ ਦੇਹੁ ਸੁਨਾਇ ॥ ੭ ॥ ਚੌਪਈ ॥ ਸਭਿ ਪਰਮਾਨ ਬਤਾਵਹੁ ਤਿਹ ਕੋ। ਸੁਰ ਨਰ ਖੋਜਤਿ ਫਿਰਿਹੀ ਜਿਹਕੋ। ਕਿਸ ਪ੍ਰਕਾਰ ਸੋ ਉਤਪਤ ਭਯੋ?।ਕਿਧੋਂ ਆਪ ਹੀ ਤੇ ਬਨਿ ਗਯੋ ॥ ੮ ॥ ਤੁਮਹੋ ਮਿਲੇ,ਭੇਵ ਸਭਿ ਜਾਨਹੁ।ਪਰਾ ਉਰਾ ਲਖਿ ਲਿਯਤਿ[6],ਪਛਾ-

[1]ਸਹਿਤ। [2]ਸੰਤ ਲੋਕ। [3]ਪ੍ਰਸ਼ਨ ਉੱਤਰ। [4]ਬੀਤੇਗੀ। [5]ਤਿਸਦੀ ਬਨਾਵਟ। [6]ਪਾਰ ਉਰਾਰ (ਆਦਿ ਅੰਤ ਆਪ ਨੇ ਉਸ ਦਾ) ਲਖ ਲਿਆ ਹੈ (ਇਹ ਅਸੀਂ) ਪਛਾਣਦੇ ਹਾਂ।

ਨਹੁ'। ਸੁਨਿ ਗੁਨ ਖਾਨੀ ਉਚਰੀ ਬਾਂਨੀ। 'ਅਹੋ ਸੰਤ! ਤਿਹ ਅੰਤ ਨ ਜਾਨੀ ॥੯॥ ਕਹਿਨ ਬਿਅੰਤ,ਅੰਤ ਇਹ ਆਹੀ। ਔਰ ਨ ਤਿਹਕੋ ਜਾਨਯੋ ਜਾਹੀ। ਦ੍ਵਾਦਸ਼ ਮਾਸ ਬਰਖ ਹੈ ਜੋਈ। ਨਿਸਦਿਨ ਏਕ ਸੁਰਨ ਕੋ ਸੋਈ ॥ ੧੦ ॥ ਦ੍ਵੈ ਸਹੰਸ੍ਰ[1] ਜੁਗ ਸੁਰ ਕੋ ਹੋਇ। ਬ੍ਰਹਮੇ ਕੋ ਨਿਸ ਦਿਨ[2] ਹੈ ਸੋਇ। ਅਸ ਨਿਸਦਿਨ ਕੇ ਸੰਮਤ[3] ਸ਼ਤ[4]ਹੈਂ।ਸੋ ਬ੍ਰਹਮੇ ਕੀ ਬੈਸ[5]ਗਿਨਤਿ ਹੈਂ॥੧੧॥ਅਹੋ ਬਿਸ਼ਨੁ ਕੋ ਨਿਸਦਿਨ ਸੋਈ। ਬਰਖ ਸਹਸ ਅਸ ਜਬ ਤਿਸ ਹੋਈ। ਤਬ ਤਨ ਤਜਨਹੁ ਬਿਸ਼ਨੁ* ਪ੍ਰਮਾਨਹੁ[6]। ਏਕ ਦਿਵਸ ਸ਼ਿਵ ਕੋ ਸੁ ਪਛਾਨਹੁ ॥ ੧੨ ॥ ਐਸੇ ਹੋਇਂ ਬਰਖ ਸ਼ਤ[7] ਜਬ ਹੀ। ਤਨ ਕੋ ਛੋਰਿ ਦੇਹਿ ਸ਼ਿਵ ਤਬ ਹੀ। ਇਤਨੋ ਕਾਲ ਬੀਤਿਓ ਜੋਈ। ਏਕ ਨਿਮਖ ਮਾਯਾ ਕੀ ਸੋਈ† ॥੧੩॥ਤਿਸ ਮਾਯਾ ਕੋ ਨਾਂਹੀ ਅੰਤਾ। ਤਿਹ ਪਤਿ ਕੇ ਕੋ[8]ਕਹਿ ਬਿਰਤੰਤਾ'। ਅਸ ਕਹਿ ਸ੍ਰੀ ਗੁਰ ਪਰਮ ਉਦਾਰਾ। ਸ਼ਬਦ ਗੂਜਰੀ ਬਿਖੈ ਉਚਾਰਾ॥੧੪॥

ਗੂਜਰੀ ਮਹਲਾ ੧ ॥

ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥ ਤਾਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ॥ ੧॥ ਪ੍ਰੀਤਮ ਕਿਉ ਬਿਸਰਹਿ ਮੇਰੇ ਪ੍ਰਾਣ ਅਧਾਰ ॥ ਜਾਕੀ ਭਗਤਿ ਕਰਹਿ ਜਨ ਪੂਰੇ ਮੁਨਿਜਨ ਸੇਵਹਿ ਗੁਰ ਵੀਚਾਰਿ ॥ ੧ ॥ ਰਹਾਉ ॥

ਦੋਹਰਾ ॥ 'ਸ੍ਰੀ ਨਾਰਾਇਣ ਨਾਭਿ ਤੇ ਉਪਜਯੋ ਕਮਲ ਅਨੂਪ। ਤਿਸ ਮਾਂਹੀ ਬ੍ਰਹਮਾ ਭਯੋ ਚਤੁਰ[9] ਬਦਨ[10] ਜਿਸ ਰੂਪ ॥ ੧੫ ॥ ਚੌਪਈ ॥ ਸੋ ਖੋਜਨ ਲਾਗਯੋ ਕਰਤਾਰਾ। ਨਹਿਂ ਜਾਨਯੋ ਤਿਹ ਪਾਰਾਵਾਰਾ। ਖੋਜਤਿ ਖੋਜਤਿ ਰਹਿ ਗਯੋ ਹਾਰੂ[11]। ਨਰ ਬਪੁਰੇ ਕੀ ਕੌਨ ਬਿਚਾਰੂ'॥੧੬॥ ਕਹੈਂ ਸੰਤ'ਸਭਿ ਹਮਹਿਂ ਸੁਨਾਵਹੁ । ਜਿਉਂ ਖੋਜੀ ਹੈ ਆਦਿ ਬਤਾਵਹੁ। ਕੋਇ ਨ ਤੁਮ ਤੇ ਦੁਰਯੋ[12]ਬ੍ਰਿਤਾਂਤਾ। ਕਰ ਪਰ ਬੱਦ੍ਰ ਹ੍ਰਿਦੈ ਅਸ ਗਯਾਤਾ[13]' ॥੧੭॥ ਸ੍ਰੀ ਗੁਰ ਭਨੈਂ'ਸੁਨਹੁ ਹਿਤ ਸੰਗਾ। ਸ੍ਰਿਸ਼ਟਿ ਸ੍ਰਿਜਨ ਤੇ ਪ੍ਰਿਥਮ[14] ਪ੍ਰਸੰਗਾ। ਬ੍ਰਹਮਾ

[1]ਦੋ ਹਜ਼ਾਰ। [2](ਇਕ) ਰਾਤ ਦਿਨ। [3]ਵਰਖ। [4]ਸੌ। [5]ਆਯੂ। [6]ਸਮਝੋ। [7]ਸੌ। [8]ਕੌਣ। [9]ਚਾਰ। [10]ਮੂੰਹ ਵਾਲਾ। [11]ਹਾਰਕੇ ਰਹਿ ਗਿਆ। [12]ਛੁਪਿਆ। [13]ਹੱਥ ਉੱਪਰ ਬੇਰ ਹੁੰਦਾ ਹੈ ਜਿਵੇਂ ਤਿਵੇਂ ਤੁਹਾਡੇ ਰਿਦੇ ਵਿਚ ਗਿਆਨ ਹੈ। [14]ਪਹਿਲਾ।

*ਇਥੋਂ ਸਪਸ਼ਟ ਹੋ ਗਿਆ ਕਿ ਵਿਸ਼ਨੂੰ ਬੀ ਮ੍ਰਿਤੂ ਨੂੰ ਪ੍ਰਾਪਤ ਹੁੰਦਾ ਹੈ।

†ਇੱਬਜ ਬਰਖ ਆਦਿ ਦਾ ਹਿਸਾਬ ਅਸੀਂ ਪਿੱਛੇ ਪੂਰਬਾਰਧ ਅਧਯਾਯ ੬੬ ਅੰਕ ੪੭ ਦੀ ਟੂਕ ਵਿਚ ਦੇ ਆਏ ਹਾਂ।

ਭਯੋ ਕਮਲ ਤੇ ਜਬਹੀ । ਉਸਤਤਿ ਠਾਨੀ[1] ਪ੍ਰਭੁ ਕੀ ਤਬਹੀ ॥ ੧੮ ॥ ਦੋਹਰਾ ॥ ਤੱਤ੍ਤਗ੍ਯਾਨ ਕੇ ਜਾਨਿਬੇ ਜਗੀ ਪ੍ਰੀਤਿ ਮਨ ਮਾਂਹਿ।—ਕੈਸੋ ਕਰਤਾ ਪੁਰਖੁ ਹੈ—ਦੇਖਿਨਿ ਉਮਗੀ ਚਾਹਿ ॥ ੧੯ ॥ ਚੌਪਈ ॥ ਰਿਚਾ ਪ੍ਰਸ਼ੰਸ਼ਾ ਕੀ ਬਹੁ[2] ਕਰਿਹੀ । ਲਾਇ ਪ੍ਰੀਤਿ ਮੁਖ ਬਚਨ ਉਚਰਿਹੀ । ਮਧੁਰ ਮਧੁਰ ਸੁਰ ਸਿਉਂ ਤਬ ਗਾਵਹਿ । ਅਧਿਕ ਰੀਝ ਕੈ ਹਰਖ ਬਢਾਵਹਿ॥੨੦॥ਬਧੈ ਪ੍ਰੀਤਿ ਪੁਨ ਅਵਰ ਕਰੇਈ। ਅਰਥ ਬਿਚਾਰ ਬਡੋ ਸੁਖ ਲੇਈ। ਪ੍ਰੇਮ ਮਗਨ ਮੁਖ ਗਦਗਦ[3] ਬਾਨੀ । ਗਾਵਹਿ ਰੀਝਹਿ ਆਨੰਦ ਮਾਨੀ ॥ ੨੧॥ ਚਤੁਰ ਬੇਦ[4] ਤਬ ਕਰੇ ਬਿਧਾਤਾ[5] । ਜੋ ਜਗ ਬਿਖੈ ਅਹੈਂ ਬੱਖ੍ਯਾਤਾ॥ ਤਿਨਹਿ ਬਿਲੋਕਤਿ ਰਿਖੀ ਪ੍ਰਬੀਨੇ[6] । ਸਿੰਮ੍ਰਿਤਿ ਸ਼ਾਸਤ੍ਰ ਬਹੁ ਰਚਿ ਦੀਨੇ ॥੨੨॥ ਦੋਹਰਾ॥ ਚਤੁਰ ਬੇਦ ਅਸ ਕਰਿ ਬਹੁਰ ਉਰ ਮਹਿਂ ਕੀਨ ਬਿਚਾਰ॥—ਕਿਸ ਤੇ ਮੈਂ ਉਤਪਤਿ ਭਯੋ ਕੋ ਉਪਜਾਵਨ ਹਾਰ॥੨੩॥ਚੌਪਈ॥ਕਰੀ ਦ੍ਰਿਸ਼ਟਿ ਦੇਖੀ ਦਿਸ਼ ਚਾਰ॥ ਜਹਿਂ ਤਹਿਂ ਜਲ ਹੈ ਅਪਰ ਅਪਾਰਾ[7]।—ਕੈ ਮੈਹੋਂ ਕੈ ਜਲ ਹੈ ਦੂਜੋ। ਔਰ ਨ ਕਿਹਂ ਥਲ ਦੀਸਤਿ ਤੀਜੋ—॥੨੪॥ਉਪਜ੍ਯੋ ਗਰਬ[8]—ਨ ਮੋ ਬਿਨੁ ਆਨਾ[9]। ਮੈਂ ਕਿਹਂ[10] ਉਸਤਤਿ ਕਰਉਂ ਬਖਾਨਾ । ਕਰਨ ਕਰਾਵਨ ਮੈਂ ਕਰਤਾਰਾ । ਅਪਰ ਨ ਹੈ ਕੋ ਸਿਰਜਨਹਾਰਾ[11] ॥ ੨੫ ॥ ਜੇ ਹੋਵਤਿ ਤੌ ਦੀਸਤਿ ਮੋਹੀ । ਲਖ੍ਯੋ ਨ ਕੋ ਯਾਂਤੇ ਨਹਿਂ ਹੋਹੀ[12]—। ਇਸ ਬਿਧਿ ਰਿਦੈ ਗਰਬ ਜਬ ਭਯੋ । —ਮੈਂਹੋਂ:ਅਪਰ ਨ ਕਰਤਾ ਬਿਯੋ[13]—॥੨੬॥ਦੋਹਰਾ॥ਤਬ ਗੰਭੀਰ ਧੁਨਿ ਸੋਂ ਮਧੁਰ ਬਾਨੀ ਭਈ ਅਕਾਸ਼।—ਕਿਉਂ ਗਰਬਤ ਬ੍ਰਹਮਾ ਰਿਦੈ ? ਮੈਂ ਹੋਂ ਕਰਤਿ[14] ਪ੍ਰਕਾਸ਼॥੨੭॥ਚੌਪਈ॥ਜਿਸ ਤੇ ਹੋਯੋ ਜਨਮ ਤੁਮਾਰਾ॥ ਤਿਹਂ ਕੋ ਖੋਜਹੁ ਆਇ ਬਿਚਾਰਾ—। ਸੁਨਿ ਕਰਿ ਬ੍ਰਹਮੇ ਬਚਨ ਉਚਾਰਾ ।—ਭਲੀ ਭਾਂਤਿ ਸਭਿ ਸਥਲ ਨਿਹਾਰਾ ॥੨੮॥ ਕੈ ਮੈਂ ਹੋਂ, ਕੈ ਜਲ ਹੈ ਇਹਾਂ।ਅਪਰ ਨ ਪਿਖ੍ਯੋ,ਪੇਖਿ ਬਹੁ ਰਹਾ । ਜੇਕਰਿ ਤੀਜੋ ਹੈ ਕਿਹ ਥਾਈਂ। ਸੋ ਮੋਕੋ ਅਬ ਦੇਹੁ ਬਤਾਈ—॥੨੯॥ ਤਬ ਅਕਾਸ਼ ਬਾਨੀ ਨੈ ਕਹਾ ।—ਜਿਸ ਪਰ ਬੈਠਿ ਪਰਮ ਸੁਖ ਲਹਾ । ਸੋ ਅਪਨੀ ਤੂੰ ਆਦਿ[15] ਪਛਾਨ।ਇਸਕੋ ਖੋਜ ਗਰਬ ਪੁਨ ਠਾਨਿ—॥੩੦॥ਦੇਖਿ ਕਮਲ ਬਿਧਿ[16] ਗਿਰਾ ਉਚਾਰੀ ।—ਇਹ ਤੋ ਛੋਟੋ ਮੋਹਿ ਅਗਾਰੀ । ਪਿਖੋਂ

---

[1]ਕੀਤੀ । [2]ਉਸਤਤ ਦੀਆਂ ਰਿਚਾਂ । [3]ਪ੍ਰਸੰਨ । [4]ਚਾਰ ਵੇਦ । [5]ਬ੍ਰਹਮਾ ਨੇ । [6]ਚਤੁਰ ਰਿਸ਼ੀਆਂ ਨੇ । [7]ਬਿਅੰਤ । [8]ਹੰਕਾਰ । [9]ਮੇਰੇ ਬਿਨਾ ਹੋਰ ਦੂਸਰਾ (ਕੋਈ) ਨਹੀਂ । [10]ਕਿਸਦੀ । [11]ਬਨਾਵਣ ਵਾਲਾ । [12]ਹੈਣਾ ਹੀ ਨਹੀਂ । [13]ਦੂਸਰਾ। [14]ਕਰਨ ਵਾਲਾ। [15]ਉਤਪਤੀ ਦਾ ਕਾਰਨ। [16]ਬ੍ਰਹਮਾ ਨੇ।

ਬਿਸ਼ਾਲ ਆਪਨੀ ਦੇਹੀ। ਅਸਮੰਜਸ[੧] ਪੁਨ ਆਇ ਨ ਕੇਹੀ[੨] ॥ ੩੧ ॥
ਅਲਪ[੩] ਵਸਤੁ ਕਸ[੪] ਜਨਹਿ ਬਿਸਾਲਾ[੫]—। ਨਭ[੬] ਮਹਿਂ ਬੋਲੇ ਬਹੁਰ
ਅਕਾਲਾ।—ਜਬ ਭਲਿਭਾਂਤਿ ਖੋਜਨਾ ਠਾਨਹੁ। ਅਲਪ[੭] ਬਿਸਾਲ[੮] ਤਬਹਿ
ਪਹਿਚਾਨਹੁ—॥੩੨॥ਸੁਨਿਕੈ ਬ੍ਰਹਮਾ ਚੱਕ੍ਰਿਤ[੯]ਹੋਵਾ। ਚਿੰਤਾ ਕਰਤਿ ਕਮਲ
ਦਿਸ਼ਿ ਜੋਵਾ[੧੦]।—ਮੈਂ ਬਿਸ਼ਾਲ ਇਹੁ ਅਲਪ ਦਿਸਾਈ। ਉਤਪਤਿ ਮਮ ਕਿਸ
ਬਿਧਿ ਬਨਿਆਈ!—॥੩੩॥ ਬਹੁ ਚਿਤਵਤਿ ਅਸ ਰਿਦੈ ਬਿਚਾਰੀ।—ਹਨੌਂ
ਲਾਤ,ਜੇ ਲੇਯ ਸਹਾਰੀ[੧੧]। ਤੌ ਜਾਨਹੁੰਗੋ ਇਹ ਮਮ ਆਦਿ। ਟੂਟ ਗਯੋ ਜਬ,
ਸਮਝੌਂ ਬਾਦ[੧੨]—॥ ੩੪ ॥ ਕਰਿ ਬਿਚਾਰ ਤਬ ਲਾਤ ਪ੍ਰਹਾਰੀ[੧੩]। ਚਲ੍ਯੋ ਨ
ਕਮਲ ਦੁਤਿਯ ਤਬ ਮਾਰੀ। ਹਨਤਿ ਪਰ੍ਯੋ ਤਿਹਕੇ ਮਧ ਜਾਈ। ਗਯੋ
ਨਾਲ ਮਹਿਂ ਠੌਰ ਨ ਪਾਈ ॥ ੩੫ ॥ ਦੋਹਰਾ ॥ ਜਿਉਂ ਬਿਸ਼ਾਲ ਗੰਭੀਰ-ਮਹਿਂ-
ਕੂਪ ਰੋਰ ਪਰ ਜਾਇ[੧੪]। ਤਿਉਂ ਤਿਸ ਮੈਂ ਗਿਰ ਕੈ ਗਯੋ ਥਾਹਿ ਨ ਕਿਤਹੂੰ
ਪਾਇ॥੩੬॥ ਚੌਪਈ॥ ਚਲ੍ਯੋ ਜਾਤ ਚਿਰਕਾਲ ਬਿਤਾਵਾ। ਠਹਿਰਨ ਥਾਨ
ਕਹੂੰ ਨਹਿਂ ਪਾਵਾ। ਕਬ ਸਿਰ ਊਪਰ ਕਬ ਹੀ ਨੀਚੇ। ਚਲ੍ਯੋ ਜਾਤਿ ਤਿਸ
ਨਾਲੀ ਬੀਚੇ ॥ ੩੭ ॥ ਬਿਹਬਲ ਹ੍ਵੈ ਅਤਿਹੀ ਦੁਖ ਪਾਵਾ। ਉਬਰਨ ਕੋ
ਨਹਿਂ ਪਾਇ ਉਪਾਵਾ।—ਆਦਿ ਮੱਧਿ ਅੰਤ ਹੌਂ ਸਾਰੇ[੧੫]—। ਪ੍ਰਿਥਮ ਗਰਬ ਤੇ
ਬਚਨ ਉਚਾਰੇ[੧੬]॥੩੮॥ਸੋ ਸਭਿ ਗਰਬ ਗਯੋ ਤਿਹੰ ਉਰ ਤੇ।ਪਾਇ ਸ਼ਰਮ[੧੭]
ਜਬ ਗਿਰਗਾ ਧੁਰ ਤੇ। ਭਯੋ ਦੁਖਾਤੁਰ[੧੮] ਰੋਦਨ ਕਰਿਹੀ। ਉਸਤਤਿ ਪ੍ਰਭੁ
ਕੀ ਬਹੁਰ ਉਚਰਿਹੀ॥ ੩੯ ॥—ਨਮੋ ਨਮੋ ਅਬਿਨਾਸ਼ੀ ਸ੍ਵਾਮੀ!। ਰੂਪ ਨ
ਰੇਖ ਨ ਅੰਤਰਜਾਮੀ। ਪਾਰਬ੍ਰਹਮ ਪਰਮੇਸ਼ੁਰ ਕਰਤਾ!। ਗੰਜਨ[੧੯] ਗਰਬ
ਸਕਲ ਦੁਖ ਹਰਤਾ!—॥੪੦ ॥ ਸ਼੍ਰੀ ਅਕਾਲ ਪਿਖਿ ਦੀਨਦਯਾਲਾ। ਕਾਢਿ
ਨਾਲਿ ਤੇ ਲਿਯ ਤਤਕਾਲਾ। ਤਮ ਗੁਬਾਰ ਤੇ ਬਾਹਰ ਆਇਓ। ਬੈਠਿ
ਕਮਲ ਪਰ ਬਹੁ ਸੁਖੁ ਪਾਯੋ॥੪੧॥ਕਰਨ ਪ੍ਰਸ਼ੰਸਾ ਲਗ੍ਯੋ ਬਹੋਰੀ। ਬੰਦਹਿ

---

[੧] [੨]ਸੰਦੇਹ ਵਾਲੀ ਗਲ ਹੈ, ( ਚਿੱਤ ਵਿਚ ) ਨਹੀਂ ਆਂਵਦੀ ਕਿਸੇ ਤਰ੍ਹਾਂ ( ਬੀ )। [੩]ਛੋਟੀ। [੪]ਚੀਜ਼ ਕਿਸ ਤਰ੍ਹਾਂ। [੫]ਪੈਦਾ ਕਰ ਸਕਦੀ ਹੈ ਵਡੀ ਨੂੰ। [੬]ਅਕਾਸ਼। [੭]ਛੋਟਾ। [੮]ਵੱਡਾ। [੯]ਹੈਰਾਨ। [੧੦]ਵੱਲ ਤੱਕਿਆ। [੧੧]ਜੇ ਸਹਾਰ ਲਏਗੀ (ਕਮਲਦੀ ਨਾਲ) [੧੨]ਵਿਅਰਥ ਬਾਤ ਸਮਝਾਂਗਾ। [੧੩]ਲੱਤ ਮਾਰੀ। [੧੪]ਜਿਵੇਂ ਬੜੇ ਡੂੰਘੇ ਖੂਹ ਵਿਚ ਰੋੜ ਜਾ ਡਿੱਗੇ। [੧੫]ਆਦਿ, ਮੱਧ, ਅੰਤ ਸਾਰੇ ਮੈਂ ਹੀ ਹਾਂ। [੧੬]( ਇਹ ) ਉਚਾਰੇ ਸੀ ਪਹਿਲੇ ਹੰਕਾਰ ਨਾਲ। [੧੭]ਥਕੇਵਾਂ। [੧੮]ਦੁਖ (ਕਰਕੇ) ਦੁਖੀ। [੧੯]ਨਾਸ਼ ਕਰਤਾ।

ਬਾਰ ਬਾਰ ਕਰ ਜੋਰੀ।–ਅਗਮ, ਅਗੋਚਰ, ਅਲਖ, ਅਨੰਤਾ। ਅੱਚੁਤ[੧], ਅਬਯ[੨]ਸ੍ਰੀ ਭਗਵੰਤਾ॥੪੨॥ਸੱਤਿ,ਅਰੂਪ, ਅਨੂਪ,ਅਲੇਖਾ॥ਨਿੱਤਯ,ਅਭੁਤ[੩] ਅਛੂਤ[੪]ਅਭੇਖਾ[੫]।ਅਕਰਮ[੬],ਅਭਰਮ[੭],ਅਦ੍ਵੈਤ*,ਅਨਾਸ਼ਾ[੮]।ਅਭੈਅਨਾਦੀ[੯] ਸੁਤੇ ਪ੍ਰਕਾਸ਼ਾ॥੪੩॥ਰੇਖ ਨ, ਰੰਗ ਨ, ਮੋਹ ਨ ਮਾਯਾ। ਅਜੈ[੧੦]ਅਜਨਮਾ[੧੧] ਅਜਰ[੧੨]ਅਜਾਯਾ[੧੩]।ਸਭਿ ਤੈ ਦੂਰ ਸਭਿਨਿਅਤਿਪਾਸ॥ਸਦਾ ਅਲੇਪ ਸਰਬ ਮਹਿੰ ਬਾਸਾ[੧੪]।੪੪।ਨੇਤਿ, ਨੇਤਿ, ਨਿਤ ਅਪਰ ਅਪਾਰਾ–। ਸਹਸ੍ਰਨਾਮ ਅਸ ਬਦਨ ਉਚਾਰਾ॥ ਤਿਹ ਛਿਨ ਨਭ ਬਾਨੀ ਪੁਨ ਹੋਈ।ਮੇਘ[੧੫] ਗਰਜ ਮਧੁਰੀ ਜਿਉਂ ਸੋਈ॥੪੫॥ਦੋਹਰਾ।–ਤਪ ਕਰਿ,ਤਪਕਰਿ; ਤਪ ਕਰਹੁ–ਕਹਯੋ ਬਾਰ ਇਉਂ ਤੀਨ।–ਜਗ ਰਚਨੇ ਕੀ ਸ਼ਕਤਿ ਹ੍ਵੈ ਰਚਹੁ ਬਹੋਰ,ਪ੍ਰਬੀਨ !–॥੪੬॥ ਚੌਪਈ॥ਬੈਠਿ ਕਿਯੋ ਤਪ ਤਬ ਚਿਰਕਾਲਾ॥ ਪਾਇ ਸ਼ਕਤਿ ਜਗ ਰਚਯੋ ਬਿ-ਸ਼ਾਲਾ'।ਸ਼੍ਰੀਗੁਰ ਕਹੈਂ 'ਸੁਨਹੁ ਹਰਿਸੰਤ !। ਇਸਬਿਧਿ ਕੇ ਸ੍ਰੀ ਕਮਲਾ ਕੰਤ[੧੬] ।੪੭।ਦੋਹਰਾ॥ਜਿਹਕੋ ਅੰਤ ਨ ਜਾਨਿਓ ਰਹਯੋ ਬਿਧਾਤਾ ਦੇਖਿ।ਹਮ ਕਲਜੁਗ ਕੇ ਮਨੁਜ ਕਹਾ ਲਖਿ ਸਕਈ ਜੁ ਅਲੇਖ[੧੭]†।੪੮।ਚੌਪਈ॥ ਤਿਹੰਕੇ[੧੮] ਸੰਗ ਲਗੀ ਮਮ ਪ੍ਰੀਤੀ। ਉਰ ਮਹਿੰ ਬਸਯੋ ਨਿਰੰਤਰ ਨੀਤੀ॥ ਕਰਹਿੰ ਸੇਵ ਜਿਹੰ ਸ਼ਿਵ ਸਨਕਾਦਿਕ।–ਨੇਤਿ ਨੇਤਿ–ਨਿਤ ਕਹਿੰ ਬ੍ਰਹਮਾਦਿਕ ॥ ੪੯ ॥ ਪ੍ਰਾਨ ਅਧਾਰ ਸੁ ਕਿਯ ਮਨ ਮਾਂਹੀ। ਅਸ਼ਟ ਪਹਿਰ ਮੈਂ ਬਿਸਰਤਿ ਨਾਂਹੀ'। ਸੁਨਤਿ ਸੰਤ ਚਿਤ ਬਹੁ ਹਰਖਾਨੇ। 'ਧੰਨ ਧੰਨ' ਪੁਨ 'ਧੰਨ' ਬਖਾਨੇ।੫੦। 'ਮੁਕਤਿ ਦਾਨ ਦਾਬਚਨ ਤੁਮਾਰੇ।ਇਕਸੰਸੈ ਉਰ ਔਰ ਹਮਾਰੇ। ਕੌਨ ਵਸਤੁ

[੧]ਅਟਲ। [੨]ਅਬਿਨਾਸ਼ੀ, ਅਬਦਲ। [੩]ਅਨੋਖਾ। [੪]ਪਵਿੱਤ੍ਰ। [੫]ਭੇਖ ਰਹਤ। [੬]ਕਰਮ ਰਹਤ। [੭]ਭਰਮ ਰਹਤ। [੮]ਅਬਿਨਾਸ਼ੀ। [੯]ਭੈ ਰਹਤ ਤੇ ਜਿਸ ਦਾ ਆਦਿ ਨ ਹੋਵੇ। [੧੦]ਜੋ ਜਿੱਤਿਆ ਨਾ ਜਾਏ। [੧੧]ਜਨਮ ਰਹਤ। [੧੨]ਜੋ ਬੁੱਢਾ ਨਾ ਹੋਵੇ। [੧੩]ਇਸਤ੍ਰੀ ਰਹਤ। [੧੪]ਵਾਸ (ਹੈ ਜਿਸ ਦਾ)। [੧੫]ਬੱਦਲ ਦੀ। [੧੬]ਪਰਮੇਸ਼੍ਵਰ। [੧੭]ਜੋ ਲਖਯਾ ਨਾ ਜਾਏ। [੧੮]ਉਸ (ਪਰਮੇਸ਼ਰ) ਦੇ।

*ਪਾਃ–ਅਪਾਰ। †ਸ਼੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰ੍ਧ ਅਧਯਾਯ ੫੨ ਅੰਕ ੩੫ ਵਿਚ ਕਵਿ ਜੀ ਕਹਿ ਆਏ ਹਨ ਨਾਰਦ ਦੀ ਜ਼ਬਾਨੀ ਕਿ ਹੇ ਗੁਰੂ ਨਾਨਕ ਜੀ ਤੁਸਾਂ ਬ੍ਰਹਮਾ ਨੂੰ ਆਦਿ ਵਿਚ ਦ੍ਵਾਦਸ਼ ਮਹਾਂ ਵਾਕ ਸੁਣਾ ਕੇ ਅਪਣਾ ਸਰੂਪ ਪਛਾਣਨ ਦੇ ਲਾਇਕ ਕੀਤਾ ਸੀ, ਤਾਂ ਓਹ ਵੇਦ ਰਚਨ ਦੇ ਸਮਰਥ ਹੋਇਆ ਸੀ। ਇਸੇ ਅਧਯਾਯ ਦੇ ਅੰਕ ੬੭ ਵਿਚ ਗੁਰੂ ਜੀ ਨੂੰ ਵਾਹਿਗੁਰੂ ਰੂਪ ਤਸਲੀਮ ਕਰਦੇ ਹਨ; ਸੋ ਗੁਰੂ ਜੀ ਦੇ ਐਸੇ ਵਾਕ 'ਅਸੀਂ ਕਲਜੁਗ ਦੇ ਜੀਵ ਹਾਂ' ਉਨ੍ਹਾਂ ਦੀ ਸੁਭਾਵਕ ਨਿੰਮ੍ਰਤਾ ਹੈ, ਜਿਵੇਂ ਓਹ ਸਦਾ ਆਪ ਨੂੰ ਨੀਵਾਂ ਹੀ ਕਹਿਕੇ ਖੁਸ਼ ਹੁੰਦੇ ਸਨ। ਅਸਲ ਵਿਚ ਆਪ ਗੁਰ ਅਵਤਾਰ ਤੇ ਜਜੋਤਿ ਸਰੂਪ ਸਨ।

ਇਹ ਲੋਚਨ ਆਹੀ[1]। ਦੇਖੈ ਕੌਨ ਰਹਿਤਿ ਇਨ ਮਾਂਹੀ[2] ॥ ੫੧ ॥ ਕਿਸ ਪ੍ਰਕਾਰ ਜੋ ਸਰਬ ਪਸਾਰਾ। ਦੇਖਿ ਲੇਹਿ ਜੋ, ਕਹਉ ਬਿਚਾਰਾ। ਤੁਮ ਸਮ ਗ੍ਯਾਤਾ ਮਿਲਹਿ ਨ ਆਨੀ'। ਸੁਨਿ ਪਦ ਦੁਤਿਯ ਕਹ੍ਯੋ ਗੁਨਖਾਨੀ॥੫੨॥

'ਰਵਿਸਸਿ ਦੀਪਕ ਜਾਕੇ ਤ੍ਰਿਭਵਣਿ ਏਕਾ ਜੋਤਿ ਮੁਰਾਰਿ ॥
ਗੁਰਮੁਖਿ ਹੋਇ ਸੁ ਅਹਿਨਿਸਿ ਨਿਰਮਲੁ ਮਨਮੁਖਿ ਰੈਣਿ ਅੰਧਾਰਿ ॥ ੨ ॥

ਚੌਪਈ॥'ਸੁਨਹੁ ਸੰਤ!' ਸ੍ਰੀ ਨਾਨਕ ਕਹਿਹੀਂ। 'ਚੰਦ ਸੂਰਜੁ ਮਹਿਂ ਜੋਤ[3] ਜੁ ਅਹਿਹੀ॥ਜਿਹਤੇ ਜਗ ਮਹਿਂ ਹੋਤਿ ਉਜਾਲਾ॥ ਸੋ ਈਸੁਰ ਕੀ ਲਖਹੁ ਬਿਸਾਲਾ ॥ ੫੩ ॥ ਦਈ ਜੋਤਿ ਦੀਪਕ ਜਗ ਕੀਨੇ। ਤਿਹ ਬਿਧਿ ਜੋਤਿ ਸਰਬ ਘਟ ਚੀਨੇ॥ਤਿਸਤੇ ਨੈਨਨ ਨਦਰੀਆਵੈ॥ਸਭਿ ਘਟਿ ਪ੍ਰਭੁ ਕੀ ਜੋਤਿ ਰਹਾਵੈ॥੫੪॥ ਹੋਇ ਜਿ ਗੁਰਮੁਖਿ ਜਾਨਹਿ ਤਬਹੀ॥ਰਮ ਕਰਿ ਰਹ੍ਯੋ ਰਾਮ ਘਟ ਸਭਿ ਹੀ। ਕਬਹਿ ਨ ਮਨਮੁਖ ਮੁਗਧ ਪਛਾਨਹਿਂ। ਸੱਤਿਨਾਮ ਜੇ ਨਹੀਂ ਬਖਾਨਹਿਂ ॥੫੫॥ ਮੋਹ ਤਿਮਰ ਮਹਿਂ ਅੰਧੇ ਸੋਈ। ਪ੍ਰਭੁ ਮਾਰਗ ਨਹਿਂ ਜਾਨਹਿਂ ਓਈ', ਸੁਨਿ ਕਰਿ ਸੰਤ ਗਿਰਾ ਪੁਨ ਪ੍ਰਾਹੀ। 'ਅੰਧੇ ਭਏ ਨੈਨ ਜਿਨ ਨਾਂਹੀ ॥੫੬॥ ਚੰਦ ਸੂਰਜ ਨਹਿਂ ਦੇਖਹਿਂ ਸੋਈ। ਚਖ ਹੈ ਪਿਖਹਿਂ ਭਲੇ ਸਭਿ ਕੋਈ[4]। ਤਿਨ ਲੋਚਨ ਕੀ[5] ਜੋਤਿ ਜਿ ਆਹੀ॥ ਸੋ ਕਹੀਏ'ਸੁਨਿ ਕਰਿ ਗੁਰਪ੍ਰਾਹੀ॥੫੭॥

ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ ॥ ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ ॥ ੩ ॥

ਚੌਪਈ॥'ਆਗੈ ਸਦਾ ਝਗਰ ਇਹੁ ਭਯੋ। ਸਿੱਧ ਸਾਧ ਸਭਿਹਿਨਿ ਨੈ ਕਿਯੋ॥ ਨੇਤ੍ਰਨ ਬਿਖੈ ਚਾਮ[6] ਕੈ[7] ਪਾਨੀ॥ ਸਭਿ ਜਾਨਤਿ ਇਹੁ ਬਾਤ ਨ ਛਾਂਨੀ[8]।੫੮। ਇਨ ਮਹਿਂ ਦੇਖਤਿ ਵਸਤੁ ਸੁ ਕ੍ਯਾ ਹੈ। ਆਗੈ ਇਉਂ ਹੀ ਝਗਰ ਕਿਯਾ ਹੈ। ਨਹਿਂ ਜਾਨ੍ਯੋ ਇਹ ਰਿਖਿਨਿ ਮੁਨੀਸੁਰ। ਸਿੱਧ ਸਾਧ ਜੇ ਬਹੁਤ ਤਪੀਸੁਰ ॥ ੫੯॥ਸਤਿਗੁਰ ਬਿਨਾ ਨ ਜਾਨਤਿ ਕੋਈ। ਅੰਤਰ ਵਸਤਿ ਪਿਖਤਿ ਹੈ ਜੋਈ। ਅੰਤਰ ਉਰ ਕੇ ਜਾਗਤਿ ਜੋਤੀ॥ਤਬਿ ਅੰਤਰਿ ਇਸਕੇ ਸੁਧਹੋਤੀ॥੬੦॥ ਸਤਿ-ਗੁਰ ਸ਼ਬਦ ਕਮਾਵਨ[9] ਕਰਿਹੀ। ਪੁਨ ਧੁਨਿ ਸੁਨਹਿ ਦਸਵ ਜੋ ਦਰ ਹੀ[10]। ਸ੍ਰੀ ਸਤਿਗੁਰ ਇਹ ਝਗਰ ਨਿਬੇਰੈਂ[11]। ਔਰ ਨ ਜਾਨਹਿ ਕੋਊ ਨ ਹੇਰੈ[12]

[1]ਅੱਖਾਂ ਹੈਨ। [2]ਇਨ੍ਹਾਂ ਵਿਚੋਂ ਕੌਣ ਦੇਖਦਾ ਰਹਿੰਦਾ ਹੈ। [3]ਪ੍ਰਕਾਸ਼। [4]ਅੱਖਾਂ ਹੋਣ ਤੇ ਦੇਖਦਾ ਹੈ ਸਭ ਕੋਈ ਭਲੀ ਪ੍ਰਕਾਰ। [5]ਤਿਨ੍ਹਾਂ ਦੀਆਂ ਅੱਖਾਂ ਦੀ । [6]ਮਾਸ। [7]ਜਾਂ। [8]ਛਪੀ ਹੋਈ ਨਹੀਂ। [9]ਸਿਮਰਨ। [10]ਦਸਵੇਂ ਦੁਆਰ ਦੀ। [11]ਨਿਬੇੜਦੇ ਹਨ। [12]ਨਹੀਂ ਦੇਖਦਾ।

॥੬੧॥ਸਭਿਇੰਦ੍ਰੀਆਂਕ੍ਰਿਆ ਜੁ ਕਰਿਹੀਂ।ਪਰਮ ਜੋਤਿ ਕੇ ਹ੍ਵੈ ਅਨੁਸਰਹੀ*। ਸੋ ਤੁਮ ਖੋਜਹੁ ਅੰਤਰ ਦੇਹੀ।ਪਾਇ ਲੇਹੁ ਗੇ ਸੁਧ ਹ੍ਵੈ ਜੇਹੀ[1]॥੬੨॥ ਸੁਨਿਕੈ ਸੰਤ ਹਰਖ ਉਰ ਧਰਿਕੈ। ਪੁਨ ਬੂਝਨ ਕਿਯ ਬਚਨ ਉਚਰਿਕੈ। 'ਏਕੰਕਾਰ ਪ੍ਰਭੂ ਕਰਤਾਰ। ਕਿਹ ਬਿਧਿ ਮਿਲਹਿ?ਜਿ ਹ੍ਵੈ ਨਿਸਤਾਰ?॥੬੩॥ ਕਉਨ ਜਤਨ ਸੋਂ ਪਾਇਆ ਜਾਈ। ਸੋ ਸੁਧ ਦਿਹੁ ਹਮਕੋ ਸਮਝਾਈ' ਸ੍ਰੀ ਨਾਨਕ ਪੁਨ ਕੀਨ ਅਲਾਵਨ[2]। ਪੂਰਨ ਕੀਨੋ ਸ਼ਬਦ ਸੁਹਾਵਨ ॥੬੪॥

ਸੁਰਿ ਨਰ ਨਾਥ ਬੇਅੰਤ ਅਜੋਨੀ ਸਾਚੈ ਮਹਲਿ ਅਪਾਰਾ ॥ ਨਾਨਕ ਸਹਜਿ ਮਿਲੇ ਜਗਜੀਵਨ ਨਦਰਿ ਕਰਹੁ ਨਿਸਤਾਰਾ ॥ ੪ ॥ ੨ ॥

ਦੋਹਰਾ ॥ 'ਬੇਸ਼ੁਮਾਰ ਸੁਰ ਨਰਨਪਤਿ[3], ਮੰਦਰ ਜਾਂਹਿ ਅਪਾਰ। ਸਹਿਜ ਭਾਇ ਸੋ ਮਿਲਤਿ ਹੈ, ਤਿਹ ਨਦਰੀ[4] ਨਿਸਤਾਰ[5]॥੬੫॥ ਚੌਪਈ ॥ ਸੰਤਨ ਸੁਨਿ ਕਰਿ ਬਚ ਇਸ ਭਾਂਤੀ। ਨਸਯੋ ਭਰਮ ਉਪਜੀ ਮਨ ਸ਼ਾਂਤੀ। ਹਾਥ ਜੋਰਿ ਪਦ ਬੰਦਨ ਕਰਿਹੀਂ। ਬਾਰ ਬਾਰ ਬਹੁ ਬਿਨੈ ਉਚਰਿਹੀਂ॥੬੬॥'ਤੁਮ ਪਰਮੇਸ਼ੁਰ ਕੋ ਅਵਤਾਰ। ਨਰਨ ਉਧਾਰਨ ਕੋ ਤਨ ਧਾਰ। ਹਮ ਕੋ ਦੂਜੀ ਨਾਂਹੀ ਥਾਉਂ। ਕਰਹੁ ਮੁਕਤਿ ਦੇ ਅਪੁਨਾ ਨਾਉਂ ॥੬੭॥ ਬਹੁ ਦਿਨ ਹਮ ਭਰਮਤਿ ਜਗ ਫ਼ਿਰੇ। ਅਬ ਨਿਸ਼ਚੇ ਕਰਿ ਤੁਮ ਗੁਰ ਕਰੇ। ਸ਼ਰਨ ਪਰੇ ਕੀ ਰਾਖਹੁ ਸ੍ਵਾਮੀ ! ਹਮ ਸਦੀਵ ਤੁਮਰੇ ਅਨੁਗਾਮੀ[6]' ॥ ੬੮ ॥ ਦੋਹਰਾ ॥ ਸ੍ਰੀ ਨਾਨਕ ਤਿਨ ਪ੍ਰਤਿ ਕਹਯੋ 'ਧਰਿ ਸ਼ਰਧਾ ਦਿਨ ਰੈਨ। ਵਾਹਿਗੁਰੂ ਸਿਮਰਨ ਕਰਹੁ ਹੋਵਹੁ ਮੋਖ ਸੁਖੈਨ'॥੬੯॥ਚੌਪਈ॥ਇਸ ਪ੍ਰਕਾਰ ਤਿਨਦੇ ਉਪਦੇਸ਼ਾ। ਕੀਨ ਗਮਨ ਆਗੇ ਜਗਤੇਸ਼ਾ। ਤਿਨ ਸੰਤਨ ਕਰਿ ਰਿਦੇ ਉਮੰਗਾ। ਸ੍ਰੀ ਸਤਿਗੁਰ ਕੇ ਗਮਨੇ ਸੰਗਾ॥੭੦॥ਮਾਰਗਬਿਖੈ ਜਾਤਿ ਗੁਨਖਾਨੀ।ਕਹਿਨ ਲਗੇ ਮੁਝ ਸੋਂ ਅਸ ਬਾਨੀ। 'ਲਾਲੋ ਹੈ ਬਹੁ ਮੀਤ ਹਮਾਰਾ। ਚਲਹੁ ਮਿਲੈਂ ਅਬ ਤਾਂਹਿ ਸੰਗਾਰ॥੭੧॥ਬਹੁਤ ਦਿਵਸ ਬੀਤੇ ਤਿਂਹ ਦੇਖੇ।ਨਗਰ ਏਮਨਾਬਾਦ ਬਿਸ਼ੇਖੇ'। ਕਹਿ ਬਚ ਗਮਨਤਿ ਗੁਰੂ ਅਗਾਰੀ। ਹਮ ਫਕੀਰ ਸਭਿ ਚਲਹਿਂ ਪਿਛਾਰੀ[7]॥੭੨॥ਮੰਦ ਮੰਦ ਗਤਿ ਸੁੰਦਰ ਭਾਰੀ।ਬਿਗਸਤਿ ਬੋਲਤਿ

---

[1]ਪਾ ਲਓਗੇ ਸੁਧ ਜਿਹੋ ਜੇਹੀ (ਉਹ) ਹੈ। [2]ਕਹਿਣਾ ਕੀਤਾ। [3]ਦੇਵਤੇ ਤੇ ਨਰਾਂ ਦਾ ਰਾਜਾ (ਪਰਮੇਸੁਰ) ਹੈ ਬੇਸ਼ੁਮਾਰ। [4]ਉਸ ਦੀ ਕਿਰਪਾ ਨਾਲ। [5]ਮੁਕਤੀ ਹੁੰਦੀ ਹੈ। [6]ਅਨੁਸਾਰੀ ਹਾਂ। [7]ਬਾਲਾ ਕਹਿੰਦਾ ਹੈ ਅਸੀਂ ਤੇ ਸਾਰੇ ਫਕੀਰ ਪਿੱਛੇ ਚਲੇ। *ਪਾਃ—ਆਸਰ ਹੀ।

ਕਰਤਿ ਬਿਚਾਰੀ । ਬਿਨ ਸ੍ਰਮ[1] ਸਰਬ ਪੰਧ ਕੋ ਛੋਰੀ । ਦੀਨਾਨਾਥ ਗਏ ਤਿਹ ਠੌਰੀ ॥੭੩॥ ਨਗਰ ਏਮਨਾਬਾਦ ਪਹੂੰਚੇ।ਬੈਠੇ ਵਹਿਰ ਸਥਲ ਪਿਖਿ ਊਚੇ।ਚਹੁੰ ਦਿਸ਼ ਸੋਹਿਤਿ ਭਏ ਫਕੀਰਾ । ਬੀਚ ਬਿਰਾਜਹਿਂ ਗੁਨੀ ਗਹੀਰਾ॥ ੭੪॥ ਰੋੜਨ ਕੋ ਚੌਤਰਾ ਬਨਾਯੋ । ਊਪਰ ਬੈਠਿ ਗਯੋ ਸੁਖਦਾਯੋ । ਅਬ ਲੌ ਰੋੜੀ ਨਾਮ ਕਹਾਵਹਿ । ਮਨ ਬਾਂਛਤਿ ਦਰਸ਼ਨ ਫਲ[2] ਪਾਵਹਿਂ ॥ ੭੫ ॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਸੰਤਨ ਚਰਚਾ, ਏਮਨਾਵਾਦ ਪਹੁੰਚਨ' ਪ੍ਰਸੰਗ ਬਰਨਨੰ ਨਾਮ ਛਬੀਸਮੋ ਅਧ੍ਯਾਯ ॥ ੨੬ ॥

## ੨੭. [ਨਿੰਮ੍ਰਤਾ ਨਿਵਾਸ । ਏਮਨਾਵਾਦ । ਬਾਬਰ ਦਾ ਹੱਲਾ]

ਦੋਹਰਾ ॥ ਗਿਰ ਹੰਕਾਰ ਤੇ ਤਰ ਉਤਰਿ ਸਰਬ ਰੇਨ ਘਰ ਛਾਇਂ ।
ਉਸ਼ਨ ਸੀਤਾਦਿ ਬਿਕਾਰ ਜੇ, ਹੇ ਮਨ ਤਬ ਸੁਖ ਪਾਇਂ ॥ ੧ ॥

{ ਤਰ=ਤਰੇ, ਤਲੇ, ਹੇਠ । ਸਰਬ ਰੇਨ=ਸਾਰਿਆਂ ਦੀ ਰੇਣ ਹੋ ਜਾਣਾ, ਨਿੰਮ੍ਰਤਾ । ਘਰ ਛਾਇਂ=ਘਰ ਪਾ ਲਵੇਂ । ਉਸ਼ਨ ਸੀਤਾਦਿ=ਗਰਮੀ ਸਰਦੀ ਆਦਿਕ, ਮੁਰਾਦ ਹੈ ਦ੍ਵੰਦਾਂ ਤੋਂ । }

ਅਰਥ—ਹੇ ਮਨ ! ਹੰਕਾਰ ( ਰੂਪੀ ) ਪਹਾੜ ਤੋਂ ਹੇਠਾਂ ਉਤਰ ਕੇ ਜੇ ( ਤੂੰ ) ਸਾਰਿਆਂ (ਦੇ ਚਰਣਾਂ ਦੀ) ਰੇਣ ( ਹੋ ਜਾਣ ਰੂਪੀ ) ਘਰ ਛਾ ਲਵੇਂ, ਤਦ ਗਰਮੀ ਸਰਦੀ ( ਰਜ, ਤਮ ) ਆਦਿ ( ਰੂਪੀ ) ਵਿਕਾਰਾਂ ਦੇ ਛੁਟ ਜਾਣ (ਨਾਲ ਤੂੰ) ਸੁਖ ਪਾ ਲਵੇਂ ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸ੍ਰੀ ਅੰਗਦ ! ਸੁਨੀਏ ਇਤਿਹਾਸਾ । ਵਹਿਰ ਨਗਰ ਬੈਠੇ ਸੁਖਰਾਸਾ । ਹੁਤੋ ਪਠਾਨ ਤਹਾਂ ਕੋ ਰਾਜਾ । ਘਰ ਘਰ ਬਹੁਰ ਬਜਾਵਹਿ ਬਾਜਾ ॥ ੨ ॥ ਅਧਿਕ ਬਜਾਹੁ ਤਿਸ ਦਿਨ ਪੁਰਿ ਮਾਂਹੀ । ਕਰਤਿ ਕੁਲਾਹਲ[3] ਉਰ ਹਰਖਾਹੀਂ । ਗਾਵਹਿਂ ਨਾਚਹਿਂ ਮਾਚਹਿਂ ਰੰਗਾ । ਅਤਿ ਉਤਸਵ ਮਹਿਂ ਰਹੇ ਉਮੰਗਾ ॥੩॥ ਭੂਖਨ ਬਸਤ੍ਰ ਨਵੀਨ ਪਹਿਰਿਕੈ । ਬਨੇ ਛੈਲ ਬਹੁ ਗਰਬ ਗਹਿਰ[4] ਕੈ । ਅਵਲੋਕਤਿ ਹੈਂ ਰੰਗ ਤਮਾਸ਼ੇ । ਅਨਿਕ ਪ੍ਰਕਾਰਨ ਠਾਨਹਿਂ ਹਾਸੇ ॥ ੪ ॥ ਗਰੀਅਨ[5] ਬਿਖੇ ਕੁਦਾਇ ਤੁਰੰਗਾ । ਬੈਠੇ ਮੂਛ ਬਾਮ[6] ਸਰਬੰਗਾ । ਸ੍ਰੀ ਕਰਤਾਰ ਦਿਸ਼ਾ ਤੇ ਭੂਲੇ । ਬਿਸ਼ੈ ਬਿਕਾਰਨ ਮਹਿ ਅਨਕੂਲੇ* ॥੫॥ ਸੰਤ ਅਤਿਥਿ ਕੀ ਸੇਵ ਨ ਜਾਨਹਿਂ । ਦੇਖਿ ਫਕੀ-

---

[1]ਥਕਾਨ ਤੋਂ ਬਿਨਾ ਹੀ । [2]ਦਰਸ਼ਨ ਕਰਨ ਨਾਲ ਮਨ ਚਾਹਿਆ ਫਲ । [3]ਖੁਸ਼ੀਆਂ । [4]ਡੂੰਘੇ ਹੰਕਾਰ ਕਰਕੇ । [5]ਗਲੀਆਂ । [6]ਮੁੱਛਾਂ ਕੁੰਢੀਆਂ ਕਰਕੇ ।

*ਪਾ:ਹਿੰ-ਰ ਖ਼ੂਲ=ਪ੍ਰਸੰਨ ਰਹਿੰਦੇ ਹਨ ।

ਰਨ ਹਾਸੀ ਠਾਨਹਿਂ। ਪ੍ਰਭੁਤਾ ਮਦ[1] ਤੇ ਭਏ ਸਿ ਅੰਧੇ।ਪਰੇ ਗਰਤ[2] ਜਗ-ਬੰਧਨ ਬੰਧੇ॥੬॥ਦੇਖਹਿਂ ਦੁਖੀ ਦਯਾ ਨਹਿਂ ਕਰਿਹੀਂ। ਮਹਾਂ ਮੰਦਮਤਿ ਪਰ ਤਿਯ ਹਰਿਹੀਂ।ਪਿਯਤਿ ਸ਼ਰਾਬ ਘੂਮਤੇ ਫਿਰਿਹੀਂ।ਸ਼ਾਸਨ[3]ਦੇਹਿਂ ਗਰੀਬਨ ਧਰਿਹੀਂ[4] ॥ ੭ ॥ ਜਹਾਂ ਅੰਗਨਾ ਸੁੰਦਰ ਹੇਰਹਿਂ। ਬਾਰ ਬਾਰ ਬਾਜੀ ਬਰ[5] ਫੇਰਹਿਂ। ਬੈਠੇ ਰਹੇ ਵਹਿਰ ਜਗ ਸਾਈਂ। ਸੇਵਾ ਕਰੀ ਨ ਕਿਨਹੂੰ ਆਈ ॥ ੮ ॥ ਹੁਤੇ ਫ਼ਕੀਰ ਸੰਗ ਤਿਹ ਥਾਏਂ। ਭਏ ਛੁਧਾਤੁਰ[6] ਮੁਖ ਕੁਮਲਾਏ। ਸਗਰੋ ਦਿਵਸ ਬਿਤੀਤਾ ਜਬ ਹੀ। ਭਈ ਨਿਸਾ ਬੋਲੇ ਪ੍ਰਭੁ ਤਬ ਹੀ ॥੯॥ 'ਹੇ ਸੰਤਹੁ! ਦ੍ਵੈ ਉਠਿ ਕਰਿ ਜਾਵਹੁ। ਪੁਰਿ ਤੇ ਜਾਚ ਅਸਨ ਕੋ ਖਾਵਹੁ। ਜੋ ਬੈਠਯੋ ਦੇਵੈ ਕੋ ਨਾਂਹੀ। ਘਰ ਮਹਿਂ ਜਾਇ ਜਾਚ ਕਿਨ ਖਾਹੀ ॥ ੧੦॥ ਮਰ-ਦਾਨੇ! ਤੂੰ ਜਾਹਿ ਸੰਗਾਰੇ। ਆਵਤਿ[7] ਲਾਲੋ ਲੇਹੁ ਹਕਾਰੇ'। ਸ੍ਰੀ ਗੁਰ ਕੀ ਸੁਨਿਕੈ ਅਸ ਆਇਸੁ।ਮਰਦਾਨਾ ਦ੍ਵੈ ਸੰਤ ਸਿਧਾਇਸ ॥੧੧॥ ਜਹਾਂ ਪਠਾਨ ਮਹਾਨ ਨਿਕੇਤਾ[8]।ਗਏ ਤਹਾਂ ਅੰਨ ਲੇਨੇ ਹੇਤਾ। ਜਾਚਨ ਕਰੈਂ ਜਾਇ ਜਿਸ ਪਾਹੀਂ। ਸੁਨਹਿ, ਬਹੁਰ ਉੱਤਰ ਦੇ ਨਾਂਹੀ ॥੧੨॥ ਮਦ ਪਾਨੀ[9] ਬੋਲੈਂ ਦੂਰ ਬੈਨਾ। ਜਾਚੰਤਿ ਫਿਰੇ ਤਹਾਂ ਬਹੁ ਐਨਾ। ਪ੍ਰਵਿਸ਼ੇ ਇਕ ਨਿਕੇਤ ਕੇ ਮਾਂਹੀ। ਜਾਚਯੋ ਅੰਨ ਜਾਇ ਤਿਹ ਪਾਹੀ ॥ ੧੩ ॥ ਦਯੋ ਨ ਕਛੁ ਨਹਿਂ ਬੋਲਹਿ ਬਾਨੀ। ਤਿਹ ਛਿਨ ਆਵਾ ਇਕ ਮਦ ਪਾਨੀ। ਮਰਦਾਨੇ ਕੋ ਦੀਨ ਧਕੇਲਾ। ਬਹੁ ਬਲ ਸੋਂ ਧਰਨੀ ਪੁਰ ਮੇਲਾ[10] ॥ ੧੪॥ ਚੋਟ ਲਗੀ ਪਾਈ ਤਨ ਪੀਰਾ। ਪੁਰਿ ਤਜਿ ਚਲੇ ਤੁਰਤ ਪ੍ਰਭੁ ਤੀਰਾ।ਲਾਲੋ ਕੋ ਬੁਲਾਇ ਨਿਜ ਸਾਥਾ।ਆਏ ਜਹਿਂ ਬੈਠੇ ਜਗ ਨਾਥਾ ॥ ੧੫ ॥ ਭੁਰਜੇ ਦਾਨੇ[11] ਕਛੁਕ ਤਿਆਰੀ। ਲੇ ਸੋ ਲਾਲੋ ਧਰੇ ਅਗਾਰੀ। ਪਾਇਨ ਪਾਸ ਉਪਾਇਨ ਕਰਿਕੈ। ਕਹਯੋ ਜੋਰਿ ਕਰ ਸਿਰ ਧਰ ਧਰਿ ਕੈ[12] ॥੧੬॥ ਕਹਿਨ ਲਗਾ 'ਬੀਤਯੋ ਚਿਰ ਕਾਲਾ। ਰਾਵਰ ਦਰਸ਼ਨ ਦੀਨ ਦਯਾਲਾ'। ਕੁਸ਼ਲ ਪ੍ਰਸ਼ਨ ਕਰਿ ਕੈ ਸੰਗ ਤਾਂਹੀ। ਬੈਠਾ-ਰਯੋ ਪ੍ਰਭੁ ਆਪਨ ਪਾਹੀ॥੧੭॥ਬਹੁਰੋ ਦੋਊ ਸੰਤ ਸੁ ਪੂਛੇ।'ਕਿਸ ਬਿਧਿ ਹਟਿ ਆਏ ਤੁਮ ਛੂਛੇ?' ।ਸੁਨਤਿ ਫਕੀਰਨ ਸਰਬ ਬਤਾਈ। ਮਰਦਾਨੇ ਕੀ ਚੋਟ ਦਿਖਾਈ ॥ ੧੮ ॥ ਪਾਮਰ[13] ਪੁਰਖ ਰਹੈਂ ਪੁਰਿ ਮਾਂਹੀ। ਹਰਿ ਸੰਤਨ ਜਹਿਂ

[1]ਹੰਕਾਰ। [2]ਟੋਏ (ਵਿਚ)। [3]ਦੰਡ। [4]ਗ੍ਰੀਬਾਂ ਨੂੰ ਫੜਕੇ। [5]ਸ੍ਰੇਸ਼ਟ ਘੋੜਾ। [6]ਭੁਖੇ। [7]ਆਂਵਦੇ ਹੋਇਆਂ। [8]ਬਹੁਤੇ ਪਠਾਣਾਂ ਦੇ ਘਰ। [9]ਸ਼ਰਾਬੀ। [10]ਗਿਰਾ ਦਿੱਤਾ। [11]ਭੁੱਜੇ ਹੋਏ। [12]ਧਰਤੀ ਤੇ ਧਰਕੇ। [13]ਨੀਚ।

ਆਦਰ ਨਾਂਹੀ।ਸੇਵਾ ਕਰਨੀ ਰਹੀ ਸੁ ਰੀਤੀ।ਬੇਮੁਖ ਦਿਯ ਦੁਖ ਕਿਯ ਬਿਪ-ਰੀਤੀ' ॥੧੯॥ ਸੁਨਤਿ ਅਵੱਗਯਾ ਸੰਤਨ ਕੇਰੀ। ਰਿਸ ਉਪਜੀ ਮਨ ਮਾਂਹਿ ਘਨੇਰੀ*।ਤਿਹ ਛਿਨ ਲਾਲੋ ਸਨਮੁਖ ਬੈਸਾ। ਤਿਹ ਸੌਂ ਕਹਯੋ ਸ਼ਬਦ ਮੁਖ ਐਸ॥੨੦॥ਜਿਹ ਤੇ ਦੁਸ਼ਟ ਪਠਾਨ ਕੁਚਾਲੇ।ਮਰੈਂ ਪਾਇ ਕੈ ਕਸ਼ਟ ਬਿਸਾਲੇ। ਤਿਨ ਕੀ ਸਫਾ ਉਠਾਵਨ ਹੇਤੁ¹*। ਬੋਲੇ ਬਚ ਬੇਦੀ ਕੁਲਕੇਤੂ ॥ ੨੧ ॥

ਤਿਲੰਗ ਮਹਲਾ ੧ ॥

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥ ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥ ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥ ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥ ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥ ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ॥ ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥ ੧ ॥†

ਚੌਪਈ॥ ਇਸ ਕੋ ਕਰਿਹੌਂ ਅਰਥ ਬਖਾਨ। ਸੁਨੀਏ ਸ਼੍ਰੋਤਾ ਦੇ ਕਰਿ ਕਾਂਨ। ਲਾਲੋ ਸੌਂ ਗੁਰ ਗਿਰਾ ਅਲਾਇਂ। 'ਐਸੇ ਨਹਿਂ ਮਨ ਮਹਿਂ ਤੂੰ ਲਯਾਇ ॥ ੨੨॥ ਸ੍ਰਾਪ ਦੇਤਿ ਰੋਸ² ਮਨ ਕੀਨੋ। ਸਾਹਿਬ ਕੀ ਆਇਸੁ ਹੀ ਚੀਨੋ। ਜਯੋਂ ਵਾਹਿਗੁਰੂ ਕਰਤਿ ਰਜਾਈ। ਤੈਸੇ ਹੀ ਮੈਂ ਕਹਤਿ ਬਨਾਈ ॥ ੨੩॥

¹ਅੰਤ ਕਰਨ ਵਾਸਤੇ। ²ਕ੍ਰੋਧ।

*ਗੁੱਸਾ ਚੜ੍ਹਨਾ ਤੇ ਸਫਾ ਉਠਾਉਣ ਵਾਸਤੇ ਸ੍ਰਾਪ ਦੇਣਾ ਗੁਰ ਨਾਨਕ ਦੇਵ ਜੀ ਦੇ ਸੁਭਾਵ ਦੇ ਵਿਰੁੱਧ ਹੈ, ਤੇ ਅਗਲਾ ਸਬਦ ਜੋ ਉਸ ਵੇਲੇ ਉਚਾਰਿਆ ਹੈ ਸਾਫ ਦੱਸ ਰਿਹਾ ਹੈ ਕਿ ਗੁਰੂ ਜੀ ਸ੍ਰਾਪ ਨਹੀਂ ਦੇ ਰਹੇ, ਪਰ ਹੋਣਹਾਰ ਜੋ ਧੁਰੋਂ ਹੁਕਮ ਵਿਚ ਹੋਣੀ ਕਰਾਰ ਪਾਈ ਹੈ ਉਸ ਦਾ ਗਿਆਨ ਪ੍ਰਭੂ ਤੋਂ ਪਾਕੇ ਸਤਿਗੁਰ ਜੀ ਨੇ ਪੇਸ਼ੀਨਗੋਈ ਕੀਤੀ (ਭਵਿਖਯਤ ਵਾਕ ਕਿਹਾ) ਹੈ। ਜੈਸੀ ਬਾਣੀ ਖਸਮ ਦੀ ਆਈ ਹੈ ਵੈਸਾ ਕਹਿ ਰਹੇ ਹਨ। ਕਵਿ ਜੀ ਆਪ ਬੀ ਅਗੇ ਚਲਕੇ ਅੰਕ ੨੩ ਵਿਚ ਕਹਿੰਦੇ ਹਨ, 'ਹੇ ਲਾਲੋ ਮੈਂ ਗੁਸੇ ਵਿਚ ਆਕੇ ਸ੍ਰਾਪ ਨਹੀਂ ਦੇ ਰਿਹਾ'। ਸਦੀਆਂ ਦੇ ਸ੍ਰਾਪ ਤਾਂ ਸਤਿਗੁਰ ਜੀ ਨੇ ਆਕੇ ਬਖਸ਼ੇ ਤੇ ਸ੍ਰਾਪੇ ਹੋਏ ਤਾਰੇ, ਉਨ੍ਹਾਂ ਦਾ ਬਿਰਦ ਤਾਰਨਹਾਰ ਸੀ।

†ਸ੍ਰੀ ਗੁਰੂ ਜੀ ਦੇ ਦਿੱਵਯ ਨੈਣਾਂ ਦੇ ਅੱਗੇ ਭਵਿਖਯਤ ਵਿਚ ਹੋਣਹਾਰ ਦਾ ਨਕਸ਼ਾ ਆਇਆ ਹੈ, ਜੋ ਉਨ੍ਹਾਂ ਦੇ ਸਾਹਮਣੇ ਐਉਂ ਖੁਲਿਆ ਹੈ ਜਿਵੇਂ ਵਰਤ ਰਿਹਾ ਮਾਜਰਾ ਅੰਕਿਤ ਹੋ ਜਾਂਦਾ ਹੈ, ਤੇ ਓਹ ਓਸ ਨੂੰ ਵਰਣਨ ਕਰ ਰਹੇ ਹਨ ਜਿਵੇਂ ਕਿ ਹੁਣ ਹੁੰਦਾ ਦੇਖ ਰਹੇ ਹਨ। ਸੋ ਭਵਿੱਖਯਤ ਨੂੰ ਵਰਤਮਾਨ ਵਾਚਕੇ ਜਿਵੇਂ ਤੱਕ ਰਹੇ ਹਨ ਤਿਵੇਂ ਕਹਿ ਰਹੇ ਹਨ। ਕਹਿ ਪਰ ਪਹਿਲੋਂ ਰਹੇ ਹਨ, ਜੈਸਾ ਕਿ ਕਿਹਾ ਨੇ:—'ਜੈਸਾ ਹੁਕਮ ਸਾਈਂ ਵਲੋਂ ਆਇਆ ਹੈ ਉਸ ਦਾ ਗਿਆਨ ਮੈਂ ਹੇ ਲਾਲੋ ਤੇਰੇ ਨਾਲ ਕਰਨ ਲੱਗਾ ਹਾਂ।'

ਲੋਕਨ ਇਹਾਂ ਪਾਪ ਜੋ ਕੀਨੇਂ। ਸੋ ਕਾਬਲ ਮਹਿਂ ਤਨ ਧਰਿ ਲੀਨੇਂ। ਅਘ ਕੌ ਫਲ ਦੁਖ ਦੇਹਿ ਘਨੇਰਾ। ਬਿਨ ਦੀਨੇ ਨਹਿਂ ਹੋਇ ਨਿਬੇਰਾ॥ ੨੪॥ ਦੋਹਰਾ॥ ਮੁਗ਼ਲ ਰੂਪ ਧਰਿ ਆਵਈ ਮਾਂਗਹਿ ਬਲ ਸੌਂ ਦਾਨ[1]। ਸਰਮ ਧਰਮ ਕਲਿ ਕਾਲ ਮਹਿਂ ਭਈ ਸਰਬ ਕੀ ਹਾਨ॥ ੨੫॥ ਚੌਪਈ॥ ਮੰਤ੍ਰੀ ਫਿਰਹਿਂ ਕੂਰ ਅਬ ਹੋਈ। ਪੁਨ ਕਾਜ਼ੀ ਦਿਜਬਰ[2] ਹੈਂ ਜੋਈ। ਤਿਨ ਕੋ ਕਹਯੋ ਨ ਮਾਨੈ ਕੋਈ। ਕਰਹਿਂ ਨਿਕਾਹ ਸ਼ਤਾਨੀ ਸੋਈ॥ ੨੬॥ ਅੰਗਨਾ ਸੁੰਦਰ ਦੇਖਿ ਲੁਭਾਈਂ। ਬਲ ਸੋਂ ਭੋਗਹਿਂ ਲੇਹਿਂ ਮੰਗਾਈ। ਪਢੇ ਕਤੇਬਾਂ ਮੁੱਸਲਮਾਨੀ। ਕਹੈਂ ਖ਼ੁਦਾਇ ਸਰਬ ਮਹਿਂ ਜਾਨੀ॥ ੨੭॥ ਦੇਤਿ ਗ਼ਰੀਬਨ ਕੌ ਦੁਖ ਭਾਰੀ। ਤਿਹਂ ਕੋ ਫਲ ਹੁਇ ਕਸ਼ਟ ਅਪਾਰੀ। ਜਬਹਿ ਮਾਰ ਪਰਿਹੈ ਤਿਨ ਤਾਈਂ।–ਹੇ ਖ਼ੁਦਾਇ ਕਜਾ ਕਰਹਿਂ–ਅਲਾਈ[3]॥ ੨੮॥ ਦੋਹਰਾ॥ ਨੀਚ ਜਾਤਿ ਪੁਨ ਹਿੰਦੁਨੀ ਗਹਿ ਮੰਗਵਾਵਹਿਂ ਸੋਇ। ਗਾਇਂ ਖ਼ੂਨ ਕੇ ਸੋਹਿਲੇ ਰਤ ਕਾ ਕੁੰਗੂ ਹੋਇ[7]॥੨੯॥ਚੌਪਈ॥ ਲਾਲੋ ਬੈਠੋ ਹੁਤੋ ਅਗਾਰੀ। ਸੁਨਿ ਬੂਝਨ ਹਿਤ ਗਿਰਾ ਉਚਾਰੀ। 'ਮੁਗ਼ਲੇ ਆਵਹਿਂ ਕਰਹਿਂ ਲਰਾਈ। ਯਾਂ ਕੀ ਬ੍ਰਿਥਾ ਕਹੋ ਜਗਰਾਈ!* ॥੩੦॥ ਕਬ ਲੌ ਰਾਜ ਕਰੈਂ ਜਗਮਾਂਹੀ। ਪੁਨ ਧਰਨੀਤੇ ਸੋ ਕਬ ਜਾਹੀਂ।ਖਾਨ[4]ਮਹਾਂ ਮਦਅੰਧ ਰਹਾਵਹਿਂ[5]।ਕਰੀ ਅਵੱਗਯਾ ਤਸਫਲ ਪਾਵਹਿਂ'॥੩੧॥ਦੋਹਰਾ॥ਲਾਲੋ ਤੇ ਸੁਨਿ ਸ਼੍ਰੋਨ ਮਹਿਂ ਪੁਨ ਭਾਖੇ ਬਚ ਕੂਰ। ਕਹਿਤਯੋ ਜਿਨ ਕੇ ਖ਼ਾਨਕੀ ਦਈਸਫਾ ਕਰਿ ਦੂਰ॥੩੨॥ਸ਼੍ਰੀਮੁਖਵਾਕ॥

> ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ॥ ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ॥ ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇ ਗੁਮਸੋਲਾ॥ ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿੰਦੁਸਤਾਨੁ ਸਮਾਲਸੀ ਬੋਲਾ॥ ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥ ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥ ੨॥ ੩॥ ੫॥

ਦੋਹਰਾ॥ਸ਼੍ਰੀ ਨਾਨਕ ਪੂਰਨ ਪੁਰਖ ਸਾਹਿਬ ਕੇ ਗੁਨ ਗਾਇ।ਦੇਹਿ ਇਨ੍ਹਾਂ ਕੀ ਜੀਅ ਜੋ ਭਿੰਨ ਭਿੰਨ ਹ੍ਵੈ ਜਾਇ[6]†॥ ੩੩॥ ਚੌਪਈ॥ ਮਾਸ ਪੁਰੀ[7] ਇਹ

---

[1]ਭਾਵ ਲੁਟੇਗਾ। [2]ਕਾਜ਼ੀ (ਤੇ) ਬ੍ਰਾਹਮਣ। [3](ਐਉਂ) ਕਹਿਣਗੇ। [4]ਪਠਾਣ। [5]ਰਹਿੰਦੇ ਹਨ। [6]ਭਾਵ ਮਰ ਜਾਣਗੇ। [7]ਇਸ ਪੁਰੀ ਵਿਚ ਮਾਸ ਹੀ ਮਾਸ ਹੋਵੇਗਾ। *ਪਾਠਾਂਤ੍ਰ:–ਖਾਨਨ ਜੀਤਹਿਂ ਫੇਰ ਦੁਹਾਈ। †ਪਾਠਾਂਤ੍ਰ ਐਉਂ ਬੀ ਹਨ–ਦੇਹਿਂ ਸਜਾਇ ਇਨ ਕਾਜੀਆਂ ਜੋ ਭਿੰਨ ਭਿੰਨ ਹੁਇ ਜਾਇ' ਵਾ 'ਦੇਹਿਂ ਇਨਾਯਤਿ ਕਾਜੀਆਂ ਜੋ ਭਿੰਨ ਭਿੰਨ ਹੁਇ ਜਾਇ'।

ਬਲ*ਹੁਇ ਜਾਵਹਿ। ਇਸ ਬਿਧਿ ਮਸਲਾ[1] ਕਰ ਦਿਖਰਾਵਹਿ[2]। ਜਿਸਨੈ ਸਰਬ ਜਗਤ ਉਪਜਾਯੋ। ਅਨਿਕ ਪ੍ਰਕਾਸ਼ ਰੰਗ ਦਿਖਰਾਯੋ ॥੩੪॥ ਤਿਸ ਸਾਹਿਬ ਤੇ ਹੁਇ ਪ੍ਰਤਿਕੂਲੇ।ਬਿਸ਼ਿਯਨਮਹਿੰ ਫਸਿ ਸਭਿ ਸੁਧ ਭੂਲੇ।ਪਿਖਹਿ ਸੁ ਨਜਾਰੋ ਹੋਇ[3] ਤਮਾਸ਼ੋ।ਸੱਚਾ ਸਾਹਿਬ ਨਜਾਉਂ ਸਚਾ ਸੋ ॥ ੩੫॥ ਮਸਲੇ ਮੂਜਬ ਕਰਿਹੈ ਸੋਈ। ਕਾਇਆਂ ਕੱਪੜ ਟੂਕ ਟੂਕ ਹੋਈ। ਜਸ ਅਘ ਕਿਯ ਤਸ ਹ੍ਵੈ ਦੁਖ ਭਾਰੀ। ਸ਼੍ਰੋਨਿਤ[4] ਪਸਰਹਿ ਧਰਨਿ ਮਝਾਰੀ ॥ ੩੬॥ ਦੋਹਰਾ ॥ ਹਿੰਦੁਸਤਾਨ ਕੋ ਬੋਲ[5] ਜੋ ਆਨ ਸਮਾਲਹਿ ਸੋਇ। ਪੰਦਰਹਿ ਸੈ ਪੁਨ ਅਠਤਰੇ ਆਵਨ ਤਿਨ ਕੋ ਹੋਇ॥੩੭॥ਚੌਪਈ॥ ਸੱਤ੍ਰਾਂ ਸੈ ਸਤਾਨਵੇ ਮਾਂਹੀ। ਸਫਾ ਦੂਰ ਤਿਨ ਕੀ ਹ੍ਵੈ ਜਾਹੀ। ਦੋਸੈ ਬਹੁਰੋ ਬਰਖ ਉਨੀਸੈ। ਕਰਹਿੰ ਰਾਜ ਹੋਵਹਿ ਅਵਨੀਸ਼ੈਂ[6] ॥ ੩੮ ॥ ਨਰ ਅਵਤਾਰ ਹਮਾਰਾ ਹੋਇ। ਚੇਲਾ ਤਾਂਹਿ ਖਾਲਸਾ ਜੋਇ। ਦਸ ਪਤਿਸ਼ਾਹੀ ਕਰਿਹੋਂ ਜਬਹੀ। ਪੀਛੈ ਹੋਇ ਖਾਲਸਾ ਤਬਹੀ ॥ ੩੯॥ ਸਨੈ ਸਨੈ ਸੋ ਲੇਵਹਿ ਛੀਨੈਂ। ਤਬ ਤੁਰਕਨ ਹੋਵਹਿ ਬਲ ਹੀਨੈਂ। ਕਰਹਿੰ ਪਰਸਪਰ[7] ਮੇਲ ਜਿ ਸੋਊ। ਬਧੈ ਰਾਜ ਦੁਸ਼ਟਨ ਘਰ ਖੋਊ[8] ॥੪੦॥ ਆਪਸ ਮਹਿੰ ਜੇ ਕਰਹਿੰ ਲਰਾਈ। ਰਿਸ ਬਸਿ ਹੁਇ ਕੈ, ਸੋ ਦੁਖ ਪਾਈਂ। ਨਾਨਕ ਬਾਣੀ ਸੱਚ ਵਖਾਨਹਿ।ਪਰਗਟ ਹ੍ਵੈ ਨਰ ਤਬਹੀ ਜਾਨਹਿੰ ॥ ੪੧ ॥ ਸਰਬ ਖਾਨ[9] ਅਬ ਹੋਇ ਨਿਦਾਨਾ[10]। ਚਲਹਿ ਤੁਫੰਗ ਕਟਾਰ ਕ੍ਰਿਪਾਨਾ। ਪੁਰਿ[11] ਲੁਟਿ ਜਾਇ ਤ੍ਰਾਸ ਬਹੁ ਹੋਈ। ਨਹੀਂ ਸਬੂਤ ਬਚੈ ਅਬ ਕੋਈ'॥੪੨॥ਇਹ ਪ੍ਰਸੰਗ ਸਭਿ ਗੁਰੂ ਬਖਾਨਾ। ਸੁਨਤਿ ਹੁਤੋ ਇਕ ਦਿਜ ਮਤਿਵਾਨਾ। ਲਖਯੋ ਕਿ ਸੰਤ ਸੰਪੂਰਨ ਕੋਈ। ਉਚਰਯੋ ਸ਼ਬਦ ਗਜ਼ਬ ਕਾ ਜੋਈ ॥੪੩ ॥ ਉਰ ਡਰ ਧਰਿਕੈ ਸਦਨ ਸਿਧਾਰਾ। ਆਨਯੋ ਬਹੁ ਪਕਵਾਨ ਅਹਾਰਾ। ਹੋਇ ਦੀਨ ਧਰਿ ਦੀਨ ਅਗਾਰੀ। ਹਾਥਿ ਜੋਰਿ ਕੈ ਗਿਰਾ ਉਚਾਰੀ ॥ ੪੪ ॥ 'ਇਹੁ ਅਹਾਰੁ ਦਿਹੁ ਸੰਤਨ ਖ੍ਵਾਈ। ਤ੍ਰਿਪਤੈਂ ਸਰਬ ਛੁਧਾ ਮਿਟਿ ਜਾਈ। ਰਾਵਰ ਸਬਦੁ ਜੁ ਭਾਖਯੋ ਕ੍ਰੂਰਾ[12]। ਲੂਟਨ ਨਗਰ ਖ਼ਾਨਨ ਹਿਤ ਦੂਰਾ[13]॥੪੫॥ਸੋ ਨਿਜ ਬਚਨ ਫੇਰਿ ਕਰਿ ਦੀਜੈ[14]।ਮਹਾਂਪੁਰਖ ਤੁਮ ਕਰੁਨਾ

---

[1]ਵਾਕ [ਅ:, ਮਸਅਲਾ=ਪ੍ਰਛ, ਗਲ, ਵਾਕ, ਧਰਮ ਦੀ ਗਲ]। [2]( ਪੂਰਾ ) ਦਿਖਾਵੇਗਾ। [3](ਪ੍ਰਭੂ) ਨਿਆਰਾ ਹੋਕੇ ਦੇਖਦਾ ਹੈ। [4]ਲਹੂ। [5]ਬੋਲੀ ( ਅ ) ਰਾਜ। [6]ਹੋਣਗੇ ਰਾਜੇ ( ਮੁਗ਼ਲ )। [7](ਸਿਖ) ਆਪਸ ਵਿਚ। [8]ਦੁਸ਼ਟਾਂ ਦੇ ਘਰ ਨੂੰ ਖੋਂਹਕੇ। [9]ਸਾਰੇ ਖਾਨਾਂ ਦਾ। [10]ਅੰਤ। [11]ਭਾਵ ਏਮਨਾਬਾਦ। [12]ਕਰੜਾ। [13]ਖਾਨਾਂ ਦੇ ਦੂਰ ਹੋਣ ਦਾ। [14]ਮੋੜ ਦਿਓ। *ਪਾ:-ਕਾਬਲ।

ਕੀਜੈ । ਚਲਿ ਆਯੋ ਮੈਂ ਸ਼ਰਨਿ ਤੁਮਾਰੀ । ਅਬ ਹਮਰੀ ਕੀਜੈ ਰਖਵਾਰੀ"। ॥੪੬॥ ਸ੍ਰੀ ਗੁਰ ਕਹੈਂ "ਸੁਨਹੁ ਦਿਜ* ਐਸੇ। ਸੰਤ ਬਚਨ ਹੈਂ ਗਜ ਰਦ[1] ਜੈਸੇ। ਇਕ ਬਾਰ ਜੋ ਵਹਿਰ ਨਿਕਾਸੇ । ਪੁਨ ਪ੍ਰਵਿਸ਼ੈਂ ਨਹਿਂ ਕਰੇ ਪ੍ਰਯਾਸੇ[2] ॥੪੭॥ ਦੋਹਰਾ॥ ਖਾਨਨ ਸਭਿ ਕੋ ਅੰਤ ਹ੍ਵੈ ਬਚੈ ਨ ਇਹ ਬਲ ਕੋਇ।ਬਖ-ਸ਼ਯੋ ਤੂੰ ਅਬ ਜਾਵਈ ਮਿਲਯੋ ਦੀਨ ਮਨ ਹੋਇ ॥੪੮॥ ਚੌਪਈ॥ ਹੇ ਦਿਜ ! ਲਾਲੋ[3] ਮਿਲਿਕੈ,ਦੋਊ । ਕਹੈਂ[4] ਜਿ ਬਚਨ ਕਰਹੁ ਅਬ ਸੋਊ । ਨਿਜ ਪਰ-ਵਾਰ ਲੇਹੁ ਸੰਗਾਰੇ । ਅਪਨੀ ਸਭਿਹੀ ਵਸਤੁ ਸੰਭਾਰੇ ॥ ੪੯ ॥ ਚਤਰ ਕੋਸ ਪਰ ਅਬ ਤੁਮ ਜਾਈ । ਸ਼ੁਸ਼ਕ ਤੜਾਗ[5] ਪਿਖਹੁ ਤਿਹ ਥਾਈਂ।ਬੈਠੇ ਰਹਿਯੋ ਸਹਿਤ ਕੁਟੰਬਾ । ਪੁਰਿ ਕੋ ਛੋਰਹੁ ਬਿਨਾ ਬਿਲੰਬਾ[6] ॥ ੫੦ ॥† ਭੋਰ ਹੋਤਿ ਮੁਗ਼ਲਨ ਕੀ ਸੈਨਾ । ਆਇ ਇਹਾਂ ਲੂਟਹਿ ਸਭਿ ਐਨਾ॥ ਸਭਿ ਪਠਾਨ ਕੋ ਪਠਿ ਜਮ ਦ੍ਵਾਰੇ। ਤਿਯਨ ਬਾਂਧ ਕਰਿ ਲੇਹਿਂ ਸੰਗਾਰੇ" ॥੫੧॥ ਦੋਹਰਾ॥ ਸੁਨਿ ਕਰਿ ਲਾਲੋ ਦਿਜ ਦੂਉ ਸੱਤਯ ਲਖੇ ਸਭਿ ਬੈਨ।ਦ੍ਰਿੜ ਪ੍ਰਤੀਤ ਹਿਰਦੇ ਕਰੀ ਗਏ ਤੁਰਤ ਨਿਜ ਐਨ॥੫੨॥ਚੌਪਈ॥ਅਪਨੀ ਸਭਿ ਸੰਭਾਰ[7] ਸੰਭਾਰੀ॥ ਲੀਨ ਸੰਗ ਭ੍ਰਾਤਾ ਸੁਤ ਨਾਰੀ । ਵਹਿਰ ਨਗਰ ਤੇ ਨਿਕਸਿ ਬਹੋਰੀ॥ ਪਹੁੰਚੇ ਤਿਸੀ ਠੌਰ ਕੋ ਟੋਰੀ[8] ॥੫੩॥ ਸ੍ਰੀ ਅੰਗਦ ਜੀ! ਸੁਨਹੁ ਅਗਾਰੀ । ਜਸ ਬੀਤੀ ਤਸ ਕਰੌਂ ਉਚਾਰੀ॥ ਹੁਤੋ ਪਚਾਸ ਕੋਸ ਪਰ ਡੇਰਾ॥ਦਲ ਬਾਬਰ ਕੇ ਸੰਗ ਘਨੇਰਾ ॥੫੪॥ ਤੁਰਕੀ ਬਲੀ ਤੁਰੰਗ ਬਿਸਾਲਾ । ਬਹੁਤ ਦੂਰ ਗਮਨੈ ਤਤਕਾਲਾ । ਤਿਹ ਛਿਨ ਬਾਬਰ ਕੋ ਮਨ ਫੇਰਾ॥–ਏਮਨਵਾਦ ਨਗਰ ਲਿਉਂ ਘੇਰਾ॥੫੫॥

[1]ਹਾਥੀ ਦੇ ਦੰਦ । [2]ਜਤਨ ਕੀਤਿਆਂ । [3]ਲਾਲੋ ( ਤੇ ਤੂੰ ) । [4]ਕਹਿੰਦੇ ਹਾਂ । [5]ਸੁੱਕਾ ਤਾਲਾਬ । [6]ਬਿਨਾ ਡੇਰੀ ਦੇ । [7]ਸਮੱਗ੍ਰੀ । [8]ਭਾਲਕੇ । *ਪਾਃ–ਬਚ ।

†ਜਦ ਗੁਰੂ ਜੀ ਦਾ ਸਬਦ ਪੜ੍ਹੋ ਤਾਂ ਉਸ ਤੋਂ ਸਮਝ ਸਾਫ ਪੈਂਦੀ ਹੈ ਕਿ ਇਹ ਪੇਸ਼ੀਨ ਗੋਈ (ਭਵਿਖਤ ਵਾਕ) ਹੈ, ਤੇ 'ਟੁਕ ਟੁਕ ਹੋਸੀਂ' 'ਸੰਭਾਲਸੀ' 'ਉਠਸੀ' ਸਭ ਕ੍ਰਿਯਾ ਭਵਿੱਖਤ ਦੀ ਹੋਣੀ ਦੱਸ ਰਹੀਆਂ ਹਨ, ਫੇਰ ਕਾਬਲੋਂ ਟੁਰੇਗਾ, ਇਹ ਪਤਾ ਪਹਿਲੋਂ ਦੇਂਦੇ ਹਨ । ਸੋ ਇਹ ਸ਼ਬਦ ਦੱਸਦਾ ਹੈ ਕਿ ਬਾਬਰ ਦੇ ਕਾਬਲੋਂ ਟੁਰਨ ਤੋਂ ਪਹਿਲੇ ਦੇ ਏਹ ਵਾਕ ਹਨ । ਤੇ ਕਾਬਲੋਂ ਟੁਰਕੇ ਕੋਈ ਇਕ ਦਿਨ ਵਿਚ ਨਹੀਂ ਅੱਪੜ ਸਕਦਾ । ਤਾਂਤੇ ਏਹ ਵਾਕ ਪਹਿਲੋਂ ਦੇ ਹਨ ਤੇ ਬਾਬਰ ਦੂਏ ਦਿਨ ਨਹੀਂ, ਪਰ ਕੁਛ ਚਿਰ ਮਗਰੋਂ ਏਮਨਾਬਾਦ ਪਹੁੰਚਾ ਹੈ, ਏਮਨਾਬਾਦ ਦਾ ਤਦੋਂ ਨਾਉਂ ਸੈਦ ਪੁਰ ਮੰਤਜਾਲੀ ਯਾ ਸਰਜਾਲੀ ਸੀ। ਤਵਾਰੀਖ ਖਾਃ ਵਿਚ ਲਿਖਿਆ ਹੈ ਕਿ ਭਵਿੱਖਜਤ ਵਾਕ ਸਤਿਗੁਰੂ ਜੀ ਨੇ ੧੫੬੯ ਸੰਃ ਬਿਃ ਨੂੰ ਉਚਾਰਿਆ ਸੀ ਤੇ ਏਮਨਾਬਾਦ ਦੀ ਕਤਲਾਮ ੧੫੭੮ ਸੰਃ ਬਿਃ ਵਿਚ ਹੋਈ ਹੈ । ਖੋਜ ਦੀ ਲੋੜ ਹੈ ।

ਅਕਸਮਾਤ੍ਰ[੧] ਅਬ ਪਰਿਹੋਂ ਜਾਈ । ਤੁਰਨ ਤਿਨ ਕੋ ਦਿਉਂ ਬਿਚਲਾਈ[੨] ।
ਮਾਨੀ ਆਨ ਨ ਮਾਨਹਿਂ ਮੋਰੀ[੩]।ਅਸ ਪਠਾਨਹਨਿਹੋਂਕਰਿ ਜੋਰੀ*–॥੫੬॥
ਸਰਬ ਸੈਨ ਕੋ ਆਇਸੁ ਦੀਨੀ । ਅਸੁ ਪਰ ਪਾਇ ਪਾਖਰੈਂ[੪] ਲੀਨੀ । ਜੋਧਾ
ਸਨਧਬੱਧ ਹ੍ਵੈ ਸਭਿਹੀ । ਲੀਨਿ ਤੁਫੰਗੈਂ ਕਸਿ ਕਰਿ ਤਬਹੀ ॥੫੭॥ ਘੋਰਨ
ਪਰ ਹ੍ਵੈ ਕੈ ਅਸਵਾਰਾ । ਕਰੀ ਦੌਰ ਨਹਿਂ ਲਗੀ ਅਵਾਰਾ । ਮਾਰਗ ਬਿਖੈ
ਆਪਗਾ[੫] ਜੇਤੀ । ਪ੍ਰਭੁ ਰੁਖ ਪਿਖੇ ਸ਼ੁਸ਼ਕ ਗਈ ਕੇਤੀ ॥ ੫੮ ॥ ਬਡੋ
ਬੇਗ ਸੋਂ ਤੁਰੰਗ ਚਲਾਏ । ਤੂਰਨ ਪਹੁੰਚਿ ਸਰਬ ਬਿਸਮਾਏ । ਜੋ ਮਾਰਗ
ਥੋ ਦੂਰ ਘਨੇਰੀ । ਕਰਯੋ ਸਮੀਪ ਪ੍ਰਭੂ ਤਿਸ ਬੇਰੀ ॥ ੫੯ ॥ ਸਵਾ ਪਹਿਰ
ਮਹਿਂ ਪਹੁੰਚੇ ਆਈ । ਸਰਬ ਨਗਰ ਕੌ ਭੌਰੀ ਪਾਈ[੬] । ਦਿਵਸ ਚੜ੍ਹੇ ਮੰਡਯੋ
ਰਣ ਭਾਰੀ । ਛੁਟਤਿ ਤੁਫੰਗ[੭] ਮਨਹੁ ਪਿਚਕਾਰੀ ॥ ੬੦ ॥ ਸਾਂਗ ਪ੍ਰਹਾ-
ਰਹਿਂ ਮੂਠ ਗੁਲਾਲਾ[੮] । ਢਾਲੈਂ ਬਨੀ ਮਨਹੁੰ ਡਫ[੯] ਮਾਲਾ[੧੦] । ਭਕਭਕ
ਘਾਉ[੧੧] ਸ਼ਬਦ ਤਿਨ ਕੇਰਾ । ਨਿਕਸੀ ਮੀਝ ਅੰਬੀਰੰ ਗੇਰਾ[੧੨] ॥ ੬੧ ॥
ਸ਼ੋਣਤ ਬਸਤ੍ਰ ਰੰਗ ਭਏ ਲਾਲਾ । ਮਾਨਹੁ ਰੰਗ ਪਤੰਗੀ[੧੩] ਡਾਲਾ । ਕਰ
ਮਹਿਂ ਚਮਕ ਰਹੀ ਕਰਵਾਰੈਂ[੧੪] । ਛਟੀ ਮਨਹੁ ਫੂਲਨ[੧੫] ਕੀ ਧਾਰੈਂ ॥
੬੨॥'ਮਾਰਿ ਮਾਰਿ', ਮੁਖ ਗਾਵਹਿਂ ਗੀਤਾ । ਖੇਲਤਿ ਫਾਗ[੧੬] ਮਨਹੁ ਕਰਿ
ਪ੍ਰੀਤਾ । ਭਏ ਨਿਸੰਗ ਬੀਰ ਇਕ ਬੇਰਾ। ਬਜਯੋ ਸਾਰ ਸੋਂ ਸਾਰ[੧੭] ਘਨੇਰਾ।
੬੩॥ਵਹਿਰ ਦੁਰਗ ਤੇ ਨਿਕਸਿ ਪਠਾਨਾ।ਕੂਦ ਕੁਲਾਂਚਨ[੧੮]† ਹਨਹਿਂ ਕ੍ਰਿ-
ਪਾਨਾ । ਏਕਹਿ ਬਾਰ ਪਰੇ ਅਰਰਾਈ[੧੯] । ਤੀਰ ਤੁਫੰਗੈਂ ਬਹੁਤ ਚਲਾਈ ॥

---

[੧]ਅਚਾਨਕ । [੨]ਚਲ ਬਿਚਲ । [੩]ਹੰਕਾਰੀ ਮੇਰੀ ਈਨ ਨਹੀਂ ਮੰਨਦੇ । [੪]ਕਾਠੀਆਂ । [੫]ਨਦੀਆਂ ।
[੬]ਘੇਰਾ ਪਾਇਆ । [੭]ਬੰਦੂਕਾਂ । [੮]ਬਰਛੀਆਂ ਮਾਰਦੇ ਹਨ (ਮਾਨੋਂ) ਗੁਲਾਲ ਦੀ ਮੁੱਠ ਸੁੱਟਦੇ
ਹਨ । [੯]ਕੁਨਾਲੀ ਵਾਂਙੂ ਮੜ੍ਹਿਆ ਹੋਇਆ ਸਾਜ ਜੋ ਪੇਟ ਤੇ ਰੱਖਕੇ ਦੋ ਪਤਲੀਆਂ ਸੋਟੀਆਂ ਨਾਲ
ਵਜਾਉਂਦੇ ਹਨ। [੧੦]ਪੰਗਤੀ । [੧੧]ਜ਼ਖਮਾਂ ਦੇ ਫਟਣ ਤੇ ਲਹੂ ਜ਼ੋਰ ਨਾਲ ਚਲਣ ਨਾਲ ਭਕ ਭਕ
ਆਵਾਜ਼ ਆਉਂਦੀ ਹੈ । [੧੨](ਮਾਨੋਂ)ਅੰਬੀਰ ਸੁਟਿਆ ਹੈ। [੧੩]ਸਵੇਰ ਦੇ ਸੂਰਜ ਦਾ ਲਾਲ ਰੰਗ (ਅ)
ਲਾਲ ਚੰਦਨ [ਸੰਸ:, ਪਤ੍ਰੰਗ=ਲਾਲ ਚੰਦਨ] । [੧੪]ਤਲਵਾਰਾਂ । [੧੫]ਫੂਲ ਛਟੀ । [੧੬]ਹੋਲੀ ।
[੧੭]ਲੋਹੇ ਨਾਲ ਲੋਹਾ । [੧੮]ਛਾਲਾਂ ਮਾਰਦੇ ਕੁਦ ਕੁਦ ਕੇ । [੧੯]ਲਲਕਾਰ ਕੇ ।

*ਬਾਬਰ ਨੂੰ ਸੈਦ ਪੁਰ ਦੇ ਖਾਨ ਨੇ ਰਸਤ ਪਾਣੀ ਦੇਣੋਂ ਨਾਂਹ ਕੀਤੀ ਸੀ । ਖਾਨ ਨੂੰ
ਮੁਲਾਣਿਆਂ ਕਿਹਾ ਸੀ ਕਿ ਅਸੀਂ ਬਾਬਰ ਦੀਆਂ ਤੋਪਾਂ ਤੁਪਕਾਂ ਦੇ ਮੂੰਹ ਮੰਤ੍ਰਾਂ ਜੰਤਰਾਂ ਨਾਲ
ਬੰਨ੍ਹ ਦਿਆਂਗੇ, ਮੁਗਲ ਅੰਨ੍ਹੇ ਕਰ ਦਿਆਂਗੇ । ਇਸੇ ਕਰਕੇ ਸਤਿਗੁਰ ਜੀ ਨੇ ਕਿਹਾ ਹੈ:–

ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥ ੪ ॥

†ਪਾ:–ਕੁਚਾਲਨ=ਖੋਟੇ ਤ੍ਰੀਕੇ ਨਾਲ ਯਾ ਖੋਟਿਆਂ ਨੇ ।

੬੪॥ਸ੍ਰੀ ਪ੍ਰਭੁ ਬਚ ਤੇ ਫੇਟੀ ਪਰਿਹੀ[1]।ਕੋਇ ਨ ਸ਼ਸਤ੍ਰ ਕਾਜ ਕਛੁਕਰਿਹੀ। ਰਹੇ ਬਹੁਤ ਚਿਰ ਅਟਕ ਅਗਾਰੀ। ਰਿਸ ਕਰਿ ਬਾਬਰ ਗਿਰਾ ਉਚਾਰੀ॥ ੬੫॥ 'ਅਹੋ ਮੁਗਲ! ਲੇ ਧਨ ਮਮ ਪਾਸੂ। ਨਿਤਪ੍ਰਤਿ ਬਿਲਸਤਿ ਬਹੁਰ ਬਿਲਾਸੂ। ਜਬਹਿ ਆਵਨੋ ਕਾਜ ਹਮਾਰੇ[2]। ਕਰਿ ਰਾਖੇ ਅਬ ਪ੍ਰਾਨ ਪਿਆਰੇ! ॥੬੬॥ ਕਬ ਕੇ ਅਟਕੇ ਖਾਨ ਅਗਾਰੀ।ਕਰੋ ਫਤੇ ਕਸ੍ਯੋਂ ਨ ਇਨ ਕੋ ਮਾਰੀ'।ਅਸ ਕਹਿ ਭੈਰੋਂ[3]* ਢੋਲ ਬਜਾਏ। ਬਹੁਤ ਦਮਾਮੇ[4] ਡੰਕ ਲਗਾਏ॥ ੬੭॥ ਹੇਲਾ ਕਰ੍ਯੋ ਪਰੇ ਇਕ ਬੇਰਾ। ਮਚ੍ਯੋ ਤਬੈ ਘਮਸਾਨ ਘਨੇਰਾ। ਠਹਾਠਹੀ ਚਲਿ ਰਹੀ ਤੁਫੰਗਾਂ। ਕਿਤਿਕ ਪ੍ਰੋਇ ਬਰਛਨ ਸੰਗਾ ॥੬੮॥ ਖਚਾ ਖਚੀ ਕੀਨੀ ਤਲਵਾਰਨ। ਧੜ ਤੇ ਸਿਰ ਕਿਯ ਜੁਦੇ ਉਤਾ- ਰਨ। ਮੋਢਨ ਤੇ ਬਾਹੈਂ ਕਟਿ ਡਾਰੀ। ਲੋਥੈਂ ਬਿਥਰੀ ਧਰਾ ਮਝਾਰੀ ॥੬੯॥ ਮੁਗ਼ਲ ਗਏ ਕੈਸੇ ਇਕ ਬੇਰਾ। ਜਾਇ ਬਾਜ ਜਸ ਦੇਖਿ ਬਟੇਰਾ। ਠਾਂਢੇ ਕਟੇ ਥਾਉਂ ਨਹਿਂ ਛੋਰੀ[5]। ਕਾਇਰ ਭਗੇ ਲਾਜ ਕੁਲ ਤੋਰੀ ॥ ੭੦ ॥ ਮੁਗ਼- ਲਨ ਦਲ ਜਨੁ ਘਟਾ ਘਮੰਡੀ[6]। ਤਰਵਾਰੈਂ ਸਮ ਬਿੱਜੁ ਪ੍ਰਚੰਡੀ[7]। ਬਜਹਿਂ ਦਮਾਮੇ ਜਸ ਘਨਘੋਰੀ।ਗੁਲਕਾਂ ਬਰਖ ਰਹੀ ਬਹੁ ਓਰੀ[8]॥੭੧॥ਕ੍ਰਿੱਖਿ ਪਾਕ ਸਮ[9] ਖਾਨ ਅਗਾਰੀ। ਨਾਸ਼ ਕੀਨਿ ਸਗਰੀ ਇਕ ਬਾਰੀ। ਤਛਾ ਮੁੱਛ[10] ਤਰਵਾਰਨ ਕਰਿਕੈ। ਲੂਟਨਲਗੇ ਨਗਰ ਮਹਿਂ ਬਰਿਕੈ ॥ ੭੨ ॥ ਦਰਬ, ਤੁਰੰਗ ਲਿਯੇ ਸਭਿ ਜਾਈ। ਖਾਨਨ ਸਦਨ ਬਰੇ ਪੁਨ ਧਾਈ।ਸੁੰਦਰ ਅੰਗਨਾ ਤਬ ਗਹਿ ਲੀਨੀ। ਭੂਖਨ ਪਟ ਯੁਤ ਬੈਸ ਨਵੀਨੀ॥੭੩॥ ਦੋਹਰਾ॥ ਸਰਬ ਪਠਾਨਨ ਮਾਰਿਕੈ ਲੂਟ੍ਯੋ ਨਗਰ ਬਨਾਇ। ਬਹੁਤ ਕੈਦ ਮਹਿਂ ਕਰਿ ਲਿਯੇ 'ਹਾਇ ਹਾਇ' ਬਿਲਲਾਇ॥੭੪॥ ਚੌਪਈ॥ਸ੍ਰੀ ਗੁਰ ਨੈ ਜੋ ਸਬਦ ਉਚਾਰਾ। ਬਹੁ ਖਾਨਨ ਪਰ ਕੀਨੀ ਮਾਰਾ। ਤਿਨ ਕੇ ਪੀਰ ਫਕੀਰ ਜਿ ਸਭਿਹੀ। ਗਏ ਦਬਕ ਨਹਿਂ ਉਕਸੇ ਤਬਹੀ ॥੭੫॥ ਐਸੋ ਕੌਨ ਸ਼ਕਤਿ ਧਰਿ ਭਾਰੀ। ਜੋ ਗੁਰ ਬਚ ਕੇ ਟਿਕਹਿ ਅਗਾਰੀ। ਜੇ ਮਿਲਿ ਕੋਟਿਕ ਹੋਹਿਂ ਟਿਨਾਨੇ। ਕਿਉਂ ਸੂਰਜ ਕੀ ਪਾਇਂ ਸਮਾਨੇ[11]॥੭੬॥ ਫਤੇ ਪਾਇ ਪੁਰਿ ਲੂਟਿ ਘਨੇਰਾ। ਜਾਇ

[1]ਫਿੱਕੀ ਪੈ ਗਈ (ਭਾਵ ਕੁਛ ਮਾਰ ਨ ਕੀਤੀ), (ਅ) ਫੇਟੀ ਪੈਣੀ=ਕੰਮ ਵਿਗੜਨਾ। ਮਾਰ ਵਗ ਗਈ। [2]ਜਦ ਮੇਰੇ ਕੰਮ ਆਉਣ ਦਾ ਵੇਲਾ ਹੈ। [3]ਭਿਆਨਕ। [4]ਧੌਂਸਿਆਂ ਤੇ। [5]ਖੜੇ ਹੋਏ (ਸੂਰਮੇ) ਕੱਟੇ ਗਏ ਪਰ ਥਾਂ ਨਹੀਂ ਛੱਡੀ। [6]ਘਟਾ ਉਮਡਕੇ ਆਈ ਹੈ। [7]ਬਿਜਲੀ ਵਤ ਪ੍ਰਕਾਸ਼-ਮਾਨ। [8]ਸਾਰੀ ਪਾਸੀਂ। [9]ਪੱਕੀ ਖੇਤੀ ਵਤ। [10]ਕਟਾ ਵਢ। [11]ਬਰਾਬਰੀ। *ਪਾ:-ਭੈਰੇ।

ਕੋਸ ਦ੍ਵੈ ਕੀਨੋ ਡੇਰ। ਹਰਖਯੋ ਬਾਬਰ ਜੀਤ ਲਰਾਈ। ਪੁਨ ਫੇਰੀ ਸਭਿ ਥਾਨ ਦੁਹਾਈ ॥੭੭॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਬਾਬਰ ਕੋ ਜੁਧ ਪ੍ਰਸੰਗ' ਬਰਨਨੰ ਨਾਮ ਸਤਾਈਸਮੋ ਅਧਯਾਯ ॥ ੨੭ ॥

੨੮. [ਸਤਿਗੁਰ ਮੰਗਲ। ਗੁਰੂ ਜੀ ਨੇ ਕੈਦੀ ਛੁਡਾਏ ਬਾਬਰ ਤੋਂ]

ਦੋਹਰਾ ॥ ਦ੍ਰਿੜ ਹਿਰਦੇ ਅੱਗ੍ਯਾਨ ਜੋ ਬਹੁ ਬਿਧਿ ਜਗਤ ਬਨਾਉ।
ਗ੍ਯਾਨ ਭਏ ਤੇ ਨਸ਼ਟ ਹ੍ਵੈ ਚਹਿਤਿ ਜਿ ਸਤਿਗੁਰ ਧ੍ਯਾਉ ॥ ੧ ॥

ਅਰਥ—ਹਿਰਦੇ ਵਿੱਚ ਦ੍ਰਿੜ ਅੱਗ੍ਯਾਨ (ਦੇ ਕਾਰਨ) ਜੋ ਜਗਤ ਦੀ ਬਹੁਤ ਪ੍ਰਕਾਰ ਦੀ ਬਨਾਵਟ (ਬਣੀ ਦਿਸ ਰਹੀ ਹੈ ਉਹ) ਗ੍ਯਾਨ ਹੋਣ ਤੇ ਨਾਸ਼ ਹੁੰਦੀ ਹੈ, (ਹੇ ਮਨ) ਜੇ (ਤੂੰ ਇਸ ਗ੍ਯਾਨ ਦੀ ਪ੍ਰਾਪਤੀ) ਚਾਹੁੰਦਾ ਹੈਂ ਤਾਂ ਸਤਿਗੁਰੂ ਜੀ ਦੀ ਆਰਾਧਨਾ ਕਰ।

ਭਾਵ—ਸਤਿਗੁਰੂ ਜੀ ਧਿਆਉਣ ਨਾਲ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸ੍ਰੀ ਅੰਗਦ! ਸੁਨਿ ਕਥਾ ਅਗਾਰੇ। ਸੈਨ ਦੇਖਿ ਸੇ ਸੰਤ ਸਿਧਾਰੇ[1]। ਸ੍ਰੀ ਗੁਰ ਬੈਸਿ ਰਹੇ ਤਿਹ ਥਾਨਾ। ਇਕ ਮੈਂ ਸੰਗ ਦੁਤਿਯ ਮਰਦਾਨਾ ॥੨॥ ਤਿਹ ਛਿਨ ਏਕ ਮੁਗ਼ਲ ਚਲਿ ਆਯੋ। ਹਮਹਿਂ ਦੇਖਿ ਨਿਜ ਦਾਸ ਬੁਲਾਯੋ। ਤਿਹ ਸੌਂ ਕਹਿਨ ਲਗਯੋ ਬਚ ਐਸੇ। 'ਇਹ ਮਾਨਵ ਤੀਨੋਂ ਜੇ ਬੈਸੇ ॥੩ ॥ ਸਿਰ ਬੋਝੇ ਧਰਿ[2] ਕਰਹੁ ਨ ਦੇਰੇ। ਗਹਿ ਲੇ ਚਲਿਯੇ ਇਨ ਕੋ ਡੇਰੇ'। ਤਿਨ ਉਠਾਇ[3] ਕਰਿ ਲੀਨ ਅਗਾਰੀ।ਧਰੇ ਸੀਸ ਪਰ ਭਾਰ ਜਿ ਭਾਰੀ ॥੪॥ ਮਰਦਾਨੇ ਕੋ ਅਸੁ[4] ਪਕਰਾਵਾ। ਮੈਂ ਇਕ ਬੋਝਾ ਸੀਸ ਉਠਾਵਾ। ਸ੍ਰੀ ਪ੍ਰਭੁ ਕੇ ਸਿਰ ਧਰਨੇ ਲਾਗੇ। ਮਹਿਮਾ ਲਖਹਿਂ ਨ ਮੂੜ ਕੁਭਾਗੇ ॥ ੫ ॥ ਦੋਹਰਾ ॥ ਏਕ ਹਾਥ ਉਚੀ ਰਹੀ ਊਪਰ ਸੀਸ ਟਿਕੀ ਨ। ਚਲੇ ਸੰਗ ਸਹਿਜੇ ਪ੍ਰਭੂ ਜਹਿਂ ਡੇਰਾ ਤਿਹ ਕੀਨ॥ ੬ ॥ ਚੌਪਈ ॥ ਜਬ ਹੀ ਗਮਨੇ ਪੰਥ ਮਝਾਰੀ।ਹਮ ਦੋਨੋਂ ਚਲਿ ਜਾਹਿਂ ਪਿਛਾਰੀ। ਬੋਲੇ ਬਚਨ'ਸੁਨਹੁ ਮਰਦਾਨਾ!। ਅਬਹਿ ਰਬਾਬ ਬਜਾਉ ਸੁਹਾਨਾ[5]'॥੭॥[6]"ਪ੍ਰਭੁ ਜੀ ਕਿਸ ਬਿਧਿ ਤਾਰ ਬਜਾਵਉਂ।ਹਾਥ ਬਿਖੈ ਪਕਰੇ ਅਸੁ ਲ੍ਯਾਵਉਂ। ਅਤਿ ਚੰਚਲ ਕੂਦਤਿ ਸੋ ਆਵਤਿ। ਮਹਾਂਬਲੀ ਕਰਿ ਜੋਰ ਥਮ੍ਹਾਵਤਿ[7] ॥੮॥ ਜੇ ਛੁਟਿ ਜਾਇ ਧਾਇ ਕਿਤ ਜਾਈ[8]। ਮੁਗ਼ਲ ਮਾਰਿ ਹੈ ਮੇਰੇ ਤਾਈਂ"। [9]"ਵਾਹਿਗੁਰੂ ਮੁਖਿ ਨਾਮ ਉਚਾਰੀ।ਛੋਡਹੁ ਬਾਜ[4] ਸੁ ਆਇ ਪਿਛਾਰੀ' ॥੯॥ ਸੁਨਿ ਰਜਾਇ ਕੋ ਛੋਰਯੋ

[1]ਉਹ ਸੰਤ (ਤਾਂ) ਚਲੇ ਗਏ। [2]ਰਖੋ। [3]ਉਠਾਕੇ (ਸਾਨੂੰ)। [4]ਘੋੜਾ। [5]ਸੁਹਣਾ। [6]ਮਰਦਾਨਾ ਬੋਲਿਆ। [7]ਸੰਭਾਲਿਆ ਹੋਯਾ ਹੈ। [8]ਕਿਤੇ ਦੌੜ ਜਾਵੇਗਾ। [9]ਗੁਰੂ ਜੀ ਬੋਲੇ।

ਬਾਜਾ[1]।ਲਗਯੋ ਬਜਾਵਨ ਆਨੋ ਬਾਜਾ[2]।ਤਿੰਹ ਛਿਨ ਸ਼੍ਰੀਪ੍ਰਭੁ ਊਚਉਚਾਰੀ। ਕੀਨੋ ਸ਼ਬਦ ਸੁ ਰਾਗ ਮਝਾਰੀ ॥ ੧੦ ॥

ਆਸਾ ਮਹਲਾ ੧ ॥

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ ॥ ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥ ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥ ੧ ॥ ਕਰਤਾ ਤੂੰ ਸਭਨਾ ਕਾ ਸੋਈ ॥ ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥ ੧ ॥ ਰਹਾਉ ॥ ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥ ਰਤਨ ਵਿਗਾੜਿ ਵਿਗੋਏ ਕੁਤੰੀ ਮੁਇਆ ਸਾਰ ਨ ਕਾਈ ॥ ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ ॥ ੨ ॥ ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ ॥ ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ॥ ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ ॥ ੩ ॥ ੫ ॥ ੩੯ ॥*

ਚੌਪਈ ॥ ਇਸ ਬਿਧਿ ਗਾਵਤਿ ਮਾਰਗ ਜਾਹੀਂ । ਸਦਾ ਏਕਰਸ ਆਨੰਦ ਮਾਂਹੀ। ਲੋਕ ਬਿਲੋਕਤਿ ਬਹੁ ਬਿਸਮਾਏ। 'ਇਹੁ ਅਚਰਜ ਕਛੁ ਲਖ੍ਯੋ ਨ ਜਾਏ ॥ ੧੧ ॥ ਸਿਰ ਤੇ ਕਰ[3] ਊਚੋ ਹੈ ਭਾਰਾ[4] । ਬਹੁਰੋ ਚਲਿਓ ਜਾਹਿ ਸੈਂਗਾਰਾ। ਦੂਸਰ ਕੇ ਹੈ ਤੁਰੰਗ ਪਿਛਾਰੀ। ਚਲ੍ਯੋ ਜਾਤ ਬਿਨ ਗਹੇ ਮੁਹਾਰੀ[5]' ॥ ੧੨॥ ਕੇਤਿਕ ਕਹੈਂ 'ਸੰਤ ਇਹੁ ਕੋਈ। ਕਿਧੋਂ ਖੁਦਾਇ ਆਪ ਹੀ ਹੋਈ। ਅਤਿ ਸਮਰਥ ਅਜ਼ਮਤ ਮਹਿਂ ਭਾਰੀ। ਐਸੋ ਕਬ ਨਹਿਂ ਪਿਖਾ ਅਗ੍ਰਾਰੀ' ॥ ੧੩ ॥ ਹਾਥ ਬੰਦਿਕੈ ਬੰਦਨ ਕਰਿਹੀ। ਚਰਨ ਕਮਲ ਮਹਿਂ ਸ਼ਰਧਾ ਧਰਿਹੀ। ਇਸ ਪ੍ਰਕਾਰ ਪਹੁੰਚ੍ਯੋ ਜਬ ਡੇਰੇ। ਆਵਤਿ ਮੁਗ਼ਲ ਤਿਸੀਂ[6] ਨੈ ਹੇਰੇ ॥ ੧੪ ॥ ਇਸ ਬਿਧਿ ਅਚਰਜ ਲਖ੍ਯੋ ਤਮਾਸ਼ਾ । ਗਯੋ ਦੌਰਿ ਬਾਬਰ ਕੇ ਪਾਸਾ। ਨਿਕਟਿ ਬੈਠਿਕੈ ਗਿਰਾ ਉਚਾਰੀ। 'ਇਕ ਦ੍ਰਵੇਸ਼ ਹੈ ਬੰਦ ਮਝਾਰੀ ॥੧੫॥ ਦੋਹਰਾ ॥ਅਚਰਜ ਸਭਿ ਅਵਲੋਕਿਓ ਅਤਿ ਅਜ਼- ਮਤਿ ਮਹਿਂ ਪੂਰ। ਬੋਝ ਦਿਯੋ ਸਿਰ ਤਾਂਹਿ ਕੇ ਰਹ੍ਯੋ ਏਕ ਕਰ ਦੂਰ[7]॥੧੬॥ ਚੌਪਈ॥ਏਕ ਡੂਮ ਹੈ ਜਾਂਕੇ ਸੰਗ।।ਤਿਹਂ ਪੀਛੈ ਚਲਿ ਜਾਹਿ ਤੁਰੰਗ।। ਕਰਤਿ

[1]ਘੋੜਾ। [2]ਰਬਾਬ। [3]ਹੱਥ (ਭਰ)। [4]ਬੋਝਾ। [5]ਵਾਗ। [6]ਆਂਵਦਿਆਂ, ਤਿਸ ਮੁਗ਼ਲ ਨੇ (ਜਿਸ ਨੇ ਸਾਡੇ ਪਕੜਨ ਦਾ ਹੁਕਮ ਦਿੱਤਾ ਸੀ)। [7]ਇਕ ਹਥ ਦੂਰ ਭਾਵ ਉੱਚਾ।

*ਇਸ ਸ਼ਬਦ ਵਿਚ ਸਤਿਗੁਰ ਜੀ ਦਾ ਬਾਬਰ ਪ੍ਰਤੀ ਇਹ ਉਲਾਂਭਾ ਹੈ ਕਿ ਫੌਜ ਫੌਜ ਨਾਲ ਲੜੇ, ਫੌਜ ਬੇਹਥਿਆਰ ਸ਼ਹਿਰ ਵਾਸੀਆਂ ਤੇ ਹਮਲਾ ਕਿਉਂ ਕਰੇ। ਅੱਜ ਕੱਲ ਕੌਮਾਂਤ੍ਰੀ ਕਾਨੂੰਨ ਬੀ ਇਸੇ ਪ੍ਰਕਾਰ ਦੇ ਹਨ ਕਿ ਬੇਹਥਿਆਰ ਸ਼ਹਿਰੀ ਵਸੋਂ ਦੀ ਕਤਲਾਮ ਫੌਜੀਆਂ ਹਥੋਂ ਵਿਹਤ ਨਹੀਂ।

ਬੈਦਗੀ ਤਹਾਂ ਖ਼ੁਦਾਇ। ਆਪ ਬਿਲੋਕਹੁ ਚਲਿ ਤਹਿੰ ਥਾਇੰ'॥੧੭॥ ਇਹੁ ਸੁਨਿ ਬਾਬਰ ਬਚਨ ਬਖਾਨਤਿ।'ਪੂਰਬ ਜੇ ਮੈਂ ਇਸ ਬਿਧਿ ਜਾਨਤਿ। ਇਸ ਪੁਰਿ ਕੋ ਨਹਿੰ ਮਾਰਤਿ ਧਾਈ। ਜਿਸ ਮਹਿੰ ਅਸ ਦਰਵੇਸ਼ ਰਹਾਈ'॥੧੮॥ ਆਵਨ ਕੋ ਤਯਾਰ ਭਾ ਸੋਈ। ਗੁਰੂ ਕਥਾ ਸੁਨੀਏ ਜਸੋਂ ਹੋਈ। ਦਲ ਮਹਿੰ ਬਹੁਤ ਬੰਦ ਨਰ ਨਾਰੀ। ਬਿਰਲਾਪਤਿ ਪ੍ਰਾਪਤਿ ਦੁਖ ਭਾਰੀ॥੧੯॥ ਸਰਬ ਜਾਤਿ[1] ਦਿਜਨੀ ਹਿੰਦੁਵਾਨੀ। ਅਹੈਂ ਤੁਰਕਨੀ ਆਦਿ ਪਠਾਨੀ। ਸਭਿ ਕੋ ਚਾਕੀ[2] ਧਰੀ ਅਗਾਰੀ। 'ਦਾਨਾ ਦਰਿਯੋ[3] ਬਿਨਾ ਅਵਾਰੀ'॥੨੦॥ ਸ੍ਰੀ ਨਾਨਕ ਜਬ ਡੇਰੇ ਆਏ। ਸਿਰ ਪੁਰ ਤੇ ਬੋਝੇ ਉਤਰਾਏ। ਬੈਠਾਰੇ ਨਿਜ ਬੰਦ ਮਝਾਰੀ। ਦ੍ਵੈ ਚਾਕੀ ਤਬ ਆਨੀ ਭਾਰੀ॥੨੧॥ ਆਗੇ ਮੇਰੇ ਅਰ ਮਰਦਾਨੇ। ਧਰੀ ਏਕ ਦੀਨੇ ਬਹੁ ਦਾਨੇ। ਇਕ ਸ੍ਰੀ ਗੁਰੂ ਅਗਾਰੀ ਧਰਿਕੈ। ਕਹਯੋ 'ਦਰਹੁ ਦਾਨਾ ਦ੍ਰੁਤ ਕਰਿਕੈ'॥ ੨੨॥ ਹਮ ਮਿਲਿ ਦਰਨ ਲਗੇ ਦ੍ਰੁਤ ਦਾਨਾ। ਜਿਉਂ ਨਰ ਨਾਰਿ ਕਰਤਿ ਤਿਹ ਥਾਨਾ। ਸ੍ਰੀਗੁਰ ਚਾਕੀ ਹਾਥ ਨ ਲਾਵਹਿਂ। ਨਿਜ ਕਰ ਸੋਂ ਦਾਨਾ ਮਧ ਪਾਵਹਿਂ॥ ੨੩॥ ਸ਼ੀਘ੍ਰਰ ਫਿਰੈ ਆਪ ਹੀ ਸੋਈ। ਬਿਸਮ ਬਿਲੋਕਹਿਂ ਤਹਿੰ ਸਭਿ ਕੋਈ। ਇਤਨੇ ਮਹਿੰ ਬਾਬਰ ਚਲਿ ਆਯੋ। ਚਰਨ ਕਮਲ ਪਰ ਸੀਸ ਨਿਵਾਯੋ॥੨੪॥ ਦੋਹਰਾ॥ ਸ੍ਰੀ ਨਾਨਕ ਅਵਲੋਕਿਕੈ ਬੋਲੇ ਸ਼ਬਦ ਉਠਾਇ। ਸਭਿ ਲੋਕਨਕੀ ਜਸ ਦਸ਼ਾ ਤਸ ਤਬਿਦੀਨਿਸੁਨਾਇ॥੨੫॥

ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩ ॥

ੴ ਸਤਿਗੁਰਪ੍ਰਸਾਦਿ ॥

ਜਿਨ੍ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥ ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ ॥ ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ ਹਦੂਰਿ ॥ ੧ ॥ ਆਦੇਸੁ ਬਾਬਾ ਆਦੇਸੁ ॥ ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ ॥ ੧ ॥ ਰਹਾਉ ॥ ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥ ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ ॥ ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ॥ ੨ ॥ ਇਕੁ ਲਖੁ ਲਹਨਿ੍ ਬਹਿਠੀਆ ਲਖੁ ਲਹਨਿ੍ ਖੜੀਆ ॥ ਗਰੀ ਛੁਹਾਰੇ ਖਾਂਦੀਆ ਮਾਣਨਿ ਸੇਜੜੀਆ ॥ ਤਿਨ੍ ਗਲਿ ਸਿਲਕਾ ਪਾਈਆ ਤੁਟਨਿ੍ ਮੋਤਸਰੀਆ ॥ ੩ ॥ ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥ ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥ ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥ ੪ ॥ ਅਗੋ ਦੇ ਜੇ ਚੇਤੀਐ ਤਾਂ ਕਾਇਤੁ

[1]ਸਾਰੀਆਂ ਜਾਤੀਆਂ ਦੀਆਂ। [2]ਚੱਕੀ। [3]ਦਾਨਾ ਦਲੋ।

ਮਿਲੈ ਸਜਾਇ ॥ ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥ ਬਾਬਰ ਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥ ੫ ॥ ਇਕਨਾ ਵਖਤ ਖੁਆਈ-ਅਹਿ ਇਕਨ੍ਾ ਪੂਜਾ ਜਾਇ ॥ ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥ ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥ ੬ ॥ ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ ॥ ਇਕਨਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ॥ ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ॥ ੭ ॥ ੧੧ ॥

ਚੌਪਈ ॥ ਸੁਨਿਕਰਿ ਬਾਬਰ ਖਰਾ ਅਗਾਰੀ।ਹਾਥ ਬੰਦਿਕੈ ਗਿਰਾ ਉਚਾਰੀ। 'ਅਰਥ ਸਮੇਤ ਸੁਨਾਵਹੁ ਮੋਹੀ। ਰਾਵਰ ਕਹਿਨ ਕਾਹਿ ਪਰ ਹੋਹੀ' ॥੨੬॥ [1]"ਸੁਨਿ ਬਾਬਰ! ਇਹੁ ਹਤੇ[2]ਪਠਾਨਾਂ।ਲੂਟਜੋ ਸਗਰੋ ਨਗਰ ਮਹਾਨਾ। ਸਭਿ-ਹਿਨਿ ਕੀ ਨਾਰੀ ਗਹਿ ਲੀਨੀ।ਦਲ ਮਹਿਂ ਆਨਿ ਕੈਦ ਕਰਿ ਦੀਨੀ॥੨੭॥ ਕਸ਼ਟ ਸਮਾਂ ਅਬ ਤਿਨ ਪਰ ਆਯੋ। ਦੇਖਿ ਦਸ਼ਾ ਅਸ ਸ਼ਬਦ ਅਲਾਯੋ। ਜਿਨ ਕੈ ਸਿਰ ਪਰ ਪਾਟੀ ਸੋਹੈਂ[3]। ਮਾਂਗ[4] ਸੰਧੂਰ ਪਾਇ ਮਨ ਮੋਹੈਂ ॥੨੮॥ ਸੋਹਤਿ ਸਿਰ ਹਿਤ ਭੂਖਨਰੂਰਨ[5]।ਸੰਗਕਤਰਨੀ ਕਤਰਹਿਂ[6]ਤੂਰਨ। ਪਾਇ ਬਦਨ ਮਹਿਂ ਭਸਮ ਬਹੋਰੀ। ਕਹੈਂ–ਬਤਾਵਹੁ ਮਾਯਾ ਔਰੀ–॥੨੯॥ ਜਿਹ ਮੁਖ ਨਾਨਾ ਬਿੰਜਨ[7] ਖਾਯੋ। ਸ੍ਰੀ ਕਰਤਾਰ ਨ ਨਾਮ ਅਲਾਯੋ। ਤਿਹ ਮੁਖ ਵਿਸ਼ਟਾ ਬਾਂਧਹਿ ਸੋਊ[8]।ਕਹੈਂ–ਦੇਹੁਧਨ ਗਾਡਜੋਜੋਊ–॥੩੦॥ਮੰਦਿਰਸੁੰਦਰ ਮਹਿਂ ਦਿਨ ਰੈਨਾ। ਰਹਿਤਿ ਸਦਾ ਸੰਤ ਪਿਖਹਿਂ ਨ ਨੈਨਾ। ਬੈਸਨ ਮਿਲੈ ਨ ਸੋ ਅਬ ਪਾਸੀਂ[9]।ਐਸੋ ਪ੍ਰਾਪਤਿ ਭਾ ਦੁਖ ਰਾਸੀ ॥੩੧॥ ਵਾਹਿਗੁਰੂ ਜੋ ਕਰਨੇ-ਹਾਰਾ। ਤਿਸਕੋ ਬੰਦਨ ਬਾਰੰਬਾਰਾ। ਸਭਿ ਕੀ ਆਦਿ ਪੁਰਖੁ ਅਬਿਨਾਸ਼ੀ। ਕਿਸਬਿਧਿ ਅੰਤ ਨ ਪਾਇਆ ਜਾਸੀ॥੩੨॥ਕਰਿ ਕਰਿ ਵੇਖਹਿ ਚੋਜਘਨੇਰੇ। ਜਿਉਂ ਚਾਹਤਿ ਤਿਉਂਕਰਿ[10] ਬਿਨ ਦੇਰੇ।ਜਬ ਇਨ ਅੰਗਨਾਭਏ ਬਿਆਹ। ਸੋਹਿਤਿ ਭਰਤਾ ਬੈਠੇ ਪਾਹ ॥੩੩॥ ਹਿੰਡੋਲਨ[11] ਪਰ ਚੜ੍ਹਿ ਕਰਿ ਆਈ। ਪ੍ਰਿਥਮ ਬਦਨ ਮਹਿਂ ਪਾਇ ਮਿਠਾਈ। ਵਾਰੈ ਵਾਰ ਵਾਰਿ[12] ਵਰ ਵਾਰੀ[13]। ਪੀਵਹਿਂ,ਹੋਤਿ ਹਰਖ ਉਰ ਭਾਰੀ ॥੩੪॥ ਦਾਸੀ ਬਿਜਨਾ[14] ਫੇਰਹਿਂ ਤਾਂਹੀ।

---

[1]ਗੁਰੂ ਜੀ ਬੋਲੇ। [2]ਮਾਰੇ ਹਨ (ਤੈਨੇ)। [3]ਪੱਟੀਆਂ ਸੋਭਦੀਆਂ ਸਨ। [4]ਚੀਰਨੀ। [5]ਸੁੰਦਰ ਗਹਣਿਆਂ ਦੇ ਕਾਰਨ। [6]ਕੈਂਚੀ ਨਾਲ ਕਤਰਦੇ ਹਨ (ਮੇਢੀਆਂ)। [7]ਭੋਜਨ। [8]ਸੋ ( ਮੁਗਲ )। [9]ਤਿਨ੍ਹਾਂ (ਇਸਤ੍ਰੀਆਂ ਨੂੰ) ਹੁਣ (ਮੰਦਰਾਂ ਦੇ) ਨੇੜੇ ਭੀ ਬੈਠਣਾ ਨਹੀਂ ਮਿਲਦਾ। [10]ਕਰਦਾ ਹੈ (ਪ੍ਰਭੂ)। [11]ਡੋਲੀਆਂ। [12]ਬਾਰ ਬਾਰ ਵਾਰਕੇ। [13]ਸ੍ਰੇਸ਼ਟ ਜਲ। [14]ਪੱਖਾ।

ਦਰਪਨ[1] ਬੀਚ ਲਗੇ ਹੈਂ ਜਾਂਹੀ[2]। ਝਮਕਤਿ ਤੇ ਦੁਤਿ ਹੋਤਿ ਬਿਸ਼ਾਲਾ। ਬਹੁਤ ਬਿਲੋਕਹਿਂ ਮਿਲਿ ਤਿਹਂ ਕਾਲਾ ॥ ੩੫॥ ਦੋਹਰਾ ॥ ਖਾਵਤਿ ਖਾਰਕ[3] ਗਰੀ ਪੁਨ ਲੇਕਰਿ ਭਰਤੇ ਪਾਸਿ। ਸੇਜਾ ਮਾਣਹਿਂ ਭਾਵਤੀ ਬਿਲਸਤਿ[4] ਬਹੁਤ ਬਿਲਾਸ ॥ ੩੬ ॥ ਚੌਪਈ ॥ ਅਬ ਪਾਥਰ ਤਿਨਕੇ ਗਰ[5] ਪਾਵਹਿਂ। ਮੋਤਿਨਿ ਮਾਲ ਟੂਟਿ ਕਰਿ ਜਾਵਹਿਂ।ਜੋਬਨ ਦਰਬ ਦੁਊ ਸੁਖਦਾਈ। ਤਿਨ ਤੇ ਅਬ ਬਹੁਤੇ ਦੁਖ ਪਾਈ ॥੩੭॥ ਤਰੁਨ ਬੈਸ[6] ਪੁਨ ਜੇ ਧਨਵਾਨਾ। ਤਿਨ ਗਹਿ ਦਯੋ ਸਾਸਨਾ ਦਾਨਾ[7]। ਕਹੈਂ-ਔਰ ਦੇਵਹੁ ਸਭਿ ਮਾਯਾ-। ਦੂਤਿਨ[8] ਬਾਂਧੀ[9] ਪਤਿ[10] ਗਵਾਯਾ[11] ॥ ੩੮ ॥ ਜੋ ਬਿਧਿ ਵਾਹਿਗੁਰੂ ਕੋ ਭਾਈ। ਦੇਇ ਸਜ਼ਾਇ ਕਿਧੌਂ ਵਡਿਆਈ। ਤੇਰ਼ਿ ਪਟੰਬਰ[12] ਸਿਰ ਜ਼ਰਤਾਰੀ[13]। ਸੂਛਮ ਉਦਰ ਪਾਨ ਅਨੁਹਾਰੀ[14] ॥੩੯॥ ਮਾਨਵ ਕੀ ਕੋ ਗਿਨਤੀ ਕਰਈ। ਸੂਰਜ ਚੰਦ੍ਰ ਦ੍ਰਿਸ਼ਟਿ ਨਹਿਂ ਪਰਈ।ਪਗ ਸੋਂ ਮਾਰਗ ਚਲਤਿ ਨ ਜੋਊ।ਬਾਂਧਿਲਈ ਮੁਗ਼ਲਨ ਅਬ ਸੋਊ॥੪੦॥ਭਰਤੇ ਮਾਰੇ ਬੀਚ ਲਰਾਈ।ਸਾਸਨ ਦੇਕੈ ਬਾਂਧਿ ਚਲਾਈ। ਲੋਚਨ ਬਹੁਤ ਬਿਮੋਚਤਿ ਬਾਰੀ[15]। ਅੱਸ਼੍ਰ[16] ਗਿਰੈਂ ਯੁਤ ਕੱਜਲ ਕਾਰੀ[17] ॥੪੧॥ ਕੂਕਤਿ ਹੈਂ ਰੋਵਤਿ ਦੁਖ ਪਾਈ। ਨੋਹਿਂ ਕੋ ਸ਼ਕਤਿ, ਨ ਤਿਨਹਿਂ ਛੁਡਾਈ[18]। ਆਗੈ ਜੇ ਚੇਤਯੋ ਨਹਿਂ ਨਾਮੁ। ਤੌ ਅਬ ਸਮਾਂ ਭਯੋ ਦੁਖਧਾਮੁ[19] ॥੪੨॥ ਜੇ ਸਿਮਰਹਿਂ ਅੱਗ੍ਰਜ ਕਰਤਾਰਾ। ਕਿਉਂ ਹੋਵਹਿ ਇਸ ਬਿਧਿ ਦੁਖ ਭਾਰਾ।ਹ੍ਵੈ ਅਮੀਰ ਉਮਰੇ ਜਿ ਵਜ਼ੀਰੈ।ਬਿਸਰਿ ਗਏ ਪ੍ਰਭੁ ਗੁਨੀ-ਗਹੀਰੈ ॥੪੩॥ ਚਿਤ ਮਹਿਂ ਚਾਹਤਿ ਰੰਗ ਤਮਾਸ਼ੇ। ਬਿਬਿਧਿ ਬਿਧਿਨਿ ਕੇ ਬਿਲਸ ਬਿਲਾਸੇ[20]। ਅਬਿ ਤਿਨਕੀ ਗਤਿ ਹੋਈ ਐਸੀ। ਜਾਇ ਬਿਲੋਕੀ ਨਾਂਹਿ ਨ ਜੈਸੀ ॥੪੪॥ ਬਾਬਰ ਤੇਰੀ ਫਿਰੀ ਦੁਹਾਈ। ਤੂਰਨ ਪੂਰਬ ਸਭਾ ਉਠਾਈ। ਤਿਨ ਕੇ[21] ਬਡੇ ਮੁਸਾਹਿਬ ਜੋਇ। ਨਹਿਂ ਭੋਜਨ ਅਬ ਪ੍ਰਾਪਤਿ ਹੋਇ॥੪੫॥ ਪੂਜਾ ਕਰਨ ਨਿਵਾਜ ਸੁ ਜਿਨ ਕੀ। ਜਾਤ ਸਮਾ ਟਰਿ[22] ਹੋਤਿ

[1]ਸ਼ੀਸ਼ੇ। [2]ਜਿਸ ਪੱਖੇ ਦੇ। [3]ਛੁਹਾਰੇ [ਸੰਸ:=ਕਜ਼ਾਰਕ]। [4]ਭੋਗਦੀਆਂ ਸਨ। [5]ਗਲ ਵਿਚ। [6]ਜਵਾਨ ਆਯੂ। [7]ਦੰਡ ਰੂਪੀ ਦਾਨ (ਅ) ਦਾਣੇ (ਦਲਨ) ਦੀ ਸਜ਼ਾ। [8]ਸਿਪਾਹੀਆਂ ਨੇ। [9]ਬੰਨ੍ਹੀਆਂ ਤੇ। [10]ਇੱਜ਼ਤ। [11]ਖਰਾਬ ਕੀਤੀ (ਇਸਤ੍ਰੀਆਂ ਦੀ)। [12]ਰੇਸ਼ਮ ਦੇ ਬਸਤ੍ਰ। [13]ਜ਼ਰੀਦਾਰ। [14]ਪਾਨ ਦੇ (ਪੱਤੇ) ਸਮਾਨ (ਕੋਮਲ)। [15]ਕੇਰਦੀਆਂ ਹਨ ਹੰਝੂ। [16]ਹੰਝੂ। [17]ਕਾਲੇ ਕੱਜਲ ਸਮੇਤ। [18]ਨਾਂ ਹੀ ਕਿਸੇ ਦੀ ਤਾਕਤ (ਪੇਂਦੀ ਹੈ ਤੇ) ਨਾਂ ਹੀ ਕੋਈ ਉਹਨਾਂ ਨੂੰ ਛੁਡਾਉਂਦਾ ਹੈ। (ਅ) ਨਾ ਕੋਈ ਸ਼ਕਤੀਵਾਨ ਹੈ, ਤੇ ਨਾਂ ਹੀ (ਜੇ ਕੋਈ ਹੈ ਬੀ ਤਾਂ) ਉਹਨਾਂ ਨੂੰ ਛੁਡਾਉਂਦਾ ਹੈ। [19]ਦੁਖਾਂ ਦਾ ਘਰ। [20]ਭੋਗਦੇ ਹਨ ਅਨੰਦ, ਭੋਗ। [21]ਤਿਨ੍ਹਾਂ (ਖਾਨਾਂ) ਦੇ। [22]ਸਮਾਂ ਲੰਘ ਜਾਂਦਾ (ਹੈ ਪਰ) ਉਹਨਾਂ ਦੀ (ਪੂਜਾ ਤੇ ਨਿਮਾਜ਼) ਨਹੀਂ ਹੋ ਸਕਦੀ।

ਨ ਤਿਨਕੀ । ਹਿੰਦਨੀ ਅੰਗਨਾ ਪਕਰੀ ਸੋਈ । ਮੱਜਤਿ[1] ਤਿਲਕ ਲਗਾ-ਵਤਿ ਜੋਈ ॥੪੬॥ ਚੌਂਕੇ ਮਹਿਂ ਭੋਜਨ ਕੋ ਖਾਤੀ । ਕਰੀ ਕੈਦ ਬੈਸੀ ਇਸ ਭਾਂਤੀ।ਹਾਥ ਨ ਆਵਤਿ ਅਬਹਿ ਅਹਾਰਾ।ਰੋਵਤਿ ਊਚੀ ਕਰਹਿਂ ਪੁਕਾਰਾ॥ ੪੭॥ ਰਾਮ ਨ ਸਿਮਰਨੋ ਕਬ ਮਨ ਮਾਂਹੀ । ਕਹਿਨ ਖੁਦਾਇ ਮਿਲਹਿ ਅਬ ਨਾਹੀਂ । ਆਵਹਿ ਦੁਖ ਸੁਖ ਬੂਝਤਿ ਕੋਈ[2] । ਕੇਤਿਕ ਮ੍ਰਿੱਤੁ ਭਏ ਤਿਨ ਰੋਈ[3]॥੪੮॥ ਜੋ ਬਿਧਿ ਵਾਹਿਗੁਰੂ ਕੋ ਭਾਵਹਿ।ਸੋ ਤਤਛਿਨ ਕਰਤਾਰ ਬਨਾ-ਵਹਿ । ਨਹਿਂ ਮਾਨੁਖ ਕੇ ਕਛੁ ਕਰ ਮਾਂਹੀ।ਜਿਵੈਂ ਚਲਾਵੈ ਤਿਵੈਂ ਚਲਾਹੀ[4] ।੪੯। ਸੁਨਿ ਬਾਬਰ ਸ੍ਰੀ ਮੁਖ ਤੇ ਬਾਨੀ । ਸ਼ਰਧਾ ਅਧਿਕ ਰਿਦੈ ਮਹਿਂਠਾਨੀ॥ ਕਲਾਵਾਨ ਮਨ ਲਖੇ ਬਿਸਾਲਾ । ਬੰਦਨ ਕਰਿ ਬੋਲਜੋ ਤਿਹ ਕਾਲਾ ।੫੦। 'ਕਰਾਮਾਤ ਮੁਝ ਕੋ ਦਿਖਲਾਵਉ। ਕਿਤਿਕ ਸ਼ਕਤਿ ਹੈ ਸਰਬ ਬਤਾਵਉ । ਤੁਮ ਖ਼ੁਦਾਇ ਕੇ ਅਧਿਕ ਪਿਆਰੇ।ਕਿਧੌਂ ਖ਼ੁਦਾਇ ਆਪ ਤਨ ਧਾਰੇ'॥੫੧। ਸੁਨਿਕਰਿ ਬੋਲੇ ਕ੍ਰਿਪਾਸਹਿਤ ਹੈਂ।'ਕਰਾਮਾਤਕੋਕਹਿਰ ਕਹਿਤਿ ਹੈਂ। ਜਾਚਿ ਲੇਹੁ ਜੋ ਹ੍ਰੈ ਚਿਤਚਾਹੀ।ਇਸਥਿਰ ਕਰ ਮਨ ਡੋਲਹੁ ਨਾਂਹੀ'॥੫੨॥ ਬਾਬਰ ਕੇਰ ਹੁਤੋ ਬਡਭਾਗਾ । ਸੁਨਿਕੈ ਬਚਨੁ ਚਰਨੁ ਅਨੁਰਾਗਾ। ਪ੍ਰੇਮ ਖੁਦਾਇ ਮਗਨ ਮਨ ਜਾਂਨੀ[5] । ਯਾਂਤੇ ਭੇਟ ਭਾਂਗ[6] ਕੀ ਆਨੀ ॥ ੫੩ ॥ ਬੇਪਰਵਾਹੁ ਲਖੇ ਦਰਵੇਸ਼ਾ । ਦਰਬ ਲੋਭ ਜਿਨਕੇ ਨਹਿਂ ਲੇਸ਼ਾ । ਧਰੀ ਗੁਰੂ ਕੇ ਜਬਹਿ ਅਗਾਰੀ । ਤਿਹ ਬਿਲੋਕਿ ਕੈ ਗਿਰਾ ਉਚਾਰੀ ॥ ੫੪ ॥

ਤਿਲੰਗ ਮਹਲਾ ੧ ਘਰੁ ੨

ੴ ਸਤਿਗੁਰਪ੍ਰਸਾਦਿ ॥

ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ ॥ ਮੈ ਦੇਵਾਨਾ ਭਇਆ ਅਤੀਤੁ ॥ ਕਰ ਕਾਸਾ ਦਰਸਨ ਕੀ ਭੂਖ ।।ਮੈ ਦਰਿ ਮਾਗਉ ਨੀਤਾ ਨੀਤ॥੧॥ਤਉ ਦਰਸਨ ਕੀ ਕਰਉ ਸਮਾਇ ॥ ਮੈ ਦਰਿ ਮਾਗਤੁ ਭੀਖਿਆ ਪਾਇ ॥੧॥ਰਹਾਉ॥ ਕੇਸਰਿ ਕੁਸਮ ਮਿਰਗ ਮੈ ਰਹਣਾ ਸਰਬ ਸਰੀਰੀ ਚੜ੍ਹਣਾ ॥ ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ ॥ ੨ ॥ ਘਿਅਪਟ ਭਾਂਡਾ ਕਹੈ ਨ ਕੋਇ ॥ ਐਸਾ ਭਗਤੁ ਵਰਨ ਮਹਿ ਹੋਇ ॥ ਤੇਰੈ ਨਾਮਿ ਨਿਵੇ ਰਹੇ ਲਿਵਲਾਇ ॥ ਨਾਨਕ ਤਿਨ ਦਰਿ ਭੀਖਿਆ ਪਾਇ ॥ ੩ ॥ ੧ ॥ ੨ ॥

ਦੋਹਰਾ ॥ ਇਸਬਿਧਿ ਸੁਨਿ ਬਾਬਰ ਤਬੈ ਬੰਦਨ ਕਿਯ ਕਰ ਬੰਦਿ । ਬੋਲਜੋ

[1]ਇਸ਼ਨਾਨ ਕਰਕੇ । [2]ਕੋਈ ਦੁਖ ਸੁਖ ਆਕੇ ਪੁੱਛਦਾ ਹੈ । [3]ਤਿਨ੍ਹਾਂ ਨੂੰ ਰੋਂਦੀਆਂ ਹਨ । [4]ਚਲਦੇ ਹਨ । [5]ਮਨ ਵਿਚ ਜਾਣੀ (ਬਾਬਰ) ਨੇ । [6]ਭੰਗ, ਸੁੱਖਾ ।

ਦੀਨ ਬਿਸਾਲ ਹੈ ਅਵਲੋਕਤਿ ਸੁਖਕੰਦ[੧] ॥ ੫੫ ॥ ਚੌਪਈ ॥ 'ਮੈ ਜਾਨੇ ਅਬ ਨਿਸ਼ਚੇ ਕਰਿਕੈ। ਤੁਮ ਖ਼ੁਦਾਇ ਬਿਚਰਤਿ ਤਨ ਧਰਿਕੈ। ਦੀਜੈ ਬਰ ਮੋਕੋ ਅਬ ਐਸੇ। ਜਗ ਪਤਿਸ਼ਾਹੁ ਹੁਵੈਂ ਮੈਂ ਜੈਸੇ ॥ ੫੬ ॥ ਕੁਰਸੀ ਅਪਰ ਬਕੁਰਸੀ[੨] ਤਾਈਂ। ਭੋਗਹਿਂ[੩] ਪਤਿਸ਼ਾਹੀ ਸੁਖ ਪਾਈ। ਚਾਰ ਪਦਾਰਥ ਤੁਮ ਕਰ ਮਾਂਹੀ। ਦੇਵਹੁ ਆਪ ਦੇਰਿ ਕੁਛ ਨਾਂਹੀ ॥ ੫੭ ॥ ਮਹਾਂਪੁਰਖ ਹੁਇੰ ਅਧਿਕ ਉਦਾਰਾ। ਕਰਹਿਂ ਰੰਕ ਤੇ ਅਤਿ ਸਿਰਦਾਰਾ। ਨ੍ਰਿਪ ਤੇ ਰੰਕ ਬਨਾਵਹਿਂ ਤੂਰਨ। ਇਸ ਪ੍ਰਕਾਰ ਕੇ ਤੁਮ ਪ੍ਰਭੁ ਪੂਰਨ ॥ ੫੮ ॥ ਜੇ ਪ੍ਰਸੰਨਤਾ ਰਾਵਰ ਕੇਰੀ। ਪੂਰਨ ਚਹੋਂ[੪] ਕਾਮਨਾ ਮੇਰੀ। ਜੋ ਜਾਚਨੋ ਸੋਈ ਅਬਿ ਦੀਜੈ। ਮਹਾਂਪੁਰਖ ਜੀ! ਕਰੁਨਾ ਕੀਜੈ' ॥ ੫੯ ॥ ਦੋਹਰਾ ॥ ਕ੍ਰਿਪਾਦ੍ਰਿਸ਼ਟਿ ਅਵਲੋਕਿ ਕੈ ਬੋਲਤਿ ਭੇ ਸਤਿਭਾਇ। 'ਜਗ ਪਤਿਸ਼ਾਹੀ ਭੋਗਹੋ ਜਬ ਲਗ ਕਰੋ ਨਿਆਇ ॥੬੦॥ ਚੌਪਈ ॥ ਜਬ ਤੁਮਰੀ ਕੁਲ ਨਯਾਇ ਨ ਹੋਵਹਿ। ਪਤਿਸ਼ਾਹਿਤ ਸਗਰੀ ਸੋ ਖੋਵਹਿ। ਦੇਸ਼ ਬਿਦੇਸ਼ ਜੀਤਿ ਬਹੁ ਧਰਨੀ। ਭੁੰਚਹੁ[੫] ਰਾਜ ਕਰਹੁ ਬਲ ਕਰਨੀ' ॥੬੧॥ ਸੁਨਿ ਬਾਬਰ ਕਰਿ ਹਰਖ ਅਪਾਰਾ। ਪਦਪੰਕਜ ਬੰਦਹਿ ਬਹੁ ਬਾਰਾ। ਨਿੰਮ੍ਰਿ ਹੋਇਕੈ ਬਿਨੈ ਬਖਾਨੀ। 'ਧੰਨ ਧੰਨ ਪ੍ਰਭੁ! ਸਦ ਗੁਨ ਖਾਨੀ!' ॥੬੨॥ ਤਬ ਸੈਨਾ ਕੇ ਨਰ ਸਭਿ ਆਏ। ਦਰਸ ਕਰਹਿਂ ਚਰਨਨ ਲਪਟਾਏ। ਚਹੁੰਦਿਸ਼ਿ ਭੀਰ ਭੂਰ ਤਬ ਹੋਈ। ਧਾਇ ਧਾਇ ਆਵਹਿ ਸਭਿ ਕੋਈ ॥੬੩॥ ਦੋਹਰਾ ॥ ਸ੍ਰੀ ਨਾਨਕ ਕੇ ਬਰ ਦਏ[੬] ਬਾਬਰ ਭਾ ਪਤਿਸ਼ਾਹੁ। ਦਿੱਲੀ ਆਦਿਕ ਦੇਸ਼ ਲੇ ਬਿਲਸੇ[੭] ਸੁਖ ਜਗ ਮਾਂਹਿ ॥੬੪॥ ਕਰੁਨਾਨਿਧਿ[੮] ਦੇਖੇ ਬਹੁਰ ਕੈਦ ਬਿਖੈ ਨਰਨਾਰਿ। ਦੁਖ ਪਾਵਤਿ ਕੁਰਲਾਤਿ ਹੈਂ ਜਿਉਂ ਬਨ ਕਮਲ[੯] ਤੁਖਾਰ[੧੦] ॥ ੬੫ ॥ ਚੌਪਈ ॥ ਬਾਬਰ ਸੋਂ ਬੋਲੇ ਤਿਹ ਕਾਲਾ। 'ਛੋਡਹੁ ਕੈਦ ਜੁ ਗਹੀ ਬਿਸਾਲਾ। ਸੌਜ ਖਸੋਟੀ[੧੧] ਜੋ ਇਨ ਕੇਰੀ। ਮਾਨਹੁ ਬਚ ਹਮਾਰ, ਦਿਹੁ ਫੇਰੀ' ॥੬੬॥ ਕਮਲ ਬਦਨ ਕੀ ਗਿਰਾ ਸੁਨੀ ਜਬਿ। ਸਪਦ[੧੨] ਛੁਡਾਏ ਨਰ ਨਾਰੀ ਸਭਿ। ਅਪਨੀ ਸੌਜ[੧੩] ਪਛਾਨੀ ਜਾਂਹੀ[੧੪]। ਦਈ ਦਿਵਾਇ ਦੇਰਿ ਕਿਯ ਨਾਂਹੀ ॥ ੬੭ ॥ ਆਪੋ ਅਪਨੀ ਸੌਜ ਸੰਭਾਰੀ। ਨਿਜ ਨਿਕੇਤ ਗਮਨੇ ਨਰ ਨਾਰੀ। ਸਭਿਹਿਨਿ ਕੋ ਲੇ ਅਪਨੇ ਸਾਥਾ। ਗਏ

[੧]ਸੁਖਾਂ ਦੇ ਬੱਦਲ (ਗੁਰੂ ਜੀ) ਨੂੰ ਦੇਖਕੇ। [੨]ਪੁਸ਼ਤ ਦਰ ਪੁਸ਼ਤ। [੩](ਅਸੀਂ) ਭੋਗੀਏ। [੪]ਕਰਨੀ ਚਾਹੁੰਦੇ ਹੋ। [੫]ਭੋਗੋਗੇ। [੬]ਦਿਤਿਆਂ। [੭]ਭੋਗੇ। [੮]ਕ੍ਰਿਪਾ ਦੇ ਖਜ਼ਾਨੇ ਨੇ। [੯]ਮਾਨੋਂ ਕਮਲਾਂ ਦੇ ਬਨ ਪਰ। [੧੦]ਬਰਫ (ਆ ਪਈ) ਹੈ। [੧੧]ਖੋਹੀ ਹੈ। [੧੨]ਉਸੇ ਵੇਲੇ, ਤਤਫਟ। [੧੩]ਸਮਿੱਗ੍ਰੀ। [੧੪]ਜਿਸਨੇ।

ਨਗਰ ਮਹਿੰ ਪੁਨ ਜਗਨਾਥਾ ॥ ੬੮ ॥ ਸੋਰਠਾ ॥ ਦੇਖਯੋ ਨਗਰ ਉਜਾਰ ਨਰ ਨਾਰੀ ਜਹਿੰ ਕੋ ਨਹੀਂ । ਆਸਾ ਰਾਗ ਮਝਾਰ ਸ਼ਬਦ ਉਚਾਰਯੋ ਸ੍ਰੀ ਗੁਰੂ ॥ ੬੯ ॥

ਆਸਾ ਮਹਲਾ ੧ ॥

ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥ ਕਹਾ ਸੁ ਤੇਗ ਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥ ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ ॥ ੧ ॥ ਇਹੁ ਜਗੁ ਤੇਰਾ ਤੂ ਗੋਸਾਈ ॥ ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ ॥ ੧ ॥ ਰਹਾਉ ॥ ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ ॥ ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ ॥ ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ ॥ ੨ ॥ ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥ ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥ ਜਿਸਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ ॥ ੩ ॥ ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ[1] ॥ ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ[2] ਰੁਲਾਇਆ ॥ ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥ ੪ ॥ ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ॥ ਓਨੀ ਤੁਪਕ[3] ਤਾਣਿ ਚਲਾਈ ਓਨੀ ਹਸਤਿ[4] ਚਿੜਾਈ ॥ ਜਿਨਕੀ ਚੀਰੀ ਦਰਗਹ ਫਾਟੀ ਤਿਨ੍ਹਾਂ ਮਰਣਾ ਭਾਈ ॥ ੫ ॥ ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥ ਇਕਨ੍ਹਾ ਪੇਰਣ ਸਿਰ ਖੁਰ ਪਾਟੇ ਇਕਨ੍ਹਾ ਵਾਸੁ ਮਸਾਣੀ ॥ ਜਿਨ੍ਹ ਕੇ ਬੰਕੇ ਘਰੀ ਨ ਆਇਆ ਤਿਨ੍ਹ ਕਿਉ ਰੈਣਿ ਵਿਹਾਣੀ ॥ ੬ ॥ ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ ॥ ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸਥੈ ਜਾਇ ਰੂਆਈਐ ॥ ਹੁਕਮੀ ਹੁਕਮਿ ਚਲਾਏ ਬਿਗਸੈ ਨਾਨਕ ਲਿਖਿਆ ਪਾਈਐ ॥ ੭ ॥ ੧੨ ॥

ਚੌਪਈ ॥ ਇਸ ਬਿਧਿ ਕਹਿ ਕਰਿ ਕਰੁਨਾ ਸਦਨੈ । ਬੈਠੇ ਨਿਕਟਿ ਨਗਰ ਦੁਖਕਦਨੈ । ਆਵਨ ਲਗੇ ਨਗਰ ਨਰ ਨਾਰੀ । ਕਸ਼ਟ ਸਮਾਂ ਜਿਨ ਪਰ ਭਾ ਭਾਰੀ ॥ ੭੦ ॥ ਕਟੇ ਖਾਨ ਜਹਿੰ ਮਿਰਤਕ ਪਰੇ । ਅਰੁਨ ਧਰਨਿ ਸ਼ੋਣਤ ਬਹੁ ਢਰੇ[5] । ਆਨਨ ਧੂਰ ਭਰੇ ਜਿਨ ਕੇਰੇ । ਆਮਿਖ[6] ਖਾਤਿ ਗੀਧ ਰਵ ਟੇਰੇ[7] ॥ ੭੧ ॥ ਦੋਹਰਾ ॥ ਦਾਰੁਨ ਰੂਪ ਬਿਰੂਪ ਭਾ ਦੇਖਤਿ ਹੈਂ ਨਰ ਨਾਰਿ ਕਰਤਿ ਚਿਨਾਰੀ ਅਪਨ ਕੀ ਦਵਨੈਂ ਧਰਨਿ ਮਝਾਰ ॥ ੭੨ ॥ ਚੌਪਈ ॥ ਤੁਰਕ ਹੁਤੇ

---

[1]ਜਦੋਂ ਬਾਬਰ ਆਯਾ ਸੁਣਿਆ ਤਾਂ ਪੀਰਾਂ ਨੇ ਪਠਾਣ ਕਿਲਿਆਂ ਵਿਚ ਵਰਜ ਬਹਾਏ ਸਨ ਕਿ ਸਾਡੀ ਦੁਆ ਨਾਲ ਮੁਗਲ ਅੰਨ੍ਹੇ ਹੋ ਜਾਣਗੇ । [2]ਸ਼ਹਜ਼ਾਦੇ । [3]ਬੰਦੂਕ (ਮੁਗਲਾਂ ਨੇ) ਚਲਾਈ । [4]ਹਾਥੀ ਫੌਜ । [5]ਲਹੂ ਡੁਲ੍ਹ ਰਿਹਾ ਹੈ । [6]ਮਾਸ । [7]ਗਿੱਧਾਂ ਚੀਕਦੀਆਂ ਹਨ ।

ਸੋ ਸਭਿ ਦਫਨਾਏ। ਹਿੰਦੂ ਮਰੇ ਜਿ ਦਾਹੁ ਕਰਾਏ। ਰੋਵਹਿਂ ਬਹੁਰ ਪਰਯੋ ਬਡ ਰੌਰਾ। ਪੀਟਤਿ ਨਾਰਿ ਮਿਲੀ ਤਿਹਂ ਠੌਰਾ ॥ ੭੩ ॥ ਹਾਇ ਹਾਇ ਓਹੁ ਓਹੁ ਕਰਿਈ। ਮ੍ਰਿਤੁ ਭਏ[1] ਗੁਨ ਤਿਨਹਿਂ ਉਚਰਿਈ। ਮਿਲਿ ਇਕ ਥਲ ਬਹੁ ਰੋਵਹਿਂ ਨਾਰੀ। ਬਾਰ[2] ਉਖਾਰਿ ਦੇਹਿਂ ਧਰ ਡਾਰੀ[3] ॥ ੭੪ ॥ ਤਨ ਕੋ ਕਰਹਿਂ ਤਾੜਨਾ ਭਾਰੀ। ਊਚੀ ਬਾਹੈਂ ਕਰਹਿਂ ਪੁਕਾਰੀ। ਬਡ ਰੌਰਾ ਸੁਨਿ ਕੈ ਤਿਹ ਥਾਨਾ। ਬਹੁਰੋ ਸ਼੍ਰੀ ਪ੍ਰਭੁ ਸ਼ਬਦ ਬਖਾਨਾ ॥ ੭੫ ॥

ੴ ਸਤਿਗੁਰਪ੍ਰਸਾਦਿ ॥

ਆਸਾ ਕਾਫੀ ਮਹਲਾ ੧ ਘਰੁ ੮ ਅਸਟਪਦੀਆ ॥

ਜੈਸੇ ਗੋਇਲਿ ਗੋਇਲੀ ਤੈਸੇ ਸੰਸਾਰਾ ॥ ਕੂੜੁ ਕਮਾਵਹਿ ਆਦਮੀ ਬਾਂਧਹਿ ਘਰ ਬਾਰਾ ॥ ੧ ॥ ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ ॥ ੧ ॥ ਰਹਾਉ ॥ ਨੀਤ ਨੀਤ ਘਰ ਬਾਂਧੀਅਹਿ ਜੇ ਰਹਣਾ ਹੋਈ ॥ ਪਿੰਡੁ ਪਵੈ ਜੀਉ ਚਲਸੀ ਜੇ ਜਾਣੈ ਕੋਈ ॥ ੨ ॥ ਓਹੀ ਓਹੀ ਕਿਆ ਕਰਹੁ ਹੈ ਹੋਸੀ ਸੋਈ ॥ ਤੁਮ ਰੋਵਹੁਗੇ ਓਸਨੋ ਤੁਮ ਕਉ ਕਉਣੁ ਰੋਈ ॥ ੩ ॥ ਧੰਧਾ ਪਿਟਿਹੁ ਭਾਈਹੋ ਤੁਮ੍ਹ ਕੂੜੁ ਕਮਾਵਹੁ ॥ ਓਹੁ ਨ ਸੁਣਈ ਕਤਹੀ ਤੁਮ ਲੋਕ ਸੁਣਾਵਹੁ ॥੪ ॥ ਜਿਸਤੇ ਸੁਤਾ ਨਾਨਕਾ ਜਾਗਾਏ ਸੋਈ ॥ ਜੇ ਘਰੁ ਬੂਝੈ ਆਪਣਾ ਤਾਂ ਨੀਦ ਨ ਹੋਈ ॥ ੫ ॥ ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ ॥ ਤਾ ਧਨੁ ਸੰਚਹੁ ਦੇਖਿਕੈ ਬੂਝਹੁ ਬੀਚਾਰੇ ॥ ੬ ॥ ਵਣਜੁ ਕਰਹੁ ਮਖਸੂਦੁ ਲੈਹੁ ਮਤ ਪਛੋਤਾਵਹੁ ॥ ਅਉ-ਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ ॥ ੭ ॥ ਧਰਮੁ ਭੂਮਿ ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ ॥ ਤਾਂ ਵਾਪਾਰੀ ਜਾਣੀਅਹੁ ਲਾਹਾ ਲੈਜਾਵਹੁ ॥੮॥ ਕਰਮੁ ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ ॥ ਨਾਮੁ ਵਖਾਣੈ ਸੁਣੇ ਨਾਮ ਨਾਮੇ ਬਿਉਹਾਰਾ ॥ ੯ ॥ ਜਿਉ ਲਾਹਾ ਤੋਟਾ ਤਿਵੈ ਵਾਟ ਚਲਦੀ ਆਈ.॥ ਜੋ ਤਿਸੁ ਭਾਵੈ ਨਾਨਕਾ ਸਾਈ ਵਡਿਆਈ ॥ ੧੦ ॥ ੧੩ ॥

ਦੋਹਰਾ ॥ ਇਸ ਬਿਧਿ ਸ਼ਬਦਿ ਉਚਾਰਕੈ ਬੈਠਿ ਰਹੇ ਗਤਿਦੈਨ[4]। ਜਿਸਕੀ ਕਰੁਨਾ ਪਾਇਕੈ ਮਨ ਧਾਵਨ ਤੇ ਚੈਨ[5] ॥੭੬॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਬਾਬਰ ਕੋ ਪ੍ਰਸੰਗ' ਬਰਨਨੰ ਨਾਮ ਅਠਾਈਸਮੋ ਅਧਯਾਯ ॥ ੨੮ ॥

## ੨੯. [ਚਰਨ ਕਮਲ ਮੰਗਲ, ਸਾਹੁਰੇ ਨੱਗਰ ਫੇਰਾ, ਅਜਿੱਤਾ ਉਧਾਰ]

ਦੋਹਰਾ ॥ ਸਰਬ ਬਿਖੈ ਸਿੰਮਲ ਬ੍ਰਿੱਖ* ਸ਼ੁਕ ਮਨ ਤਜਿ ਅੱਗਯਾਨ ॥
ਸਤਿਗੁਰ ਚਰਨ ਰਸਾਲ ਕੋ ਸੇਵਿ ਸਦਾ ਸੁਖ ਮਾਨਿ ॥ ੧ ॥

---

[1](ਜੇਹੜੇ) ਮਰ ਗਏ। [2]ਵਾਲ। [3]ਧਰਤੀ ਤੇ ਸੁੱਟ ਦੇਂਦੀਆਂ ਹਨ। [4]ਮੁਕਤੀ ਦੇਣ ਵਾਲੇ। [5]ਮਨ ਨੱਠਣ ਤੋਂ ਹਟਕੇ ਟਿਕ ਜਾਂਦਾ ਹੈ। *ਪਾ:—ਬਿਰਖ।

ਬਿਖੈ=ਵਿਸ਼ੇ, ਸ਼ਰੀਰਕ ਭੋਗ [ਸੰਸ:, ਵਿਸ਼ਯ]। ਸੁਕ=ਤੋਤਾ।
ਅੱਗ੍ਯਾਨ=ਭੁਲੇਵਾ। ਅਗ੍ਯਾਨ ਸੁਕ=ਭੁੱਲੇ ਹੋਏ ਤੋਤੇ।
ਸੂਚਨਾ—ਤੋਤੇ ਦੇ ਭੁਲੇਵੇ ਪਰ ਗੁਰਵਾਕ ਹੈ:—ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ। [ਸੂਹੀ ਮ: ੧] ਰਸਾਲ=ਅੰਬ।
(ਅ) ਰਸਾਂ ਦਾ ਘਰ। (ੲ) ਕੱਟਹਲ। (ਸ) ਅੰਗੂਰ। (ਹ) ਗੰਨਾਂ।

ਅਰਥ—ਸਾਰੇ ਵਿਸ਼ੇ ਸਿੰਮਲ ਦੇ ਬ੍ਰਿਛ (ਵਾਂਙੂ ਨਿਕੰਮੇ) ਹਨ, ਹੇ ਤੋਤੇ ਰੂਪੀ ਭੁੱਲੇ ਹੋਏ ਮਨ (ਇਨ੍ਹਾਂ ਨੂੰ) ਤਿਆਗ* ਤੇ ਸਤਿਗੁਰ ਜੀ ਦੇ ਚਰਣਾਂ ਨੂੰ ਜੋ ਅੰਬ (ਬ੍ਰਿੱਛ ਤੁਲ ਹਨ) ਸੇਵ (ਤੇ ਐਉਂ) ਸਦੀਵੀ ਸੁਖ ਮਾਣ।

ਭਾਵ—ਸਿੰਮਲ ਬਾਬਤ ਗੁਰਵਾਕ ਹੈ:—

ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ॥

ਜਿਸ ਵਿਚ ਉਸ ਦੇ ਫਲ ਫਿੱਕੇ ਫੁਲ ਬਕਬਕੇ ਦੱਸੇ ਹਨ ਤੇ ਤੋਤਿਆਂ ਦੀ ਭੁੱਲ ਤੇ ਚੱਖਣ ਤੇ ਨਿਰਾਸਤਾ ਪੱਲੇ ਪੈਣੀ ਦੱਸੀ ਹੈ ਜੋ ਫੁਲ ਟੁਕ ਟੁਕ ਸੁੱਟੀ ਜਾਂਦਾ ਹੈ, ਓਹੋ ਦ੍ਰਿਸ਼ਟਾਂਤ ਲੈਕੇ ਮਨ ਨੂੰ ਕਹਿੰਦੇ ਹਨ ਕਿ ਸਤਿਗੁਰਾਂ ਦੇ ਚਰਣਾਂ ਨੂੰ ਸੇਵ ਜੋ ਰਸਾਂ ਦਾ ਘਰ ਹਨ, ਅਥਵਾ ਜੋ ਅੰਬ ਯਾ ਗੰਨੇ ਸਰੀਖੇ ਮਿੱਠੇ ਹਨ ਤੇ ਵਿਸ਼ੇ ਰਸ ਤ੍ਯਾਗ ਜੋ ਸਿੰਮਲ ਹਨ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਬੈਠੇ ਹੁਤੇ ਪ੍ਰਭੂ ਗੁਨ ਖਾਨੀ। ਮਰਦਾਨਾ ਤਬ ਬੋਲ੍ਯੋ ਬਾਨੀ। 'ਆਪ ਪੁਰਾ ਪੁਰਿ[1] ਮਹਿਂ ਜਬ ਆਏ। ਸੰਤ ਸੰਗ ਬੈਠੇ ਇਹ ਥਾਏਂ ॥੨॥ ਹਿਤ ਅਹਾਰ ਕੇ ਜਾਚਨ ਗਵਨੇ। ਫਿਰੇ ਪਠਾਨਨ ਕੇ ਤਬ ਭਵਨੇ। ਦੇਖਿ ਛੁਧਾਤੁਰ ਕਿਨਹੁਂ ਨ ਦੀਨੋ। ਬਹੁਰੋ ਮਿਲ੍ਯੋ ਦੁਖਦ ਮਤਿ ਹੀਨੋ[2] ॥ ੩ ॥ ਭਈ ਅਵੱਗ੍ਯਾ ਥੋਰਨ ਪਾਸੂ[3]। ਮਿਲ੍ਯੋ ਸਰਬ ਪੁਰਿ ਕੋ ਦੁਖ ਰਾਸੂ। ਅਸਮੰਜਸ ਮੈਂ ਲਖਿ ਮਨ ਮਾਂਹੀ। ਬੂਝਨ ਕੀਨ ਆਪਕੇ ਪਾਹੀ'॥੪॥ ਦੋਹਰਾ॥ [4]"ਸੁਨਿ ਮਰਦਾਨੇ! ਨਗਰ ਜਿਸ ਸੰਤ ਅਤਿਥਿ ਚਲਿ ਜਾਹਿ। ਸੇਵਾ ਹੋਇ ਨ ਤਾਂਹਿ ਕੀ ਸਭਿਹਿਨਿ ਪਾਪ ਲਗਾਹਿ ॥੫॥ ਚੌਪਈ॥ ਜਾਨਹੁ ਗ੍ਰਿਹਸਤ ਧਰਮ ਸ਼ੁਭ ਏਹੂ।ਆਇ ਅਤਿਥਿ ਕੀ ਸੇਵ ਕਰੇਹੂ[5]।ਜਥਾ-ਸ਼ਕਤਿ ਤਿਹ ਆਦਰ ਕਰਿਹੀ।ਦੇ ਅਹਾਰ ਮ੍ਰਿਦੁ ਬੰਚਨ ਉਚਰਿਹੀ॥੬॥ਧਰਮ ਹੀਨ ਇਹ ਖ਼ਾਨ ਦੁਸ਼ਟਮਤਿ।ਪ੍ਰਭੁਤਾ ਮਦ ਮਹਿਂ ਭਏ ਅੰਧਅਤਿ। ਕਹਿਰ ਉਚਿਤ ਥੇ ਕਹਿਰ ਪਰ੍ਯੋ ਸਿਰ। ਸਦਾ ਖ਼ੁਦਾਇ ਬਿਸਾਰਿ ਰਹੇ ਉਰ' ॥ ੭॥

[1]ਪਹਿਲੇ ਸ਼ਹਿਰ (ਏਮਨਾਬਾਦ) ਵਿਚ। [2]ਫਿਰ (ਹੁਣ) ਮਿਲਿਆ ਹੈ ਦੁਖ ਮਤ ਹੀਣਾਂ ਨੂੰ। (ਅ) ਸਗੋਂ ਮਿਲਿਆ ਇਕ ਦੁਖ ਦਾਤਾ ਮਤਿਹੀਨ (ਸਾਨੂੰ)। [3]ਅਵੱਗ੍ਯਾ ਤਾਂ ਹੋਈ ਸੀ ਥੋੜਿਆਂ ਪਾਸੋਂ। [4]ਗੁਰੂ ਜੀ ਬੋਲੇ। [5]ਕਰੇ।

*ਤੁਕ ਦਾ ਦੂਜਾ ਅਰਥ—ਹੇ ਤੋਤੇ ਮਨ ਸਿੰਮਲ (ਨੂੰ ਰਸਾਲ ਸਮਝਣ ਦਾ) ਅਗ੍ਯਾਨ ਦੂਰ ਕਰ।

ਮਰਦਾਨੇ ਕੇ ਮਨ ਸੰਦੇਹੂ। ਕੁਛਕ ਰਹਯੋ ਪਰ ਬੋਲ ਨ ਕੇਹੂ[1]। ਸ੍ਰੀ ਨਾਨਕ ਤਿਹ ਉਰਕੀ ਜਾਨੀ।ਬਿਨ ਸੰਸੈ ਕਰਿਬੇ ਬਿਧਿ ਠਾਨੀ॥੮॥ਕਿਤਿਕ ਸਮਾਂਜਬ ਬੈਠਿ ਬਿਤਾਵਾ।ਮਰਦਾਨੇ ਤਬ ਆਲਸ ਆਵਾ।ਸੋਇ ਰਹਯੋ ਤਬ ਪਿਖਿ ਜਗ-ਸਾਈਂ।ਮਧੁਰ[2] ਬੂੰਦ ਇਕ ਉਦਰ[3] ਪਵਾਈ॥੯॥ ਤਿਹ ਸੁਗੰਧਿ[4]ਕਰਿ ਕੀਟੀ ਆਈ। ਭਈ ਬਹੁਤ ਇਕਠੀ ਤਿਹ ਠਾਈਂ। ਇਕ ਪਪੀਲਕਾ ਕਾਟਯੋ ਜਬ ਹੀ। ਜਾਗ ਮਲੀ[5] ਮਰਦਾਨੇ ਸਭਿਹੀ ॥ ੧੦ ॥ ਮਰੀ ਸਰਬ ਪੁਨ ਲਗਯੋ ਨਿਹਾਰਨ। ਤਬ ਸ੍ਰੀ ਗੁਰ ਕਿਯ ਬਚਨ ਉਚਾਰਨ। 'ਕਾਟਯੋ ਏਕ ਬਹੁਤ ਤੈਂ ਮਾਰੀ।ਮਰਦਾਨੇ ਉਰ ਲੇਹੁ ਬਿਚਾਰੀ*'॥ ੧੧ ॥ ਦੋਹਰਾ ॥ ਸਮਝਯੋ ਤਬ ਹਿਰਦੇ ਬਿਖੈ ਜੋਰਿ ਹਾਥ ਹ੍ਵੈ ਦੀਨ। 'ਮਨ ਕੀ ਬੂਝਹੁ ਸਰਬ ਗਤਿ ਕ੍ਰਿਪਾ-ਨਿਧਾਨ ਪ੍ਰਬੀਨ!'॥੧੨॥ ਚੌਪਈ॥ ਇਸ ਬਿਧਿ ਬੈਸੈ ਕਰਤਿ ਬਿਲਾਸੂ।ਸੱਤਿ-ਸੰਧ ਜਗ ਭਗਤਿ ਪ੍ਰਕਾਸ਼ੂ[6]। ਲਾਲੋ ਦ੍ਵਿਜ ਪੁਰਿ ਮਹਿੰ ਤਬ ਆਏ। ਨਿਜ ਪਰਵਾਰ ਨਿਕੇਤ ਬਸਾਏ ॥੧੩॥ ਸਰਬ ਬ੍ਰਿਤਾਂਤ ਦੇਖਿ ਪੁਰਿ ਕੇਰਾ। ਮਹਾਂ ਭਿਆਨ ਲਗਹਿ ਚਹੁੰਫੇਰਾ।ਪੁਨ ਦੋਨੋ ਪ੍ਰਭੁ ਢਿਗ ਚਲਿ ਆਏ।ਪਦ ਪੰਕਜ ਪਰ[7] ਪਰਿ[8] ਲਪਟਾਏ ॥ ੧੪ ॥ ਭਾਨੁ[9] ਸਮਾਨ ਸਰੂਪ ਨਿਹਾਰਾ। ਅੰਬਕ ਅੰਬੁਜ ਬਿਕਸੇ ਚਾਰਾ[10]।ਅਨਿਕ ਭਾਂਤਿ ਕੀ ਉਸਤਤਿ ਠਾਂਨੀ।ਪਰਮ ਪ੍ਰਸੀ-ਦਤਿ ਭੇ[11] ਗੁਨਖਾਨੀ ॥ ੧੫ ॥ ਦੋਨੋਂ ਨਗਰ ਬਿਖੈ ਪੁਨ ਜਾਈ। ਅਨਿਕ ਪ੍ਰਕਾਰਨ ਮਹਿਮਾ ਗਾਈ। ਹਿੰਦੂ ਤੁਰਕ ਹੁਤੇ ਸਭਿ ਜੇਈ। ਆਨਿ ਚਰਨ ਲਪਟਾਨੇ ਤੇਈ ॥ ੧੬ ॥ ਭੀਰ ਭਈ ਚਹੁੰ ਦਿਸ਼ਿ ਜਗਤੇਸ਼ਾ। ਸੱਤਿਨਾਮ ਦੀਨੋ ਉਪਦੇਸ਼ਾ। ਸੰਤ ਅਤਿਥਿ ਕੀ ਸੇਵਾ ਕਰਨੀ। ਤਿਹੰ ਕੀ ਮਹਿਮਾ

[1]ਪਰ ਬੋਲਿਆ ਕੁਝ ਨਾਂ। [2]ਮਿੱਠੇ ਦੀ। [3]ਪੇਟ ਤੇ। [4]ਖੁਸ਼ਬੂ। [5]ਜਾਗਕੇ ਮਲ ਸੁੱਟੀਆਂ। [6]ਸਤ ਦੇ ਮੇਲ ਵਾਲੇ ਤੇ (ਕੌਲ ਦੇ ਪੂਰੇ) ਜਗਤ ਵਿਚ ਭਗਤੀ ਦਾ ਪ੍ਰਕਾਸ਼ ਕਰਨ ਵਾਲੇ (ਗੁਰੂ ਜੀ)। [7]ਤੇ। [8]ਪੈਕੇ। [9]ਸੂਰਜ। [10]ਨੇਤ੍ਰ ਕਵਲ ਖਿੜੇ ਸੁੰਦਰ। [11]ਪ੍ਰਸੰਨ ਹੋਏ।

*ਗੁਰੂ ਜੀ ਨੇ ਮਰਦਾਨੇ ਨੂੰ ਬਿਲਾਸ ਨਾਲ ਮਨੁੱਖ ਦੀ ਇਕ ਭੁੱਲ ਦੱਸੀ ਹੈ ਜੋ (ਬੇਖਿਆਲੀ) ਵਿਚ ਸਭ ਕੋਈ ਕਰਦਾ ਹੈ, ਕਿ ਆਪਣੇ ਮਨ ਨੂੰ ਨਿਆਉਂ ਬ੍ਰਿਤੀ ਵਿਚ ਹਰ ਕੋਈ ਸਦਾ ਨਹੀਂ ਰਖਦਾ, ਸਭ ਵਿਚ ਪਸੂ ਬ੍ਰਿਤੀ ਪ੍ਰਧਾਨ ਹੈ। ਇਹ ਨਹੀਂ ਗੁਰੂ ਜੀ ਦਾ ਭਾਵ ਕਿ ਬਾਬਰ ਦਾ ਸੈਦ ਪੁਰ ਦੀ ਕਤਲਾਮ ਯਾ ਤੇਰਾ ਬਹੁਤੀਆਂ ਕੀੜੀਆਂ ਨੂੰ ਮਾਰ ਦੇਣਾ ਵਿਹਤ ਕਰਮ ਹਨ। ਬਾਬਰ ਨੂੰ ਰੰਜ ਤਾਂ ਹਾਕਮ ਨਾਲ ਸੀ ਪਰ ਕਸ਼ਟ ਦਿੱਤਾ ਸਾਰੇ ਨਗਰ ਨੂੰ। ਨਾ ਇਹ ਭਾਵ ਹੈ ਕਿ ਇਕ ਦੋ ਰੋਟੀ ਨਾ ਦੇਣ ਨਾਲ ਸਾਰੀ ਨਗਰੀ ਦੰਡ ਯੋਗ ਸੀ, ਪਰ ਸਾਰੀ ਨਗਰੀ ਆਪਣੇ ਅਨੇਕ ਕਰਮਾਂ ਕਰਕੇ ਦੁਖ ਵਿਚ ਆਈ। ਇਹ ਗਲ ਗੁਰੂ ਜੀ ਪਿਛੇ ਦੱਸ ਆਏ ਹਨ ਕਿ ਪਾਪਾਂ ਕਰਕੇ, ਕੁਕਰਮਾਂ ਕਰਕੇ ਨਗਰੀ ਦੰਡ ਯੋਗ ਹੋ ਰਹੀ ਸੀ।

ਬਹੁ ਬਿਧਿ ਬਰਨੀ[੧] ॥੧੭॥ ਦ੍ਵੈ ਦਿਨ ਪੁਨ ਪ੍ਰਭੁ ਤਹਾਂ ਬਿਤਾਏ। ਗਮਨੇ ਅਪਰ ਥਾਨ ਮਨ ਭਾਏ। ਸੈਤਨ* ਚੀਰ ਸਰੀਰਹਿ ਸਾਜਹਿਂ। ਸੁਭਗ[੨] ਸਿਤਾਸਿਤ ਸ਼ਮਸ੍ਰੁ[੩] ਬਿਰਾਜਹਿ ॥੧੮॥ ਤੀਨ ਲੋਕ ਕੋ ਕਰਤਾ ਜੋਊ। ਬੇਖ ਫਕੀਰੀ ਬਿਚਰਤਿ ਸੋਊ। ਮੰਦ ਮੰਦ ਮਗ ਬਿਖੈ ਸੁਹਾਏ। ਸਸੁਰੇ ਨਗਰ ਨਿਕਟਿ ਚਲਿ ਆਏ ॥੧੯॥ ਵਹਿਰ ਅਜਿੱਤੇ ਕੂਪ[੪] ਸੁਹਾਯਾ। ਹੁਤੀ ਸਘਨ ਸੁੰਦਰ ਤਿਹ ਛਾਯਾ। ਦੇਖਿ ਥਾਨਿ ਰਮਣੀਕ ਗੁਸਾਈਂ। ਬੈਠਿ ਗਏ ਹਰ ਸੋਂ ਬਿਗਸਾਈ ॥੨੦॥ 'ਸੈਲ ਬਿਸਾਲ ਕੀਨ ਸਭਿ ਦੇਸ਼ਾ। ਹੁਤੀ ਨਿਦੇਸ਼[੫] ਐਸ ਜਗਤੇਸ਼ਾ। ਕਿਤਿਕ ਕਾਲ ਅਬ ਬੈਸ ਬਿਤਾਵਊਂ। ਮਗਨ ਅਨੰਦ ਪ੍ਰਭੂ ਗੁਨ ਗਾਵਊਂ' ॥੨੧॥ ਮਾਨੁਖ ਏਕ ਬਿਲੋਕਤਿ ਦੌਰਾ। ਸੁਧ ਕੀਨੀ ਮੂਲਾ ਜਿਸ ਠੌਰਾ। 'ਵਹਿਰ ਜਮਾਤਾ ਆਯੋ ਤੇਰੋ। ਨਿਕਸੇ ਜਿਹ ਭਾ ਕਾਲ ਘਨੇਰੋ' ॥੨੨॥ ਸੁਧਿ ਸੁਨਿ ਕੈ ਤੂਰਨ ਉਠਿ ਧਾਯੋ। ਸੰਗ ਅਜਿੱਤੇ ਕੋ ਲੇ ਆਯੋ। ਕਬਿ ਕੋ ਰਹਯੋ ਕ੍ਰੋਧ ਉਰ ਪੂਰੀ। ਬੇਖ ਫਕੀਰੀ ਦੇਖਯੋ ਦੂਰੀ ॥੨੩॥ ਅਧਿਕ ਕ੍ਰੋਧ ਹਿਰਦੇ ਮਹਿਂ ਹੋਵਾ। ਗਯੋ ਸਮੀਪ ਠਾਂਢਿ ਹ੍ਵੈ ਜੋਵਾ। ਬਹੁ ਕਠੋਰ ਮੁਖ ਬਚਨ ਅਲਾਵਾ[੬]। 'ਛਾਤੀ ਦਾਹ ਕਰਨ ਤੁਮ ਆਵਾ ॥੨੪॥ ਪਿਖਹਿਂ ਸਹੋਦਰ[੭] ਜਬ ਇਸ ਚਾਲਾ। ਪੀੜਾ ਬਜਾਪਹਿ ਮੁਝਹਿ ਬਿਸਾਲਾ। ਨਿਜ ਇਸਤ੍ਰੀ ਤਜਿ ਕਰਿ ਸੁਤ ਦੋਊ। ਨਹੀਂ ਆਇ ਸੁਧ ਲੀਨੀ ਕੋਊ ॥੨੫॥ ਦੋਹਰਾ ॥ ਸਿਰੀ ਚੰਦ ਜੈਰਾਮ ਘਰ ਕੀਨੇ ਅਨੰਦ ਬਿਲਾਸ। ਜਬ ਕੋ ਤਿਨ[੮] ਪਰਲੋਕ ਭਾ ਆਯੋ ਮੋਰ ਅਵਾਸ[੯] ॥ ੨੬ ॥ ਚੌਪਈ ॥ ਸਭਿ ਕੀ ਮੈਂ ਪ੍ਰਿਤਪਾਰਨ ਕੀਨੀ। ਨਹੀਂ ਆਇ ਇਨ ਕਬਿ ਸੁਧ ਲੀਨੀ। ਹੋਨੋ ਹੁਤੋ ਫਕੀਰ ਜਿ ਐਸੈ। ਨਿਜ ਪਰਵਾਰ ਸਹੇਰਯੋ ਕੈਸੇ' ॥੨੭॥ ਸ੍ਰੀ ਨਾਨਕ ਸੁਨਤੇ ਸਭਿ ਰਹੇ। ਕੋਊ ਵਾਕ ਨ ਮੁਖ ਤੇ ਕਹੇ। ਤਬਹਿ ਅਜਿੱਤੇ ਨੇ ਸਮਝਾਯੋ। 'ਕਹਿਨਿ ਕਠੋਰ ਨ ਤੁਮ ਬਨਿ ਆਯੋ' ॥੨੮॥ ਇਸ ਬਿਧਿ ਕਹਿ ਨਿਜ ਸਦਨ ਸਿਧਾਯੋ। ਬਹੁ ਉੱਤਮ ਭੋਜਨ ਬਨਿਵਾਯੋ। ਚਾਰੁ ਚੀਰ ਲੈਕਰਿ ਨਿਜ ਹਾਥਾ। ਗਮਨਯੋ ਬਹੁਰ ਨਿਕਟਿ ਜਗਨਾਥਾ[੧੦] ॥੨੯॥ ਰਿਸ ਸੋਂ ਜਰਤਿ ਜਾਸ ਕੀ ਛਾਤੀ। ਬ੍ਰਿਕਤਿ[੧੧] ਰੀਤਿ ਹਿਰਦੇ ਨ ਸੁਹਾਤੀ। ਭੋਜਨ

[੧]ਕਹੀ। [੨]ਸ੍ਰੇਸ਼ਟ। [੩]ਚਿੱਟਾ ਤੇ ਕਾਲਾ ਦਾਹੜਾ। [੪]ਅਜਿੱਤੇ ਦਾ ਖੂਹ। [੫]ਆਗਿਆ, ਹੁਕਮ। [੬](ਮੂਲੇ ਨੇ) ਕਿਹਾ। [੭]ਦੇਖਦੇ ਹਨ (ਮੇਰੇ) ਭਰਾ। [੮]ਭਾਈ ਜੈਰਾਮ ਜੀ ਤੇ ਬੀਬੀ ਨਾਨਕੀ ਜੀ ਦਾ। [੯]ਘਰ। [੧੦]ਗੁਰੂ ਜੀ ਦੇ ਪਾਸ। [੧੧]ਤਿਆਗੀ ਦੀ। *ਪਾ:-ਭਗਵੇ।

ਧਰਿ ਕੈ ਗਿਰਾ ਅਲਾਈ। 'ਖਾਵਹੁ ਤੂੰ ਨਿਤ ਕੋ ਦੁਖਦਾਈ ॥ ੩੦ ॥ ਦੋਹਰਾ ॥ ਬੇਖ ਫਕੀਰੀ ਤਜਹੁ ਅਬ ਪਹਿਰਹੁ ਬਸਨ ਜਿ ਚਾਰੁ। ਹਮਰੇ ਸੋਦਰ[1] ਬੰਧੁ ਜੇ ਤਿਨ ਮਹਿਂ ਨਹਿਂ ਕਰਿ ਖ੍ਵਾਰ' ॥੩੧॥ ਚੌਪਈ ॥ ਪਹਿਰਹਿਂ ਚੀਰ ਨ ਭੋਜਨ ਖਾਂਹੀ। ਸ੍ਰੀ ਪ੍ਰਭੁ ਮੁਖ ਤੇ ਬੋਲਤਿ ਨਾਂਹੀ। ਸਿਰੀ ਚੰਦ ਤਬ ਲਖਮੀਦਾਸਾ। ਬੰਦਨ ਕੀਨਿ ਆਨਿ ਪਿਤ ਪਾਸਾ ॥ ੩੨ ॥ ਬੈਠਨੋ ਪਹਿਰ ਬਿਤੀਤਯੋ ਜਬਹੀ।ਪਹਿਰਯੋ ਖਾਯੋ ਨਹਿਂ ਕਿਛੁ ਤਬਹੀ। ਬਸ ਨ ਬਸਾਵਹਿ ਰਿਸਯੋ ਬਿਸਾਲਾ[2]। ਉਠਿ ਆਯੋ ਮੂਲਾ ਤਿਹ ਕਾਲਾ ॥ ੩੩॥ ਸ੍ਰੀ ਪ੍ਰਭੁ ਰਹੇ ਬਿਰਾਜਤਿ ਤਾਂਹੀ। ਜਿਨ ਕੇ ਦੇਖਤਿ ਦੋਖ ਨਸਾਹੀਂ। ਜੇ ਮਹਿਮਾ ਜਾਨਹਿਂ ਗੁਰ ਕੇਰੀ। ਸੇ ਆਵਹਿਂ ਤਹਿਂ ਦਰਸ਼ਨ ਹੇਰੀ ॥ ੩੪ ॥ ਬੰਦਨ ਕਰਹਿਂ ਜਨਮ ਫਲ ਪਾਵਹਿਂ। ਰਹਹਿਂ ਨਿਕਟ ਪੁਨ ਸਦਨ ਸਿਧਾਵਹਿਂ। ਕੋ ਆਵੈ ਕੋ ਕਰਹਿ ਪਿਆਨਾ। ਭੀਰ ਭੂਰ ਹੋਈ ਤਿਹ ਥਾਨਾ ॥ ੩੫ ॥ ਲੇ ਉਪਦੇਸ਼ ਸਿੱਖ ਕੋ ਹੋਵਹਿ। ਸਿਮਰਹਿ ਨਾਮੰ ਸਕਲ ਅਘ ਖੋਵਹਿ। ਇਕ ਤੇ ਦੂਸਰ ਮਹਿਮਾ ਸੁਨਿਕੈ। ਆਇ ਪਰਹਿ ਚਰਨਨ ਗੁਰ ਗੁਨਿਕੈ ॥੩੬॥ ਕਿਤਿਕ ਕਾਮਨਾ ਧਰਿ ਕਰਿ ਸੇਵਹਿਂ। ਜੋ ਇੱਛੈਂ ਬਿਨ ਸੰਸੈ ਲੇਵਹਿਂ।ਨਿਰਮਲ ਮਨ ਕਰਨੇ ਕੇ ਹੇਤਾ। ਰਹਹਿਂ ਕਿਤਿਕ ਢਿਗ ਪ੍ਰੀਤ ਸਮੇਤਾ ॥੩੭॥ ਸਤਿਸੰਗਤ ਹੋਵਨ ਬਹੁ ਲਾਗੀ। ਕਰਹਿਂ ਕੀਰਤਨ ਸ਼ਰਧਾ ਜਾਗੀ। ਦਰਸ਼ਨ ਕੇਰ ਪ੍ਰਤਾਪ ਬਿਸ਼ਾਲਾ। ਕਿਉਂ ਨ ਚਲਹਿਂ ਨੀਕੀ ਨਰ ਚਾਲਾ॥ ੩੮ ॥ ਦੋਹਰਾ ॥ ਹੁਤੋ ਨਗਰ ਕੋ ਚੌਧਰੀ ਨਾਮ ਅਜਿੱਤਾ ਜਾਂਹਿ। ਮਹਿਮਾ ਪ੍ਰਭੁ ਅਵਲੋਕਿ ਕੈ ਸਮਝਯੋ ਨਿਜ ਮਨ ਮਾਂਹਿ ॥੩੯॥ ਚੌਪਈ ॥ਜਹਿਂ ਸੋਹਿਤਿ ਬੇਦੀ ਕੁਲ-ਦੀਪਾ। ਗਮਨਯੋ ਤਿਨ ਕੇ ਤਬਹਿ ਸਮੀਪਾ।ਹ੍ਵੈ ਕਰਿ ਦੀਨ ਪ੍ਰੇਮ ਉਰਭਰਿ ਕੈ। ਰਹਯੋ ਚਰਨ ਕਵਲਨ ਸਿਰ ਧਰਿਕੈ ॥੪੦॥ ਬਹੁਰ ਨ ਊਪਰ ਸੀਸ ਉਠਾਵ। ਸ੍ਰੀ ਨਾਨਕ ਜੀ ਕਛੁ ਨ ਅਲਾਵ। ਬੈਠਿ ਰਹੇ ਤੂਸ਼ਨਿ ਕੋ ਧਾਰੀ। ਜੋ ਨਿਜ ਸੇਵਕ ਮੋਖ ਉਦਾਰੀ ॥ ੪੧ ॥ ਨਹੀਂ ਅਜਿੱਤੇ ਸੀਸ ਉਚਾਯੋ। ਇਸ ਪ੍ਰਕਾਰ ਇਕ[3] ਜਾਮ ਬਿਤਾਯੋ। ਕ੍ਰਿਪਾ ਦ੍ਰਿਸ਼ਟਿ ਕੋ ਦੇਖਿ ਗੁਸਾਈਂ[4]। ਮ੍ਰਿਦੁਲ ਮਧੁਰ[5] ਮੁਖ ਗਿਰਾ ਅਲਾਈ ॥ ੪੨ ॥ 'ਅਬ ਉਠਿਯੇ ਕਰਤਾਰ ਪਿਆਰੇ। ਅਪਨ ਮਨੋਰਥ ਕਰਹੁ ਉਚਾਰੇ'। ਨਿਜ ਹਾਥਨ ਸੋਂ ਤਬ ਜਗ-

---

[1] ਭਰਾ। [2] ਵੱਸ ਨਹੀਂ ਚਲਦਾ ਬੜਾ ਕ੍ਰੋਧਵਾਨ ਹੋਯਾ। [3] ਇਕ ਪਹਿਰ। [4] ਮੇਹਰ ਦੀ ਨਿਗਾਹ ਨਾਲ ਦੇਖਕੇ ਗੁਰੂ ਜੀ ਨੇ। [5] ਮਿਠੀ ਤੇ ਪਿਆਰੀ।

ਨਾਥ॥ਬੈਠਾਰਯੋ ਉਠਾਇ ਤਿਹ ਮਾਥਾ ॥੪੩॥ ਹਾਥ ਜੋਰਿਕੈ ਬਿਨਤੀ ਭਾਖੀ॥ 'ਗਾਵਰ ਹੋ ਸਭਿ ਘਟ ਕੇ ਸਾਖੀ[1]। ਤੁਮ ਸਭਿ ਜਾਨਹੁ ਅੰਤਰਜਾਮੀ !। ਕਯੋਂ ਬਨਿਹੈ ਮਮ ਕਹਿਨੋਂ ਸ੍ਵਾਮੀ॥੪੪॥ਜੋ ਨਹਿਂ ਜਾਨਹਿਂ ਤਾਂਹਿ ਅਗਾਰੀ। ਕਰੈ ਆਪਨੀ ਬ੍ਰਿਥਾ[2] ਉਚਾਰੀ। ਸਰਬੱਗਨ ਢਿਗ ਤੂਸ਼ਨਿ ਨੀਕੀ। ਕਰਹਿਂ ਭਲੇਰੀ ਭਾਵਤਿ ਜੀਕੀ[3]' ॥੪੫॥ ਸੁਨਤਿ ਪ੍ਰਸੀਦੇ ਰਿਦੇ ਗੁਸਾਈਂ। ਕਰਨ ਕ੍ਰਿਤਾਰਥ ਗਿਰਾ ਅਲਾਈ। 'ਬੰਦਨ ਕਰਿ ਕਰਤਾਰ ਅਗਾਰੀ। ਪੂਜਹਿ ਮਨਕਾਮਨਾ ਤੁਮਾਰੀ' ॥੪੬॥ ਸੁਨਿਕੈ ਬਹੁਰ ਚਰਨ ਲਪਟਾਯੋ। ਤਤਛਿਨ ਗਯਾਨ ਰਿਦੈ ਹੁਇ ਆਯੋ। ਸ਼ਕਤਿ ਬਿਸ਼ਾਲ ਭਈ ਸਭਿ ਭਾਂਤੀ। ਪਾਈ ਏਕ ਬਾਰ ਜਨੁ ਥਾਤੀ[4] ॥ ੪੭ ॥ ਸੇਵਾ ਕਰਨ ਲਗਯੋ ਧੁਤ ਪ੍ਰੀਤੀ। ਬੇਮੁਖਤਾ ਸਗਰੀ ਉਰ ਬੀਤੀ। ਕਿਤਿਕ ਦਿਵਸ ਇਸ ਭਾਂਤਿ ਬਿਤਾਏ। ਸਿੱਖੀ ਮਗ ਮਹਿਂ ਬਹੁ ਨਰ ਪਾਏ ॥੪੮॥ ਇਕ ਦਿਨ ਸਾਸੁ ਸਸੁਰ ਗੁਰ ਕੇਰੇ।ਆਏ ਨਿਕਟਿ ਕ੍ਰੋਧ ਕੇ ਪੂਰੇ। ਸੰਗ ਸੁਲਖਣੀ ਚਲਿ ਕਰਿ ਆਈ। ਪਾਸ ਬੈਠਿ ਕਰਿ ਸਾਸੁ ਅਲਾਈ ॥੪੯॥'ਸੁਨਤੋ ਵੇ ਤੂੰ ਰਹਯੋ ਕੁਰਾਹੀ। ਸਦਾ ਹਮਾਰੀ ਛਾਤੀ ਦਾਹੀ। ਪੁੱਤ੍ਰਨਿ, ਬਨਿਤਾ[5], ਤਜਿ ਪਰਵਾਰਾ। ਫਿਰਯੋ ਪ੍ਰਦੇਸ਼ਨ ਦ੍ਵਾਰਨ ਦ੍ਵਾਰਾ[6] ॥੫੦॥ ਕੋ ਕਾਰਜ ਤੈਂ ਹਾਸਲ ਕੀਨਾ? ਅਪਨੋ ਦਰਬ ਲੁਟਾਇ ਸੁ ਦੀਨਾ। ਜਗ ਕੀ ਲਾਜ ਤਜੀ ਇਕ ਬਾਰੀ। ਹਮਕੋ ਸਭਿ ਮਹਿਂ ਕੀਨ ਖੁਆਰੀ ॥੫੧॥ ਨਰ ਕਹਿਂ—ਅਮੁਕੇ ਕੋ ਜੁ ਜਮਾਤਾ। ਭਯੋ ਫਕੀਰ ਤਜੇ ਤ੍ਰਿਯ ਤਾਤਾ[7]—'।ਸ਼੍ਰੀ ਨਾਨਕ ਤੂਸ਼ਨਿ ਹ੍ਵੈ ਬੈਸੇ। ਸਨਮੁਖ ਬਚਨ ਭਨਯੋ ਨਹਿਂ ਕੈਸੇ ॥੫੨॥ ਸੁਨੀ ਅਜਿੱਤੇ ਜਬ ਅਸ ਗਾਥਾ।—ਮੂਲਾ ਲਰਤਿ ਗੁਰੂ ਕੇ ਸਾਥਾ—। ਦੌਰਯੋ ਘਰ ਤੇ ਤੂਰਨ ਆਵਾ। ਤਿਨ ਸੋਂ ਅਸ ਬਿਧਿ ਬਚਨ ਅਲਾਵਾ ॥ ੫੩ ॥ 'ਉਚੇ ਕਹਿ ਕਿਉਂ ਸੀਸ ਖਪਾਵਤਿ। ਕਿਉਂ ਤੁਮ ਦੁਖੀ ਹੋਇ ਪਛੁਤਾਵਤਿ। ਮਹਾਂ ਪੁਰਖ ਉਰ ਮਤੋ ਉਚੇਰਾ। ਭੇਦ ਨ ਜਾਨਿ ਸਕਹੁ ਇਨ ਕੇਰਾ॥੫੪ ॥ ਬਿਨਾ ਹੇਤੁ[8] ਤੇ ਆਨ ਅਕਾਵਤਿ। ਇਹ ਨਹਿਂ ਤੁਮਕੋ ਕਛੂ ਦੁਖਾਵਤਿ। ਨਹੀਂ ਬਿਗਾਰਤਿ ਕਾਰਜ ਰਾਈ। ਕਛੂ ਨ ਜਾਚਤਿ ਤੁਮ ਢਿਗ ਜਾਈ॥੫੫॥ ਕਹਹੁ ਕਠੋਰ ਗਿਰਾ ਦੁਖ ਦਾਈ। ਨਾਹਕ[9] ਰੋਸੁ ਕਰਹੁ

[1]ਸਭ ਹਿਰਦਿਆਂ ਦੇ ਜਾਣਨੇ ਵਾਲੇ ਹੋ ਆਪ। [2]ਹਾਲਤ, ਪੀੜਾ। [3](ਸਰਬੱਗਯ) ਚੰਗੀ ਤੇ ਮਨ ਭਾਂਵਦੀ ਹੀ (ਗਲ) ਕਰਦੇ ਹਨ। [4]ਥੈਲੀ। [5]ਇਸਤ੍ਰੀ। [6]ਦਰਬਦਰ। [7]ਇਸਤ੍ਰੀ ਪੁੱਤ੍ਰ। [8]ਬਿਨਾਂ ਕਾਰਨ। [9]ਐਵੇਂ।

ਅਕੁਲਾਈ[1]। ਭਯੋ ਫਕੀਰ ਬ੍ਰਿਕਤਿ[2] ਮਨ ਮਾਂਹੀ। ਅਬ ਤੁਮ ਕਾਜ ਰਹ੍ਯੋ ਕੋ ਨਾਂਹੀ॥੫੬॥ਕਰਿ ਸੰਤੋਖ ਸਦਨ ਨਿਜ ਬੈਸਹੁ।ਮੁਖ ਤੇ ਬਚਨ ਕਹੋ ਨਹਿਂ ਕੈਸਹੁ'। ਬੋਲ੍ਯੋ ਮੂਲਾ'ਤੁਮ ਹੋ ਸਜਾਨੇ। ਸੁਨਹੁ ਚੌਧਰੀ! ਸਭਿ ਬਿਧਿ ਜਾਨੇ[3] ॥੫੭॥ ਪ੍ਰਿਥਮੈ ਇਸ ਢਿਗ ਦਰਬ ਘਨੇਰਾ। ਦਯੋ ਲੁਟਾਇ ਸਰਬ ਬਿਨ ਦੇਰਾ। ਇਤਨੀ ਗੁਨੀ ਨ[4] ਨਿਜ ਮਨ ਮਾਂਹੀ।-ਸੁਤ ਬਨਿਤਾ ਕਿਹ ਬਲ ਤੇ ਖਾਹੀਂ-॥੫੮॥ ਸਭਿ ਬਿਵਹਾਰ ਦਰਬ ਤੇ ਹੋਈ। ਸੋ ਇਨ ਦੀਨ ਅਕਾਰਥ ਖੋਈ। ਬਹੁਰੋ ਤਜੀ ਜਗਤ ਕੀ ਲਾਜਾ। ਬੇਖ ਫਕੀਰੀ ਤਨ ਮੈਂ ਸਾਜਾ॥ ੫੯ ॥ ਪਰਦੇਸ਼ਨਿ ਗਮਨ੍ਯੋ ਬਹੁ ਕਾਲਾ। ਅਬਿ ਆਯੋ ਨਿਜ ਤਜਤਿ ਨ[5] ਚਾਲਾ। ਬੈਠਿ ਸਮੀਪ ਦਹਤਿ ਨਿਤ ਛਾਤੀ। ਇਸ ਕੀ ਚਿੰਤ ਹਮਹਿਂ ਦਿਨ ਰਾਤੀ॥ ੬੦ ॥ ਜੇ ਸ਼ਰੀਕ ਸਭਿ ਹੰਸੀ ਉਚਾਰੈਂ। ਇਹ ਨਹਿਂ ਕਿਹ ਕੀ ਸ਼ਿਕ ਬਿਚਾਰੈ'। ਬਹੁਰ ਅਜਿੱਤਾ ਬੋਲ੍ਯੋ ਬਾਨੀ। 'ਸੁਨੋ ਚਚਾ ਤੁਮ ਕਹਤਿ ਸਿਆਨੀ[6]॥੬੧॥ ਜੋ ਪਰੰਤੁ[7] ਹੋਵੈ ਸੰਸਾਰੀ। ਤਿਸਕੋ ਚਹਤਿ ਸੁ ਅਸ ਬਿਵਹਾਰੀ। ਇਨ ਕੋ ਸੁਪਨੇ ਮੋਹ ਨ ਆਵੈ। ਰਹਿਤਿ ਆਪ ਤਸ ਜਸ[8] ਮਨ ਭਾਵੈ॥ ੬੨ ॥ ਇਨ ਕੇ ਆਗੈ ਤੂਸ਼ਨ ਠਾਨਹੁ। ਇਸ ਬਿਧਿ ਅਪਨਾ ਭਲਾ ਪਛਾਨਹੁ'। ਮੂਲਾ ਕਹੈ 'ਨ ਹੌਂ ਅਬ ਕਹੌਂ।-ਨਿਜ ਪਰਵਾਰ ਸਮ੍ਹਾਰੈ-ਚਹੌਂ ॥੬੩॥ ਸਭਿ ਕੋ ਖਰਚ ਪਰ੍ਯੋ ਗਰ ਮੇਰੇ।ਇਨ ਸੁਧ ਲਈ ਨ ਕਬ ਮੁਰਿ ਹੇਰੇ[9]। ਸੂਧਾ ਹੋਇ ਨ ਇਹ ਮਮ ਭਾਖੇ[10]। ਨਿਤ ਟੇਢੇ ਮਾਰਗ ਪਗ ਰਾਖੇ'॥੬੪॥ਦੋਹਰਾ॥[11]'ਸੁਨਿ ਮਹਿਤਾ[12]! ਸ੍ਰੀ ਚੰਦ ਪੁਨ ਦੂਜੋ ਲਖਮੀ ਦਾਸ।ਤਰੁਨ ਬੈਸ ਤਿਨ ਕੀ ਭਈ ਖਾਟਹਿਂ ਅਬ ਧਨ ਰਾਸ॥੬੫॥ਚੌਪਈ॥ ਤਿਨ ਕੀ ਮਾਤ ਸੁਸਾ[13]ਸਮ ਹੇਰੀ। ਹੌਂ ਕਰਿਹੌਂ ਤਿਹ ਸੇਵ ਘਨੇਰੀ। ਪਠਹੁ ਸਦਨ ਮਮ ਬਿਲਮ ਨ ਲਾਵਹੁ।ਕਛੁ ਨਹਿਂ ਰਿਦੇ ਸੰਦੇਹ ਉਠਾਵਹੁ'॥੬੬॥ ਮੂਲਾ ਕਹੈ'ਨ ਇਉਂ ਬਨਿ ਆਵੈ।ਹਮਰੀ ਨਿੰਦਾ ਜਗਤ ਅਲ਼ਾਵੈ।-ਅਪਨੀ ਤਨੁਯਾ ਹੇਤੁ ਅਹਾਰਾ[14]। ਪਰ ਘਰ ਪਠੀ-ਕਹੈ ਸੰਸਾਰਾ' ॥ ੬੭ ॥ ਕਹੈ ਅਜਿੱਤਾ 'ਜੇ ਅਸ ਜਾਨਹੁ। ਨਿਜ ਮੁਖ ਤੇ ਤੂਸ਼ਨਿ ਇਮ ਠਾਨਹੁ। ਕਜਾ

---

[1]ਵ੍ਯਾਕੁਲ ਹੋਕੇ। [2]ਤਿਆਗੀ। [3]ਜਾਣਦੇ ਹੋ। [4]ਇੰਨੀ ਨਾਂ ਸੋਚੀ। [5]ਛਡਦਾ ਨਹੀਂ। [6]ਤੁਸੀਂ ਸਿਆਣੀ ਗੱਲ ਆਖਦੇ ਹੋ। [7]ਪਰ ਜੇੜ੍ਹਾ ਤਾਂ। [8]ਜਿਵੇਂ। [9]ਮੇਰੇ ਵੇਖਦਿਆਂ। (ਅ) ਮੁੜਕੇ (ਨਾ ਆ ਕੇ) ਡਿੱਠਾ। [10]ਮੇਰੇ ਆਖੇ ਸਿੱਧਾ ਨਹੀਂ ਹੁੰਦਾ। [11]ਅਜਿੱਤਾ ਚੌਧਰੀ ਬੋਲਿਆ। [12]ਹੇ ਮਹਿਤਾ (ਮੂਲ ਚੰਦ ਜੀ)। [13](ਅਪਨੀ) ਭੈਣ। [14]ਰੋਟੀ ਵਾਸਤੇ।

ਇਨ[1] ਆਗੈ ਜਾਇ ਬਖਾਨਯੋ। ਜਿਨ ਕੋ ਭੇਦ ਸੁ ਜਾਇ ਨ ਜਾਨਯੋ ॥੬੮॥
ਦੁਖ ਸੁਖ ਮਹਿਂ ਸਮਤਾ ਇਨ ਕੇਰੀ। ਸਾਧੁ ਰੂਪ ਹੈ ਬ੍ਰਿਕਤਿ ਘਨੇਰੀ’।
ਮੂਲਾ ਭਨਤਿ‘ਕਹੈਂ ਜਿਹ ਸਾਧੂ[2]। ਇਹ ਸਮ ਕੋ ਨ ਕਰੈ ਅਪਰਾਧੁ ॥੬੯॥
ਦੋਹਰਾ ॥ਇਸ ਜੈਸਾ ਖੋਟਾ ਨ ਕੋ ਨਿਤ ਛਾਤੀ ਕਿਯ ਦਾਹ। ਕੌਨ ਸੁ ਲੱਛਨ
ਸਾਧ ਕੋ ਨਾਮ ਪਰਯੋ ਜਗ ਮਾਂਹਿ’॥੭੦॥ ਚੌਪਈ॥ਚੰਦੋਰਾਨੀ ਕਰਕੀ[3]ਫੇਰ।
‘ਤਪਾ ਰਖਾਯੋ ਆਖਯ ਟੇਰਿ[4]। ਕੀਨੋ ਵਹਿਰ ਫਕੀਰੀ ਬੇਸਾ। ਤਿਯ ਸੁਤਿ
ਤਜਿ ਕੈ ਫਿਰਯੋ ਬਿਦੇਸ਼ਾ ॥ ੭੧ ॥ ਕਰਿ ਅਨਾਥ ਤਿਨ ਗਯੋ ਪਲਾਈ।
ਤਨਕ ਨ ਮਨ ਮਹਿਂ ਕਰੁਨਾ ਆਈ। ਹੌਂ ਪਰਮੇਸ਼ੁਰ ਕੋ ਭੈ ਕਰਿਕੈ। ਇਸ
ਕੋ ਕਹਿਤਿ ਨ ਕਛੂ ਬਿਚਰਿ ਕੈ ॥੭੨॥ ਨਾਤੁਰ ਮੈਂ ਅਬ ਕਰੌਂ ਖੁਆਰੂ[5]।
ਪ੍ਰਗਟਾਵੌਂ ਇਹ ਸ੍ਵਾਂਗ ਕੁਚਾਰੂ[6]*’।ਸੁਨਿ ਸ੍ਰੀ ਗੁਰ ਤੂਸ਼ਨਿ ਹ੍ਵੈ ਰਹੇ। ਤਨਕ[7]
ਬਦਨ ਤੇ ਬਚਨ ਨ ਕਹੇ ॥ ੭੩॥ ਦੋਹਰਾ ॥ ਬੋਲੀ ਬਹੁਰ ਸੁਲੱਖਣੀ ‘ਤੁਮ
ਸੰਗ ਬੋਲਨਿ ਕਾਜ[8]। ਏਕ ਬਾਰ ਜਗ ਲਾਜ ਤਜਿ ਕਿਉਂ ਕਰਿ ਭਯੋ
ਨਿਲਾਜ†॥੭੪॥ ਚੌਪਈ॥ ਕਿਉਂ ਤੁਮ ਫਿਰੇ ਮੋਹਿ ਸੰਗ ਲਾਵਨ[9]। ਜੇ ਤਨ
ਭਗਵੇ ਭੇਖ‡ ਬਨਾਵਨ। ਮੁਝ ਕੋ ਕਰਿ ਅਨਾਥ ਇਕ ਬਾਰੀ। ਆਇ ਨ
ਕਬਹੂੰ ਸੁਰਤਿ ਸੰਭਾਰੀ’ ॥ ੭੫ ॥ ਕਹਿਤ ਅਜਿੱਤਾ ‘ਭਗਨੀ! ਸੁਨੀਏ।
ਭਲਾ ਆਪਨਾ ਤੂਸ਼ਨਿ ਗੁਨੀਏ[10]। ਅਸਨ ਬਸਨ ਕੀ ਜੇ ਹ੍ਵੈ ਚਾਹੀ। ਸੇਵਾ
ਕਰੌਂ, ਕਹੋ ਮੁਝ ਪਾਹੀ ॥ ੭੬ ॥ ਦੋਹਰਾ ॥ ਮਾਤ ਪਿਤਾ ਤੇਰੇ ਕਹੈਂ ਕਹਿਨ
ਉਚਿਤ ਤੁਝ ਨਾਂਹਿ।ਮੁਖ ਤੇ ਭਨਤਿ ਕੁਬੋਲ ਕੋ ਹ੍ਵੈ ਬਿਰੋਧ ਤੁਮਮਾਂਹਿ।੭੭।
ਚੌਪਈ॥ਹੈਇਨਕੇ ਸੰਗ ਤੁਮਰੋ ਕਾਜਾ।ਇਨਹੀ ਸੋਂ ਸਭਿ ਬਿਧਿ ਸੁਖਸਾਜਾ’।

[1]ਗੁਰੂ ਜੀ ਦੇ। [2]ਜਿਸ ਨੂੰ ( ਤੂੰ ) ਸਾਧੂ ਕਹਿੰਦਾ ਹੈਂ। [3]ਕੜਕ ਕੇ ਬੋਲੀ। [4]ਆਪਣਾ ਤੀ ਨਾਮ ਤਪਾ ਰਖਾਲਿਆ ਹੈ ( ਲੋਕਾਂ ਨੂੰ ) ਕਹਿਕੇ। [5]ਖੁਆਰ ਕਰ ਦਿੰਦੀ। ( ਅ ) ਕਰਾਂਗੀ। [6]ਇਸ ਦਾ ਸ੍ਵਾਂਗ ਖੋਟੀ ਚਾਲ ਵਾਲਾ। [7]ਥੋੜਾ ਬੀ। [8](ਮੇਰਾ) ਕੰਮ ਹੈ। [9]ਲਾਵਾਂ। [10]ਚੁਪ ਵਿਚ ਜਾਣੋ। *ਪਾ:—ਸਾਗਰ ਚਾਰੂ।

†ਐਸੇ ਵਾਕ ਜਗਤ ਰੀਤਿ ਦੇ ਜਗਤ ਦੇ ਮੋਹ ਮਾਇਆ ਵਿਚ ਕਹੇ ਗਏ ਹਨ, ਕਾਰਣ, ਗੁਰੂ ਜੀ ਦੀ ਆਤਮਕ ਉੱਚਤਾ, ਪਰਉਪਕਾਰ, ਤਯਾਗ, ਵੈਰਾਗ,ਅਬਚਲੀ ਜੋਤ ਹੋਣ ਤੋਂ ਅਜੇ ਨੈਣ ਮੁੰਦੇ ਹਨ। ਦੂਸਰੇ ਪੇਕੇ ਘਰ ਦਾ ਅਪਮਾਨ ਤੇ ਦੁਖ (ਦੇਖੋ ਅੰਕ ੭੯) ਬੇਬਸ ਕਰ ਰਿਹਾ ਹੈ ਤੇ ਬੇਅਦਬੀ ਦੇ ਵਾਕ ਉਸ ਉੱਖੜੀ ਚਿਤ ਬ੍ਰਿਤੀ ਤੋਂ ਬੇਤੋਲੇ ਨਿਕਲਦੇ ਹਨ। ਇਨ੍ਹਾਂ ਸਾਰੇ ਵਾਕਾਂ ਦੇ ਸਹਾਰਨ ਤੋਂ ਗੁਰੂ ਜੀ ਦੀ ਸਹਿਨਸੀਲਤਾ ਦਾ ਕਮਾਲ ਸਫੁਟ ਹੁੰਦਾ ਹੈ।

‡ਪਾ:—ਭੇਖ ਫਕੀਰ।

ਕਹੈ ਸੁਲਖਨੀ 'ਸੁਨਿ ਮਮ ਭਾਈ! ਹੌਂ ਕਿਹ ਕੇ ਅਵਲੰਬ ਰਹਾਈਂ॥੭੮॥ ਮਾਤ ਪਿਤਾ ਦੇਵਤਿ ਹੈਂ ਗਾਰੀ[1]। ਅਪਨ ਗਰੇ ਤੇ ਚਹਿਤ ਉਤਾਰੀ। ਬੋਲ ਕੁਬੋਲ ਦੇਤਿ ਹੈਂ ਤਾਨੇ[2]।—ਤੂੰ ਭੀ ਕਰਹੁ ਫਕੀਰੀ ਬਾਨੇ॥੭੯॥ ਜਾਇ ਬੈਠਿ ਨਿਜ ਪਤਿ ਕੇ ਪਾਸੂ। ਸਾਧੂ* ਭੇਖ ਕਰਹੁ ਜਸ ਤਾਸੂ[3]। ਪਰੀ ਗਰੇ ਤੂੰ ਸਦਾ ਹਮਾਰੇ—।ਸੋ ਸਭਿ ਸਾਰੀ ਕਰਤਿ ਉਚਾਰੇ॥੮੦॥ ਦੋਹਰਾ॥ ਮੂਰ[4] ਨਿਦਾਨ ਜੋ ਨਾਨਕੀ ਜਬ ਜੀਵਤਿ ਸੁਖਦਾਇ। ਸਿਰੀ ਚੰਦ ਤਿਹ ਸਦਨ ਮਹਿਂ ਸਭਿ ਕੁਛ ਪਹਿਰਤਿ ਖਾਇ॥੮੧॥ ਚੌਪਈ॥ਮਨ ਭਾਵਤਿ ਜੋ ਕਰਤਿ ਬਿਲਾਸੂ। ਨਹਿਂ ਚਿੰਤਾ ਕਾਂਹੂ ਕੀ ਤਾਸੂ। ਜਬ ਕਾ ਭਾ ਤਿਨ ਕੋ ਪਰਲੋਕੂ ਹਮ ਕੋ ਭਯੋ ਸਭੈ ਬਿਧਿ ਸ਼ੋਕੂ॥੮੨॥ਦਸ ਦਿਸ਼ਿ ਤੇ ਮੁਝ ਬਨ੍ਯੋ ਕੁਫੇਰਾ[5]। ਕਿਸ ਪ੍ਰਕਾਰ ਹ੍ਵੈ ਜੀਵਨ ਮੇਰਾ?'। ਅਸ ਕਹਿ ਆਂਖਨ ਆਂਸੂ ਗੇਰਤਿ।ਊਚ ਸ੍ਵਾਸ ਲੈ ਧਰਨੀ ਹੇਰਤਿ॥੮੩॥ ਸ੍ਰੀ ਨਾਨਕ ਪਿਖਿ ਸੁਨਿ ਕੈ ਬਾਨੀ। ਰਿਦੈ ਬਿਖੈ ਕਰੁਨਾ ਬਹੁ ਠਾਨੀ। ਕਹਿਤਿ ਭਏ 'ਸੁਨ ਚੋਣੀ[6]! ਕਾਨਾ। ਦੁਖ ਪੁਨ ਭੂਖ ਜਿ ਕਰਹੁ ਪ੍ਰਵਾਨਾ॥੮੪॥ ਰਹਹੁ ਨਿਕਟਿ ਹਠ ਕਰਹੁ ਘਨੇਰਾ। ਜੋ ਹਮ ਹਾਲ ਸੁ ਹੋਵਹਿ ਤੇਰਾ'। ਭਨੈਂ ਸੁਲਖਨੀ 'ਸੁਨਿ ਬਚ ਮੋਰੇ। ਨਹਿਂ ਭੂਖਨ ਜਾਚੋਂ ਢਿਗ ਤੋਰੇ॥੮੫॥ ਰਿਦੈ ਬਿਖੈ ਚਾਹੋਂ ਨਿਤ ਐਸੇ। ਤੁਮ ਜਿਉਂ ਹਾਲ ਹੋਇ ਮਮ ਤੈਸੇ। ਦੁਖ ਭੁਖ ਸਹਿ ਕੈ ਅਪਨ ਸਰੀਰਾ। ਰਹੌਂ ਸਦੀਵ ਤੁਮਾਰੇ ਤੀਰਾ'॥੮੬॥ ਪ੍ਰਭੁ ਬੋਲੇ 'ਜੇ ਅਸ ਮਨ ਤੇਰੇ। ਆਨਹੁ ਸੁਤ ਅਬ ਕਰਹੁ ਨ ਦੇਰੇ। ਸਭਿ ਕਰਤਾਰ ਕਰਹਿਗੋ ਨੀਕੀ। ਜੇ ਸ਼ਰਧਾ ਐਸੀ ਦ੍ਰਿਢ ਜੀ ਕੀ'॥੮੭॥ ਸੁਨੇ ਸੁਲਖਨੀ ਅਸ ਬਚ ਜਬ ਹੀ। ਤੂਰਨ ਗਈ ਸਦਨ ਕੋ ਤਬਹੀ। ਦੋਨੋ ਸੁਤ ਲੇਕਰਿ ਨਿਜ ਸੰਗ।ਹਰਖਤਿ ਆਈ ਕਰਤਿ ਉਮੰਗਾ॥੮੮॥ ਮੂਲ ਚੰਦ ਪੁਨ ਚੰਦੋਰਾਣੀ। ਘਰ ਗਮਨੀ ਮਨ ਬਹੁ ਮੁਰਝਾਣੀ। ਬਹੁਰੋ ਬੋਲ ਨ ਕੋਊ ਆਵਤਿ। ਹ੍ਵੈ ਤੂਸ਼ਨਿ ਹਿਰਦੇ ਪਛੁ-ਤਾਵਤਿ॥੮੯॥ ਦੋਹਰਾ॥ ਸਿਰੀਚੰਦ ਕੋ ਸੰਗ ਲੇ ਦੂਸਰ ਲਖਮੀ ਦਾਸ। ਆਇ ਸੁਲਖਨੀ ਬੈਠਿਗੀ ਪਾਇ ਹਰਖ ਸੁਖਰਾਸ॥੯੦॥ ਚੌਪਈ॥ ਜਹਿਂ ਬੈਠੇ ਅਘ ਓਘ ਨਿਕੰਦਨ[7]। ਦ੍ਵੈ ਸੁਤ ਕੀਨ ਚਰਨ ਪਰ ਬੰਦਨ। ਰਹਿਨ

---

[1]ਗਾਲੀਆਂ। [2]ਮੇਹਣੇ। [3]ਜੈਸਾ ਤਿਸ (ਪਤੀ) ਦਾ ਹੈ (ਅ) ਤੈਸਾ ਕਰ। [4]ਮੇਰੀ। [5]ਖੋਟਾ ਫੇਰ, ਘਾਟਾ। [6]ਬੇਬੇ ਸੁਲੱਖਣੀ ਜੀ ਦੀ ਪੇਕੀ ਜਾਤ ਚੋਣੀ ਸੀ। [7]ਸਾਰੇ ਪਾਪਾਂ ਦੇ ਕੱਟਣ ਵਾਲੇ।

*ਪਾ:—ਭਗਵਾ।

ਲਗੇ ਨਿਜ ਪਿਤ ਕੇ ਪਾਸੂ। ਚਿੰਤਾ ਸਗਰੀ ਕੀਨ ਬਿਨਾਸ਼ੂ॥ ੯੧॥ ਸਰਬ ਪ੍ਰਕਾਰਨ ਸੇਵਾ ਜੋਊ।ਕਰਹਿ ਅਜਿੱਤਾ ਹਿਤੰ[1] ਧਰਿ ਸੋਊ। ਅਤਿ ਅਜ਼ਮਤ ਮਹਿਂ ਪੂਰਨ ਹੋਯੋ[2]। ਜਨਮ ਮਰਨ ਕੋ ਸੰਸਾ ਖੋਯੋ॥੯੨॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰਧੇ 'ਮੂਲੇ ਕੋ ਪ੍ਰਸੰਗ' ਬਰਨਨੰ ਨਾਮ ਉਨੱਤੀਸਮੋ ਅਧਯਾਯ॥ ੨੯॥

੩੦. [ਚਰਨ ਮੰਗਲ। ਕਰਤਾਰ ਪੁਰ ਬਸਨਾ, ਬ੍ਰਹਮਣ ਦੀ ਰਸੋਈ ਦੀ ਸੁਚ]

ਦੋਹਰਾ॥ ਬਿਸ਼ਿਯਨ ਤੇ ਬੈਰਾਗਿ ਹ੍ਵੈ ਕਰਿ ਗੁਰ ਪਗ ਅਨੁਰਾਗ।
ਲਿਵ ਲਗਾਇ ਜਾਗਤਿ ਰਹਹੁ ਸਿਮਰ ਨਾਮ ਵਡਭਾਗ॥ ੧॥

ਅਰਥ–( ਹੇ ਮਨ! ) ਵਿਸ਼ਿਆਂ ਤੋਂ ਵੈਰਾਗੀ ਹੋਕੇ ਗੁਰੂ ਜੀ ਦੇ ਚਰਣਾਂ (ਨਾਲ) ਪ੍ਰੇਮ ਕਰ, ( ਤੇ ਵਾਹਿਗੁਰੂ ਜੀ ਦਾ ) ਨਾਮ ਸਿਮਰ, ( ਸਿਮਰਣ ਵਿਚ ) ਲਿਵ ਲਾਈ ਰੱਖਕੇ (ਅੰਤਰ ਮੁਖ) ਜਾਗਦਾ ਰਹੁ (ਤਾਂ ਤੂੰਹੇਂ) ਵਡਭਾਗੀ ਹੈਂ।

ਭਾਵ–ਪਿੱਛੇ ਅਭਾਗੀ ਮਨ ਦਾ ਲੱਛਣ ਕਿਹਾ ਸਾਨੇ ਜੋ ਤੋਤੇ ਵਾਂਕੂ ਭੁਲੇਵੇ ਵਿਚ ਆਕੇ ਵਿਸ਼ਿਆਂ ਦੇ ਭੈੜੇ ਨਤੀਜੇ ਪਾਕੇ ਨਿਸ਼ਫਲਤਾ ਨੂੰ ਪ੍ਰਾਪਤ ਹੁੰਦਾ ਹੈ, ਇਥੇ ਉਸੇ ਮਨ ਨੂੰ ਵਡਭਾਗੀ ਹੋਣ ਦੀ ਜੁਗਤਿ ਦੱਸਦੇ ਹਨ ਤੇ ਰਸਾਲ ਬ੍ਰਿਛ ਦਾ ਪਤਾ ਦੇਂਦੇ ਹਨ ਜੋ ਐਉਂ ਹੈ:–ਵਿਸ਼ਿਆਂ ਤੋਂ ਵੈਰਾਗ, ਗੁਰ ਚਰਨਾਂ ਦਾ ਪ੍ਰੇਮ, ਨਾਮ ਦਾ ਸਿਮਰਣ, ਲਿਵ ਤੇ ਆਤਮ-ਜਾਗ੍ਰਤ।

ਸ੍ਰੀ ਬਾਲਾ ਸੰਧੁਰੁ ਵਾਚ॥ ਚੌਪਈ॥ ਕਿਤਿਕ ਦਿਵਸ ਜਬ ਰਹਤਿ ਬਿਤਾਏ। ਦਿਨ ਪ੍ਰਤਿ ਮਹਿਮਾ ਹੁਇ ਅਧਿਕਾਏ। ਅਵਲੋਕਤਿ ਸਮਝ੍ਯੋ ਤਬ ਮੂਲਾ। –ਭਾ ਸ੍ਰੀ ਨਾਨਕ ਜਸ ਅਨਕੂਲਾ–॥੨॥ਆਯੋ ਅਪਰ ਤਜੀ ਸਭਿ ਗਿਨਤੀ। ਹਾਥ ਜੋਰਿ ਕੈ ਕੀਨੀ ਬਿਨਤੀ। 'ਤੁਮ ਤੋ ਮਹਾਂ ਪੁਰਖ ਹੋ ਪੂਰੇ। ਹਮ ਨਹਿਂ ਚਲਿਤ[3] ਲਖੇ ਜੋ ਰੂਰੇ॥੩॥ ਨਿਸ ਦਿਨ ਨਿੰਦਤਿ ਰਹੇ ਬਿਸਾਲਾ। ਪਚੀ ਭਏ[4] ਨਿਤ ਜਗਤ ਜੰਜਾਲਾ। ਅਵਗੁਨ ਕਰੇ ਬਖ਼ਸ਼ੀਏ ਮੋਹੀ।ਅਹੈ ਹਮਾਰੀ ਲੱਜਯਾ ਤੋਹੀ' ॥੪॥ ਦੀਨ ਭਏ ਕੋ ਦੇਖਿ ਦਯਾਲਾ। ਕਹੇ ਬਚਨ ਕਰਿ ਕ੍ਰਿਪਾ ਬਿਸਾਲਾ। 'ਸਿਮਰਹੁ ਸੱਤਿਨਾਮ ਗਤਿਦਾਈ। ਸਤਿਸੰਗਤ ਮਹਿਂ ਮਿਲਿ ਸੁਖ ਪਾਈ॥੫॥ ਕਰਿ ਬੰਦਨ ਕਰਤਾਰ ਅਗਾਰੀ। ਪਾਵਹੁ ਗੇ ਅਪਵਰਗ[5] ਸੁਖਾਰੀ'। ਇਸ ਬਿਧਿ ਸੁਨਿਕੈ ਸੀਸ ਨਿਵਾਯੋ। ਮੋਹ ਪਟਲ[6] ਤਤਛਿਨ ਬਿਲਗਾਯੋ[7] ॥੬॥ ਸਿਮਰਨ ਮਹਿਂ ਲਿਵ ਲਗੀ ਸੁਹੇਲੀ। ਤਜੀ

---

[1]ਪ੍ਰੇਮ। [2]ਭਾਵ ਅਜਿੱਤਾ। [3]ਚਰਿੱਤ੍ਰ। [4]ਖਚਤ ਹੋਏ ਹੋਏ ਰਹੇ। [5]ਮੁਕਤੀ। [6]ਮੋਹ ਦਾ ਪੜਦਾ। [7]ਦੂਰ ਹੋ ਗਿਆ।

ਪਹਿਲ ਕੀ ਦ੍ਵੈਤ ਦੁਹੇਲੀ[1]।ਆਨਿ ਸਦਨ ਨਿਜ ਤ੍ਰਿਯ ਸਮਝਾਈ। ਪਾਛਲ ਬਾਤਨ ਤੇ ਪਛੁਤਾਈ॥੭॥ਕਿਤਿਕ ਕਾਲ ਕੀਨੋ ਸਤਿਸੰਗਾ। ਹਰਿ ਚਰਨਨ ਮਹਿਂ ਪ੍ਰੇਮ ਉਮੰਗਾ*।ਭਏ ਬਿਬੇਕੀ ਥੋਰਨ ਦਿਨ ਮੈਂ।ਸੱਤਿ ਅਸੱਤਿ ਲਖ੍ਯੋ ਸਭਿ ਮਨ ਮੈਂ ॥੮॥ ਆਰਬਲਾ ਪੂਰਨ ਪੁਨ ਹੋਈ। ਸੁਖ ਸੋਂ ਤਨ ਤਜਿਗੇ ਤਬ ਦੋਈ। ਗਵਨੇ ਪ੍ਰਭੁ ਕੇ ਭਵਨ[2] ਸੁਹਾਵਨ। ਪਹੁੰਚੇ ਜਹਾਂ ਭਗਤ ਮਨ ਪਾਵਨ[3]॥੯॥ ਸ੍ਰੀ ਨਾਨਕ ਤਿਨ ਕੀ ਗਤਿ ਕਰਿਕੈ। ਰਹੇ ਤਹਾਂ ਸਿਖ ਪ੍ਰੇਮ ਬਿਚਰਿਕੈ। ਕਿਤਿਕ ਦਿਨਨ ਪੁਨ ਕੀਨ ਤਿਆਰੀ। ਸਭਿ ਕੋ ਦਈ ਧੀਰ ਕਹਿ ਭਾਰੀ† ॥੧੦॥ ਰਾਵੀ ਤਟ ਪਰ ਕੀਨ ਪਯਾਨਾ[4]। ਪਾਛੇ ਗਮਨਤਿ ਮੈਂ ਮਰਦਾਨਾ। ਸੁੰਦਰ ਤੀਰ ਦੇਖਿ ਇਕ ਥਾਈਂ। ਬੈਠਿ ਗਏ ਤਹਿਂ ਸ੍ਰੀ ਜਗਸਾਈਂ ॥ ੧੧ ॥ ਹੋਇ ਰਹੇ ਤਬ ਪੌਨ ਅਹਾਰੀ। ਜਿਉਂ ਤਪੀਸ਼ ਤਪ ਤਾਪਹਿਂ ਭਾਰੀ।ਸੁਨਿ ਸੁਨਿ ਲੋਕ ਤਹਾਂ ਚਲਿ ਆਏ।ਹਿਤ ਕਰਿ ਪਦ ਪੰਕਜ ਲਪਟਾਏ ॥੧੨॥ ਲੇ ਉਪਦੇਸ਼ ਸਿੱਖ ਬਹੁ ਹੋਵਹਿਂ। ਸੇਵਹਿਂ ਸਗਰੇ ਦੋਖਨ ਖੋਵਹਿਂ। ਇਕ ਤੇ ਜਸ ਦੂਸਰ ਸੁਨਿ ਕਾਨਾਂ। ਆਵਹਿ ਦਰਸ਼ਨ ਹਿਤ ਤਿਹ ਥਾਨਾ ॥੧੩॥ਗ੍ਰਾਮ ਨਗਰ ਤਹਿਂ ਨਿਕਟਿ ਜੁ ਅਹਿਹੀਂ । ਮਿਲਹਿਂ ਪਰਸ-ਪਰ ਉਸਤਤਿ ਕਹਿਹੀਂ। 'ਪੂਰਨ ਪੁਰਖ ਬਡਾ ਇਹ ਸਾਧੂ। ਜਿਸ ਦਰਸ਼ਨ ਨਾਸਹਿਂ ਅਪਰਾਧੂ ॥੧੪ ॥ ਕਲਾਵਾਨ ਗੁਨਵਾਨ ਮਹਾਨਾ। ਹੋਵਤਿ ਸਾਚ ਜੁ ਕਰਹਿ ਬਖਾਨਾ। ਨਿਤ ਸਾਹਿਬ[5] ਮੈਂ ਜਿਸਕੀ ਪ੍ਰੀਤਾ। ਸ਼ਾਂਤਿ ਰੂਪ ਨਹਿਂ ਡੋਲੈ ਚੀਤਾ॥੧੫॥ ਇਹ ਦਰਵੇਸ਼ ਖ਼ੁਦਾਇ ਪਿਆਰਾ।ਕਿਧੌਂ ਖ਼ੁਦਾਇ ਆਪ ਤਨ ਧਾਰਾ'।ਬਹੁਨਰ ਆਨਿ ਬੂਝਨਾ ਕਰਿਹੀਂ।ਤੂਰਨ ਸਭਿ ਕੋ ਪ੍ਰਸ਼ਨ ਉਚਰਿਹੀਂ[6] ॥ ੧੬ ॥ ਸੰਨਯਾਸੀ, ਬ੍ਰਹਮਚਾਰੀ,ਗ੍ਰਿਹਸਤੀ। ਤਪੀ, ਬੈਰਾਗੀ, ਬਾਨ ਜਿ ਪ੍ਰਸਤੀ[7]। ਜੋਗੀ, ਬਹੁਰ ਬੈਸ਼ਨੋ ਜੋਊ। ਹਿੰਦੂ, ਮੁਸਲਮਾਨ ਸਭਿ ਕੋਊ ॥ ੧੭ ॥ ਆਇ ਜਿ ਸੰਸੈ ਕੋਊ ਕਰਿਹੀ। ਤਤਛਿਨ ਉੱਤਰ ਪ੍ਰਭੁ ਉਚਰਿਹੀਂ। ਸੁਨਿ ਸੁਨਿ,ਸ਼ਰਧਾ ਉਰ ਮਹਿਂ ਧਰਿਹੀਂ। ਸ਼ਬਦ ਲਿਖਹਿਂ ਪੁਨ

---

[1]ਦੁਖਦਾਈ। [2]ਵੈਕੁੰਠ। [3]ਪਵਿੱਤ੍ਰ ਮਨ ਵਾਲੇ। [4]ਚੱਲਣਾ ਕੀਤਾ (ਗੁਰੂ ਜੀ ਨੇ)। [5]ਪ੍ਰਮਾਤਮਾ। [6]ਪ੍ਰਸ਼ਨਾਂ (ਦਾ ਉੱਤਰ) ਉਚਰਦੇ ਹਨ। [7]ਬਾਨ ਪ੍ਰਸਤੀ।

*ਪਾਠਾਂਤ੍ਰ:-ਹਰ ਕੇ ਚਰਨ ਪ੍ਰੇਮ ਉਰ ਮੰਗਾ। ਵਾ-ਹਰ ਕੇ ਚਰਨਨ ਪ੍ਰੇਮ ਉਮੰਗਾ।

†ਇਹ ਟਿਕਾਣਾ ਉਹ ਸੀ ਜਿੱਥੇ ਹੁਣ ਗੁਰਦੁਆਰਾ ਹੈ, ਵਟਾਲੇ ਨਗਰ।

ਬਹੁਰ ਬਿਚਰਿਹੀਂ[੧] ॥ ੧੮ ॥ ਦੋਹਰਾ ॥ ਪੁਰਿ ਲਹੌਰ ਕੇ ਮਨੁਜ ਬਹੁ ਹੋਏ ਸੇਵਕ ਆਇ। ਨਾਮ ਦਾਨ ਇਸ਼ਨਾਨ ਦ੍ਰਿਢ ਸਿਖਹਿਂ[੨] ਕੀਰਤਨ ਗਾਇ ॥ ੧੯ ॥ ਚੌਪਈ ॥ ਇਕ ਕਰੋੜੀਆ ਖੱਤ੍ਰੀ ਪੁਰਿ ਮੈਂ। ਉਸਤਤਿ ਸੁਨਤਿ ਰਿਸਤ[੩] ਅਤਿ ਉਰ ਮੈਂ। ਕਰਿਕੈ ਡਹ ਕੋ[੪] ਤਾਂਹਿ ਅਗਾਰੀ। ਗੁਰ ਕੋ ਸੁਜਸੁ ਨ ਕਰਤਿ ਉਚਾਰੀ ॥੨੦॥ ਰਘੁਬਰਸੁਤਪੁਰਿ[੫] ਕੀ ਰਜਧਾਨੀ। ਬਹੁ ਲੋਕਨ ਮੇਂ ਥਾ ਪਰਧਾਨੀ*। ਕਰਤਿ ਹਕੂਮਤ ਸਠ ਤਿਨ ਬੀਚੂੰ[੬]। ਜਗ-ਤੇਸ਼ੁਰ ਉਪ ਉਰ ਨ ਸਹੀਚੂੰ[੭]†॥੨੧॥ ਇਕ ਦਿਨ ਜੋਗੀ ਜਾਚਤਿ ਫਿਰਤੇ। ਗੁਰੂ ਸ਼ਬਦ ਕੋ ਗਾਵਨ ਕਰਿਤੇ। ਹਾਥ ਬਿਖੈ ਕਿੰਗੁਰੀ[੮] ਕੋ ਲੀਨੇ। ਰੀਝ ਬਜਾਵਹਿਂ ਪ੍ਰੇਮਹਿਂ ਭੀਨੇ ॥ ੨੨ ॥ ਫਿਰਤਿ ਫਿਰਤਿ ਪਹੁੰਚੇ ਤਿਹਂ ਥਾਨੀ। ਬੈਠਯੋ ਜਹਾਂ ਮੰਦਮਤਿ ਮਾਨੀ[੯]। ਸ਼ਬਦ ਸੁਨਤ ਮਤਸਰ[੧੦] ਬਹੁ ਧਾਰੀ। ਜਨੁ ਬਿਖੁ ਦੇਤਿ[੧੧] ਹੋਤਿ ਦੁਖ ਭਾਰੀ ॥੨੩॥ ਪ੍ਰਭੁਤਾ ਮਦ[੧੨] ਅੰਧਾ ਅੱਗਜਾਨੀ। ਸੰਤਨ ਤੇ ਬੇਮੁਖ ਸੁਖ ਹਾਨੀ। ਛਾਤੀ ਜਰਤਿ ਮਹਾਂ ਦੁਖ ਪਾਵਤਿ। ਤਬ ਜੋਗੀ ਇਹ ਤੁਕ ਥੇ ਗਾਵਤਿ ॥ ੨੪॥ ਸ੍ਰੀ ਮੁਖਵਾਕ

ਮ: ੧ ॥

ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥ ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ ॥ ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ॥ ਅਜਰਾਈਲੁ ਫਰੇਸਤਾ ਹੋਸੀ ਆਇ ਤਈ ॥ ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ ॥ ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥ ੨ ॥

ਦੋਹਰਾ ॥ ਸੁਨਿਕੈ ਰਿਸ ਭਰਿ ਕਹਿਤ ਭਾ 'ਹਿੰਦੂ ਕਿਏ ਖੁਆਰ। ਤੁਰਕਨ ਕੇਰ ਈਮਾਨ ਗਾ, ਉਸਤਤਿ ਕਰਤਿ ਉਚਾਰ[੧੩]'!॥੨੫॥ ਚੌਪਈ॥ ਕੋ ਨਾਨਕ? ਮੈਂ ਪਿਖਯੋ ਨ ਜਾਨਾ। ਜਿਸ ਜਸ ਕਹਿਂ ਹਿੰਦੂ ਤੁਰਕਾਨਾ। ਜਹਿਂ ਤਹਿਂ ਕੀਰਤਿ ਹੋਤਿ ਘਨੇਰੀ। ਸਮਝ ਬਿਖੈ ਕੁਛ ਆਇ ਨ ਮੇਰੀ ॥੨੬॥ ਕੋ ਐਸਾ ਕਲਿ

---

[੧]ਵਿਚਾਰਦੇ ਹਨ। [੨]ਸਿੱਖਦੇ ਹਨ। [੩]ਕ੍ਰੋਧ ਕਰਦਾ ਹੈ। [੪]ਕੋਈ ( ਬੀ) [੫]ਰਾਮਚੰਦ੍ਰ ਦੇ (ਪਹਿਲੇ) ਪੁਤ੍ਰ (ਲਊ) ਦੀ ਰਾਜਧਾਨੀ (ਭਾਵ ਲਾਹੌਰ)। [੬]ਮੂਰਖ (ਕਰੋੜੀਆ) ਉਹਨਾਂ ਵਿਚ। [੭](ਜਗਤ ਈਸ਼ਵਰ ਭਾਵ) ਗੁਰੂ ਜੀ ਦੀ ਉਪਮਾ ਰਿਦੇ ਸਹਾਰਦਾ ਨਹੀਂ ਸੀ। [੮]ਕਿੰਗ। [੯]ਹੰਕਾਰੀ। [੧੦]ਈਰਖਾ। [੧੧]ਵਿਹੁ ਦਿੱਤਿਆਂ। [੧੨]ਵਡਿਆਈ ਦੇ ਹੰਕਾਰ ਵਿਚ। [੧੩]ਤੁਰਕਾਂ ਦਾ ਭੀ ਈਮਾਨ ਗਿਆ, (ਇਹ ਦੇਖੋ ਅਚਰਜ) ਕਿ ਉਸਤਤਿ ਉਚਾਰਨ ਕਰਦੇ ਹਨ (ਉਸ ਦੀ)।

*ਪਾ:-ਬਹੁ ਤਲਕਨ ਬਾਲ ਪਟਰਾਨੀ, ਜੋ ਜਾਪਦਾ ਹੈ ਕਿ 'ਬਹੁ ਤਲਕਨ ਕੇ ਥਾ ਪਰਧਾਨੀ' ਹੋਣਾ ਹੈ। ਤਲਕਨ=ਤਅੱਲਕਿਆਂ ਦਾ ਵੱਡੇ ਇਲਾਕਿਆਂ ਦਾ। 'ਲੋਕ' ਦਾ ਅਰਥ ਪਿੰਡ ਬੀ ਹੈ।

†ਇਕੀਹਵੀਂ ਚੌਪਈ ਦੋ ਲਿਖਤੀ ਨੁਸਖਿਆਂ ਵਿਚ ਹੈ ਨਹੀਂ ਸੀ।

ਕਾਲ ਮਝਾਰੀ। ਸਰਬ ਭਏ ਜਿਨ ਕੇ ਅਨੁਸਾਰੀ। ਮੈਂ ਕੀਨੀ ਇਹ ਰੀਤਿ ਪਰੇਖੀ[੧]। ਭੇ ਸੇਵਕ ਸਭਿ ਦੇਖਾ ਦੇਖੀ ॥੨੭॥ ਚਲੇ ਕੁਚਾਲ ਚਾਲ ਨਿਜ ਤਯਾਗੀ। ਇਹ ਬਿਧਿ ਮੋਹਿ ਭਲੀ ਨਹਿਂ ਲਾਗੀ। ਔਰਨ ਕੋ ਕਯਾ ਦੋਸ਼ ਅਲਾਵੋਂ। ਜਿਨਹਿ ਚਲਾਏ ਤਿਨ ਗਹਿ ਲਯਾਵੋਂ ॥ ੨੮ ॥ ਕਰਿਕੈ ਕੈਦ ਸੀਖ ਸ਼ੁਭ ਦੇਊਂ। ਤਿਹ ਮਨ ਮਤੋ ਸਰਬ ਬਰਜੇਊਂ[੨]। ਅਸ ਕਹਿ ਅਪਨੀ ਸਭਾ ਮਝਾਰੀ। ਨਿਜ ਸੇਵਕ ਤਬ ਲੀਨ ਹਕਾਰੀ॥੨੯॥ ਕਹਯੋ 'ਤੁਰੰਗਨ ਪਰ, ਅਬ ਜਾਈ। ਪਾਇ ਜ਼ੀਨ[੩], ਆਨਹੁ ਇਹ ਥਾਈਂ'। ਸੁਨਤਿ ਦਾਸ ਲਯਾਯੋ ਤਤਕਾਲਾ। ਲਗਯੋ ਚੜ੍ਹਨ ਜਿਸ ਦਰਪ[੪] ਬਿਸਾਲਾ ॥੩੦॥ ਦਿਯੋ ਰਕਾਬ ਬਿਖੈ ਪਗ ਜਬਹੀ। ਸਬਲ[੫] ਤੁਰੰਗਨਿ ਫਰਕੀ ਤਬਹੀ। ਨਹੀਂ ਸਮ੍ਹਾਰਯੋ ਤਿਹ ਛਿਨ ਖੱਤਰੀ। ਗਿਰਯੋ ਧਰਨਿ ਪਰ ਪਗਿਯਾ ਉਤਰੀ[੬]॥੩੧॥ ਲਖਯੋ ਕੁਸੌਨ[੭] ਰਿਦੇ ਮਹਿਂ ਤਾਹੂ। ਬਹੁਰ ਨ ਚਢਯੋ ਰਹਯੋ ਘਰ ਮਾਂਹੂ। ਨਿਕਟਿ ਜਿ ਨਰ ਸਮਝਾਵਨ ਕੀਨੋ। 'ਮਹਾਂ ਪੁਰਖੁ ਸ਼੍ਰੀ ਨਾਨਕ ਚੀਨੋ ॥ ੩੨॥ਕਰਯੋ ਨਿਰਾਦਰ' ਸੁਨਤਿ ਨ ਕਾਈ[੮]। ਕਹੈ 'ਕਿ ਗਹੌਂ ਭੋਰ ਕੋ ਜਾਈ'। ਰਜਨੀ ਕਰਿ ਬਿਤੀਤ ਸੋ ਮੂਢਾ। ਅਗਲੇ ਦਿਨ ਮਹਿਂ ਭਯੋ ਅਰੂਢਾ ॥੩੩ ॥ ਗਮਨੇ ਬ੍ਰਿੰਦ ਸੰਗਿ ਨਰ ਤਾਂਹੀ। ਆਵਤਿ ਭਏ ਸਰਬ ਮਗ ਮਾਂਹੀ। ਸ਼੍ਰੀ ਪ੍ਰਭੁ ਰਹੇ ਕਿਤਿਕ ਜਬ ਦੂਰੀ। ਭਯੋ ਅੰਧ ਨਹਿਂ ਪਿਖਤਿ ਹਦੂਰੀ ॥੩੪॥ ਗਰਬ ਹਾਨਿ ਭਾ, ਪੀੜਾ ਬਯਾਪੀ। ਬੋਲਿ ਨ ਸਕਹਿ ਨਿੰਦ ਕਰਿ ਪਾਪੀ। ਤਬ ਸਮਝਯੋ ਮਨ ਮੂਰਖ ਮਾਨੀ[੯]।–ਦੀਰਘ ਕਲਾਵਾਨ ਗੁਨਖਾਨੀ ॥ ੩੫ ॥ ਲੋਕ ਬਹੋਰਿ[੧੦] ਰਹੇ ਮੁਝ ਤਾਈਂ। ਮਾਨੀ ਮੈਂ ਨ ਕਰੀ ਦੁਸ਼ਟਾਈ। ਬਹੁ ਨਰ ਕੋ ਜਿਹਂ[੧੧] ਕਹਯੋ ਨ ਭਾਵਤਿ[੧੨]। ਮਮ ਸਮਾਨ ਦੁਖਿਹ੍ਵੈ[੧੩] ਪਛੁਤਾਵਤਿ–।੩੬। ਗੁਨਤਿ ਬਿਸੂਰਤਿ[੧੪] ਗਮਨਤਿ ਜਬਹੀ। ਨਿਰਖੀ[੧੫] ਨਰਨ ਨੈਨ ਗਤਿ ਤਬ ਹੀ। ਭਯੋ ਦੀਨ ਬੋਲਯੋ ਪਛੁਤਾਈ। 'ਅਬ ਤਿਨਕੀ ਮੈਂ ਮਹਿਮਾ ਪਾਈ॥੩੭॥ ਜਸ ਤੁਮ ਕਹਤਿ ਹੁਤੇ ਤਸ ਦੇਖਾ। ਭਯੋ ਅੰਧ ਮੈਂ ਕੀਨ ਪਰੇਖਾ[੧੬]। ਮਹਾਂ ਪੁਰਖ ਸੋਂ ਮਤਸਰ ਧਾਰੀ। ਤਿਹ ਕੋ ਫਲ ਪ੍ਰਾਪਤਿ ਦੁਖ ਭਾਰੀ ॥੩੮ ॥ ਚਲਿ ਸਮੀਪ ਅਬ ਮੁਝ ਬਖ਼ਸ਼ਾਵਹੁ। ਕਹੇ ਕੁਬੋਲ ਸੁ ਛਿਮਾ ਕਰਾਵਹੁ।

---

[੧]ਪਰਖਣਾ। [੨]ਰੋਕੂੰ। [੩]ਕਾਠੀ। [੪]ਹੰਕਾਰ [ਸੰਸ:,ਦਰ੍ਪ]। [੫]ਤਕੜੀ। [੬]ਪੱਗ ਢੇ ਪਈ। [੭]ਕੁਸ਼ਗਨ। [੮](ਪਰ) ਕੋਈ ਗਲ (ਕਰੋੜੀਆ) ਨਹੀਂ ਸੁਣਦਾ। [੯]ਹੰਕਾਰੀ। [੧੦]ਮੋੜ ਰਹੇ ਸਨ। [੧੧]ਜਿਸ ਨੂੰ। [੧੨]ਚੰਗਾ ਨਹੀਂ ਲਗਦਾ। [੧੩]ਦੁਖੀ ਹੋਕੇ। [੧੪]ਸੋਚਦਾ ਤੇ ਝੁਰਦਾ। [੧੫]ਵੇਖੀ। [੧੬]ਪਰਖਣਾ ਕੀਤਾ ਹੈ।

ਮੈਂ ਅਬ ਦਾਸ, ਪਰੋਂ ਤਿਨ ਪਾਈ। ਹੋਵੌਂ ਸਿੱਖ, ਰਖੈਂ ਸ਼ਰਣਾਈ' ॥੩੯॥ ਸੁਨਿਕੈ ਨਰਨ ਸਰਬ ਸਮਝਾਯੋ।'ਅਬ ਤੋ ਪਤਾ[1] ਆਪ ਨੈ ਪਾਯੋ। ਉਤਰਿ ਤੁਰੰਗਨ ਤੇ ਇਹ ਥਾਈਂ। ਬੰਦਨ ਕਰਹੁ ਧਰਨਿ ਸਿਰ ਲਾਈ॥੪੦॥ਧਰਿ ਸ਼ਰਧਾ ਤੁਮ ਚਲਹੁ ਅਗਾਰੀ। ਪਰਹੁ ਜਾਇਕੈ ਚਰਨ ਮਝਾਰੀ। ਬਖਸ਼ਹਿੰਗੇ ਤੁਝ ਦੀਨ ਦਯਾਲਾ। ਭਗਤਿ ਵਛਲ ਜਿਨਿ ਬਿਰਦ ਬਿਸਾਲਾ' ॥ ੪੧ ॥ ਤਿਨ ਕੀ ਭਨੀ ਮਾਨਿ ਹਰਿ ਮਾਨਾ[2]। ਉਤਰਯੋ, ਮਾਰਗ ਚਰਨ ਚਲਾਨਾ[3]।ਨਮੋ ਕਰਹਿ ਪਗ ਪਗ,ਹ੍ਵੈ ਦੀਨਾ[4]।ਅਨਿਕ ਭਾਂਤਿ ਜਸੁ ਬਰਨਨ ਕੀਨਾ ॥ ੪੨ ॥ ਕਿਤਿਕ ਦੂਰ ਤੇ ਉਚ ਪੁਕਾਰਾ। 'ਛਿਮਹੁ ਛਿਮਹੁ ਮੈਂ ਦਾਸ ਤੁਮਾਰਾ। ਮਸ਼ਕ[5] ਗਰਬ ਖਗਪਤਿ[6] ਸੋਂ ਧਰਿਈ। ਰੰਚ ਮੇਰੁ ਕੀ ਸਮਤਾ[7] ਕਰਿਈ ॥ ੪੩ ॥ ਅਪਨੋ ਤੇਜ ਦਿਖਾਇ ਟਨਾਨੋ[8]। ਰਵਿ[9] ਕੀ ਪ੍ਰਭੁਤਾ[10] ਕਰਹਿ ਪਛਾਨੋਂ। ਤਿਉਂ ਮਤਿਮੰਦ ਲਾਲਸਾ ਮੇਰੀ। ਮੁਖ ਤੇ ਨਿੰਦਾ ਕੀਨਿ ਘਨੇਰੀ ॥ ੪੪ ॥ ਅਪਰਾਧੀ ਮੈਂ ਪ੍ਰਭੁ ! ਤੁਮਾਰਾ। ਬਖਸ਼ ਲੇਹੁ ਅਬ ਦੀਨ ਦਯਾਰਾ!'। ਰਿਦੇ ਬਿਸੂਰਤਿ ਅਸ ਮੁਖ ਬੋਲਹਿ। ਡਗਮਗ[11] ਪਗ ਮਗ ਚਲਤਯੋਂ ਡੋਲਹਿ ॥ ੪੫ ॥ ਇਕ ਨਰ ਗਹਿ ਕਰਿ ਤਿਹ ਕੋ ਹਾਥਾ। ਲੇ ਡਾਰਯੋ ਪਗ ਪਰ ਜਗਨਾਥਾ। 'ਸ਼ਰਨ ਸ਼ਰਨ ਮੈਂ' ਗਿਰਾ ਉਚਾਰੀ। ਪਰਯੋ ਰਹਯੋ ਸਮ ਦੰਡ[12] ਅਗਾਰੀ ॥੪੬॥ ਕਰਿ ਬਿਨਤੀ ਬਹੁਤੋ ਘਿਘਿਆਯੋ[13]। ਬਹੁਰ ਨ ਊਪਰ ਸੀਸ ਉਠਾਯੋ। ਕ੍ਰਿਪਾਨਿਧਾਨ ਤਾਸ ਗਤਿ[14] ਦੇਖੀ।ਕਰੁਨਾ ਉਪਜੀ ਰਿਦੇ ਬਿਸ਼ੇਖੀ ॥ ੪੭॥ ਕਹਯੋ'ਉਠਹੁ ਖੋਲਹੁ ਨਿਜ ਲੋਚਨ। ਮਨ ਸੋਚਨ ਸਭਿ ਕਰਹੁ ਬਿਮੋਚਨ[15]'।ਕ੍ਰਿਪਾ ਯੁਕਤਿ ਬਾਨੀ ਕੋ ਸੁਨਿਕੈ। ਉਠਿ ਬੈਠਯੋ ਬਖ਼ਸ਼ਯੋ ਨਿਜ ਗੁਨਿ ਕੈ ॥ ੪੮ ॥ ਨੀਕੇ ਲਗਯੋ ਬਿਲੋਕਨ ਤੈਸੇ। ਹੁਤੀ ਅਗਾਰੀ ਦ੍ਰਿਸ਼ਟਿ ਸੁ ਜੈਸੇ[16]। ਹਾਥ ਬੰਦਿ ਦ੍ਵੈ ਹ੍ਵੈ ਕਰਿ ਠਾਂਢੋ। ਬੋਲਯੋ ਰਿਦੇ ਪ੍ਰੇਮ ਬਹੁ ਬਾਢੋ ॥ ੪੯ ॥ 'ਕ੍ਰਿਪਾ ਧਾਰਿ ਢਿਗ ਅਪਨੇ ਪਾਇਨ। ਪ੍ਰਭੁ ਜੀ ਲੀਜੈ ਮੋਰ ਉਪਾਇਨ। ਜਹਿਂ ਬੈਠੇ ਇਹੁ ਸੁੰਦਰ ਅਵਨੀ।ਲੇ ਧ੍ਰਮਸਾਲਾ

---

[1]ਪਤੀਆ, ਤਸੱਲੀ ਕਰ ਦੇਣ ਵਾਲਾ ਪਰਤਾਵਾ। [2]ਉਹਨਾਂ ਦੀ ਕਹੀ ਮੰਨਕੇ ਤੇ ਨਾਸ਼ ਕਰਕੇ ਹੰਕਾਰ ਨੂੰ। [3]ਪੈਦਲ ਟੁਰਿਆ। [4]ਪੈਰ ਪੈਰ ਤੇ ਦੀਨ ਹੋਕੇ। [5]ਮੱਛਰ। [6]ਗਰੁੜ। [7]ਕਿਣਕਾ ਜਿਵੇਂ ਸੁਮੇਰੁ ਦੀ ਬਰਾਬਰੀ ਕਰੇ। [8]ਟਟੈਣਾ। [9]ਸੂਰਜ। [10]ਵਡਿਆਈ। [11]ਲੜਖੜਾਂਦਾ। [12]ਡੰਡੌਤ ਭਾਵ ਢੁਢਾਲ। [13]ਤਰਲੇ ਕੱਢੇ। [14]ਤਿਸਦੀ ਹਾਲਤ। [15]ਦੂਰ ਕਰੋ। [16]ਜੇਹੀ ਨਜ਼ਰ ਪਹਿਲਾਂ ਸੀ।

ਕੀਜੈ ਰਵਨੀ ॥ ੫੦ ॥ ਅਪਨੋ ਗ੍ਰਾਮ ਬਸਾਇ ਨਿਰਾਰਾ । ਸਿਖ ਸੰਤਨ ਕੋ ਦੇਹੁ ਅਹਾਰਾ । ਅਪਨ ਨਾਮ ਪਰ ਨਾਮ ਧਰੀਜੈ । ਭੇਟ ਲੇਹੁ ਕਿਰਤਾਰਥ ਕੀਜੈ'॥੫੧॥ਗੁਰ ਕਹਿ'ਜੇ ਤਵੇ ਅਸ ਮਨ ਮਾਂਹੀ।ਕਰਹੁ ਸੇਵ ਬਰਜਤਿ ਕੋ ਨਾਹੀ।ਸਤਿਸੰਗਤਿ ਕੋ ਹ੍ਵੈ ਬਿਸਰਾਮਾ।ਮਿਲਿ ਕਰਿ ਸਿਮਰਹਿੰਗੇਹਰਿਨਾਮਾ' ॥੫੨॥ ਤਬ ਖੱਤ੍ਰੀ ਨਿਜ ਮਨੁਜ ਪਠਾਏ । ਘਰ ਕੇ ਕਰਨਹਾਰ[1]ਬੁਲਵਾਏ। ਤਿਹ ਠਾਂ ਤੂਰਨ ਕੀਨਿ ਤਯਾਰੀ । ਆਨਿ ਬਸਾਏ ਬਹੁ ਨਰ ਨਾਰੀ ॥੫੩॥ ਸ੍ਰੀ'ਕਰਤਾਰਪੁਰਾ'ਧਰਿ ਨਾਮੂ । ਧਰਮਸਾਲ ਇਕਿ ਰਚਿ ਅਭਿਰਾਮੂ। ਕਰਿ ਬਿਨਤੀ ਸਤਿਗੁਰੂ ਅਗਾਰੀ । ਲੇਕਰਿ ਗਮਨਯੋ ਤਾਂਹਿ ਮਝਾਰੀ॥੫੪॥ ਬਹੁ ਸੁੰਦਰ ਪਰਯੰਕ ਡਸਾਯੋ । ਊਪਰ ਰੁਚਿਰ ਬਿਛੌਨਾ ਛਾਯੋ । ਤਹਾਂ ਬਿਠਾਇ ਭਾਉ ਕਰਿ ਭਾਰੀ। ਦੀਪ ਜਗਾਇ ਆਰਤੀ ਉਤਾਰੀ ॥੫੫॥ 'ਜੈ ਜੈ ਗੁਰ ! ਭਗਤਨ ਸੁਖਕਾਰੀ।ਅਸੁਰ ਸੰਘਾਰਨ, ਬੇਦ ਉਬਾਰੀ[2] । ਰਾਵਨ ਮਰਦਨ[3] ਕੰਸ ਕੁ ਛੇਦਨ[4] । ਤੂੰ ਨਰਸਿੰਘ, ਬਾਲੀ ਉਰ ਭੇਦਨ[5]'* ॥੫੬॥ ਮੈਂ ਖਲ[6] ਬਹੁਤ ਖਤਾ ਤੁਮ ਕੀਨੀ । ਤ੍ਰਾਹਿ ਤ੍ਰਾਹਿ[7] ਬਖਸ਼ਹੁ ਵਰ ਦੀਨੀ[8] । ਅਘ ਤਮ ਹਰਨ ਭਾਨੁ[9],ਗੁਰ!ਜਨ ਲਖਿ[10]।ਨਾਮ ਸਲਲ ਤਿਨ ਕਹਿ ਕਰਿ ਮਨ ਝਖ[11]'॥੫੭॥ ਜਗ ਗੁਰ ਬਚਨ ਸੁਨੇ ਜਬ ਐਸੇ । ਗਏ ਕਪਾਟ ਖੁਲ ਦਰ ਜੈਸੇ[12]।ਭਗਤਿ ਦਾਨ ਕਹਿ ਦੇ ਗੁਰ ਦੀਨੀ[13]।ਲੈ ਵਰ ਉਮਗਿ[14] ਸੇਵ ਬਹੁ ਕੀਨੀ॥੫੮॥ਇਸ ਪ੍ਰਕਾਰ ਕੀ ਸੇਵਾ ਕਰਿਕੈ।ਰਹਯੋ ਕਿਤਿਕ ਦਿਨ ਪ੍ਰੇਮ ਸੁ ਧਰਿਕੈ। ਲੈ ਰਜਾਇ ਪੁਨ ਗਯੋ ਲਹੌਰਾ। ਪਸਰਯੋ ਜਸੁ ਬਿਸਾਲ ਚਹੁੰ ਓਰਾ ॥੫੯॥ ਜਹਿਂ ਜਹਿਂ ਸੁਨਹਿਂ ਸਿੱਖ ਸਭਿ ਆਵਹਿ । ਰਹਹਿਂ ਨਿਕਟ ਸੇਵਹਿਂ

---

[1]ਘਰ ਬਣਾਵਣ ਵਾਲੇ (ਰਾਜ, ਮਿਸਤਰੀ ਆਦਿ)। [2]ਦੈਂਤ ਨਾਸ਼ਕ ਤੇ ਬੇਦਾਂ ਦੇ ਬਚਾਵਨਹਾਰ। [3]ਭਾਵ ਰਾਮ। [4]ਭਾਵ ਕ੍ਰਿਸ਼ਨ। [5]ਬਾਲੀ ਦੀ ਛਾਤੀ ਵਿੰਨ੍ਹਣ ਵਾਲੇ ਭਾਵ, ਰਾਮ। [6]ਮੂਰਖ। [7]ਰੱਖਯਾ ਕਰੋ। [8]ਦੇਕੇ ਵਰ। [9]ਪਾਪਾਂ ਰੂਪੀ ਅੰਧੇਰਾ ਦੂਰ ਕਰਨ ਵਾਲਾ ਸੂਰਜ। [10]ਗੁਰੂ ਜੀ ਨੂੰ ਭਗਤਾਂ ਨੇ ਜਾਣਿਆ ਹੈ। [11]ਤਿਨਕਹਿ=ਉਨ੍ਹਾਂ ਨੇ। ਉਨ੍ਹਾਂ ਨੇ ਨਾਮ ਰੂਪ ਜਲ ਵਿਚ ਮਨ ਨੂੰ ਮੱਛ ਬਣਾਇਆ ਹੈ। (ਅ) ਤਿਨ ਕਹਿ=ਉਨ੍ਹਾਂ ਨੇ ਆਖਕੇ। [12]ਜਿਵੇਂ ਦਰਵੱਜਾ (ਖੁਲ੍ਹਦਾ ਹੈ)। [13]ਭਗਤੀ ਦਾਨ ਦਾ (ਵਰ) ਆਖਕੇ ਗੁਰੂ ਜੀ ਨੇ ਦੇ ਦਿੱਤਾ। [14]ਖੁਸ਼ ਹੋਕੇ।

*ਕਰੋੜੀਆ ਗੁਰੂ ਜੀ ਨੂੰ ਸਾਰੇ ਜੁਗਾਂ ਵਿਚ ਅਵਤਾਰ ਧਾਰਨ ਵਾਲਾ ਮਹਾਂ ਜੋਤੀ ਕਹਿ ਰਿਹਾ ਹੈ, ਜਿਸ ਤੋਂ ਮੁਰਾਦ ਇਹ ਹੈ ਕਿ ਓਹ ਉਹਨਾਂ ਨੂੰ ਗੋਬਿੰਦ ਦਾ ਰੂਪ ਤੱਕ ਰਿਹਾ ਹੈ। ਹਿੰਦੂ ਮਤ ਵਿਚ ਸਭ ਤੋਂ ਸ੍ਰੇਸ਼ਟ ਦਰਜਾ ਅਵਤਾਰ ਦਾ ਹੈ, ਸੋ ਓਹ ਸਭ ਅਵਤਾਰਾਂ ਤੋਂ ਵੱਡੇ ਆਪ ਜੀ ਨੂੰ ਕਹਿ ਰਿਹਾ ਹੈ।

ਸੁਖ ਪਾਵਹਿਂ। ਬਹੁਰ ਸੁਲਖਣੀ ਸਭਿ ਸੁਖ ਸਾਨੀ[੧]। ਆਇਸੁ ਪਤਿ ਕੀ ਪਾਇ ਸਯਾਨੀ॥੬੦॥ਦੋਨੋ ਸੁਤ ਲੇਕਰਿ ਨਿਜ ਸਾਥਾ।ਆਈਚਲਿ ਸਮੀਪ ਜਗਨਾਥਾ। ਸੁੰਦਰ ਸਦਨ ਤਹਾਂ ਬਨਿਵਾਇ। ਰਹਿਨ ਲਗੇ ਸੁਖ ਭੇ ਮਨ ਭਾਇ॥੬੧॥ਬਨੀ ਬਹੁਤ ਨੀਕੀ ਧ੍ਰਮਸਾਲ॥ਬੈਠਹਿਂ ਤਿਹ ਕੇ ਬੀਚਕ੍ਰਿਪਾਲ॥ ਨਿਸ ਬਾਸੁਰ ਹੈ ਕਿਰਤਨ ਭਾਰੀ। ਪਢਹਿਂ ਸ਼ਬਦ ਪੁਨ ਕਰਹਿਂ ਬਿਚਾਰੀ॥ ੬੨॥ ਬੋਵਹਿਂ ਬਹੁਤ ਅੰਨ ਕ੍ਰਿਸ਼ਿ ਕਾਰੀ[੨]। ਪਾਕੇ ਤੇ ਜਬ ਹੋਇ ਤਯਾਰੀ। ਆਨਹਿਂ ਸਤਿਗੁਰ ਕੇਰ ਅਗਾਰੀ॥ ਦੇਗ ਚਲਾਵਹਿਂ ਤਿਹਠਾਂ ਭਾਰੀ ॥੬੩॥ ਭੂਖਾ ਰਹਿਨ ਨ ਪਾਵੈ ਕੋਈ। ਸਰਬ ਕਾਲ ਮਹਿਂ ਭੋਜਨ ਹੋਈ। ਇਕਠੇ ਭੁਏ ਲੋਗ ਬਹੁ ਆਈ। ਦਰਸ਼ਨ ਕਰਹਿਂ ਜਨਮ ਫਲ ਪਾਈ ॥੬੪॥ ਹੁਤੋ ਕਰਮ ਕਾਂਡੀ ਇਕ ਦ੍ਵਿਜਬਰ। ਸਤਿਗੁਰ ਢਿਗ ਆਯੋ ਤਬ ਚਲਿ ਕਰਿ। ਆਨਿ ਅਸ਼ੀਰਬਾਦ ਕੋ ਕੀਨੋ॥ਭੂਖ ਬਿਖੈ ਸੋ ਹੁਤੋ ਅਧੀਨੋ॥੬੫॥ਤਿਹ ਛਿਨ ਦੇਖਿ ਰਸੋਈ ਤ੍ਯਾਰੀ। ਦ੍ਵਿਜ ਸੋਂ ਸ਼੍ਰੀ ਗੁਰ ਗਿਰਾ ਉਚਾਰੀ। 'ਛੁਧਾ ਅਹੈ ਜੋ ਉਦਰ ਮਝਾਰਾ। ਅਚੋ[੩] ਅਹਾਰ ਬਨ੍ਯੋ ਅਬ ਤ੍ਯਾਰਾ' ॥੬੬॥ ਦ੍ਵਿਜ ਬੋਲ੍ਯੋ 'ਹੌਂ[੪] ਖਾਤ ਨ ਐਸੇ। ਬਿਨ ਸੰਜਮ[੫] ਭਾ ਭੋਜਨ ਜੈਸੇ। ਕਰਮ ਕਾਂਡ ਕੇ ਮੈਂ ਅਨੁਸਾਰਾ[੬]। ਅਤਿ ਸੁਚ ਸੋਂ ਨਿਤ ਕਰੋਂ ਅਹਾਰਾ ॥੬੭॥ ਧਰਨੀ ਕਉ ਖੁਨਿ ਕੈ ਇਕ ਹਾਥਾ॥ ਚੌਂਕਾ ਦੇਵਉਂ ਗੋਬਰ ਸਾਥਾ॥ਆਨੋਂ ਅਪਨੇ ਕਰ ਸੋਂ ਬਾਰੀ[੭]। ਸਭਿ ਸਮਧਾ[੮] ਸੋ ਲੇਉਂ ਪਖਾਰੀ[੯]॥੬੮॥ ਸਰਬ ਅੰਨ ਚੁਨਿ ਕਰੋਂ ਸਵਾਰੀ[੧੦]।ਨਿਜ ਕਰ ਸੰਗਿ ਅਹਾਰ ਤਯਾਰੀ[੧੧]।ਉਚਿਤ ਅਦਨ ਕੇ ਹੋਵਹਿ ਤਬਹੀ। ਕਰੀ ਜਿ ਬਿਧਿ ਬਨ ਆਵਹਿ ਸਭਿਹੀ ॥ ੬੯ ॥ ਤੁਮਰੀ ਕਰੀ ਨ ਹਮਰੇ ਕਾਜੂ'। ਸੁਨਿ ਕਰਿ ਭਨ੍ਯੋ ਗਰੀਬ ਨਿਵਾਜੂ। 'ਸ਼ੁਸ਼ਕ[੧੨] ਅੰਨ ਅਬ ਹੇ ਦ੍ਵਿਜ ! ਲੀਜੈ॥ ਨਿਜ ਕਰ ਸੋਂ ਕਰਿ ਅਚਵਨ ਕੀਜੈ'॥੭੦॥ਲੀਨੋ ਸੀਧਾ ਤਬ ਦ੍ਵਿਜਬਰ ਸੋ[੧੩]। ਖੋਦਨ ਲਗਾ ਧਰਨਿ ਨਿਜ ਕਰ ਸੋਂ। ਨਿਕਸੇ ਅਸਤਿ[੧੪] ਛੋਰਿ ਤਿਸ ਥਾਈ[੧੫]।ਖੋਦਨ ਲਗ੍ਯੋ ਅਪਰ ਥਲ ਜਾਈ ॥੭੧॥ ਨਿਕਸੇ ਅਸਤਿ,ਸੁ ਜਾਨਅਪਾਵਨ[੧੬]।ਤਿਹ ਤਜਿ ਗਯੋ ਔਰ ਹੀ ਥਾਵਨ[੧੭]।

[੧]ਸੁੱਖਾਂ ਨਾਲ ਮਿਲੀ। [੨]ਖੇਤੀ ਕਰਨ ਵਾਲੇ, ਜ਼ਿਮੀਦਾਰ। [੩]ਖਾਵੋ। [੪]ਮੈਂ। [੫]ਬੇਮ੍ਰਯਾਦਾ। [੬]ਅਧੀਨ। [੭]ਜਲ। [੮]ਬਾਲਣ। [੯]ਧੋਇ। [੧੦]ਸੁਆਰ ਕੇ, ਸਫਾ ਕਰਕੇ। [੧੧]ਤਿਆਰ (ਕਰਦਾ ਹਾਂ)। [੧੨]ਸੁੱਕਾ। [੧੩]ਉਸ ਬ੍ਰਹਮਣ ਨੇ ਰਸਦ ਲੀਤੀ। [੧੪]ਹੱਡੀਆਂ। [੧੫]ਤਿਸ ਥਾਂ ਨੂੰ ਛੱਡਕੇ। [੧੬]ਉਹ (ਥਾਂ ਵੀ) ਜਾਣਕੇ ਅਪਵਿੱਤ੍ਰ। [੧੭]ਹੋਰ ਹੀ ਥਾਂ ਤੇ।

ਜਹਾਂ ਖੁਨਹਿ ਤਹਿਂ ਅਸਤੀ ਨਿਕਸੈਂ। ਹੇਰਿ ਹੇਰਿ ਨਰ ਤਿਹ ਕੋ ਬਿਕਸੈਂ॥੭੨॥ ਸਰਬ ਦਿਵਸ ਸੋ ਖੋਦਤਿ ਰਹਯੋ। ਏਕ ਛੁਧਾ ਦੂਜੇ ਸ਼੍ਰਮ ਲਹਯੋ॥ਭਯੋ ਬਿਕੁਲ ਆਯੋ ਪ੍ਰਭੁ ਪਾਸਾ। ਬੰਦਿ ਹਾਥ ਕੀਨੀ ਅਰਦਾਸਾ ॥੭੩॥ 'ਜਹਾਂ ਅਹਾਰ ਤੁਮਾਰੋ ਹੋਇ। ਦੀਜੈ ਮੋਹਿ ਖਾਇ ਹੌਂ ਸੋਇ। ਰਾਵਰ ਮਹਾਂ ਪੁਰਖ ਗੁਨਖਾਨੀ। ਮੈਂ ਤੁਮਰੀ ਆਇਸੁ ਨਹਿਂ ਮਾਨੀ ॥ ੭੪ ॥ ਯਾਂ ਤੇ ਖੇਦ ਭਯੋ ਤਨ ਭਾਰੀ। ਅਬ ਮੈਂ ਹੌਂ ਤੁਮਰੇ ਅਨੁਸਾਰੀ'। ਸੁਨਿਕੈ ਬੋਲੇ ਬਚਨ ਕ੍ਰਿਪਾਲਾ। 'ਦਿਜ ਜੂ! ਬੀਤ ਗਯੋ ਸੋ ਕਾਲਾ ॥੭੫॥ ਅਬ ਮੁਖ ਵਾਹਿਗੁਰੂ ਕਹਿ ਲੀਜੈ। ਅਵਨੀ ਕੋ ਪਾਵਨ ਇਉਂ ਕੀਜੈ। ਸਾਜਿ ਰਸੋਈ ਭੋਜਨ ਕਰੀਏ। ਸਭਿਹੀ ਰਿਦੇ ਭਰਮ ਪਰਹਰੀਏ' ॥ ੭੬ ॥ ਤਬਹੀ ਦਿਜ ਨੈ ਆਇਸੁ ਮਾਨੀ। ਕੀਨ ਰਸੋਈ ਭੂਮ ਕਰਿ ਹਾਨੀ। ਕਰਿ ਭੋਜਨ ਕੋ ਜਬ ਢਿਗ ਆਯੋ। ਸ੍ਰੀ ਗੁਰ ਤਬ ਇਕ ਸ਼ਬਦ ਅਲਾਯੋ ॥੭੭॥

ਬਸੰਤ ਮਹਲਾ ੧ ॥

ਸੁਇਨੇ ਕਾ ਚਉਕਾ ਕੰਚਨ ਕੁਆਰ[1] ॥ ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ ॥ ਗੰਗਾ ਕਾ ਉਦਕ[2] ਕਰੰਤੇ ਕੀ ਆਗਿ[3] ॥ ਗਰੁੜਾ[4] ਖਾਣਾ ਦੁਧ ਸਿਉ ਗਾਡਿ ॥ ੧ ॥ ਰੇ ਮਨ ਲੇਖੈ ਕਬਹੂ ਨ ਪਾਇ ॥ ਜਾਮਿ ਨ ਭੀਜੈ ਸਾਚ ਨਾਇ ॥ ੧ ॥ ਰਹਾਉ ॥ ਦਸ ਅਠ ਲੀਖੇ ਹੋਵਹਿ ਪਾਸਿ ॥ ਚਾਰੇ ਬੇਦ ਮੁਖਾਗਰ ਪਾਠਿ ॥ ਪੁਰਬੀ ਨਾਵੈ ਵਰਨਾਂ ਕੀ ਦਾਤਿ ॥ ਵਰਤ ਨੇਮ ਕਰੇ ਦਿਨ ਰਾਤਿ ॥੨॥ ਕਾਜੀ ਮੁਲਾਂ ਹੋਵਹਿ ਸੇਖ ॥ ਜੋਗੀ ਜੰਗਮ ਭਗਵੇ ਭੇਖ ॥ ਕੋ ਗਿਰਹੀ ਕਰਮਾਂ ਕੀ ਸੰਧਿ ॥ ਬਿਨੁ ਬੂਝੇ ਸਭ ਖੜੀਅਸਿ ਬੰਧਿ ॥ ੩ ॥ ਜੇਤੇ ਜੀਅ ਲਿਖੀ ਸਿਰਿਕਾਰ ॥ ਕਰਣੀ ਉਪਰਿ ਹੋਵਗਿ ਸਾਰ ॥ ਹੁਕਮੁ ਕਰਹਿ ਮੂਰਖ ਗਾਵਾਰ ॥ ਨਾਨਕ ਸਾਚੇ ਕੇ ਸਿਫਤਿ ਭੰਡਾਰ ॥ ੪ ॥ ੩ ॥

ਦੋਹਰਾ ॥ ਸੁਨਿ ਕਰਿ ਦਿਜਬਰ ਬੰਦਿ ਕਰ ਧਰਯੋ ਚਰਨ ਪੁਰ ਸੀਸ। ਭਯੋ ਸਿੱਖ ਸਤਿਗੁਰੂ ਕੋ ਨਾਮ ਜਪਤਿ ਜਗਦੀਸ਼॥੭੮॥ ਚੌਪਈ॥ ਭਾਉ ਭਗਤਿ ਕੀ ਉਰ ਲਿਵ ਲਾਗੀ। ਸੱਤਿਨਾਮ ਸਿਮਰਨ ਰਤਿ[5] ਜਾਗੀ। ਗੁਰ ਕਰੁਨਾ ਕੋ ਪਾਇ ਬਿਸਾਲਾ। ਭਰਮ ਸਰਬ ਨਾਸ਼ਯੋ ਤਤਕਾਲਾ ॥ ੭੯ ॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਕਰਤਾਰ ਪੁਰ ਬਸਾਵਨ, ਦਿਜ ਪ੍ਰਸੰਗ' ਬਰਨਨੰ ਨਾਮ ਤੀਸਮੋ ਅਧਯਾਯ ॥ ੩੦ ॥

---

[1] ਭਾਂਡਾ, ਗਾਗਰ। [2] ਪਾਣੀ। [3] ਸੂਰਜ ਦੀ ਅੱਗ, (ਅ) ਪਥਰ ਤੋਂ ਆਪ ਕਢੀ ਅੱਗ। [4] ਚਾਵਲ। [5] ਪ੍ਰੀਤੀ।

੩੧. [ਬਿਨਤੀ, ਸਿੱਖੀ ਰਹੁਰੀਤ ਦਾ ਅਰੰਭ । ਸ਼ਹੁ ਸੁਹਾਗਨ, ਮੂਲਾ, ਉੱਚ ਦਾ ਪੀਰ]

ਦੋਹਰਾ ॥ ਕਰਮਹੀਣ ਕੁੜਿਆਰ ਮੈਂ ਲੋਭੀ, ਕਾਮੀ, ਬਾਮ।
ਲਾਜ ਰਖਹੁ ਨਿਜ ਬਿਰਦ ਕੀ ਜਗਤ ਕਹੈ 'ਸਿਖ' ਨਾਮ ॥ ੧॥

[ਕਰਮਹੀਣ=ਪਿਛਲੇ ਯਾ ਹੁਣ ਦੇ ਕਰਮ ਮੇਰੇ ਸ਼ੁਭ ਨਹੀਂ, ਮੇਰੇ ਪਾਸ ਸ਼ੁਭ ਕਰਮਾਂ ਦੀ ਰਾਸ ਨਹੀਂ। ਕੁੜਿਆਰ=ਝੂਠਾ, ਪਰ ਇਸ ਦੀ ਮੁਰਾਦ ਨਿਰੇ—ਝੂਠ ਬੋਲਣ ਵਾਲੇ—ਦੀ ਨਹੀਂ; ਪਰ ਓਹ ਕਿ ਜੋ ਮਨ ਬਚ ਕਰਮ ਤੋਂ ਝੂਠ ਵਿਚ ਪ੍ਰਵਿਰਤ ਹੋਵੇ।]

**ਅਰਥ**—ਮੈਂ ਕਰਮਾਂ ਦਾ ਹੀਣਾ ਤੇ ਕੂੜਿਆਰ ਹਾਂ, ਲੋਭੀ ਕਾਮੀ (ਤੇ ਹਰ ਤਰ੍ਹਾਂ) ਮੰਦਾ ਹਾਂ, (ਹੇ ਗੁਰੋ!) ਆਪਣੇ ਬਿਰਦ ਦੀ ਲੱਜਾ ਰੱਖੋ (ਕਿਉਂਕਿ) ਜਗਤ ਮੇਰਾ ਨਾਮ 'ਸਿਖ' ਕਰਕੇ ਲੈਂਦਾ ਹੈ।

**ਭਾਵ**—ਮੁਰਾਦ ਹੈ ਇਹ ਕਿ ਮੇਰੇ ਪਾਸ ਗੁਣਾਂ ਦੀ ਤੇ ਸ਼ੁਭ ਕਰਮਾਂ ਦੀ ਰਾਸ ਨਹੀਂ, ਵਰਤਾਉ ਤੇ ਜੀਵਨ ਝੂਠ ਦਾ ਹੈ,ਲੋਭ ਕਾਮ ਤੇ ਮੰਦਿਆਈ ਦਾ ਸੁਭਾਵ ਹੈ, ਮੇਰੀ ਕੱਲਜਾਨ ਮੇਰੇ ਕਰਮਾਂ ਕਰਕੇ ਤੇ ਗੁਣਾਂ ਕਰਕੇ ਨਹੀਂ ਹੋ ਸਕਦੀ, ਮੈਨੂੰ ਲੋਕੀਂ ਸਿੱਖ ਆਖਦੇ ਹਨ ਗੁਰੂ ਦਾ, ਇਸ ਗਲ ਦੀ ਲੱਜਾ ਗੁਰੂ ਪਾਲੇ ਤਾਂ ਮੇਰੀ ਕੱਲਜਾਨ ਹੈ।

ਸ੍ਰੀ ਬਾਲਾ ਸੰਧੁਰੁਵਾਰ ॥ਚੌਪਈ॥ ਸੁਨਿ ਸ੍ਰੀ ਅੰਗਦ! ਸੁਜਸ ਸੁਹਾਵਨ। ਆਗੈ ਕਥਾ ਭਈ ਜਿਮ ਪਾਵਨ। ਕਰੀ ਕੀਰਤਨ ਕੀ ਸ਼ੁਭ ਰੀਤਾ। ਸਵਾਜਾਮ ਨਿਸ ਤੇ ਹੈ ਨੀਤਾ[1] ॥੨॥ ਸੇਵਕ ਸਿੱਖ ਅਨਿਕ ਚਲਿ ਆਵਹਿਂ।ਦਰਸ਼ਨ ਕਰਿ ਅਭਿਮਤ ਫਲ[2] ਪਾਵਹਿਂ। ਕਿਤਿਕ ਰਹਹਿਂ ਸੇਵਾ ਉਰ ਧਾਰਹਿਂ। ਕਿਤਿਕ ਬਚਨ ਸੁਨਿ ਸਦਨ ਸਿਧਾਰਹਿਂ ॥ ੩ ॥ ਦੇਗ ਚਲਹਿ ਸਭਿ ਕਾਲ ਬਿਸ਼ਾਲਾ। ਐਸੀ ਬਾਂਧੀ ਰੀਤਿ ਕ੍ਰਿਪਾਲਾ।ਪੁਨ ਪਸ਼ਚਮ ਦਿਸ਼ ਜਾਵਨ ਹੇਤੂ।ਭੇ ਤਿਆਰ ਬੇਦੀਕੁਲਕੇਤੂ ॥ ੪ ॥ ਧਰਮਸਾਲ ਜੋ ਅਧਿਕ ਸੁਹਾਵਨ। ਤਿਸ ਮਹਿਂ ਕਿਯ ਸਤਿਸੰਗ ਟਿਕਾਵਨ। ਇਕ ਮੋਕੋ ਦੂਸਰ ਮਰਦਾਨਾ। ਸੰਗ ਲਏ ਕੀਨੋ ਪ੍ਰਸਥਾਨਾ ॥੫॥ ਪ੍ਰੇਮ ਕਿਯੋ ਮਿਲਿ ਸੰਗਤਿ ਸਭਿ ਹੀ। ਸਤਿਗੁਰ ਦਈ ਧੀਰ ਕਹਿ ਤਬਿਹੀ। 'ਕਿਤਿਕ ਦਿਵਸ ਮਹਿਂ ਮਿਲਹਿਂ ਬਹੋਰੀ। ਕਰਹੁ ਕੀਰਤਨ ਸਭਿ ਇਸ ਠੌਰੀ' ॥੬॥ ਮੰਦ ਮੰਦ ਗਮਨੇ ਜਗਸਾਈਂ। ਮੈਂ ਮਰਦਾਨਾ ਪਾਛੇ ਜਾਈਂ। ਪੁਰਿ ਸਲਕੋਟ* ਨਾਮ ਜਿਸ ਕੇਰਾ। ਜਾਇ ਵਹਿਰ ਤਹਿਂ ਕੀਨੋ

[1] ਸਵਾ ਪਹਿਰ ਰਾਤ ਰਹਿੰਦੀ ਤੇ ਹਮੇਸ਼। [2] ਵਾਂਛਤ ਫਲ।

*ਕਰਤਾਰ ਪੁਰ ਤੋਂ ਸਿਆਲਕੋਟ ਨੇੜੇ ਹੀ ਹੈ, ਮੂਲੇ ਦਾ ਪ੍ਰਸੰਗ ਹੋਰਨਾਂ ਲੇਖਕਾਂ ਨੇ ਸਿਆਲਕੋਟ ਹੋਇਆ ਹੀ ਲਿਖਿਆ ਹੈ, ਸੋ ਸਲਕੋਟ ਤੋਂ ਮੁਰਾਦ ਸਿਆਲਕੋਟ ਦੀ ਹੀ ਹੈ।

ਡੇਰਾ॥੭॥ਕਿਤਿਕ ਕਾਲ ਜਬ ਬੈਸਿ ਬਿਤਾਯੋ। ਮਰਦਾਨੇ ਸੋਂ ਬਚਨ ਅਲਾਯੋ। 'ਹੇਮ ਟਕਾ[1] ਪੁਰਿ ਮਹਿਂ ਲੇ ਜਾਵਹੁ। ਸਾਚ ਝੂਠ ਮੁਲ ਤਹਿਂ ਤੇ ਲਯਾਵਹੁ' ॥੮॥ ਆਇਸੁ ਮਾਨਿ ਲੀਨਿ ਮਰਦਾਨੇ। ਗਮਨਯੋ ਪੁਰਿ ਬਜਾਰ ਜਿਹ ਥਾਨੇ। ਬੂਝਨ ਲਗਾ ਹਾਟ ਪਰ ਸੋਈ। 'ਤੁਮ ਢਿਗ ਸਾਚ ਝੂਠ ਜੇ ਹੋਈ॥ ੯ ॥ ਏਕ ਟਕਾ ਕੰਚਨ ਕੋ ਲੀਜੈ। ਤਿਸ ਕੋ ਸਾਚ ਝੂਠ ਮੁਝ ਦੀਜੈ'। ਸਭਿ ਬਜਾਰ ਬੂਝਯੋ ਫਿਰਿ ਸੋਊ। ਸੁਨਿ ਬਿਸਮਹਿਂ[2] ਨਹਿਂ ਮਾਨਹਿਂ ਕੋਊ ॥ ੧੦॥ ਇਕ ਬਨੀਯਾ ਪੁਨ ਬੂਝਯੋ ਜਬ ਹੀ। ਤਿਸਨੇ ਟਕਾ ਲੀਨ ਕਰ ਤਬ ਹੀ। ਕਾਗਦ ਪਰ ਲਿਖਿ ਦੀਨੋ ਤਾਂਹੀ। 'ਜੀਵਨ ਝੂਠ, ਮਰਨ ਸਚੁ ਆਹੀ' ॥ ੧੧॥ ਲੇ ਮਰਦਾਨਾ ਮੁਰਯੋ ਬਹੋਰੀ। ਆਯੋ ਹੁਤੇ ਪ੍ਰਭੁ ਜਿਹ ਠੌਰੀ। ਕਹਿਨ ਲਗਯੋ'ਮੈਂ ਫਿਰਯੋ ਘਨੇਰਾ।ਕਿਸ ਕੇ ਪਾਸ ਨ ਸੌਦਾ ਹੇਰਾ॥੧੨॥ ਸੁਨਿ ਇਕ ਬਨੀਏ ਮੁਝ ਕੋ ਦੀਨੋ। ਇਹ ਕਾਗਜ਼ ਪਢਿ ਕੇ ਲਿਹੁ ਚੀਨੋ'। ਪਿਖਿ ਬੋਲੇ ਬੇਦੀ ਕੁਲ ਟੀਕਾ। 'ਨਿਸ਼ਚੈ ਆਨਯੋ ਸੌਦਾ ਨੀਕਾ[3] ॥ ੧੩ ॥ ਜੋ ਪਰੰਤੁ ਹੈ ਬੇਚਨ ਹਾਰੋ। ਤਿਹ ਕੋ ਹਮਰੇ ਨਿਕਟਿ ਹਕਾਰੋ'। ਗਮਨਯੋ ਤਹਾਂ ਬਹੁਰ ਮਰਦਾਨਾ।ਜਾਇ ਬਨਕ[4] ਸੋਂ ਬਚਨ ਬਖਾਨਾ ॥੧੪॥ 'ਸੌਦਾ ਤੁਮ ਨੈ ਦੀਨੋ ਜਾਂਹੂ[5]। ਪਰਖਯੋ ਖਰਾ ਸਰਾਹਯੋ ਤਾਂਹੂ[6]। ਵਹਿਰ ਨਗਰ ਬੈਠਯੋ ਇਕ ਥਾਵਾ। ਤੁਝਕੋ ਅਪਨੇ ਨਿਕਟਿ ਬੁਲਾਵਾ॥੧੫॥ ਏਕ ਬਾਰ ਚਲਿਕੈ ਮਿਲਿ ਲੀਜੈ। ਪੁਨ ਨਿਜ ਹਾਟ ਆਵਨੋਂ ਕੀਜੈ'। ਸੁਨਿਕੈ ਸ਼ੂਨ ਚਲਯੋ ਤਿਹ ਥਾਈਂ। ਜਹਾਂ ਬਿਰਾਜਹਿਂ ਸ੍ਰੀ ਜਗਸਾਈਂ ॥੧੬॥ ਦੇਖਿ ਫਕੀਰ ਬੇਖ ਦੁਖ ਕੰਦਨ[7]। ਕਰੀ ਚਰਨ ਕਮਲਨ ਪਰ ਬੰਦਨ। ਭਾਉ ਧਰੇ ਗਾ ਬੈਠਿ[8] ਸਮੀਪਾ।ਪਿਖਿ ਬੋਲੇ ਬੇਦੀ ਕੁਲਦੀਪਾ ॥੧੭॥ 'ਕਹਹੁ ਸ਼ਾਹੁ ! ਕੋ ਨਾਮ ਤੁਮਾਰਾ ?। ਕਿਹ ਉਪਦੇਸ਼ ਰਿਦੇ ਮਹਿਂ ਧਾਰਾ ?। ਜੀਵਨ ਝੂਠ ਮਰਨ ਸਚੁ ਜਾਤਾ। ਕਿਧੌਂ ਬਨਾਇ[9] ਲਿਖੀ ਇਹ ਬਾਤਾ' ॥ ੧੮ ॥ ਬੋਲਯੋ ਬਨੀਯੋ[10] ਦ੍ਵੈ ਕਰ ਬੰਦੇ। 'ਕਹੋਂ ਸਾਚ ਸੁਨਿ ਸੰਤ ਮੁਕੰਦੇ !। ਮੇਰੋ ਨਾਮ ਭਨੈ ਜਗ ਮੂਲਾ। ਗਯਾਨ ਜੁ ਅਸ ਰਾਵਰਿ ਅਨਕੂਲਾ[11] ॥੧੯॥ ਜਿਸ ਕੋ ਚਾਹਹੁ ਤਿਸੈ ਜਨਾਵਹੁ। ਸਾਚ ਝੂਠ ਸਭਿ ਰਿਦੈ ਦ੍ਰਿੜ੍ਹਾਵਹੁ। ਦਰਬ ਲੋਭ ਹਿਰਦੇ ਮੁਝ ਭਾਰੀ।ਕਾਗਦ ਪੁਰ ਲਿਖ ਦੀਨ ਸਵਾਰੀ॥੨੦॥ਰਿਦੈ ਸਦਾ ਚਾਹਤਿ ਹੌਂ ਐਸੋ।ਕਾਗਦ ਪਰ

---

[1]ਸੋਨੇ ਦਾ ਟਕਾ। [2]ਅਚਰਜ ਹੋਣ। [3]ਚੰਗਾ। [4]ਬਾਣੀਏਂ। [5]ਜਿਸਨੂੰ। [6]ਤਿਸਨੇ। [7]ਭਾਵ ਗੁਰੂ ਜੀ ਦਾ ਦਰਸ਼ਨ ਕਰਕੇ। [8]ਬੈਠ ਗਿਆ। [9](ਐਵੇਂ)ਬਣਾਕੇ। [10]ਬਣੀਆਂ। [11]ਆਪ ਦੇ ਅਨੁਸਾਰ ਹੈ।

ਲਿਖਿ ਭੇਜੀ ਜੈਸੇ। ਦ੍ਰਿੜ ਅੱਭ੍ਯਾਸ ਨ ਮਨ ਮੈਂ ਹੋਊ। ਜਬ ਲੌ ਮਿਲੇ ਸੰਤ ਨਹਿਂ ਕੋਊ'॥੨੧॥ਸੁਨਿਕੈ ਸ੍ਰੀ ਗੁਰ ਤਿਹ ਸੋਂ ਭਾਖ੍ਯੋ।'ਉਰ ਮਹਿਂ ਲਖਹੁ ਜਿ ਅਸ ਅਭਿਲਾਖਾ। ਤੌ ਤੁਮ ਰਹਹੁ ਹਮਾਰੇ ਸਾਥਾ। ਇੱਛਾ ਪੂਰਹਿਂ ਸ੍ਰੀ ਜਗ-ਨਾਥਾ[1]' ॥੨੨॥ ਬਚਨ ਮਾਨਿਕੈ ਭਬਹੀ ਮੂਲਾ। ਚਲ੍ਯੋ ਸੰਗਿ ਲਖਿ ਗੁਰ ਅਨਕੂਲਾ।ਗਮਨੇ ਆਨ ਥਾਨ ਜਗ ਸਾਂਈਂ। ਸਿੱਛ੍ਯਾ ਦੇਨਿ[2]ਜਿ ਨਰ ਦੁਖ ਪਾਈਂ[3]॥੨੩॥ਇਕ ਨਗਰ*ਮਹਿਂ ਬੈਸੇ ਜਾਈ।ਜਹਾਂ ਘਨੇਰੇ ਤੁਰਕਰਹਾਈਂ। ਚੰਦਰਾਤ ਥੀ ਤਿਸ ਦਿਨ ਮਾਂਹੀ। ਬਹੁ ਨਰ ਕੋ ਭਾ ਮੇਲ ਤਹਾਂ ਹੀ॥ ੨੪॥ਭੀਰ ਬਿਸ਼ਾਲ ਭਈ ਇਕ ਥਾਈਂ। ਲੇਯ ਸ਼ੀਰਨੀ[4]ਮਨੁਜ ਚਢਾਈ। ਇਕ ਫਕੀਰ ਦੰਭੀ ਤਹਿਂ ਰਹਿਹੀ। ਸਭਿ ਲੋਕਨ ਸੋਂ ਇਸ ਬਿਧਿ ਕਹਿਹੀ ॥੨੫॥ ਦੋਹਰਾ ॥ 'ਦੂਜ ਚਾਂਦ ਕੀ ਰਾਤਿ ਕੋ ਸ਼ਹੁ[5] ਆਵੈ ਮੁਝ ਪਾਸ'। ਤਿਹ ਦਰ ਦੁੰਦਭਿ ਨੌਬਤਾਂ ਬਾਜਤਿ ਹੋਤਿ ਹੁਲਾਸ[6] ॥੨੬॥ਚੌਪਈ॥ਰੁਚਿਰ ਪੁਸ਼ਪ ਕੀ ਸੇਜ ਬਿਛਾਵੈ। ਨਿਜ ਅਵਾਸ ਬਹੁ ਦੀਪ ਜਗਾਵੈ । ਸ਼ਹੁ ਸੋਹਾਗਨਿ ਨਾਮ ਧਰਾਯੋ। ਸਭਿ ਲੋਕਨ ਮਹਿਂ ਮਾਨ[7] ਬਧਾਯੋ ॥ ੨੭ ॥ ਮਨੁਜ ਸ਼ੀਰਨੀ ਤਿਸ ਦਿਨ ਲ੍ਯਾਵੈਂ। ਹੋਇ ਦੀਨ ਮਨ ਸੀਸ ਨਿਵਾਵੈਂ। ਅੰਤਰ ਜਾਨਿ ਦੋਯ ਨਹਿਂ ਕਿਸ ਕੋ। ਦਰ ਪਰ ਬੰਦਨ ਕਰਿਹੀਂ ਤਿਸਕੋ ॥੨੮॥ ਬਡੇ ਨਿਸ਼ਾਨ ਗਡੇ ਦਰ ਨੇਰੇ[8]। ਜਹਿਂਕਹਿਂ ਹੋਤਿ ਉਛਾਹ[9] ਬਧੇਰੇ। ਅੰਗਨਾ ਕੇ ਸ਼ਿੰਗਾਰ ਕਰਿ ਸਾਰੇ। ਬੈਠਹਿ ਦੁਰਿਕੈ[10] ਭੂਸ਼ਨਿ ਧਾਰੇ॥੨੯॥ ਦੋਹਰਾ ॥ ਪੁੰਜ[11]ਮਨੁਜ ਹੋਏ ਤਹਾਂ, ਬਾਜੇ ਬਜਹਿਂ ਅਪਾਰ। ਡੇਰਾ ਕੀਨਾ ਪ੍ਰਭੂ ਤਬ ਇਕ ਤ੍ਰਿਯ ਬ੍ਰਿੱਧ ਅਗਾਰ[12]॥ ੩੦ ॥ ਚੌਪਈ ॥ ਅੰਤਰਜਾਮੀ ਸਭਿ ਬਿਧਿ ਜਾਨੀ। ਤਿਹਂ ਤ੍ਰਿਯ ਸੋਂ ਬੋਲੇ ਅਸ ਬਾਨੀ। 'ਪੁਰਿਕੇ ਬਿਖੈ ਹੋਤਿ ਕਸ ਸ਼ੋਰਾ?ਬ੍ਰਿੰਦ ਮਨੁਜ ਹੋਏ ਇਕ ਠੌਰਾ' ॥ ੩੧ ॥ ਕਹੈ ਤੀਯ 'ਇਕ ਰਹੈ ਫਕੀਰ। ਤਿਹ ਦਰ

[1]ਸ੍ਰੀ ਪਰਮੇਸ਼ੁਰ। [2]ਦੇਣ ਲਈ। [3]ਜੋ ਨਰ ਦੁਖ ਪਾ ਰਹੇ ਸਨ। [4]ਮਿਠਾਈ। [5]ਪ੍ਰਭੂ। [6]ਅਨੰਦ। [7]ਪ੍ਰਤਿਸ਼ਠਾ। [8]ਦਰਵੱਜੇ ਪਾਸ। [9]ਉਤਸਾਹ। [10]ਲੁਕਕੇ। [11]ਬਹੁਤੇ। [12]ਇਕ ਬ੍ਰਿਧ ਇਸਤ੍ਰੀ ਦੇ ਘਰ।

*ਐਉਂ ਜਾਪਦਾ ਹੈ ਕਿ ਸਿਆਲਕੋਟ ਤੋਂ ਹੇਠ ਨੂੰ ਵਿਚਰਦੇ ਲਾਹੌਰ ਲਾਗਦੀ ਦੱਖਣੀ ਪੰਜਾਬ ਨੂੰ ਟੁਰੇ ਹੈਨ। ਤਵਾ: ਖਾ: ਵਿਚ ਲਿਖਿਆ ਹੈ ਕਿ ਗੁਰੂ ਜੀ ਕਰਤਾਰਪੁਰੋਂ ਨੁਸ਼ਹਿਰੇ, ਨੁਸ਼ਹਿਰੇ ਤੋਂ ਜਾਜਣ, ਏਥੋਂ ਹੁਜਰਾ ਸ਼ਾਹ ਮੁਕੀਮ, ਪਾਕਪਟਣ, ਮੁਲਤਾਨ ਤੇ ਏਥੋਂ ਉੱਚ ਅੱਪੜੇ, ਸੋ ਸ਼ਹੁ ਸੁਹਾਗਣ ਦਾ ਥਾਂ ਇਹਨਾਂ ਟਿਕਾਣਿਆਂ ਵਿਚੋਂ ਕਿਤੇ ਸੀ, ਸ਼ਹੁ ਸੁਹਾਗਣ ਦਾ ਪ੍ਰਸੰਗ ਤਵਾਰੀਖ ਖਾਲਸਾ ਨੇ ਨਹੀਂ ਦਿੱਤਾ।

ਮਾਨਵ ਕੀ ਬਹੁ ਭੀਰ।ਆਜ ਅਨੰਦ ਅਧਿਕ ਤਿਹ ਧਾਮੂ। ਸ਼ਹੁ ਸੋਹਾਗਣਿ ਜਿਸਕੋ ਨਾਮੂ'॥੩੨॥ਸ੍ਰੀ ਨਾਨਕ ਸੁਨਿਕੈ ਮੁਸ਼ਕਾਨੇ। ਕਹੈਂ 'ਚਲਹੁ ਦੇਖਹਿਂ ਮਰਦਾਨੇ'। ਹਮ ਕੋ ਸੰਗਿ ਲੀਨ ਜਗਸਾਈਂ। ਪਹੁੰਚਤਿ ਭਏ ਜਾਇ ਤਿਹਂ ਥਾਈਂ॥੩੩॥ਦੋਹਰਾ॥ਦਰ ਆਗੈ ਹ੍ਵੈ ਠਾਂਢਿ ਤਬ ਦੇਖੀ ਭੀਰ ਅਪਾਰ। ਅੰਤਰ ਪ੍ਰਵਿਸ਼ੈ ਕੋ ਨਹੀਂ,ਕਰੈਂ ਤਹਾਂ ਨਮਸਕਾਰ ॥ ੩੪ ॥ ਚੌਪਈ ॥ ਅੰਤਰ ਜਾਨਿ ਲਗੇ ਸ੍ਰੀ ਪ੍ਰਭੁ ਜਬਿ। ਜੇ ਦਰਵਾਨ ਕਹੇ ਬਚ ਤਿਨ ਤਬਿ। 'ਅੰਤਰ ਹੁਕਮ ਜਾਨਿ ਕੌ ਨਾਂਹੀ। ਦਰ ਪੂਰ[1] ਜ਼ਾਰਤ[2] ਕਰਿ ਮੁਰਿ ਜਾਹੀਂ[3]' ॥ ੩੫ ॥ ਗੁਰੂ ਕਹੈਂ 'ਤਿਹ ਕੋ ਸੁਧਿ ਦੀਜੈ।ਦਰ ਠਾਂਢੇ ਦਰਵੇਸ਼ ਲਖੀਜੈ।ਤੁਮ ਦਰਸ਼ਨ ਕੀ ਹੈ ਚਿਤ ਚਾਹੀ।ਆਇਸੁ ਹੋਇ ਤ ਆਵਹਿਂ ਪਾਹੀ'॥੩੬॥ ਠਾਂਢੇ ਹੋਇ ਦੂਰ ਦਰਵਾਨਾਂ।ਜਾਇ ਤਾਂਹਿ ਸੋਂ ਬਚਨ ਬਖਾਨਾ।'ਦਰ ਦਰਵੇਸ਼ ਤੁਮਾਰੇ ਆਏ। ਮਿਲਨ ਚਾਹਿ ਰਾਵਰਿ ਅਧਿਕਾਏ ॥੩੭॥ ਜੌ ਅਬ ਆਇਸੁ ਹੋਇ ਤੁਮਾਰੀ। ਕਰਿ ਹੈਂ ਜਾਰਤ ਆਇ ਅਗਾਰੀ'।ਉੱਤਰ ਦੀਨ ਪਖੰਡੀ ਗਾਢੇ[4]।'ਬਰਜਹੁ ਦਰ ਪਰ ਰਾਖਹੁ ਠਾਂਢੇ ॥੩੮॥ ਆਜ ਹੋਤਿ ਮੁਝ ਸ਼ਹੁ ਕੋ ਦਰਸ਼ਨ। ਨਹਿਂ ਅਵਲੋਕੌਂ ਕਿਸ[5],ਇਕ ਤਿਸ ਬਿਨ[6]'।ਸੁਨਿ ਦਰਵਾਨ ਸੁ ਆਇ ਬਖਾਨੀ। ਬਿਗਸੇ ਪ੍ਰਭੁ ਤਬ ਦੰਭਨ ਹਾਨੀ॥੩੯॥ 'ਕਛੂ ਨ ਇਹਾਂ,ਚਲਹੁ ਮਰਦਾਨਾ! ਕੂਰ ਅਡੰਬਰ[7] ਸਭਿ ਪਹਿਚਾਨਾ। ਹੋਇ ਨਸ਼ਟ ਇਨ ਕਪਟ ਜੁ ਕੀਨੋ'। ਕਹਿ ਇਉਂ ਗਮਨੇ ਪਾਛਾ ਦੀਨੋ ॥੪੦॥ ਤਿਹਂ ਛਿਨ ਮੇਲੇ ਬੀਚ ਬਿਸਾਲਾ। ਪਰੀ ਲਰਾਈ ਮਹਾਂ ਕਰਾਲਾ। ਚਹੁੰਦਿਸ਼ਿ ਮਹਿਂ ਚਮਕਹਿਂ ਸ਼ਮਸ਼ੇਰਾ। ਧਰ ਪਰਸ਼ੋਂਣਤ ਗਿਰੇ ਘਨੇਰਾ॥੪੧॥ਕਟੇਕਿਤਿਕ ਹ੍ਵੈ ਮਿਰਤਕ ਪਰਿਹੀਂ।ਕੇਤਿਕ ਘਾਇਲ ਘੂਮਤ ਫਿਰਿਹੀਂ। ਬਹੁਰੋ ਲੂਟਿ ਪਰੀ ਤਿਹ ਥਾਈਂ। ਬਲੀ ਖਸੋਟਹਿਂ ਵਸਤੁ ਪਰਾਈ॥੪੨॥ਜਹਿਂ ਦੰਭੀ ਕੋ ਸਦਨ ਸੁਹਾਵਨ[8]। ਨਰ ਪਹੁੰਚੇ ਤਹਿਂ ਵਸਤੁ ਲਿਆਵਨ। ਸਰਬ ਸਮਾਜ ਹੁਤੋ ਤਿਸ ਕੇਰਾ। ਲੂਟਿ ਲੀਨ ਤਬਹੀ ਬਿਨ ਦੇਰਾ ॥ ੪੩ ॥ ਧਕਤਿ ਧਸੇ ਨਰ ਪੌਰ ਅੰਦਾਰੀ[9]। ਮੰਚ ਪਰ ਬਾਲਾ ਏਕ ਸੁੰਦਾਰੀ[10]।ਸਠ ਤਿਹ ਸਾਥ ਕੇਲ ਕਰਿ ਐਸੇ। ਬਹੁ ਕਾਮੀ ਨਰ ਕਰਤਿ ਸੁ ਜੈਸੇ॥੪੪॥ਨਰ ਦੇਖਤਿ ਤਹਿਂ ਕੁਪਿਤ[11] ਬਿਸ਼ੇਖਾ। 'ਮਾਰੋ ਮਾਰ

---

[1]ਦਰਵੱਜੇ ਤੇ ਹੀ। [2]ਯਾਤ੍ਰਾ ਕਰਕੇ। [3]ਮੁੜ ਜਾਂਦੇ ਹਨ (ਲੋਕ)। [4]ਤਕੜੇ ਦੰਭੀ ਨੇ। [5]ਕਿਸੇਨੂੰ। [6]ਇਕ ਤਿਸ (ਸ਼ਹੁ) ਤੋਂ ਬਿਨਾ। [7]ਬਣਾਉ। [8]ਸੁਹਣਾ ਘਰ ਸੀ। [9]ਧੱਕੇ ਮਾਰਕੇ ਦਰਵੱਜੇ ਤੋਂ ਆਦਮੀ ਅੰਦਰ ਜਾ ਧਸੇ। [10]ਇਕ ਸੁੰਦਰ ਇਸਤ੍ਰੀ। [11]ਕ੍ਰੋਧਵਾਨ ਹੋਏ।

ਪਾਜ ਇਸ ਭੇਖਾ[1]’।ਲਸ਼ਟਕ ਮਾਰ ਗਲੇਥ[2] ਨਿਕਾਰਾ।‘ਲੂਟ ਲੇਹੁ’ ਕਹਿੰ
‘ਜਿਤਿਕ ਪਸਾਰਾ’॥੪੫॥ ਦੋਹਰਾ॥ਜੜ੍ਹ ਚੇਤਨ ਜਗ ਈਸ਼ ਕੀ[3] ਕਰੀ ਅਵੱ-
ਗਯਾ ਜਾਂਹਿ। ਹਾਲ ਬੁਰਾ ਤਿਹੰ ਹੋਤਿ ਭਾ ਅਚਰਜ ਮਾਨੋ ਨਾਂਹਿ* ॥੪੬॥
ਚੌਪਈ॥ ਝੰਡੇ ਕੋ ਨਿਸ਼ਾਨ ਲੈ ਗਯੋ। ਕੋਊ ਚੜ੍ਹਾਵਾ[4] ਲੂਟਤਿ ਭਯੋ।
ਤਿਹਕੋ ਕਿਨਹੂੰ ਲੀਨ ਪ੍ਰਯੰਕਾ। ਨਰ[5] ਭਾਜੇ ਮਨ ਮਾਨਿ ਅਤੰਕਾ[6] ॥੪੭॥
ਭੂਖਨ ਬਸਤ੍ਰਾਦਿਕ ਥੋ ਜੋਊ। ਤਿਹ ਛਿਨ ਸਰਬ ਖਸੋਟੇ ਸੋਊ। ਕਹਿਨ
ਲਗੇ ‘ਇਹੁ ਹੁਤੋ ਪਖੰਡੀ। ਨਾਉਂ ਸੁਹਾਗਣ ਹੈ ਇਹੁ ਰੰਡੀ॥ ੪੮॥ ਕਰਯੋ
ਕੂਰ ਕੋ ਸਰਬ ਸਮਾਜਾ। ਉਘਰ ਗਯੋ ਅਬ ਜਾਂਕੋ ਪਾਜਾ[7]। ਕਰਹਿੰ ਨਿਰਾ-
ਦਰਸਭਿਨਰਤਿਹੰ ਕੋ।ਬੰਦਨ ਕਰਤਿ ਪ੍ਰੀਤਿ ਕਰਿ ਜਿਹਕੋ॥੪੯॥ਮੰਦਮਤੀ
ਤਬ ਮਨ ਮਹਿੰ ਜਾਨੇ।–ਵਹਿਰ ਹੁਤੇ ਕੋ ਸੰਤ ਮਹਾਨੇ। ਕੀਨ ਨਿਰਾਦਰ
ਮੈਂ ਤਿਨਕੇਰਾ।ਆਦਰਸਰਬਗਯੋਤਬ ਮੇਰਾ–॥੫੦॥ਲੱਜਿਤ ਹੋਯੋ ਫਿਰਤਿ
ਨਗਰ ਮੈਂ। ਕੋ ਨਹਿੰ ਜਾਵਨ ਦੇ ਨਿਜ ਘਰ ਮੈਂ। ਏਕ ਨਿਸਾ ਬਸਿ ਕਰਿ
ਤਿਹੰ ਥਾਈਂ। ਅੱਗ੍ਰਜ ਕੀਨੋ ਗਮਨ ਗੁਸਾਈਂ ॥੫੧॥ ਮੂਲਾ ਮਰਦਾਨਾ ਮੈਂ
ਸੰਗਾ। ਪੀਛੇ ਪ੍ਰਸਥਾਨੇ ਸ ਉਮੰਗਾ।ਉੱਚ ਜਹਾਂ† ਸੱਯਦ ਬਹੁ ਬਾਸੀ[8]। ਤਹਿੰ
ਪਹੁੰਚੇ ਸਤਿਗੁਰ ਅਬਿਨਾਸ਼ੀ ॥ ੫੨॥ ਵਹਿਰ ਨਗਰ ਤੇ ਆਸ਼੍ਰਮ[9] ਲਾਈ।
ਬੈਠਿ ਗਏ ਪੁਨ ਨਿਸ ਹ੍ਵੈ ਆਈ। ਬਡੀ ਭੋਰ ਤੇ ਕਰਿ ਇਸ਼ਨਾਨਾ। ਭਨੈਂ
ਗਿਰਾ ਉਚੀ ਧੁਨਿ ਕਾਨਾ॥ ੫੩ ॥ ਤਬ ਇਕ ਸਿੰਧੀ ਤਿਹ ਥਲ ਆਯੋ।
ਸੁਨਿਨਿ ਹੇਤੁ ਠਹਿਰਯੋ ਹਿਤ ਲਾਯੋ।ਬਚਨ ਸੁਨਤਿ ਸਮਝਤਿ ਭਲਿਰੀਤੀ।
ਰਹਯੋ ਠਾਂਢਿ ਹ੍ਵੈ ਉਰ ਧਰਿ ਪ੍ਰੀਤੀ॥੫੪॥ ‘ਗੁਰਮੁਖਿ ਨਾਦੰ ਗੁਰਮੁਖਿ ਵੇਦੰ’।
ਜਬ ਇਹੁ ਉਚਰਯੋ ਪ੍ਰਭੁ ਅਭੇਦੰ[10]। ਅਰਥ ਨ ਸਮਝ ਸਕਯੋ ਕਛੁ ਤਾਂਹੀ।
ਰਹਯੋ ਬਿਚਾਰਿ ਬਹੁਤ ਮਨ ਮਾਂਹੀ॥੫੫॥ ਸੁਨਿ ਸਭਿ ਬਾਨੀ ਗਯੋ ਬਹੋਰੀ।
ਤਾਂਕੋ ਪੀਰ ਹੁਤੋ ਜਿਸ ਠੌਰੀ। ਤਿਸ ਪਦ ਕੋ ਕਰਿ ਕੰਠ ਬਿਚਾਰਤਿ। ਸੈਸੈ

[1]ਝੂਠਾ ਇਸ ਦਾ ਭੇਖ ਹੈ। [2]ਗਲੇ ਤੋਂ (ਫੜ ਕੇ)। [3]ਜੜ੍ਹ ਚੇਤਨ ਰੂਪ ਜਗਤ ਦੇ ਮਾਲਕ (ਗੁਰੂ ਜੀ ਦੀ)। [4]ਪੂਜਾ। [5](ਫਕੀਰ ਦੇ ਅਪਣੇ) ਆਦਮੀ। [6]ਡਰ। [7]ਖੋਟ। [8]ਉੱਚ (ਜਾਤ) ਦੇ ਸੱਯਦ ਵਸਦੇ ਸੀ। [9]ਡੇਰਾ। [10]ਭੇਦ ਤੋਂ ਰਹਿਤ ਗੁਰੂ ਜੀ ਨੇ।

*ਛੰਦ ੪੪, ੪੫ ਤੇ ੪੬ ਦਾ ਪਾਠ ਕਿਸੇ ਕਿਸੇ ਲਿਖਤੀ ਨੁਸਖ਼ੇ ਵਿਚ ਨਹੀਂ ਹੈ।

†ਇਹ ਟਿਕਾਣਾ ਬਹਾਵਲ ਪੁਰ ਦੀ ਰਿਆਸਤ ਵਿਚ ਹੈ, ਫਕੀਰਾਂ ਦੀ ਗੱਦੀ ਹੈ। ਹੁਣ ਤਕ ਗੁਰੂ ਘਰ ਦਾ ਸਤਿਕਾਰ ਕਰਦੇ ਹਨ। ਵਿਸ਼ੇਸ਼ ਹਾਲ ਲਈ ਦੇਖੋ ਸ੍ਰੀ ਗੁ: ਨਾ: ਪ੍ਰ: ਪੂਰਬਾਰਧ ਅਧਯਾਯ ੫੯ ਅੰਕ ੩੬ ਵਿਚ ‘ਕੌਸ’ ਦੀ ਟੂਕ।

ਬਿਖੈ ਹੋਤਿ ਅਤਿ ਆਰਤ॥੫੬॥ ਬੂਝਤਿ ਪੀਰ[1] 'ਬਿਲਮ ਕਿਉਂ ਲਾਈ ?। ਕੌਨ ਮਿਲਯੋ ਕਹਿੰ ਬੈਸਾ ਜਾਈ[2]'। ਸਿੰਧੀ ਭਾਖੈ ਤਿਹਕੇ ਤੀਰ। 'ਦੇਖਯੋ ਹਿੰਦੂ ਏਕ ਫਕੀਰ॥੫੭॥ਤਿਹ ਕੀ ਸੁਨਤਿ ਰਹਯੋਂ ਮੈਂ ਬਾਨੀ॥ਮੁਕਤਿਦੇਨ-ਹਾਰੀ ਗੁਨ ਖਾਨੀ। ਇਕ ਪਦ ਕੋ ਨ ਮਾਇਨਾ[3] ਆਯੋ। ਭਲੇ ਬਿਚਾਰਯੋ ਭੇਦ ਨ ਪਾਯੋ'॥੫੮॥ਅਸ ਕਹਿ ਪੁਨ ਤੁਕ ਦੀਨਿ ਬਤਾਈ॥ ਸੁਨਤਿ ਪੀਰ ਨੈ ਗਿਰਾ ਅਲਾਈ। 'ਬਿਨਯ ਕਰਹੁ ਇਕ ਬਾਰ ਲਿਆਵਹੁ। ਤਿਹ ਕੋ ਦਰਸ਼ਨ ਮੋਹਿ ਕਰਾਵਹੁ' ॥੫੯॥ ਸੁਨਿਕੈ ਸਿੰਧੀ ਗਯੋ ਬਹੋਰੀ। ਨਮੋ ਕਰੀ ਪ੍ਰਭੁ ਕੋ ਕਰ ਜੋਰੀ। ਠਾਂਢੋ ਭਯੋ ਦੀਨ ਮਨ ਹੋਯੋ। ਇਸ ਪ੍ਰਕਾਰ ਕੋ ਬਚਨ ਬੁਗੋਯੋ[4] ॥੬੦॥ 'ਮੈਂਡਾ ਪੀਰ ਸਦੇਂਦਾ ਤੋਕੋ। ਬਾਤ ਬੁਝੇਂਦਾ[5] ਭੇਜਾ ਮੋਕੋ। ਵਤ ਘਿੰਨਣ ਮੈਂ ਆਯੋ ਧਾਈ[6]।ਜੁਲ[7] ਦਰਵੇਸ਼! ਪੀਰ ਜਿਹੰ ਥਾਈਂ'॥੬੧॥ ਸੁਨਿਕੈ ਗਮਨ ਕੀਨ ਤਿਨ ਸਾਥਾ। ਪਹੁੰਚੇ ਤਹਾਂ ਜਾਇ ਜਗਨਾਥਾ। ਲਈ ਦਸਤਬੋਸੀ[8] ਉਠਿ ਪੀਰ। 'ਲੇਹੁ ਸਲਾਮਾਲੇਕ ਫਕੀਰ !' ॥ ੬੨॥ ਸਾਦਰ ਸੋ ਮਿਲਿਕੈ ਦਿਸ ਦੂਓ[9]।ਬੈਠੇ ਬਹੁਰ ਰਿਦੈ ਹਿਤ ਹੂਓ[10]।ਨਿਜਸੰਸਾ ਖੋਵਨ ਕੇ ਕਾਰਨ। ਕਰੇ ਪੀਰ ਨੇ ਬਚਨ ਉਚਾਰਨ ॥੬੩॥ ਸਾਚ ਚਵੋ[11] ਤੁਮ ਬਰਾਖੁਦਾਈ[12]।ਦਰਗਹਿ[13] ਮਹਿੰ ਕਸ[14] ਹਾਲ ਬਿਹਾਈ[15]। ਜਗਤ ਪ੍ਰਵਾਹਿ ਜਹਾਂ ਸਭਿ ਜਾਵਹਿ। ਨਹੀ ਸਥਿਰ ਕੋ ਹੋਵਨ ਪਾਵਹਿ' ॥ ੬੪॥ ਸਤਿਗੁਰ ਭਨਯੋ 'ਪੀਰ ਸੁਨਿ ਲੀਜੈ। ਨਿਸ਼ਚੈ ਯਹੀ ਰਿਦੈ ਦ੍ਰਿੜ ਕੀਜੈ। ਤਨ ਮਨ ਸੰਗ ਰਹਤਿ ਜੋ ਸਾਚੇ[16]। ਜਗਤ ਗਰਤ[17] ਤੇ ਸੋਊ ਬਾਚੇ॥੬੫॥ ਸਾਚੇ ਸੰਗਿ ਰਤੇ ਚਿਤ ਜਾਂਹੀ। ਬਿਸ਼ਿਯਨ ਬਿਖੈ ਲਿਪਾਇ ਜਿ ਨਾਂਹੀ। ਸ਼ੋਭਾ ਕੇ ਸਮੇਤ ਸੋ ਜਾਈਂ। ਦਰਗਹਿ ਮਹਿੰ ਬਹੁ ਆਦਰ ਪਾਈਂ ॥ ੬੬ ॥ ਤਨ ਮਹਿੰ ਪਹਿਰ ਬੇਖ ਧਰਿ ਕੂੜੇ। ਮਨ ਕੇ ਮੂੜ ਮੰਦ ਮਤਿ ਮੂੜੇ। ਕਾਮ, ਕ੍ਰੋਧ, ਲਬੁ, ਮੋਹੁ, ਹੰਕਾਰਾ। ਪੰਚ ਦੁਸ਼ਟ ਕੇ ਨਿਤ ਅਨੁਸਾਰਾ ॥੬੭॥ਤਿਨ ਕੋ ਦਰਗਹਿ ਥਾਉਂ ਨ ਕਾਈ। ਆਵਾਗੌਨ ਬਿਸ਼ੈ ਭਰਮਾਈਂ। ਲਖਿ ਚਉ-ਰਾਸੀਹ ਜੋਨਿ ਮਝਾਰੀ। ਆਇ ਜਾਇ ਦੁਖ ਪਾਵਹਿ ਭਾਰੀ' ॥ ੬੮॥ ਤਬ

---

[1]ਪੁੱਛਿਆ ਪੀਰ ਨੇ। [2]ਕਿੱਥੇ (ਤੂੰ) ਜਾਕੇ ਬੈਠਾ ਰਿਹਾ। [3]ਅਰਥ। [4]ਕਹਿਆ। [5]ਪੁੱਛਦਾ। [6]ਮੁੜ ਲੈ ਜਾਣ ਲਈ (ਆਪ ਨੂੰ) ਦੌੜਕੇ ਮੈਂ ਆਇਆ ਹਾਂ। [7]ਚਲੋ। [8]ਹੱਥ ਚੁੰਮਣਾ। [9]ਦੋਹੀਂ ਤਰਫੀਂ। [10]ਹੋਇਆ। [11]ਸੱਚ ਉਚਾਰੋ। [12]ਖੁਦਾ ਦੇ ਵਾਸਤੇ। [13]ਪਰਲੋਕ। [14]ਕੈਸੇ। [15]ਬੀਤਦ ਹੈ। [16]ਤਨੋਂ ਮਨੋਂ ਜੋ ਸੱਚੇ (ਵਾਹਿਗੁਰੂ ਦੇ) ਨਾਲ ਰਹਿੰਦੇ ਹਨ। [17]ਟੋਏ।

ਸਿੰਧੀ ਬੋਲਯੋ ਧ੍ਰਿਤ ਪ੍ਰੀਤੀ। 'ਤੁਮ ਪਰਚੇ ਮਿਲਿਕੈ ਭਲਿ ਰੀਤੀ। ਮਖਸਦ ਮੋਰ[1] ਨ ਹਾਸਲ ਹੋਯਾ। ਆਇ ਪ੍ਰਿਥਮ ਜੋ ਬਚਨ ਬੁਗੋਯਾ[2]'॥੬੯॥ਸੁਨਤਿ ਪੀਰ ਨੈ ਗਿਰਾ ਬਖਾਨੀ। 'ਤੁਮ ਜਾਨੇ[3] ਮੈਂ ਸਭਿ ਗੁਨ ਖਾਨੀ। ਸਿੰਧੀ ਏਕ ਮਾਇਨੈ[4] ਹੇਤੂ। ਬਾਰ ਬਾਰ ਪੂਛਿ ਪ੍ਰੀਤਿ ਸਮੇਤੂ ॥੭੦॥ ਸੋ ਬਤਾਇ ਇਸ ਨਾਸਹੁ ਸੰਸਾ।ਰਾਵਰ ਕੀ ਇਨਕੀਨ ਪ੍ਰਸ਼ੰਸਾ।ਜਾਂਤੇ ਦਰਸ਼ਨ ਭਯੋ ਤੁਮਾਰਾ। ਸਫਲ ਜਨਮ ਹੋਯੋ ਸੁਖ ਭਾਰਾ'॥੭੧॥ਮ੍ਰਿਦੁਲ ਮਧੁਰ ਮੁਖ ਗਿਰਾਉਚਾਰੀ। 'ਸੁਨਿ ਜਲਾਲ ! ਇਕ ਰੀਤਿ ਸੁਖਾਰੀ। ਜਾਂਹਿ ਕੁਲਫ ਕੀ ਜੋ ਹੈ ਕੂੰਜੀ[5]। ਤਿਸ ਬਿਨੁ ਖੋਲ ਸਕਹਿ ਨਹਿੰ ਦੂਜੀ[6] ॥ ੭੨ ॥ ਤੁਮ ਤੇ ਸੁਨਹਿ ਮਾਇਨਾ ਜਬਹੀ। ਖਾਤਰਜਮਾ[7] ਹੋਇ ਉਰ ਤਬਹੀ। ਜੇ ਤੁਮ ਕਹਉ ਨ ਹਮ ਤੇ ਆਵਹਿ।ਕਰਹੁ ਰੀਤਿ ਅਸ ਜੈਸਬਤਾਵਹਿਂ[8]:–॥੭੩॥ਚਲਿਕੇਮੱਕੇਪਹੁੰਚਹੁ ਜਬਿਹੀ।ਤੁਮਰੀ ਨਿਸ਼ਾ ਹੋਇ ਹੈ ਤਬਿਹੀ।ਲਖਨ ਮਾਇਨੇ[9] ਜੋ ਚਿਤ ਚਾਹੀ। ਗਮਨਹੁ ਅਬ ਬਿਲੰਬ ਕਰਿ ਨਾਂਹੀ' ॥ ੭੪ ॥ ਸੁਨਿ ਜਲਾਲ ਬੋਲਯੋ ਧਰਿ ਭਾਊ। 'ਆਪ ਰਹੋ ਤਬ ਲੌ ਇਸ ਥਾਊਂ। ਤਬ ਮੈਂ ਜਾਇ ਮਾਯਨਾ ਪੂਰਨ। ਸੁਨਿਕਰਿ ਬਹੁਰਆਇ ਹੌਂ ਤੂਰਨ'॥੭੫॥ਗੁਰੂ ਕਹੈਂ'ਹਮ ਇਹ ਥਲ ਬੈਸੇ। ਆਵਹੁ ਬੂਝ,ਨ ਬਿਲਮਹੁ[10] ਕੈਸੇ'।ਤਬ ਜਲਾਲ ਨੇ ਆਇਸੁ ਮਾਨੀ। ਨਿਜ ਮੁਰੀਦ ਬੁਲਵਾਇ ਬਖਾਨੀ॥੭੬॥ 'ਇਨ ਦਰਵੇਸ਼ਨ ਸੋਂ ਧਰਿ ਭਾਊ।ਸੇਵ ਕਰੋ ਜਬ ਲੌ ਨਹਿੰ ਆਊਂ'। ਚਰਨਬੰਦਿ ਕੈ ਗਯੋ ਬਹੋਰੀ। ਪ੍ਰਭੁ ਜੀ ਰਹੇ ਆਪੁ ਤਿਸੁ ਠੌਰੀ ॥ ੭੭ ॥ ਕਿਤਿਕ ਦਿਵਸ ਜਬ ਰਹਤਿ ਬਿਤਾਇ। ਮੂਲੇ ਸੌਂ ਗੁਰ ਬਚਨ ਅਲਾਇ। 'ਕਰੈ[11] ਬਿਰੋਧ ਜੁ ਤਵ ਸੰਗ ਇਕ ਨਰ।ਆਜ ਗਯੋ ਸੋ ਚਲਿ ਤੁਮਰੇ ਘਰ ॥੭੮॥ ਕਰਤਿ ਈਰਖਾ ਕੂਰ ਬਖਾਨਾ।–ਇਕ ਨਰ ਤੇ ਮੈਂ ਸੁਨਈ ਕਾਨਾ। ਮੂਲਾ ਗਯੋ ਜੁ ਸੰਗ ਫਕੀਰੈ। ਜਾਤਿ ਅਚਾਨਕ ਤਜਯੋ ਸਰੀਰੈ–॥ ੭੯ ॥ ਇਵ ਸੁਨਿਕੈ ਤਵ ਤ੍ਰਿਯ ਤਿਹ ਠੌਰਾ। ਜਰਨ ਹੇਤੁ ਕਰ ਲੀਨ ਸਿਧਉਰਾ[12]। ਸਭਿ ਸਮਾਜ ਕੋ ਕੀਨਿ ਤਯਾਰੀ। ਸਤੀ

---

[1]ਮੇਰਾ ਮਤਲਬ।[2]ਜੋ ਕਹਿਆ ਸੀ। [3](ਹੇ ਗੁਰੋ) ਆਪਨੂੰ ਮੈਂ ਜਾਣਿਆ ਹੈ। [4]ਅਰਥ।[5]ਜਿਸ ਜੰਦਰੇ ਦੀ ਜੋ ਕੁੰਜੀ ਹੈ। [6]ਦੂਜੀ ਕੁੰਜੀ ਉਸ ਨੂੰ ਨਹੀਂ ਖੋਲ੍ਹ ਸਕਦੀ। [7]ਤਸੱਲੀ। [8]ਜਿਸ ਤਰ੍ਹਾਂ ਅਸੀਂ ਦੱਸੀਏ ਉਸ ਤਰ੍ਹਾਂ ਕਰੋ (ਫਿਰ)। [9]ਅਰਥ ਜਾਣਨ ਦੀ। [10]ਡੇਰ ਨ ਲਾਓ। [11]ਕਰਦਾ ਸੀ। [12]ਸੜਨ ਵਾਸਤੇ ਹੱਥ ਤੇ ਨਾਲੀਏਰ (ਜੋ ਸਤੀ ਹਥ ਵਿਚ ਲੈਕੇ ਸਤੀ ਹੁੰਦੀ ਹੈ) ਧਰ ਲਿਆ ਹੈ।

ਹੋਨ ਲਾਗੀ ਹਿਤਕਾਰੀ॥੯੦॥ ਅਬ ਸਮੀਪ ਜੇ ਪਹੁੰਚਹਿੰ ਜਾਈ। ਬਚਹਿ ਤੀਯ, ਤਵ ਸਦਨ ਬਸਾਈ[੧]। ਨਾਤੁਰ ਜੇ ਬਿਰਾਗ ਦ੍ਰਿੜ੍ਹ ਧਾਰਾ। ਤਜਹੁ ਮੋਹ ਕੋ ਕਰਹੁ ਸੰਗਾਰਾ[੨]॥੯੧॥ਸੁਨਿ ਤਿਹੰ ਭਯੋ ਛੋਭ ਮਨ ਮਾਂਹੀ। ਬਹ੍ਯੋ ਮੋਹ ਮਹਿੰ ਧੀਰਜ ਨਾਂਹੀ॥ ਕਹਿਨ ਲਗ੍ਯੋ'ਮਮ ਦੂਰ ਅਵਾਸ॥ ਕਿਸਪ੍ਰਕਾਰ ਪਹੁੰਚੋਂ ਤਿਸ ਪਾਸਾ ॥੯੨॥ ਬਹੁਤ ਦਿਵਸ ਕੋ ਪੰਥ ਮਝਾਰਾ। ਸੋ ਜਾਮਿਕ ਮੈਂ ਜਰਿ ਹ੍ਵੈ ਛਾਰਾ[੩]।ਕੈਸੇ ਉਬਰੈ ਅਬ ਮਮ ਨਾਰੀ।ਸ਼ਰਮ ਰਖਹੁ ਮੈਂ ਸ਼ਰਨਿ ਤੁਮਾਰੀ॥ ੯੩ ॥ ਤੁਮ ਜੇ ਕਰਹੁ ਪੁਚਾਵਨ ਮੋਹੀ[੪]। ਤ੍ਰਿਯ ਤਨ ਤਬਹਿ ਬਚਾਵਨ ਹੋਹੀ। ਆਪ ਸਮੂੱਥ ਸਰਬ ਪਰਕਾਰਾ॥ਤੁਮ ਬਿਨ ਮੋਰ ਨ ਅਨਤ ਅਧਾਰਾ' ॥੯੪॥ ਮੁਸਕਾਨੇ ਸੁਨਿਕੈ ਗੁਨ ਖਾਨੀ। ਕਹ੍ਯੋ'ਕਿ ਜੇ ਤੈਂ ਅਸ ਮਨ ਮਾਨੀ। ਦੋਨਹੁ[੫]-ਅਪੁਨੇ ਮੂੰਦਹੁ-ਲੋਚਨ। ਜਾਇ ਮਿਲਹੁ ਕਰਿ ਸੋਚ ਬਿਮੋਚਨ[੬]' ॥੯੫॥ ਆਇਸੁ ਮਾਨਿ ਕੀਨ ਜਬ ਐਸੋ॥ ਖੋਲਿ ਬਿਲੋਕ੍ਯੋ ਨਿਜ ਘਰ ਬੈਸੋ। ਜਰਤਿ ਆਪਨੀ ਤੀਯ ਉਬਾਰੀ[੭]। ਲਗ੍ਯੋ ਕਰਨ ਪੂਰਬ ਸਮ ਕਾਰੀ ॥੯੬॥ ਇਤਿ ਸ਼੍ਰੀ ਗੁਰੁ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰਧੇ 'ਮੂਲੇ ਕੋ, ਜਲਾਲ ਕੋ ਪ੍ਰਸੰਗ' ਬਰਨਨੰ ਨਾਮ ਇਕਤੀਸਮੋ ਅਧਯਾਯ ॥ ੩੧ ॥

## ੩੨. [ਗੁਰਸ਼ਰਨ ਮੰਗਲ, ਜਲਾਲ ਨੂੰ ਸੁਮੱਤਿ ਗੁਰਮੁਖ ਦੇ ਅਰਥ]

ਦੋਹਰਾ ॥ ਕੂਰ ਆਸਰੇ ਅਪਰ ਤਜਿ ਗਹੁ ਸਤਿਗੁਰ ਕੀ ਸ਼ਰਨ।
ਮਲ ਉਤਾਰਿ ਬਹੁ ਬਿਸ਼ਯ ਕੀ ਹਰਹੁ ਜਨਮ ਪੁਨ ਮਰਨ ॥ ੧ ॥

{ ਅਪਰ=ਹੋਰ।}

**ਅਰਥ**—ਹੋਰ ਝੂਠੇ ਆਸਰੇ ਤਿਆਗ ਕੇ ਸਤਿਗੁਰ ਦੀ ਸ਼ਰਨ ਫੜ, ਵਿਸ਼ਿਆਂ ਦੀ ਬਹੁਤੀ ਮੈਲ (ਜੋ ਸਹੇੜ ਬੈਠਾ ਹੈਂ ਉਸ ਨੂੰ) ਉਤਾਰ, (ਐਉਂ ਆਪਣਾ) ਜਨਮ ਮਰਨ ਦੂਰ ਕਰ ਲੈ, (ਭਾਵ ਐਉਂ ਮੁਕਤੀ ਨੂੰ ਪ੍ਰਾਪਤ ਹੋ)।

ਸ਼੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਅਬ ਜਲਾਲ ਕੋ ਸੁਨਹੁ ਬ੍ਰਿਤੰਤੇ।ਸ੍ਰੀਅੰਗਦ ਜੀ ! ਗੁਨ ਗਨਵੰਤੇ। ਸ਼੍ਰੀ ਗੁਰ ਕੋ ਬਸਾਇ ਨਿਜ ਥਾਈਂ। ਤੂਰਨ ਮਾਰਗ ਆਯੋ ਧਾਈ ॥੨॥ ਦੋਹਰਾ ॥ ਗਯੋ ਤਹਾਂ ਬਿਨ ਬਿਲਮ ਤੇ ਜਹਿੰ ਸਾਗਰ ਕੋ ਤੀਰ।ਇਕ ਜਹਾਜ ਆਯੋ ਤਬਹਿ ਚਢਿ ਬੈਠ੍ਯੋ ਪਿਖਿ ਪੀਰ ॥੩॥ ਚੌਪਈ॥ ਚਲ੍ਯੋ ਜਹਾਜ ਸੁ ਉਦਧਿ[੮] ਮਝਾਰੇ। ਲਗ੍ਯੋ ਜਾਇ ਗਿਰ ਏਕ ਕਿਨਾਰੇ।

---

[੧]ਤੇਰਾ ਘਰ ਵਸਦਾ ਰਹੇਗਾ। [੨](ਸਾਡਾ) ਸਾਥ। [੩]ਇਕ ਪਹਿਰ ਭਰ ਵਿਚ ਸੜਕੇ ਸਵਾਹ ਹੋ ਜਾਵੇਗੀ। [੪]ਮੈਨੂੰ। [੫]ਦੋਵੇਂ (ਅੱਖਾਂ)। [੬]ਸੋਚਾਂ ਤਿਆਗ ਕੇ। [੭]ਬਚਾਈ। [੮]ਸਮੁੰਦਰ।

ਉਤਰਯੋ ਤਬ ਜਹਾਜ ਤੇ ਗਯੋ। ਗਿਰ ਦੇਖਿਨ ਕੇ ਹਿਤ ਹੁਲਸਯੋ॥ ੪॥ ਅਤਿ ਸੁੰਦਰਮੰਦਿਰ ਬਹੁ ਦੇਖੇ।ਜਿਨ ਮਹਿਂ ਸਿਹਜਾ ਰੁਚਿਰ ਬਿਸ਼ੇਖੇ।ਮਾਨਵ ਕੋ[1]ਨਹਿਂ ਦੇਖਯੋ ਤਹਿੰਵਾ। ਚਿਤ ਮਹਿਂ ਅਤਿ ਚੱਕ੍ਰਿਤ ਹ੍ਵੈ ਰਹਿਵਾ॥੫॥ਕਰੈ ਬਿਚਾਰ, ਪਿਖੌਂ ਪਰਦੋਖੂ[2] । ਨਿਸ ਰਹਿ ਅੰਨ ਉਦਰ ਨਿਜ ਪੋਖੂ[3]। ਸਿੰਧੁ ਕਿਨਾਰ ਆਇ ਸੋ ਬੈਸਾ। ਕੌਤਕ ਤਹਾਂ ਬਿਲੋਕਯੋ ਐਸਾ॥ ੬॥ ਦੋਹਰਾ ॥ ਇਕ ਜਹਾਜ ਬੂਡਨ ਲਗਾ ਰੌਰ ਪਰਯੋ ਤਿਸੁ ਮਾਂਹਿ। ਪੀਰ ਤੀਰ ਬੈਸਯੋ ਸੁਨਯੋ ਬਹੁਤ ਲੋਕ ਬਿਲਲਾਹਿਂ॥ ੭॥ ਚੌਪਈ ॥ ਤਬਹਿ ਜਲਾਲ ਖ਼ੁਦਾਇ ਅਗਾਰੀ।ਹਾਥ ਬੰਦਿਕੈ ਬਿਨੈ ਉਚਾਰੀ। 'ਦੇਸ਼ ਬਿਦੇਸ਼ ਲੋਕ ਇਸ ਮਾਂਹੀ। ਸੁਤ ਬਨਿਤਾ ਤਜਿ ਬਨਜ ਕਰਾਹੀਂ ॥੮॥ ਯਾ ਖ਼ੁਦਾਇ ! ਕਿਉਂ ਇਨਹਿਂ ਡੁਬਾਵੈਂ।ਸਨਬੰਧੀ ਸੰਗਿ ਸਭਿ ਮਰਿ ਜਾਵੈਂ'।ਐਸੇਜਬੈ ਪੀਰਨੈ ਕਹਯੋ।ਡੂਬਨ ਤੇਜਹਾਜ ਬਚ ਰਹਯੋ॥੯॥ਦਿਵਸ ਬਿਤੀਤੇ ਪੀਰ ਬਿਚਾਰੀ।–ਚਲੌਂ ਅਬਹਿ ਜਹਿਂ ਸਿਹਜਾ ਚਾਰੀ[4]। ਸੋਵਨ ਹਾਰ ਸੁ ਕਿਤ ਤੇ ਆਵਹਿਂ। ਸ਼ੁਭ ਸਿਹਜਾ ਪਰ ਰੈਨ ਬਿਤਾਵਹਿਂ–॥ ੧੦ ॥ ਦੋਹਰਾ ॥ ਗਯੋ ਪੀਰ ਦੇਖੈ ਕਹਾਂ[5], ਅੱਗ੍ਰਜ ਬੈਠੇ ਸੋਇ[6]। ਏਕ ਸੰਤ ਕੇ ਨਿਕਟਿ ਤਬ ਬੈਠਯੋ ਦੀਨ ਸੁ ਹੋਇ॥ ੧੧ ॥ ਚੌਪਈ ॥ ਕੁਦਰਤ ਕੋ ਅਹਾਰ*[7]ਤਿਨ ਆਯੋ। ਮਧੁਰ ਸਾਦੁ ਮਧੁ[8]ਸਮ ਮਨ ਭ੍ਾਯੋ। ਬਿਨ ਭੋਜਨ ਇਹ ਬੈਸੋ ਜਹਾਂ। ਤਹਿਂ ਜੁ ਸੰਤ ਤਿਹ ਐਸੋ ਕਹਾ॥ ੧੨॥ 'ਤੁਮਕੋ ਭੋਜਨ ਕਿਉਂ ਨਹਿਂ ਆਯੋ?'। ਇਉਂ ਕਹਿ ਢਿਗ ਸੁ ਮਹੰਤ ਸਿਧਾਯੋ।ਕਹਯੋ ਜਾਇ ਤਿਨ 'ਹਮਰੇ ਤੀਰ। ਬੈਠਯੋ ਆਇ ਸੁ ਏਕ ਫਕੀਰ ॥ ੧੩ ॥ ਤਿਹ ਅਹਾਰ ਨਹਿਂ ਆਯੋ ਸ੍ਵਾਮੀ। ਤਿਸ ਬਿਨ ਹਮ ਕੋ ਖਾਵਨ ਖਾਮੀ[9]। ਨਿਜ ਆਇਸੁ ਕੋ ਅਬ ਫੁਰਮਾਵਉ । ਖਾਨ ਹੇਤੁ ਤਿਹਂ ਅਸਨ ਪੁਚਾਵਉ' ॥ ੧੪ ॥ ਦੋਹਰਾ ॥ ਸੁਨਿ ਮਹੰਤ ਬੋਲਯੋ ਤਬੈ 'ਜੀਵ ਚਰਾਚਰ ਝਾਰ[10]।ਸਭਿ ਕੋ ਪਤਿ[11]ਕਰਤਾਰ ਹੈ ਦੇਤਿ ਸਗਲ ਆਹਾਰ॥੧੫॥ ਚੌਪਈ॥ ਸਦਾ ਅਭੂਲ ਜਾਨਿਯੇ ਸੋਊ। ਇਸਕੇ ਬਿਖੇ ਅਵੱਗਯਾ[12] ਕੋਊ। ਕਿਉਂ

[1]ਕੋਈ। [2]ਦੇਖਾਂਗਾ ਸ਼ਾਮ ਨੂੰ। [3]ਰਾਤ ਰਹਿਕੇ ਅੰਨ ਨਾਲ ਪੇਟ ਆਪਣਾ ਭਰਾਂਗਾ। [4]ਸੁੰਦਰ ਸਿਹਜਾ। [5]ਕੀ ਦੇਖੇ ਕਿ। [6]ਓਹ (ਸੰਤ)। [7]ਕੁਦਰਤਨਾਲ (ਪ੍ਰਾਪਤ ਹੋਗਿਆ) ਭੋਜਨ। [8]ਸ਼ਹਿਦ। [9]ਕੱਚਾ ਹੈ (ਭਾਵ ਚੰਗਾ ਨਹੀਂ)। [10]ਸਾਰੇ। [11]ਮਾਲਕ। [12]ਪਾਪ, ਭੁੱਲ। *ਉਹ ਭੋਜਨ ਜੋ ਉਨ੍ਹਾਂ ਨੂੰ ਨਿਰਇੱਛਤ ਨਿਰਯਤਨ ਕੁਦਰਤ ਵਲੋਂ ਆਉਂਦਾ ਸੀ, ਅੰਕ ੨੫ ਵਿਚ ਇਸੇ ਨੂੰ ਭੋਜਨ ਉਤਰਦਾ ਦੱਸਿਆ ਹੈ, ਪੁਰਾਤਨ ਜਨਮ ਸਾਖੀ ਵਿਚ ਇਹ ਭੋਜਨ ਅਰਸ਼ ਤੋਂ ਉੱਤਰਦਾ ਦੱਸਿਆ ਹੈ। ਬਾਲੇ ਵਾਲੀ ਜਨਮ ਸਾਖੀ ਵਿਚ ਬੀ ਭੋਜਨ ਉਤਰਿਆ ਲਿਖਿਆ ਹੈ।

ਚਿੰਤਾ ਤੂੰ ਮਨ ਮਹਿਂ ਠਾਨੇ । ਦੇਨਹਾਰ ਤੇ ਨਹਿਂ ਅਨਜਾਨੇ ॥ ੧੬ ॥ ਤੁਮ ਢਿਗ ਆਯੋ, ਖੱਧੈ ਜਾਇ। ਤਿਹ ਪਹਿ ਆਵਹਿ ਅਸਨ ਸੁ ਖਾਇ'। ਸੁਨਿ ਮਹੰਤ ਤੇ ਚਲਿ ਪੁਨ ਆਯੋ। ਬੈਠਯੋ ਨਿਜ ਭੋਜਨ ਕੋ ਖਾਯੋ॥੧੭॥ ਦੋਹਰਾ॥ ਨਿਸ ਜਲਾਲ ਭੂਖਾ ਰਹਯੋ ਮਨ ਮਹਿਂ ਕਰਤਿ ਬਿਚਾਰ।–ਆਵਤਿ ਏ ਦੇਖੇ ਨਹੀਂ ਜਾਵਤਿ ਲੇਉਂ ਨਿਹਾਰ ॥ ੧੮ ॥ ਚੌਪਈ ॥ ਕਿਹ ਮਗ ਜਾਵਹਿਂ?– ਕਰਤਿ ਬਿਚਾਰੇ। ਜਾਗਯੋ ਜਾਮਨਿ ਨੈਨ ਪਸਾਰੇ[1]। ਹੋਵਨ ਲਗੀ ਜਬਹਿ ਪੁਨ ਭੋਰ। ਕੀਨੋ ਆਨ ਗੁੜਾਕਾ[2] ਜੋਰ ॥ ੧੯ ॥ ਗਏ ਸੰਤ ਸੁਧ ਭਈ ਨ ਕੋਊ। ਪਾਛੇ ਤੇ ਬਿਸਮਾਦਯੋ ਸੋਊ। ਦਿਵਸ ਚਢੇ ਸਾਗਰ ਕੇ ਤੀਰ। ਬੈਠਯੋ ਪਿਖੇ ਤਮਾਸ਼ੇ ਪੀਰ ॥ ੨੦॥ ਹੋਵਤਿ ਬਰਖਾ ਸਾਗਰ ਮਾਂਹੀ। ਅਨਤ ਥਾਨ ਦੇਖੇ ਤਬ ਨਾਂਹੀ। ਸੱਯਦ ਗੁਨਿਕੈ ਗਿਰਾ ਉਚਾਰੀ। 'ਜਹਾਂ ਨ ਚਹਿਯਤਿ ਬਰਖਤਿ ਬਾਰੀ[3] ॥ ੨੧ ॥ ਜਾਚਤਿ ਹੈਂ ਨਰ ਜਹਿਂ ਯੁਤ ਪ੍ਰੀਤੀ। ਤਹਾਂ ਨ ਬਰਖਤਿ, ਕਹਾ ਇਹ ਰੀਤੀ'। ਅਸ ਕਹਿਤਯੋ ਬਰਖਾ ਹਟਿ ਗਈ। ਮਨ ਮਹਿਂ ਗੁਨਹਿ–ਭਈ ਜਿਉਂ ਠਈ[4]–॥੨੨॥ਸੰਝ ਭਈ ਤਬ ਰਿਦੇ ਬਿਚਾਰੇ। –ਆਵਤਿ ਸੰਤਨ ਲੇਉਂ ਨਿਹਾਰੇ।ਜਾਤੇ ਤੋ ਦੇਖੇ ਨਹਿਂ ਭੋਰਾ[5]–।ਸਮੋਂ ਜਾਨਿ ਗਮਨਯੋ ਤਿਹ ਠੌਰਾ ॥ ੨੩ ॥ ਜਬਹਿ ਜਾਇਕੈ ਮੰਦਰ ਦੇਖੇ। ਆਗੇ ਆਏ ਸੰਤ ਬਿਸ਼ੇਖੇ। ਤੇਜ ਤਿਨਹਿਂ ਕੋ ਸਹਿ ਨ ਸਕਾਈ।ਬੈਠਿ ਗਯੋ ਪਿਖਿ ਪੂਰਬ ਥਾਈਂ ॥੨੪॥ ਤਿਨ ਕੋ ਉਤਰਯੋ ਤਬਹਿ ਅਹਾਰੋ।ਇਹ ਭੂਖੋ ਬਹੁ, ਬਦਨ ਨਿਹਾਰੇ। ਜਿਹ ਢਿਗ ਬੈਠਯੋ ਹੈ ਛੁਧਿਵੰਤਾ। ਤਿਸਕੋ ਪਿਖਿ ਬਯਾਪੀ ਤਿਹ ਚਿੰਤਾ ॥੨੫॥ 'ਅਹੈ ਕਾਲ ਕੋ[6] ਭੂਖਾ ਏਹੀ। ਅਸਨ ਨ ਆਯੋ, ਭੀ[7] ਗਤਿ ਕੇਹੀ'।ਨਿਜਮਹੰਤ ਢਿਗ ਚਲਿਕਰਿ ਗਯੋ।ਸਰਬ ਬ੍ਰਿਤਾਂਤ ਸੁਨਾਵਤਿ ਭਯੋ ॥੨੬॥ ਰਿਖੀਕੇਸ਼[8] ਤਬ ਬਚਨ ਉਚਾਰੇ।'ਮੋ ਢਿਗ ਤਾਂਕੋ ਆਨਿ ਹਕਾਰੇ[9]'। ਸੰਤ ਜਲਾਲ ਪਾਸ ਚਲਿ ਆਯੋ। ਨਿਜ ਮਹੰਤ ਆਗੇ ਪਹੁੰਚਾਯੋ ॥ ੨੭ ॥ ਢਿਗ ਬਿਠਾਇ ਕੈ ਗਿਰਾ ਅਲਾਈ। 'ਕਿਤ ਤੇ ਆਯੋ ਕਿਤ ਤੂੰ ਜਾਈ ?। ਕੋ ਅਪਰਾਧ ਕੀਨ ਤੈਂ ਭਾਰਾ?। ਬੀਤੇ ਦ੍ਵੈ ਦਿਨ ਬਿਨਾ ਅਹਾਰਾ' ॥ ੨੮॥ ਦੋਹਰਾ ॥ ਸੁਨਿ ਜਲਾਲ ਬੋਲਯੋ ਤਬੈ 'ਦੂਰ ਦੇਸ਼ ਤੇ ਆਇ। ਕਛੂ ਖਤਾ ਨਹਿਂ ਮੈਂ ਕਰੀ,ਕਰਤਿ ਜਿ,ਦੇਤਿ ਬਤਾਇ' ॥੨੯॥ ਚੌਪਈ ॥ ਕਹਯੋ ਮਹੰਤ

[1]ਅੱਖਾਂ ਖੋਲ੍ਹਕੇ। [2]ਨੀਂਦ ਨੇ। [3]ਜਲ ਵੱਸਦਾ ਹੈ। [4]ਜਿਵੇਂ ਸੋਚੀ ਸੀ (ਤਿਵੇਂ) ਹੋਗਈ ਹੈ। [5]ਸਵੇਰੇ। [6]ਕੱਲ ਦਾ। [7]ਹੋਈ। [8]ਰਿਖੀਆਂ ਦੇ ਸ੍ਵਾਮੀ ਭਾਵ ਮਹੰਤ ਨੇ। [9]ਲਿਆਓ ਬੁਲਾਕੇ।

'ਸੁ ਬਡ ਕਰਤਾਰਾ । ਤਾਂਕੋ ਦੋਸ਼ ਨ ਬਨਹਿ ਉਚਾਰਾ । ਭਾ ਅਪਰਾਧ ਤੋਹਿ ਮੈਂ ਕੋਈ । ਭੋਜਨ ਬਿਨ ਬੀਤੇ ਦਿਨ ਦੋਈ ॥੩੦॥ ਆਗੇ ਭੂਖਾ ਰਹ੍ਯੋ ਕਿ ਨਾਂਹੀ?।ਪਾਛਲ ਬਿਤੀ ਬੈਸ ਕੇ ਮਾਂਹੀ?'।ਸੁਨਿ ਜਲਾਲ ਬੋਲ੍ਯੋ 'ਹੌਂ ਕੈਸੇ। ਭੂਖਾ ਰਹ੍ਯੋ ਨ ਮੈਂ ਕਬਿ ਐਸੇ ॥ ੩੧ ॥ ਕਾਲ ਤੀਰ ਸਾਗਰ ਕੇ ਬੈਸਾ। ਕੌਤਕ ਤਹਾਂ ਬਿਲੋਕ੍ਯੋ ਐਸਾ। ਇਕ ਜਹਾਜ ਬੂਡਨ ਲਗ ਭਾਰਾ। ਨਰਨ ਕਰੀ ਬਹੁ ਬੀਚ ਪੁਕਾਰਾ ॥ ੩੨ ॥ ਦੋਹਰਾ ॥ ਮੈਂ ਬਿਲੋਕਿ ਕੈ ਅਸ ਕਹੀ –ਕਜ਼ਾ ਤੁਮ ਕਰਤਿ ਖ਼ੁਦਾਇ !। ਸਨਬੰਧੀ ਯੁਤ ਸਭਿ ਮਰਹਿ ਲੇਵਹੁ ਇਨਹਿਂ ਬਚਾਇ–॥੩੩ ॥ ਚੌਪਈ ॥ ਤਬ ਨਹਿ ਬੂਡ੍ਯੋ ਕਲ ਅਸ ਭਈ। ਆਜ ਬਿਲੋਕੀ ਬਿਧਿ ਮੈਂ ਨਈ। ਸਿੰਧੁ ਬਿਖੈ ਬਰਖਾ ਬਹੁ ਹੋਈ। ਛਿਤ ਪਰ ਪਰੈ ਬਾਰਿ[1] ਨਹਿਂ ਕੋਈ॥੩੪॥ਤਿਹਂ ਬਿਲੋਕਿ ਕੈ ਮੈਂ ਅਸ ਭਾਖਾ॥–ਤਹਾਂ ਨ ਬਰਖੈ ਜਹਿਂ ਅਭਿਲਾਖਾ[2] । ਬਿਨਾਂ ਚਾਹਿ ਸਾਗਰ ਕੇ ਮਾਂਹੀ। ਬਰਖੈ ਬਾਦ ਚਾਹਿ[3] ਕਛੁ ਨਾਂਹੀ ॥੩੫ ॥ ਕਜ਼ਾ ਖ਼ੁਦਾਇ ! ਇਹ ਰੀਤਿ ਸੁ ਕਈ–। ਅਸ ਕਹਿਤ੍ਯੋ ਬਰਖਾ ਹਟਿ ਗਈ। ਅਸਮੰਜਸ[4] ਮੈਂ ਦ੍ਵੈ ਬਿਧਿ[5] ਜਾਨੀ।ਸੋ ਨਿਰ-ਵਾਰ ਦੀਨਿ[6] ਕਹਿ ਬਾਨੀ' ॥੩੬॥ ਸੁਨਿ ਮਹੰਤ ਬੋਲ੍ਯੋ ਤਿਹਕਾਲਾ। 'ਤੂੰ ਤੋ ਬੇਮੁਖ ਅਹੈਂ ਬਿਸਾਲਾ। ਇਹਾਂ ਨ ਥਾਨ ਰਹਿਨ ਕੋ ਤੇਰਾ। ਅਬ ਚਲਿ ਜਾਹੁ ਨਿਕਲ ਬਿਨ ਦੇਰਾ ॥ ੩੭ ॥ ਦੁਰਮਤਿ ਬਿਖੈ ਤੋਹਿ ਮਨ ਭੀਨਾ। ਅਪਨੋ ਜਨਮ ਅਕਾਰਥ ਕੀਨਾ'। ਕੰਪ ਉਠ੍ਯੋ ਸੁਨਿ ਤਬਹਿ ਜਲਾਲ। ਬੋਲ੍ਯੋ ਹਾਥ ਬੰਦਿ ਤਿਹ ਕਾਲ ॥ ੩੮ ॥ 'ਕੌਨ ਅਵੱਗ੍ਯਾ ਮੋ ਤੇ ਹੋਈ ?। ਦੇਉ ਬਤਾਇ ਸੰਤ ਜੀ ! ਸੋਈ'। ਤਬ ਮਹੰਤ ਅਸ ਵਾਕ ਉਚਰਿਈ। 'ਪਰਮੇਸ਼ੁਰ ਨਿਜ ਭਾਣਾ ਕਰਿਈ ॥ ੩੯ ॥ ਦੋਹਰਾ ॥ ਤੈਂ ਜੁ ਹਟਾਯੋ ਤਾਂਹਿ ਕੋ ਪੁਨ ਮਨ ਮਹਿਂ ਹਰਖਾਇ ।–ਕਹ੍ਯੋ ਹਮਾਰੋ ਅਬ ਚਲੈ–ਰਿਦੈ ਰਹ੍ਯੋ ਗਰਬਾਇ ॥੪੦॥ ਚੌਪਈ ॥ ਤਿਹਂ ਕੋ ਕਰ੍ਯੋ[7] ਮਿਟਾਵਨ ਲਾਗਾ।ਭਾ ਸ਼ਰੀਕ ਤੂੰ ਤਾਂਹਿ[8] ਕੁਭਾਗਾ !। ਕੇਤਿਕ ਜੀਵਨ ਪਾਪ ਜਿ ਕੀਨੇ। ਤਿਨ ਕੋ ਦੁਖ ਤੈਂ ਦੈਨਿ ਨ ਦੀਨੇ ॥੪੧॥ ਕਿਤਿਕ ਸਿੰਧੁ ਮਹਿਂ ਜੀਵ ਜਿ ਜੀਵਤਿ। ਸੋ ਸਾਗਰ ਜਲ ਖਾਰ[9] ਨ ਪੀਵਤਿ। ਤਿਨਕੇ ਹੇਤੁ ਪਰਤਿ ਜੋ ਬਾਰਾ। ਸੋ ਕਹਿ ਤੈਂ ਦੀਨੋ ਨਿਰਵਾਰਾ[10] ॥ ੪੨ ॥ ਤਿਨ ਕੇ ਪਾਪਨ ਦੁਖ ਫਲ ਜੋਊ। ਪੁਨ ਜੋ

[1]ਮੀਂਹ।[2]ਜਿੱਥੇ ਲੋੜ ਹੈ।[3]ਲੋੜ।[4]ਅਯੋਗ।[5](ਜਹਾਜ ਦਾ ਡੁਬਣਾ ਤੇ ਬਰਖਾ ਦਾ ਸਮੁੰਦ੍ਰ ਵਿਚ ਹੋਣਾ) ਦੋਨੋਂ ਬਿਧੀਆਂ।[6]ਹਟਾ ਦਿੱਤੀਆਂ । [7](ਰੱਬ ਦਾ)ਕੀਤਾ। [8]ਉਸ(ਰੱਬ ਦਾ)। [9]ਖਾਰਾ ਜਲ। [10]ਹਟਾਇ।

ਤਿਖਤ[1] ਜੀਵ ਹੈਂ ਸੋਊ। ਸਭਿ ਕੋ ਭਾਰ ਪਰਜੋ ਗਰ[2] ਤੇਰੋ।ਭੋਗਹੁ ਗੇ ਦੁਖ ਨਰਕ ਘਨੇਰੇ॥੪੩॥ ਪਰਮੇਸ਼ੁਰ ਕੋ ਲਖਜੋ ਅਧਾਨਾ। ਆਪਨ[3] ਜਾਨਜੋ ਪਰਮ ਸਿਧਾਨਾਂ। ਬੇਮੁਖ! ਅਬ ਤੂਰਨ ਉਠ ਜੱਯੈ। ਇਹਾਂ ਰਹਿਨ ਤਵ ਥਾਨ ਨ ਹੱਯੈ'॥੪੪॥ ਸੁਨਜੋ ਜਲਾਲ ਸਮਝ ਤਬ ਆਈ। ਬੋਲਜੋ ਬਹੁਰ ਰਿਦੇ ਪਛੁਤਾਈ।'ਜੇ ਭਾਨਾ ਮਾਨਹਿਂ ਸੇ ਕੈਸੇ ?। ਉੱਤਰ ਮੋਹਿ ਬਤਾਵਹੁ ਐਸੇ'॥੪੫॥ ਕਹੈ ਮਹੰਤ 'ਜਿ ਭਾਨਾ ਮਾਨੈਂ। ਸੇ ਗੁਰਮੁਖ ਹੈਂ ਮਨੁਜ ਸੁਜਾਨੈ। ਜੋ ਭਾਨਾ ਮੇਟਹਿ ਕਰਤਾਰਾ। ਸੋ ਬੇਮੁਖ ਦੁਖ ਪਾਵਹਿ ਭਾਰਾ'॥੪੬॥ ਦੋਹਰਾ॥ ਤਬ ਜਲਾਲ ਬੋਲਜੋ ਬਚਨ 'ਭਲੋ ਮਾਇਨਾ ਪਾਇ। ਮੱਕੇ ਜਾਵਨ ਤੇ ਬਚਜੋ ਨਿਸ਼ਾ[4] ਭਈ ਮਨ ਆਇ॥੪੭॥ ਚੌਪਈ॥ ਇਕ ਦਰਵੇਸ਼ ਮਿਲਜੋ ਮੁਝ ਆਈ। ਗੁਰਮੁਖ ਕੀ ਤਿਨ ਗਿਰਾ ਅਲਾਈ।ਲੇਨਿ ਮਾਯਨਾ ਮੈਂ ਚਲਿ ਆਯੋ। ਸੋ ਤੁਮ ਤੇ ਨੀਕੀ ਬਿਧਿ ਪਾਯੋ'॥੪੮॥ ਕਹੈ ਮਹੰਤ 'ਸੋ ਜੁ ਦਰ-ਵੇਸ਼ਾ। ਪੂਰਨ ਪੁਰਖੁ ਲਖਹੁ ਜਗਤੇਸ਼ਾ। ਹੈ ਸਰਬੱਗ ਲਖਹੁ ਗੁਨਖਾਨੀ। ਜਾਇ ਸ਼ਰਨ ਗਹੀਏ ਮਨ ਬਾਨੀ'॥੪੯॥ ਸੁਨਜੋ ਜਲਾਲ ਭੇਦ ਭਲ ਪਾਇ। ਸ੍ਰੀ ਨਾਨਕ ਕੋ ਲਖਜੋ ਖ਼ੁਦਾਇ। ਤਬ ਅਹਾਰ ਉਤਰਜੋ ਲਿਯ ਖਾਈ। ਸੁਖ ਸੋਂ ਸਗਰੀ ਰੈਨ ਬਿਤਾਈ॥੫੦॥ ਦੋਹਰਾ॥ ਭੋਰ ਭਈ ਇੱਛਾ ਕਰੀ–ਜਾਉਂ ਸਿੰਧੁ ਕੇ ਪਾਰ–। ਆਯੋ ਤਬਹਿ ਜਹਾਜ ਢਿਗ ਚਢਜੋ ਚਲਨ ਹਿਤ ਧਾਰਿ॥੫੧॥ ਚੌਪਈ॥ ਸਿੰਧੁ ਉਰਾਰ ਆਇ ਕਰਿ ਤੂਰਨ। ਪਹੁੰਚਜੋ ਜਹਿਂ ਸ੍ਰੀ ਨਾਨਕ ਪੂਰਨ। ਪਦ ਪੰਕਜ ਲਪਟਜੋ ਹੈ ਦੀਨਾ।'ਤੁਮ ਖ਼ੁਦਾਇ ਹੋ ਸਰਬ ਪ੍ਰਬੀਨਾ'॥੫੨॥ ਕਰਿ ਉਸਤਤਿ ਬਹੁ ਬੈਠਜੋ ਪਾਸੂ। ਬੋਲੇ ਬਚਨ ਸਕਲ ਸੁਖਰਾਸੂ। 'ਜੋ ਕਛੁ ਅਰਥ ਸੁਨਜੋ ਤੈਂ ਜਾਈ। ਸੋ ਜਲਾਲ ਤੁਮ ਦੇਹੁ ਬਤਾਈ'॥੫੩॥ ਤਬ ਹੀ ਪੀਰ ਜੋਰਿ ਕਰ ਕਹਿਹੀ।'ਤੁਮ ਕਉ ਸਭਿ ਕਿਛੁ ਰੌਸ਼ਨ[5] ਅਹਿਹੀ। ਨਹਿਂ ਜਾਨਹੁ ਤੌ ਬੂਝਹੁ ਮੋਕੋ। ਸਭਿ ਘਟਿ ਘਟਿ ਕੀ ਸੁਧ ਹੈ ਤੋਕੋ'॥੫੪॥ ਦੋਹਰਾ॥ ਸ੍ਰੀ ਗੁਰ ਉਚਰਜੋ 'ਕਹੋ ਅਬ ਜਿਸ ਬਿਧਿ ਭਯੋ ਬ੍ਰਿਤਾਂਤ'।ਤਬ ਜਲਾਲ ਬਚ ਮਾਨਿਕੈ ਭਨੀ ਸਰਬ ਨਿਜ ਬਾਤ॥੫੫॥ ਚੌਪਈ॥'ਭਾਨਾ ਮਾਨਹਿ ਗੁਰਮੁਖ ਸੋਈ। ਆਇਸੁ ਮੇਟਹਿ ਬੇਮੁਖ* ਹੋਈ। ਪ੍ਰਿਥਮੇ ਇਸ ਬਿਧਿ ਥੋ ਅੱਗਜਾਤਾ। ਤੁਮ ਮਿਲਨੇ ਤੇ ਭਾ ਸੱਗਜਾਤਾ[6]†'

[1]ਤ੍ਰਿਹਾਏ। [2]ਗਲ। [3]ਅਪਣੇ ਆਪਨੂੰ। [4]ਤਸੱਲੀ। [5]ਪ੍ਰਗਟ ਹੈ। [6]ਗਜਾਨ ਵਾਲਾ। *ਪਾ:–ਮਨਮੁਖ।

†ਮਖ਼ਦੂਮ ਰੁਕਨੁਲਦੀਨ ਅੱਬੁਲਫਤਹ ਸਯਦ ਜਲਾਲ ਸਾਨੀ ਉੱਚ ਦੇ ਪੀਰਾਂ ਵਿਚ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

॥੫੬॥ ਇਸ ਪ੍ਰਕਾਰ ਤਿਹੰ ਦੇ ਉਪਦੇਸ਼ਾ । ਚਲਨੇ ਤਯਾਰ ਭਏ ਜਗਤੇਸ਼ਾ॥ ਕਰਿਕੈ ਬੰਦਨ ਬਿਨੈ ਬਖਾਨੀ।'ਸੇਵਕ ਭਯੋ ਕਰਮ ਮਨ ਬਾਨੀ[੧]'॥੫੭॥ਸ੍ਰੀ ਗੁਰ ਤਿਹ ਕੋ ਧੀਰਜ ਦੀਨਾ। ਬਹੁਰੋ ਆਪ ਪਯਾਨਾ ਕੀਨਾ। ਕੇਵਲ ਕਾਰਜ ਨਰਨ ਉਧਾਰਨਾ।ਭਗਤਿ,ਗਯਾਨ ਕੀ ਸੁਮਤਿ ਸਿਖਾਰਨ ॥੫੮॥ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਜਲਾਲ ਕੋ ਪ੍ਰਸੰਗ' ਬਰਨਨੰ ਨਾਮ ਬੱਤੀਸਮੋ ਅਧਯਾਯ ॥੩੨॥

[੧]ਮਨ, ਬਾਣੀ, ਕਰਮ (ਭਾਵ ਸਰੀਰ) ਕਰਕੇ ।

[ਪਿਛਲੇ ਪੰਨੇ ਦੀ ਬਾਕੀ ਟੂਕ]

ਹੋਏ ਹਨ। ਪਹਿਲੇ ਜਲਾਲ ੬੯੦ ਹਿ: ਵਿਚ ਹੋਏ ਸਨ । ਉਨ੍ਹਾਂ ਤੋਂ ਛੇਵੇਂ ਸਤਵੇਂ ਥਾਂ ਏਹ ਸਨ, ਜਿਨ੍ਹਾਂ ਦਾ ਸਮਾਂ ਗੁਰੂ ਜੀ ਦੇ ਵੇਲੇ ਆ ਢੁੱਕਦਾ ਹੈ।

ਪੁਰਾਤਨ ਜਨਮ ਸਾਖੀ ਵਿਚ ਇਹ ਸਾਖੀ ਮਖ਼ਦੂਮ ਬਹਾਵਦੀਨ ਕੁਰੇਸ਼ੀ ਨਾਲ ਹੋਈ ਦੱਸੀ ਹੈ। ਫਿਰ ਦੂਜੀ ਵੇਰੀ ਮਖ਼ਦੂਮ ਬਹਾਵਦੀਨ ਦਾ ਜ਼ਿਕਰ ਆਯਾ ਹੈ ਤਾਂ ਉਸ ਦੇ ਚਲਾਣੇ ਵੇਲੇ ਉਸ ਨੇ ਗੁਰੂ ਜੀ ਨੂੰ ਲਿਖਿਆ ਹੈ ਕਿ ਤੁਸੀਂ ਸੰਸਾਰ ਤੋਂ ਜਦੋਂ ਚਲੋ ਤਦੋਂ ਅਸੀਂ ਨਾਲ ਚਲੀਏ, ਇਕੱਠੇ ਰੱਬ ਦੀ ਦਰਗਾਹੇ ਚੱਲੀਏ,ਤੇ ਗੁਰੂ ਬਾਬੇ ਉੱਤਰ ਘੱਲਿਆ ਕਿ ਤੁਸੀਂ ਚੱਲੋ ਅਸੀਂ ਚਾਲੀ ਦਿਨ ਪਿੱਛੋਂ ਆਵਾਂਗੇ ਤਾਂ ਪੀਰ ਰੋਇਆ 'ਜੋ ਚਾਲੀਹ ਦਿਨ ਅਨੇਰੇ ਰਹਿਣਾ ਹੋਵੇਗਾ। ਏ ਯਾਰੋ ! ਉਨ੍ਹਾਂ ਦਿਨਾਂ ਨੂੰ ਮੈਂ ਰੋਂਦਾ ਹਾਂ ਜੋ ਕਿਉਂਕਰਿ ਗੁਦਰਾਨ ਹੋਵਨਿਗੇ। ਜੇ ਓਹ ਚਲਦੇ, ਤਾਂ ਸੁਖਾਲੇ ਚਾਨਣੇ ਨਾਲਿ ਜਾਂਦੇ'। ਏਥੇ ਮਖ਼ਦੂਮ ਬਹਾਵਦੀਨ ਨੂੰ ਮੁਲਤਾਨ ਦਾ ਲਿਖਿਆ ਹੈ। ਜੇ ਕਦੀ ਪੁਰਾਤਨ ਜਨਮਸਾਖੀ ਵਾਲਾ ਮੁਲਤਾਨੀ ਮਖ਼ਦੂਮ ਸਤਿਗੁਰਾਂ ਨੂੰ ਮਿਲਿਆ ਹੈ ਤਾਂ ਗ਼ਾਲਬਨ ਉਹ ਬਹਾਉਦੀਨ ਦਾ ਗੱਦੀ ਨਸ਼ੀਨ ਪੀਰ ਸੀ। ਭਾਈ ਸੰਗਤ ਸਿੰਘ ਜੀ ਨੂੰ ਭਾ: ਲਖਮੀ ਚੰਦ ਜੀ ਨੇ,ਜੋ ੫੦ ਸਾਲ ਉੱਚ ਦੇ ਪੀਰਾਂ ਪਾਸ ਰਹੇ ਹਨ ਤੇ ਉਨ੍ਹਾਂ ਦੇ ਇਤਿਹਾਸ ਦੇ ਪਾਠਕ ਹਨ,ਦੱਸਿਆ ਹੈ ਕਿ ਜਦ ਸ੍ਰੀਗੁਰੂ ਨਾਨਕਦੇਵ ਜੀ ਮੱਕੇ ਗਏ ਹਨ ਤਾਂ ਮਖ਼ਦੂਮ ਰੁਕਨ ਦੀਨ,ਬਹਾਵਲ ਹਕ ਦਾ ਬਾਲਕਾ ਬਹਾਉਦੀਨ, ਸ਼ਾਹਬਾਜ ਦਾ ਬਾਲਕਾ ਜਤੀ ਲਾਲ ਤੇ ਸ਼ੇਖ ਬ੍ਰਾਹਮ ਏਹ ਚਾਰੇ ਫਕੀਰ ਬੀ ਓਥੇ ਸਨ ਤੇ ਗੁਰੂ ਜੀ ਨਾਲ ਓਥੇ ਦੀ ਗੋਸ਼ਟ ਹੋਈਸੀ।ਉੱਚ ਵਿਚ ਬੀ ਇਕ ਪੀਰ ਬਹਾਉਦੀਨ ਹਕਾਨੀ ਹੋਏ ਹਨ। ਸੋ ਇਹ ਗੱਲਾਂ ਹੋਰ ਖੋਜ ਦੀਆਂ ਮੁਥਾਜ ਹਨ।

ਗੁਰਮੁਖਾਂ ਵਾਲੀ ਸਾਖੀ ਸਮੁੰਦਰ ਦੇ ਕੰਢੇ ਤੇ ਸਮੁੰਦਰ ਵਿਚ ਲਿਖੀ ਹੈ। ਕਵਿ ਜੀ ਨੇ ਬੀ ਸਿੰਧ ਪਦ ਵਰਤਿਆ ਹੈ। ਜੇ ਕਦੇ ਮਖ਼ਦੂਮ ਜੀ ਕੋਈ ਉੱਚ ਵਾਲੇ 'ਪੀਰਾਂ ਵਿਚੋਂ ਸਨ, ਤਾਂ ਉੱਚ ਸ਼ਹਿਰ ਸਿੰਧ ਦਰਯਾ ਦੇ ਨੇੜੇ ਹੈ।ਅਗੇ ਉਹ ਮੁਸੱਲੇ ਤੇ ਚੜ੍ਹਕੇ ਸਿੰਧ ਵਿਚ ਜਾਂਦੇ ਹਨ ਜਿੱਥੇ ਗੁਰਮੁਖਾਂ ਦੇ ਦਰਸ਼ਨ ਹੁੰਦੇ ਹਨ। ਤਅੱਜਬ ਨਹੀਂ ਇਹ ਟਿਕਾਣਾ ਸੱਖਰ ਪਾਸ ਦਾ ਦਰਯਾ ਦੇ ਵਿਚਕਾਰ ਖਲਾ ਸਾਧ ਬੇਲੇ ਦਾ ਟਿਕਾਣਾ ਹੋਵੇ। ਪਰ ਆਮ ਸਿੰਧ ਤੋਂ ਮੁਰਾਦ ਸਮੁੰਦਰ ਦੀ ਹੈ ਜਿਸ ਵਿਚ ਜਹਾਜ਼ ਆਯਾ ਦੱਸਿਆ ਹੈ ਤਾਂ ਇਹ ਫਿਰ ਅਗੇਰੇ ਸਮੁੰਦਰ ਦੀ ਸਾਖੀ ਹੈ। ਪਰ ਉਥੇ ਜੋ ਗੁਰਮੁਖ ਸਨ ਓਹ ਸਿਖ ਸਨ ਗੁਰੂ ਕੇ ਕਿਉਂਕਿ ਪੁਰਾਤਨ ਜਨਮਸਾਖੀ ਵਿਚ ਲਿਖਿਆ ਹੈ ਕਿ ਜਦੋਂ ਮਖ਼ਦੂਮ ਗੁਰਮੁਖਾਂ ਤੋਂ ਵਾਪਸ ਮੁੜਿਆ ਹੈ ਤਾਂ ਓਹਦਾ ਮੁਸੱਲਾ ਸਮੁੰਦਰ ਉੱਤੇ ਤੁਰਦਾ

[ਬਾਕੀ ਟੂਕ ਵੇਖੋ ਅਗਲੇ ਪੰਨੇ ਦੇ ਹੇਠਾਂ]

੩੩. [ਨਾਮ ਦੀ ਸ਼ਕਤਿ। ਸ਼ੇਖ਼ ਇਬ੍ਰਾਹੀਮ ਫਰੀਦ ਸਾਨੀ ਨਾਲ ਗੋਸ਼ਟ]

ਦੋਹਰਾ ॥ ਸਿਮਰਿ ਨਾਮ ਸਭਿ ਕਾਮ ਹ੍ਵੈਂ ਪੁਨ ਨ ਜਾਇੰ ਜਮ ਧਾਮ।
ਅਪਨ ਸਰੂਪ ਅਨੂਪ ਕੋ ਜਾਨਿ ਲੇਤਿ ਅਭਿਰਾਮ ॥ ੧ ॥

{ ਪੁਨ=ਫੇਰ, ਭਾਵ ਮਰਕੇ। ਧਾਮ=ਘਰ। ਅਨੂਪ=ਜਿਸ ਦੀ ਉਪਮਾਂ ਨਹੀਂ ਹੋ ਸਕਦੀ। ਅਭਿਰਾਮ=ਸੁੰਦਰ। }

ਅਰਥ—(ਵਾਹਿਗੁਰੂ ਦਾ) ਨਾਮ ਸਿਮਰ (ਜੋ ਤੇਰੇ) ਸਾਰੇ ਕੰਮ (ਪੂਰੇ) ਹੋ ਜਾਣ (ਤੇ) ਫਿਰ (ਤੂੰ) ਜਮ ਦੇ ਘਰ ਨੂੰ (ਭੀ) ਨਾ ਜਾਵੇਂ (ਅਤੇ) ਅਪਨੇ ਸੁੰਦਰ ਸਰੂਪ ਨੂੰ ਜਿਸ ਦੀ ਉਪਮਾਂ ਨਹੀਂ ਹੋ ਸਕਦੀ (ਬੀ) ਪਛਾਣ ਲਵੇਂ।

ਭਾਵ—ਕਾਮ ਹ੍ਵੈ—ਤੋਂ ਮੁਰਾਦ ਹੈ ਇਸ ਲੋਕ ਦੀਆਂ ਕਾਮਨਾ ਪੂਰਨ ਹੋਣ। ਜਮ ਧਾਮ ਨਾ ਜਾਣ ਤੋਂ ਮੁਰਾਦ ਹੈ ਕਿ ਨਰਕ ਨਾ ਜਾਵੇਂ, ਅਥਵਾ ਜਮ ਦੀ ਕਚਹਿਰੀ ਹੀ ਨਾ ਜਾਣਾ ਪਵੇ। ਮੁਰਾਦ ਹੈ ਪਾਰਲੌਕਿਕ ਦੁਖ ਕੋਈ ਨਾ ਹੋਵੇਗਾ ਤੇ ਤੀਸਰੀ ਗੱਲ ਹੈ ਕਿ ਗਿਆਨ ਹੋ ਜਾਏਗਾ, ਅਪਨੇ ਸਰੂਪ ਦੀ ਲੱਖਜਤਾ ਹੋ ਆਵੇਗੀ। ਭਾਵ ਨਾਮ ਨਾਲ, ਲੋਕ ਪ੍ਰਲੋਕ ਦੇ ਸੁਖ ਤੇ ਗਿਆਨ ਪ੍ਰਾਪਤ ਹੁੰਦਾ ਹੈ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ॥ ਸ੍ਰੀ ਅੰਗਦ ! ਸੁਨੀਏ ਇਤਿਹਾਸਾ। ਆਗੇ ਗਮਨ ਕੀਨ ਸੁਖਰਾਸਾ। ਸ਼ੇਖ਼ ਫਰੀਦ ਪਟਨ* ਹੈ ਜਹਿੰਵਾ। ਸ਼ੇਖ਼ ਬ੍ਰਹਮ

---

*ਇਹ ਇਕ ਬੜਾ ਪੁਰਾਤਨ ਹਿੰਦੂ ਰਾਜ ਸਮੇਂ ਦਾ ਨੱਗਰ ਹੈ, ਇਸ ਦਾ ਅਸਲੀ ਨਾਮ ਅਜੋਧਨ ਸੀ। 'ਪਟਨ' ਨਾਮ ਹੈ ਸ਼ਹਿਰ ਦਾ, ਤੇ ਪੱਤਣ ਦਾ। ਖਿਆਲ ਹੈ ਕਿ ਕਦੇ ਦਰਯਾ ਇਥੇ ਤੱਕ ਵਹਿੰਦਾ ਸੀ ਤੇ ਇਥੇ ਪੱਤਣ ਸੀ। ਪਾਕਪਟਨ ਨਾਮ ਮੁਸਲਮਾਨਾਂ ਧਰਿਆ ਹੈ, ਬਾਬੇ ਫਰੀਦ ਦੇ ਰਹਿਣ ਕਰਕੇ, ਪਾਕਪਟਣ ਅਰਥਾਤ ਪਵਿਤ੍ਰ ਸ਼ਹਿਰ। ਸ਼ੇਖ਼ ਬ੍ਰਹਮ ਬਾਬੇ ਫਰੀਦ ਦਾ ਗੱਦੀ ਨਸ਼ੀਨ ਸੀ, ਇਸ ਨੂੰ ਫਰੀਦ ਸਾਨੀ ਬੀ ਕਹਿੰਦੇ ਹਨ। ਇਹ ਬੀ ਬੜਾ ਤਪੱਸ੍ਵੀ ਪੁਰਸ਼ ਹੋਇਆ ਹੈ, ਗੁਰੂ ਜੀ ਨੂੰ ਮਿਲਕੇ ਇਸ ਨੂੰ ਠੰਢ ਪਈ ਸੀ। ਫਰੀਦ ਦੀ ਬਾਣੀ ਫਰੀਦ ਸਾਨੀ ਅਰਥਾਤ ਸ਼ੇਖ਼ ਬ੍ਰਹਮ ਦੀ ਰਚੀ ਹੋਈ ਸੰਭਾਵਿਤ ਹੁੰਦੀ ਹੈ।

(ਪਿਛਲੇ ਪੰਨੇ ਦੀ ਬਾਕੀ ਟੂਕ)

ਨਹੀਂ ਸੀ, ਅਗੇ ਲਿਖਿਆ ਹੈ 'ਤਬ ਓਹਨਾਂ ਸਿੱਖਾਂ ਆਖਿਆ, ਸਤਿਗੁਰੂ ਨਾਨਕ ਨਾਉ ਲਿਖੁ ਜੋ ਤੇਰਾ ਮੁਸੱਲਾ ਚਾਲੇ। ਤਬ ਸਤਿਗੁਰੂ ਨਾਨਕੁ ਲਿਖਿਆ;ਤਬ ਮਖ਼ਦੂਮ ਬਹਾਵਦੀ ਕਾ ਮੁਸੱਲਾ ਚਲਿਆ। ਤਬ ਬਾਬੇ ਪਾਸਿ ਆਇਆ, ਸਲਾਮੁ ਕਰਿਕੈ ਬੈਠਿ ਗਿਆ। ਤਬ ਬਾਬੇ ਪੁਛਿਆ ਕਿਆ ਡਿਠੋ ਮਖ਼ਦੂਮ ਬਹਾਵਦੀ? ਤਬ ਮਖ਼ਦੂਮ ਬਹਾਵਦੀ ਆਖਿਆ ਜੀ ਤੂੰ ਸਭ ਕੁਛ ਜਾਣਦਾ ਹੈਂ, ਤੇਰਿਆਂ ਦਾਸਾਂ ਦਾ ਸਦਕਾ ਤਉ ਤਾਈਂ ਆਇ ਪਹੁੰਚਿਆਂ ਹਾਂ।' ਇਸ ਤੋਂ ਸਿੱਧ ਹੁੰਦਾ ਹੈ ਕਿ ਓਹ ਲੋਕ, ਜਿਨਾਂ ਪਾਸ ਫਕੀਰ ਗਿਆ ਸੀ,ਗੁਰੂ ਨਾਨਕ ਦੇਵ ਜੀ ਦੇ ਸਿੱਖ ਸਨ ਤੇ ਇਸ ਤੋਂ ਅੰਦਾਜ਼ਾ ਲਗ ਜਾਂਦਾ ਹੈ ਕਿ ਕਿਸ ਉੱਚੇ ਦਰਜੇ ਦੇ ਗੁਰਮੁਖ ਗੁਰੂ ਜੀ ਨੇ ਪੈਦਾ ਕਰ ਦਿੱਤੇ ਸੇ, ਜੋ ਕਰਾਮਾਤੀ ਫਕੀਰਾਂ ਨੂੰ ਬੀ ਸੁਮਤਿ ਦੇਂਦੇ ਸਨ।

ਤਬਿ ਬਸਿਈ ਤਹਿੰਵਾ ॥੨॥ ਤਿਹ ਕੇ ਮਿਲਿਨਿ ਹੇਤਿ ਗਤਿਦਾਈ। ਦੋਇ ਕੋਸ ਪਰ ਬੈਠੇ ਜਾਈ। ਸ਼ੇਖਬ੍ਰਹਮ ਕਾ ਇਕ ਮੁਰੀਦ* ਤਹਿਂ। ਆਯੋ ਈਂਧਨ[੧] ਚੁਨਿਨਿ, ਗੁਰੂ ਜਹਿਂ ॥ ੩ ॥ ਸੋ ਦਰਵੇਸ਼ ਖੁਦਾਇ ਪਿਆਰਾ। ਰਿਦੇ ਬੰਦਗੀ ਕੇਰ[੨] ਅਧਾਰਾ। ਇਕ ਸ਼ਲੋਕ ਤਬ ਪ੍ਰਭੂ ਬਖਾਨਾ। ਊਚੀ ਧੁਨਿ ਸੋਂ ਕੀਨੋ ਗਾਨਾ ॥ ੪ ॥ ਮਃ ੧ ॥

ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥ ੨ ॥

ਚੌਪਈ ॥ ਸੁਨਤਿ ਮੁਰੀਦ ਗੁਰੂ ਢਿਗ ਆਯੋ। ਕਰਿ ਸਲਾਮ ਅਸ ਬਚਨ ਅਲਾਯੋ। 'ਏਹ ਬੈਤ ਵਤ[੩] ਮੋਹਿ ਸੁਨਾਇ। ਤੁਮ ਦਰਵੇਸ਼ ਭਿ ਲਖ੍ਯੋ ਖੁਦਾਇ[੪]' ॥੫॥ ਸ਼੍ਰੀ ਨਾਨਕ ਤਬ ਬੈਨ ਅਲਾਏ। ਤਿਹ ਸ਼ਲੋਕ ਕੇ ਅਰਥ ਸੁਨਾਏ।'ਆਪੇ ਪੱਟੀ ਕਲਮ ਸੁ ਆਪੇ। ਲਿਖਣਹਾਰ ਸੋ ਦੁਤੀ[੫] ਨ ਜਾਪੇ ॥ ੬॥ ਸਭਿ ਮਹਿਂ ਰਵਿਓ ਏਕ ਖ਼ੁਦਾਇ। ਛੂਛੀ ਕਹੂੰ ਨ ਤਿਸ ਬਿਨ ਥਾਇ। ਦੂਜਾ ਦੇਖ੍ਯੋ ਸੁਨ੍ਯੋ ਨ ਕੋਈ। ਜਪਹਿ ਜਿ ਏਕ ਤਰਹਿ ਭਵ ਸੋਈ' ॥੭॥ ਦੋਹਰਾ ॥ ਸੁਨਤਿ ਸ਼ੇਖ[੬] ਹਰਖਾਇ ਉਰ ਗਯੋ ਨਿਕਟਿ ਨਿਜ ਪੀਰ। ਕਹ੍ਯੋ ਜਾਇ ਮੈਂ ਦੇਖਿਓ ਆਜ ਖ਼ੁਦਾਇ ਸਰੀਰ ॥੮॥ ਚੌਪਈ ॥ ਹਿੰਦੂ ਜਨਮ ਸ਼੍ਰੀ ਨਾਨਕ ਵੇਦੀ।ਦੇਤਿ ਅਲਹ ਸੁਧ ਦ੍ਵੈਤਹਿਂ ਛੇਦੀ[੭]।ਸੁਨਤਿ ਪੀਰ ਨੇ ਬਚਨ ਉਚਾਰੇ। 'ਹਿੰਦੂ,ਬਹੁਰ ਖੁਦਾਇ ਕਿਆ ਰੇ!†'॥੯। ਫੇਰ ਮੁਰੀਦ ਜੋਰਿ ਕਰ ਕਹਿਈ।'ਸੋ ਖੁਦਾਇ ਕੀ ਸੂਰਤ ਅਹਿਈ। ਕਹੌਂ ਕੂਰ ਨਹਿਂ,ਸਾਚ ਪਛਾਨੋਂ। ਦੇਖਹੁਗੇ ਤੁਮ ਤਬਿ ਹੀ ਮਾਨੋਂ ॥੧੦॥ ਬਿਨ ਦੇਖੇ ਨਹਿਂ ਆਇ ਪ੍ਰਤੀਤੀ। ਮਿਲਿਨੇ ਤੇ ਬਿਸਾਲ ਹੈ ਪ੍ਰੀਤੀ'। ਸੁਨਿ ਪੁਨ ਬਾਨੀ ਪੀਰ ਅਲਾਈ। 'ਮੈਂਡਾ ਬੈਂਤ ਲਿਜਾਇ ਸੁਨਾਈ ॥ ੧੧ ॥ ਦੋਹਰਾ ॥ ਘਿੰਨਹੁ, ਵੱਤ ਗਲਾਈਏ[੮] ਜੋ ਮੈਂ ਤੋਕੋ ਬੱਦ[੯]:-ਇਕ ਸਾਹਿਬ ਦੋ ਹੱਦ ਹੈਂ,ਕੋ ਸੇਵੀ[੧੦] ਕੋ ਰੱਦ ?'॥੧੨॥ ਚੌਪਈ॥ਸੁਨਿ ਮੁਰੀਦ ਤਬ,ਸ੍ਰੀ ਗੁਰ ਪਾਸ।ਜੁਲ ਕਰਿ[੧੧] ਆਇ ਕਰੀ ਅਰ-ਦਾਸਾ। 'ਜਬ ਹੀ ਪਢ੍ਯੋ ਬੈਂਤ ਮੈਂ ਤੈਂਡਾ। ਬੈਤ ਕਹ੍ਯੋ ਤਬ ਪੀਰ ਇਕ ਮੈਂਡਾ ॥ ੧੩ ॥ ਤਿਹ ਕੋ ਉੱਤਰ ਦੀਜਹੁ ਮੋਕੋ। ਸੁਨਹੁ,ਸੁਨਾਵਤਿ ਹੌਂ ਮੈਂ

[੧]ਬਾਲਣ। [੨]ਦਾ। [੩]ਫਿਰ। [੪]ਆਪ ਦਰਵੇਸ਼ ਹੋ ਪੂਨਾ ਜਾਣਿਆ ਹੈ ਖੁਦਾ (ਮੈਨੇ ਤੁਸਾਂ ਨੂੰ)। [੫]ਦੂਜਾ। [੬]ਭਾਵ ਮੁਰੀਦ ਤੋਂ ਹੈ। [੭]ਅੱਲਾ ਦੀ ਖਬਰ ਦ੍ਵੈਤ ਨੂੰ ਨਾਸ਼ ਕਰਨੇ ਵਾਲੀ। [੮]ਲੈ ਜਾ, (ਤੇ) ਮੁੜ ਸੁਣਾ ਉਸਨੂੰ। [੯]ਜੋ ਮੈਂ ਤੈਨੂੰ ਕਹਿੰਦਾ ਹਾਂ। [੧੦]ਕਿਹੜਾ ਮੰਨਣ ਯੋਗ ਹੈ। [੧੧]ਪਹੁੰਚਕੇ।

*ਪ੍ਰਾ: ਜ: ਸਾਖੀ ਵਿਚ ਇਸਦਾ ਨਾਮ 'ਕਮਾਲ' ਦਿੱਤਾ ਹੈ। †ਪਾ:-ਪਿਆਰੇ।

ਤੋ ਕੋ:-ਸਾਹਿਬ ਏਕੋ ਦੋ ਕਿਧ ਹੱਦਾ ਕਿਹ ਕੋ ਸੇਵੀ ਕਿਹ ਕੋ ਰੱਦ?-੧੪।
ਜੋ ਤੁਮਰੇ ਮਤ ਮਾਂਹੀ ਸਾਚੋ। ਕ੍ਰਿਪਾ ਧਾਰਿ ਮੁਝ ਸੰਗਿ ਉਬਾਚੋ[1] । ਇਸ ਪ੍ਰਕਾਰ ਕੇ ਸੁਨਿ ਕਰਿ ਬੈਨਾ। ਕਹਯੋ ਸ਼ਲੋਕ ਸਰਬ ਸੁਖਦੈਨਾਂ ॥ ੧੫ ॥

ਸਲੋਕੁ ॥ ਦੂਜਾ ਕਾਹੇ ਸਿਮਰੀਐ ਜੰਮੈ ਤੇ ਮਰ ਜਾਇ ॥
ਏਕੋ ਸਿਮਰੋ ਨਾਨਕਾ ਜਲ ਥਲ ਰਹਿਆ ਸਮਾਇ ॥੨॥*

ਦੋਹਰਾ॥'ਸੁਨਹੁ! ਤੁਮਾਰੋ ਪੀਰ ਜੋ ਅਬ ਲਗ ਦੂਜੋ ਚੀਨ[2] । ਨਹੀਂ ਖ਼ੁਦਾਇ ਪਛਾਨ ਤਿਂਹ ਮਾਰਗ ਮਿਲਿਨਿ ਨ ਲੀਨ[3]।੧੬।ਚੌਪਈ।ਸੇਵਹੁ ਏਕ ਹਦ ਦ੍ਵੈ ਖੋਇ[4] । ਸਭਿ ਕੋ ਕਰਨਹਾਰ ਹੈ ਜੋਇ। ਏਕ ਖ਼ੁਦਾਇ ਰਵਯੋ ਸਭਿ ਮਾਂਹੀ। ਇਉਂ ਜਾਨੇ ਬਿਨ ਮਿਲਨ ਦੁਰਾਹੀ[5] ॥੧੭॥ ਮੁੱਸਲਮਾਨ ਨ ਹਿੰਦੂ ਕੋਊ । ਕਰਨਹਾਰ ਸਭਿ ਕੋ ਇਕ ਹੋਊ।ਪੱਖਜਬਾਦ ਮੈਂ ਉਰਝੇ ਜੋਈ।ਹੱਦਾਂ ਦੋਇ ਜਾਨਿ ਹੈਂ ਸੋਈ'।੧੮।ਐਸੇ ਬਚਨ ਸੁਨੇ ਗੁਰ ਤੀਰ[6]।ਗਮਨਯੋ ਤਬ ਸਮੀਪ ਨਿਜ ਪੀਰ।ਸਰਬ ਜਵਾਬ ਸੁਨਾਯੋ ਜਬਹੀ।ਬੋਲਯੋ ਪੀਰ ਤਾਂਹਿ ਸੋਂ ਤਬ ਹੀ ॥੧੯॥ਦੋਹਰਾ॥'ਤਾਤ[7]! ਬਾਤ ਕੋ ਮਰਮ ਜੋ ਤੈਂ ਜਾਨਯੋ ਕੈ ਨਾਂਹਿ। ਅਜ਼ਮਤ ਇਸ ਮਹਿਂ ਅਧਿਕ ਹੈ ਸੁਨਹੁ ਸਮਝ ਮਨ ਮਾਂਹਿ॥੨੦॥ਚੌਪਈ॥-ਦ੍ਵੈਤ ਖੋਇ ਜਿਨਿ ਏਕ ਪਛਾਨਾ।ਮਿਲਹਿ ਖ਼ੁਦਾਇ ਸਿ ਮਨੁਜ ਸੁਜਾਨਾ-।ਮੈਕੂੰ ਘਿੰਨਉ ਵੰਞ ਉਥਾਊਂ[8]।ਤਿਹ ਦਿਦਾਰ ਕਰਿ ਉਰ ਸੁਖ ਪਾਊਂ'॥੨੧॥ ਕਰਿ ਮੁਰੀਦ ਆਗੈ ਤਿਹ ਕਾਲਾ।ਚਢਯੋ ਪੀਰ ਸਿਵਕਾ[9] ਪਰ ਚਾਲਾ। ਸ੍ਰੀਗੁਰ ਨਦਰ ਪਰੇ ਤਿਹ ਜਬਹੀ।ਉਤਰ ਚਲਯੋ ਪੈਰਨ ਸੋਂ ਤਬਿਹੀ॥੨੨॥ ਆਇ 'ਸਲਾਮਾਲੇ-ਕਮ' ਕਰਿਕੈ। ਬੈਠਯੋ ਨਿਕਟਿ ਭਾਉ ਉਰ ਧਰਿਕੈ। ਬੂਝਨ ਲਾਗਯੋ 'ਦੇਹੁ ਬਤਾਈ।ਆਗੈ ਕੈਸੋ ਹਾਲ ਬਿਹਾਈ[10]?'॥੨੩॥ ਦੋਹਰਾ ॥ ਗੁਰੂ ਭਨੈਂ 'ਦਰ-ਗਹ ਮਹਿਂ ਸਾਚੇ ਪਾਵਹਿਂ ਮਾਨ। ਕੂੜੀ ਕੂੜੇ ਬੇਖ ਕੀ ਤਿਨ ਕੋ ਤਹਿਂ ਨਹਿਂ ਥਾਨ॥੨੪॥ ਚੌਪਈ ॥ ਜਨਮਤਿ ਮਰਤਿ ਪਵਹਿਂ ਚਉਰਾਸੀ। ਸਦਾ ਰਹਤਿ ਤਿਨ ਗਰ[11] ਜਮ ਫਾਸੀ'।ਸਨਮੁਖ ਬੈਠੇ ਸ੍ਰੀ ਗੁਨਖਾਨੀ। ਪੀਰ ਰਿਦੇ ਕੀ

[1]ਕਹੋ। [2]ਦੂਜਾ ਹੀ ਜਾਣਿਆਂ ਹੈ। [3](ਪ੍ਰਭੂ) ਮਿਲਣ ਦਾ ਰਾਹ ਨਹੀਂ ਲੀਤਾ । [4]ਦੂਜੀ ਹੱਦ ਨਾਸ਼ ਕਰਕੇ। [5]ਕਠਨ ਹੈ। [6]ਪਾਸੋਂ। [7]ਪਿਆਰੇ ਪੁੱਤ੍ਰ। [8]ਮੈਨੂੰ ਲੈਕੇ ਚੱਲ ਉਥੇ। [9]ਪਾਲਕੀ। [10]ਬੀਤਦਾ ਹੈ । [11]ਉਨ੍ਹਾਂ ਦੇ ਗਲ।

*ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਹੈ । ਗੂਜਰੀ ਦੀ ਵਾਰ ਵਿਚ ਤੀਸਰੇ ਸਾਹਿਬਾਂ ਦਾ ਸਲੋਕ ਇਕ ਇਸ ਪ੍ਰਕਾਰ ਦਾ ਹੈ:-'ਸਦਾ ਸਦਾ ਸੋ ਸੇਵੀਐ ਜੋ ਸਭ ਮਹਿ ਰਹੈ ਸਮਾਇ ॥ ਅਵਰੁ ਦੂਜਾ ਕਿਉ ਸੇਵੀਐ ਜੰਮੈ ਤੇ ਮਰ ਜਾਇ ॥'

ਸਭਿ ਬਿਧਿ ਜਾਨੀ ॥੨੫॥ ਕਾਬੇ ਦਿਸ਼ਾ ਹੁਤੋ ਤਿਹ ਬਦਨਾ। ਪ੍ਰਾਚੀ ਦਿਸ਼[1] ਮੁਖ ਸ਼੍ਰੀ ਸੁਖ ਸਦਨਾ। ਸ਼ੁਭ ਉਪਦੇਸ਼ ਦੇਨਿ ਤਿਹ ਤਾਈਂ। ਬਚਨ ਬਖਾਨੇ ਪੁਨ ਜਗ ਸਾਈਂ ॥੨੬॥ 'ਜਾਨਯੋ ਕਾਬੇ ਬੀਚ ਖੁਦਾਇ। ਤੁਮ ਜਾਨਤਿ ਹੋ ਔਰ ਨ ਜਾਇ[2]। ਇਸ ਪ੍ਰਕਾਰ ਤੁਮ ਖੋਜਤਿ ਤਾਂਹੀ। ਜਿਉਂ ਕੋ ਵਸਤੁ ਹੋਇ ਜਲ ਮਾਂਹੀ ॥ ੨੭ ॥ ਇਉਂ ਨਹਿਂ ਪਾਇ ਸਕਹੁ ਗੇ ਕਬਹੀ। ਕੋਟ ਜਨਮ ਧਰਿ ਖੋਜਹੁ ਜਬ ਹੀ'। ਪੀਰ ਕਹੈ: 'ਸੁਨਿ ਨਾਨਕ ਤਪਾ ! ਤੁਰਕ ਦੀਨ ਕੋ ਕਾਬਾ ਥਪਾ[3] ॥੨੮॥ ਤਾਂਹੀ ਮੈਂ ਸ਼ਰਧਾ ਧਰਿ ਭੂਰੀ। ਮੈਂ ਖੁਦਾਇ ਕੋ ਪਾਉਂ ਹਦੂਰੀ'। ਗੁਰੂ ਭਨੈਂ 'ਜੇ ਅਸ ਮਨ ਜਾਨੋ। ਸੋ ਖੁਦਾਇ ਤੇ ਭੁਲਵਨ ਮਾਨੋ॥ ੨੯॥ ਕਰ ਕੈ ਬੀਚ ਨ ਆਵਹਿ ਐਸੇ। ਹੋਇ ਬਿਅਰਥ, ਮਥਨ[4] ਜਲ ਜੈਸੇ'। ਕਹੈ ਪੀਰ 'ਸੁਨਿ ਨਾਨਕ, ਤੈਂਡਾ। ਬੈਤ ਸੁਨਯੋ, ਹਰਖਯੋ ਮਨ ਮੈਂਡਾ ॥੩੦॥ ਦੋਹਰਾ ॥ ਉਰ ਬਿਚਾਰਿ ਮੈਂ ਤਬ ਕਰਯੋ–ਜਿਨ ਅਸ ਬੈਤ ਬਨਾਇ। ਤਿਨ ਕੋ ਦਰਸ਼ਨ ਕੀਜਿਯੇ–ਆਯੋ ਤੁਰਤ ਇਥਾਇ ॥੩੧॥ ਚੌਪਈ ॥ ਦੋ ਹੱਦਨ ਮਹਿਂ ਏਕ ਬਤਾਯੋ। ਤਾਂਕੋ ਸੇਵਨ ਹੈ ਫੁਰਮਾਯੋ। ਤੁਮ ਤੇ ਨਿਸ਼ਾਂ[5] ਹਮਾਰੀ ਹੋਵਹਿ। ਸਭਿ ਸੰਦੇਹ ਰਿਦੇ ਤੇ ਖੋਵਹਿ ॥ ੩੨ ॥ ਜਿਉਂ ਜਿਉਂ ਬਚਨ ਸੁਨੌਂ ਨਿਜ ਕਾਨੇ। ਤਿਉਂ ਤਿਉਂ ਸ਼ਾਂਤਿ ਹੋਤਿ ਭ੍ਰਮ ਹਾਨੇ। ਸੇਤੁ ਉਦਧਿ ਭਵ ਬਚਨ ਤੁਮਾਰੇ[6]। ਜਿਸ ਤੇ ਦ੍ਵੈਤਹਿ[7] ਮਿਟਤਿ ਹਮਾਰੇ ॥੩੩॥ ਬਾਨ ਸਮਾਨ[8] ਅਗਯਾਨ ਨਿਸ਼ਾਨਾ[9]। ਨੀਕੇ ਹਨਹਿਂ[10] ਕਰਤਿ ਸਭਿ ਹਾਨਾ। ਬੂਝਹੁਂ ਇਕ ਸੁਆਲ ਸੋ ਕਹੀਏ। ਮੇਰੋ ਭਰਮ ਸਰਬ ਅਬ ਦਹੀਏ[11] ॥੩੪॥

ਸਲੋਕ ॥ ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥
ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥ ੧੦੩ ॥

ਦੋਹਰਾ ॥ ਇਕ ਖੁਦਾਇ ਜੋ ਤੁਮ ਕਹਯੋ ਕੈਸੇ ਪਾਵਉਂ ਸੋਇ। ਪਟ ਉਤਾਰ ਬਨ[12] ਜਾਇ ਹੌਂ ਮੋਹ ਕੁਟੰਬ ਕੋ ਖੋਇ ॥ ੩੫ ॥ ਚੌਪਈ ॥ ਖਿੰਥਾ ਕਮਰੀ ਕੀ[13] ਗਰ ਪਾਵੌਂ। ਸੁਤ ਬਨਿਤਾ ਕੋ ਮੁਖ ਨ ਦਿਖਾਵੌਂ। ਜਿਸ ਬਿਧਿ ਪਯਾਰੇ ਕੋ ਹੁਇ ਮੇਲਾ। ਸੋਈ ਕਹਉ ਅਨਤ ਕਉ ਪੇਲਾ[14] ॥ ੩੬ ॥ ਕਿਸ ਬਿਧਿ

[1]ਪੂਰਬ ਦੀ ਤਰਫ। [2]ਹੋਰ ਜਗਾ ਨਹੀਂ। [3]ਤੁਰਕ ਮਜ਼ਹਬ ਦਾ ਕਾਬਾ ਥਾਪਿਆ ਹੋਇਆ ਹੈ। [4]ਰਿੜਕਣਾ। [5]ਤਸੱਲੀ [ਫਾ:–ਖ਼ਾਤਿਰ ਨਿਸ਼ਾਂ]। [6]ਸੰਸਾਰ (ਰੂਪੀ) ਸਮੁੰਦਰ ਤੇ ( ਤਰਨ ਲਈ ) ਪੁਲ ਵਤ ਆਪ ਜੀ ਦੇ ਬਚਨ ਹਨ। [7]ਦੂਈ (ਵਿਚ ਭਰੋਸਾ)। [8](ਆਪ ਦੇ ਬਚਨ) ਤੀਰ ਵਤ। [9]ਅਗਯਾਨ ਨਿਸ਼ਾਨਾ ਹੈ ਭਾਵ ਲੱਛ ਹੈ। [10]ਚੰਗੀ ਤਰ੍ਹਾਂ ਮਾਰਕੇ। [11]ਨਾਸ਼ ਕਰੀਏ। [12]ਜੰਗਲ ਵਿਖੇ। [13]ਕੰਬਲੀ ਦੀ ਗੋਦੜੀ। [14]ਹੋਰ (ਬਿਧੀ ਯਾ ਸਾਧਨ) ਛੱਡ ਕੇ।

ਕਰੌਂ ਸੇਵ ਮੈਂ ਤਾਂਕੀ[1]। ਜਿਸਤੇ ਛੂਟਹਿ ਜਮਕੀ ਬਾਕੀ[2]। ਬਚਨ ਪੀਰ ਕੇ ਸੁਨਿ ਸੁਖ ਸਦਨੈਂ। ਕਹਯੋ ਸ਼ਲੋਕ ਆਪ ਸ਼੍ਰੀ ਬਦਨੈਂ ॥ ੩੭ ॥

ਸਲੋਕ ਮਃ ੧ ॥ ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮਾਲੇ ॥
ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ[3] ਕਰੇ ॥ ੧॥

ਦੋਹਰਾ ॥ 'ਕਿਹ ਕਾਰਨ ਪਟ ਛੋਡ ਹੀ ਕਾਹੇ ਤਜਹੁ ਅਵਾਸ। ਮਿਲਹਿ ਆਨਿ ਘਰ ਕੇ ਬਿਖੈ ਹੋਇ ਸਿਦਕ ਜੇ ਰਾਸ ॥੩੮ ॥ ਚੌਪਈ ॥ ਸੁਨਹੁ ਸ਼ੇਖ ਅਉਰਤ ਘਰ ਹੋਇ। ਗਯੋ ਬਿਦੇਸ਼ ਕੰਤ ਹੈ ਜੋਇ। ਝੂਰੈ ਨਿਤ ਕਰਤਿ ਕੰਤ ਚਿਤ ਚਾਹੀ। ਰਾਖਹਿ ਸਿਦਕ ਜਿ ਡੋਲਹਿ ਨਾਂਹੀ ॥੩੯॥ ਆਨਿ ਮਿਲਹਿ ਤਿਹ ਕੰਤ ਅਵਾਸਾ। ਪ੍ਰੀਤ ਕਰਤਿ ਨਿਤ ਰਹਿਹੈ ਪਾਸਾ। ਜੇ ਅਉਰਤ ਹੋਵੈ ਬਦਰਾਹ[3]। ਗ਼ਾਫਲ ਭਈ ਅਵਰ ਚਿਤ ਚਾਹਿ ॥ ੪੦ ॥ ਤਿਹ ਕੋ ਕੰਤ ਭੁਲਾਵਹਿ ਮਨ ਤੇ। ਦੁਖੀ ਦੁਹਾਗਨ ਫਿਰਹਿ ਜੁ ਅਨਤੇ[4]। ਸੁਨਿ ਅਸ ਬਚਨ ਸ਼ੇਖ ਸੁਖ ਪਾਇ। ਬੂਝੀ ਬਹੁਰੋ ਖ਼ਬਰ ਖ਼ੁਦਾਇ ॥ ੪੧ ॥

ਸਲੋਕ॥ ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ ॥
ਧਨ ਕੂਕੇਂਦੀ ਗੋਰ ਮੇ ਤੈ ਸਹ ਨਾ ਮਿਲੀਆਸੁ ॥ ੫੪ ॥

ਚੌਪਈ॥'ਤਰੁਨ ਬੈਸ[5]ਨਹਿੰ ਚੇਤਨ[6] ਕੀਨੋ। ਬ੍ਰਿਧ ਭਯੋ ਇੰਦ੍ਰੀ ਬਲ ਖੀਨੋ[7]। ਗੋਰ ਬਿਖੈ ਹੈ ਚਲਨ ਤਿਆਰੀ। ਅਬ ਸਾਹਿਬ ਸੋਂ ਮਿਲਨਾ ਭਾਰੀ[8]॥੪੨॥ ਪੂਰਬ ਖਿਜਮਤਿ[9] ਕੰਤ ਨ ਹੋਈ। ਕਿਉਂ ਅਬ ਨਾਰਿ ਮਿਲੈ ਹੈ ਸੋਈ'। ਸ਼ੇਖ ਬਚਨ ਸੁਨਿ ਗਯਾਨ ਉਦਾਰਾ[10]। ਤਿਹ ਸੋਂ ਬਹੁਰ ਸ਼ਲੋਕ ਉਚਾਰਾ॥੪੩॥

ਸਲੋਕੁ ਮਃ ੧ ॥ ਮਹਲੁ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ ॥
ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ ॥੧॥

ਦੋਹਰਾ ॥ 'ਮਹਿਲ[11] ਕੁਚੱਜੀ,ਬਿਸ਼ੈ ਰਤਿ[12],ਕਾਲੀ, ਕਲਿਮਲ[13]ਸੰਗ। ਦ੍ਵੈਤ ਰਿਦੈ ਬਦਬੋਇ[14] ਅਤਿ ਕਿਉਂ ਮਾਣੈ ਪਿਰੁ ਰੰਗ ॥ ੪੪ ॥ ਚੌਪਈ ॥ ਕੰਤ[15] ਸੁਘੜ ਉਸ਼ਨਾਕ[16]ਮਨੋਗ[17]। ਜਾਨਤਿ ਧਨ ਨਹਿੰ ਰਾਵਨ ਜੋਗ[18]। ਤਜਿ ਤਿਹ ਨਾਰ, ਸੁਚੱਜੀ ਜੋਊ। ਸਤਿ ਸ਼ਿੰਗਾਰ ਜਿਹੰ, ਰਵਿ ਹੈ ਸੋਊ[19] ॥੪੫॥

[1]ਪਿਆਰੇ ਦੀ। [2]ਸਿੱਧੀ ( ਠੀਕ )। [3]ਮਾੜੇ ਰਸਤੇ ਟੁਰਨ ਵਾਲੀ। [4]ਹੋਰਨੀ ਥਾਂਈ। [5]ਜਵਾਨ ਆਯੂ ਵਿਚ। [6]ਯਾਦ। [7]ਨਾਸ਼ ਹੋ ਗਿਆ। [8]ਵਡਾ ( ਔਖਾ ) ਹੈ। [9]ਸੇਵਾ [ ਫਾਃ ਖ਼ਿਦਮਤ ]। [10]ਭਾਵ ਗੁਰੂ ਜੀ ਨੇ। [11]ਇਸਤਰੀ। [12]ਵਿਸ਼ਿਆਂ ਵਿਚ ਪ੍ਰੀਤ ਵਾਲੀ। [13]ਪਾਪਾਂ। [14]ਮੰਦੀ ਵਾਸ਼ਨਾ। [15](ਪਰਮੇਸ਼ੁਰ) ਪਤੀ। [16]ਬਾਂਕਾ। [17]ਸੁੰਦਰ। [18](ਜਿਸ) ਇਸਤਰੀ ਨੂੰ ਰਾਵਣ ਯੋਗ ਨਹੀਂ ਜਾਣਦਾ। [19]ਸਤ (ਆਦਿ) ਜਿਸ ਦੇ ਸ਼ਿੰਗਾਰ ਹਨ ਉਸੇ ਨੂੰ ਰਾਂਵਦਾ ਹੈ।

ਕਾਮ,ਕ੍ਰੋਧ,ਲੋਭ, ਅਹੰ,ਕੂਰ[੧]। ਮਲ ਕੁਚਾਲ ਕੀ ਕੀਨਿ ਜਿ ਦੂਰ। ਤਿਹ ਸੋਂ ਰਾਵਹਿ ਕਰਿ ਹੀ ਪਯਾਰ॥ਬਿਨ ਸ਼ਿੰਗਾਰ ਧਨ[੨] ਸਦਾ ਖੁਆਰ॥੪੬॥ਕੰਤ[੩] ਬਿਖੈ ਲਖਿ ਦੋਸ਼ ਨ ਕੋਊ। ਕਰਤਿ ਅਵੱਗਯਾ ਧਨ ਹਿਤ ਖੋਊ[੪]। ਤਿਹ ਕੋ ਤਯਾਗਿ ਬਿਖੈ ਸੰਗ ਰਾਚੀ[੫]। ਸੁਨਤਿ ਸ਼ੇਖ ਪੁਨ ਗਿਰਾ ਉਬਾਚੀ ॥ ੪੭ ॥

ਸਲੋਕ॥ ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥੧੨੬॥
ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ ਤਾ ਵਸਿ ਆਵੀ ਕੰਤੁ ॥ ੧੨੭ ॥

ਚੌਪਈ ॥ 'ਸੁਣਹੁ ਸ਼ੇਖ ਨਿਵਣਾ ਸਭਿ ਆਗੇ। ਅੱਖਰ ਇਹ, ਸ਼ੁਭ ਮਾਰਗ ਲਾਗੇ[੬]। ਪਰਮੇਸ਼ੁਰ ਦੁਖ ਸੁਖ ਜੋ ਦੇਵੈ। ਇਹ ਗੁਣ ਲਖਹੁ ਦੂਊ ਸਮ ਖੇਵੈ[੭] ॥ ੪੮ ॥ ਰਸਨਾ ਸਿਫਤ ਬਿਖੈ ਕਰਤਾਰਾ। ਮਣੀਆਂ ਮੰਤ[੮] ਜਾਨੀਏ ਚਾਰ॥ ਇਸ ਬਿਧਿ ਕਰੈ,ਹੋਇ ਵਸਿ ਕੰਤਾ॥ ਬਹੁਰੋ ਨਦਰ ਧਰੈ ਭਗਵੰਤਾ'॥ ੪੯॥ਕਹੈ ਸ਼ੇਖ'ਕਰਿਕੈ ਸੁ ਨਿਬੇਰ॥ਬਹੁਰ ਰਲਾਯੋ ਸਗਰੋ ਝੇਰਾ[੯]। ਸੇਵਾ ਤੇ ਹੈ ਨਦਰਿ ਅਭੇਵਾ[੧੦]?।ਕਿਧੌਂ ਨਦਰ ਤੇ ਹੋਵੈ ਸੇਵਾ[੧੧]?॥੫੦॥ਇਹ ਨਿਰਨੈ ਕਰਿ ਮੋਹਿ ਬਤਾਵਹੁ। ਹਿਰਦੇ ਤੇ ਸਭਿ ਭਰਮ ਮਿਟਾਵਹੁ'।ਸ਼ੇਖ ਬਚਨ ਕੋ ਸੁਨਿ ਜਗਨਾਥਾ। ਕਹਯੋ ਸ਼ਲੋਕ ਬਹੁਰ ਤਿਨ ਸਾਥਾ ॥ ੫੧ ॥

ਸਲੋਕ॥ ਸੇਵਾ ਕਰੇ ਜੁ ਕੰਤ ਕੀ ਕੰਤ ਤਿਸੀ ਕਾ ਹੋਇ ॥
ਗਰਬੀ ਕੰਤ ਨ ਪਾਈਐ[੧੨] ਭਾਵੈਂ ਖਰੀ ਸੁਆਲਿਉ[੧੩] ਹੋਇ* ॥ ੯॥

ਚੌਪਈ ॥ 'ਸੁਨਹੁ ਸ਼ੇਖ ਨਿਸ਼ਚੈ ਮਨ ਜਾਨਹੁ। ਸੇਵਾ ਮੂਲ ਸਭਿਨਿ ਕੀ[੧੪] ਮਾਨਹੁ। ਘਾਲਹਿ ਘਾਲ ਹਾਨਿ ਕਰਿ ਗਰਬਾ। ਤਨ ਮਨ ਕਰਹਿ ਨਿਵੇ-ਦਨ[੧੫] ਸਰਬ॥੫੨॥ਤਬਹੀ ਨਦਰਿ ਪ੍ਰਮੇਸ਼ੁਰ ਹੋਇ।ਮਹਿਲ ਹਦੂਰ ਬੁਲਾ-ਈਐ ਸੋਇ। ਗਰਬ ਕਰਹਿ ਜੋ, ਸੇਵਹਿ ਨਾਂਹੀ। ਸੁੰਦਰ ਬਹੁ ਸਰੂਪ ਤਨ ਆਹੀ ॥੫੩॥ ਤਿਹ ਸਮੀਪ ਕੰਤ ਨਹੀਂ ਆਵਹਿ। ਗਰਬ ਯੁਕਤ[੧੬] ਨਹਿੰ

[੧]ਹੰਕਾਰ, ਝੂਠ। [੨]ਇਸਤ੍ਰੀ। [੩]( ਪਰਮੇਸ਼ੁਰ ) ਪਤੀ। [੪] [੫]ਤਿਸ ( ਕੰਤ ) ਨੂੰ ਛਡਕੇ ਵਿਸ਼ਿਆਂ ਨਾਲ (ਜੋ) ਰਚੀ ਹੈ ਸੋ ਇਸਤ੍ਰੀ ਪਿਆਰ ਨੂੰ ਗੁਆਕੇ ਅਵੱਗਯਾ ਕਰ ਰਹੀ ਹੈ। [੬](ਜਿਨ੍ਹਾਂ ਕਰ) ਚੰਗੇ ਮਾਰਗ ਲਗਦਾ ਹੈ (ਜੀਵ)। [੭]ਦੋਵੇਂ (ਦੁਖ ਤੇ ਸੁਖ) ਇਕੋ ਜੇਹੇ (ਜਾਣਕੇ) ਸਹਾਰੇ। [੮]ਸ਼ਿਰੋਮਣ ਮੰਤਰ। [੯]ਝੇਰਾ ਅੱਗੇ ਦੱਸਦਾ ਹੈ। [੧੦]ਸੇਵਾ ਨਾਲ ਹੁੰਦੀ ਹੈ ਭੇਵ ਰਹਤ ( ਪ੍ਰਭੂ ਦੀ ) ਨਦਰ ? [੧੧]ਯਾ ਕਿ ਨਦਰ ਨਾਲ ਸੇਵਾ ਹੁੰਦੀ ਹੈ। [੧੨]ਪਾਂਵਦੀ। [੧੩]ਸੁੰਦਰ। [੧੪]ਸਾਰੇ (ਸਾਧਨਾਂ) ਦਾ ਮੁੱਢ। [੧੫]ਸੌਂਪੇ। [੧੬]ਹੰਕਾਰ ਵਾਲੀ।

*ਇਹ ਸ਼ਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਹੀਂ ਹੈ।

ਤਿਹੰ ਕੋ[1] ਭਾਵਹਿ।ਛੁੱਟੜਿ ਮਹਲਾ[2] ਹੈ ਸੁ ਦੁਹਾਗਨਿ। ਨਿਰਹੰਕਾਰ ਸਦੀਵ ਸੁਹਾਗਨਿ ॥ ੫੪ ॥ ਦੋਹਰਾ ॥ ਸੇਵਾ ਤੇ ਸਾਹਿਬ ਬਸੀ[3], ਦੇਖਹਿ ਕਰੁਨਾ ਡੀਠ[4]। ਸੁਖ ਸੁਹਾਗ[5] ਮਾਣਹਿ ਸਦਾ ਮਿਲਤਿ ਆਪਨੇ ਈਠ[6] ॥ ੫੫ ॥ ਚੌਪਈ॥ ਸੁਨੇ ਬਚਨ ਸ੍ਰੀ ਗੁਰ ਕੇ ਜਬਿਹੀ।ਕਰ ਦ੍ਵੈ ਪਦ ਪਰ ਲਾਏ ਤਬਹੀ। ਪੁਨ ਸਿਰ ਮਸਤਕ ਮੁਖ ਪਰ ਫੇਰੇ। ਧੰਨ ਭਾਗ ਅਪਨੇ ਬਡ ਹੇਰੇ ॥੫੬॥ ਮਿਲਜੋ ਖ਼ੁਦਾਇ ਨ ਸੰਸਾ ਕੋਈ। ਬੋਲਜੋ 'ਬਹੁਤ ਖ਼ਤਾ ਮੁਰ[7] ਹੋਈ। ਬਖ਼-ਸ਼ਹੁ ਅਬ ਕਰੁਨਾ ਕਰਿਸੋਊ।ਤੁਮ ਤੇ ਉਪਰ ਅਪਰ ਨ ਕੋਊ' ॥੫੭॥ ਸਨਮੁਖ ਉਚਰੇ ਬਚਨ ਘਨੇਰੇ। 'ਅਬ ਮੁਝ ਜਾਨਹੁ ਸਮ ਨਿਜ ਚੇਰੇ'। ਸ਼ੇਖ ਨਿਕਟਿ ਤੇ ਸੁਨਿ ਕਰਿ ਬਾਨੀ। ਇਕ ਸ਼ਲੋਕ ਉਚਰਜੋ ਗੁਨ ਖਾਨੀ ॥ ੫੮ ॥

ਸਲੋਕ ਮ: ੧॥ ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ ॥ ਲਬੈ ਮਾਲੈ ਘੁਲਿ
ਮਿਲਿ ਮਿਚਲਿ ਊਂਘੈ ਸਉੜਿ ਪਲੰਘੁ ॥ ਭੰਉਕੈ ਕੋਪੁ ਖੁਆਰੁ ਹੋਇ
ਫਕੜੁ ਪਿਟੇ ਅੰਧੁ ॥ ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ ॥੧॥

ਦੋਹਰਾ॥ 'ਰੂਪ ਕਾਮਿ,ਲਬਿ ਮਾਲ ਕੀ ਰਤਿ,ਜਿਉਂ ਨੀਂਦਿ ਪਲੰਘ[8]। ਤਿਉਂ ਭਗਤਨ ਕੀ ਹੈ ਸਦਾ ਹਰਿ ਚਰਚਾ ਕੇ ਸੰਗਿ॥੫੯॥ ਚੌਪਈ॥ਤੁਮਰੇ ਬਚਨ ਮੋਹਿ ਮਨ ਭਾਵਹਿੰ। ਚਾਹਿ ਸੁ ਬੂਝਹੁ ਬਹੁਰ ਬਤਾਵਹਿੰ।' ਸੁਨਿ ਇਉਂ ਸ਼ੇਖ ਬਹੁਰ ਹਰਿ ਗਾਥਾ[9]। ਕਰਤਿ ਭਯੋ ਸ੍ਰੀ ਨਾਨਕ ਸਾਥਾ॥੬੦॥ਅਹੈਂ ਸ਼ਲੋਕੁ ਗ੍ਰੰਥ ਜੀ ਮਾਂਹੀ। ਕਥਾ ਬਢਨ ਤੇ ਬਰਨੇ ਨਾਂਹੀ। ਆਸਾ ਵਾਰੁ ਕਛੁਕ* ਤਹਿੰ ਕੀਨੀ।ਅਤਿ ਉੱਤਮ ਪਦਵੀ[10] ਤਿਹਦੀਨੀ॥੬੧॥ਭਯੋ ਮੁਰੀਦ ਸ਼ੇਖ ਤਬ ਗੁਰ ਕੋ।ਬੰਦੇ ਚਰਨ ਪ੍ਰੇਮਕਰਿ ਉਰਕੋ।ਕਿਤਿਕ ਦਿਵਸ ਤਿਨ ਰਾਖਜੋ ਡੇਰਾ। ਨਿਤ ਪ੍ਰਤਿ ਕਰਿਹੀ ਭਾਉ[11]ਘਨੇਰਾ॥੬੨॥ਬਹੁਰੋ ਬਿਦਾ ਹੋਇ ਬਰਿ-ਆਈ[12]। ਕੀਨ ਪਯਾਨ ਸ੍ਰੀ ਜਗ ਸਾਈਂ।ਅਬ ਜੋ ਹੋਵਹਿ ਕਥਾ ਅਗਾਰੀ। ਭਾਖੋਂ ਅਗਲੇ ਧਜਾਉ ਮਝਾਰੀ ॥ ੬੩ ॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰਧੇ 'ਸ਼ੇਖ ਬ੍ਰਹਮ ਕੋ ਪ੍ਰਸੰਗ' ਬਰਨਨੰ ਨਾਮ ਤੇਤੀਸਮੋ ਅਧਜਾਯ ॥ ੩੩ ॥

---

[1]ਉਸ ( ਰਬ ) ਨੂੰ। [2]ਛੁੱਟੜ ਇਸਤ੍ਰੀ। [3]ਵਸ ਹੁੰਦਾ ਹੈ। [4]ਕ੍ਰਿਪਾ ਦੀ ਨਜ਼ਰ ਨਾਲ। [5]ਪਤੀ ਦੇ ਸੁਖ। [6]ਪਜਾਰੇ (ਪਤੀ) ਨੂੰ। [7]ਭੁੱਲ ਮੇਰੀ। [8]ਭਾਵ, ਕਾਮੀ ਦੀ ਰੂਪ ਨਾਲ, (ਭੁੱਖੇ ਦੀ ਸਵਾਦ ਨਾਲ) ਲਬੀ ਦੀ ਮਾਲ ਨਾਲ, ਨਿੰਦਰਾਵਾਲੇ ਦੀ ਪਲੰਘ ਨਾਲ ਜੀਕੂੰ ਲਗਨ ਹੈ। [9]ਪ੍ਰਭੂ ਦੀ ਕਥਾ। [10]ਮਰਤਬਾ। [11]ਪ੍ਰੇਮ। [12]ਜ਼ੋਰੋ ਜ਼ੋਰੀ।

*ਪੁ: ਜ: ਸਾਖੀ ਵਿਚ ਲਿਖਿਆ ਹੈ ਕਿ ਆਸਾ ਵਾਰ ਦੀਆਂ 'ਪਉੜੀਆਂ ਨਉਂ ਹੋਈਆਂ ਏਤੁ ਪਰਥਾਇ'।

੩੪. [ਗੁਰਮੁਖ ਤੋਂ ਸੁਣਕੇ ਨਾਮ ਜਪਣ ਦਾ ਫਲ । ਬਗ਼ਦਾਦ, ਦਸਤਗੀਰ ਪੀਰ–ਉਧਾਰ]

ਦੋਹਰਾ ॥ ਸਰਬ ਰਸਨ ਤੇ ਰਸ ਭਲਾ ਸਾਦ ਲੇਇ ਜੋ ਕੋਇ ॥
ਸ੍ਰੀ ਗੁਰਮੁਖ ਤੇ ਨਾਮ ਸੁਨਿ ਜਪਹਿ ਸਦਾ ਸੁਖ ਹੋਇ ॥ ੧ ॥

{ ਰਸਨ ਤੇ=ਰਸਾਂ ਤੋਂ । ਸਾਦ=ਸੁਆਦ । ਗੁਰਮੁਖ=ਉਹ ਗੁਰ ਸਿੱਖ ਜੋ ਆਪ ਨਾਮ ਜਪਦਾ ਤੇ ਹੋਰਨਾਂ ਨੂੰ ਜਪਾਉਂਦਾ ਹੈ ਤੇ ਰਜ਼ਾ ਪੁਰ ਖੜੋ ਗਿਆ ਹੈ । ਓਹ ਸਤਿਕਾਰ ਯੋਗ ਗੁਰਮੁਖ ਹੈ । (ਅ) ਗੁਰੂ ਜੀ ਦੇ ਮੁਖ ਤੋਂ । }

ਅਰਥ–ਜੇ ਕਿਸੇ ਨੂੰ ਸੁਆਦ ਲੈਣ ( ਦਾ ਚਸਕਾ ਹੋਵੇ ਤਾਂ ) ਸਾਰਿਆਂ ਰਸਾਂ ਤੋਂ ਭਲਾ ਰਸ (ਇਹ ਹੈ:–ਕਿ) ਸ੍ਰੀ ਗੁਰ ਮੁਖ ਤੋਂ ( ਵਾਹਿਗੁਰੂ ਜੀ ਦਾ ) ਨਾਮ ਸੁਣਕੇ ਸਦਾ ਜਪੇ (ਤਾਂ ਸੁਆਦ ਦੇ ਨਾਲ) ਸੁਖ (ਬੀ) ਪ੍ਰਾਪਤ ਹੁੰਦਾ ਹੈ ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ॥ਸ੍ਰੀ ਅੰਗਦ ਸੁਨਿ ਕਥਾ ਰਸਾਲਾ[1]।ਜਿਸ ਮਹਿਂ ਮਾਰਗ ਮੁਕਤਿ ਬਿਸਾਲਾ। ਦੀਨ ਬੰਧੁ ਕੀਨੋ ਪ੍ਰਸਥਾਨਾ। ਜਹਾਂ ਦੇਸ਼ ਬਗ਼-ਦਾਦ ਮਹਾਨਾ*॥੨॥ਦਸਤਗੀਰ ਤਹਿਂ ਪੀਰ ਰਹੇਹੀ। ਸਭਿ ਨਰ ਤਿਹ ਕੀ ਸੇਵ ਕਰੇਹੀਂ। ਆਇਸੁ ਬਿਖੈ ਰਹਿਤਿ ਦਿਨ ਰਾਤੀ। ਤਿਸ ਮਹਿਂ ਅਜ਼ਮਤ ਬਡ ਬੱਖਯਾਤੀ॥੩॥ ਜਸ ਉਪਦੇਸ਼ ਦੇਤਿ ਤਿਸ ਦੇਸ਼ਾ। ਤਸ ਕਰਿਹੀ ਸਭਿ ਸਹਿਤ ਨਰੇਸ਼ਾ । ਜਾਂਕੇ ਬਹੁਤ ਮੁਰੀਦ ਅਗਾਰੀ। ਸੇਵਹਿਂ ਸਦ ਆਇਸੁ ਅਨੁਸਾਰੀ ॥ ੪॥ ਤਿਹ ਕੋ ਮਾਨ ਹਰਨ[2] ਗੁਨ ਖਾਂਨੀ। ਪ੍ਰਾਪਤ ਭਏ ਜਹਾਂ ਰਜਧਾਨੀ। ਪੁਰਿ ਤੇ ਵਹਿਰ ਰੁਚਿਰ ਜਲ ਹੇਰਾ। ਬੈਠਿ ਗਏ ਤਹਿਂ ਕਰਿਕੈ ਡੇਰਾ ॥੫॥ਜਬ ਇਕ ਰਜਨੀ ਸਕਲ ਬਿਤਾਈ।ਜਾਗੇ ਪ੍ਰਭੁ ਭੋਰ ਹ੍ਵੈ ਆਈ। ਕਰਿ ਇਸ਼ਨਾਨ ਪਢੀ ਮੁਖ ਬਾਨੀ।ਸ੍ਰੀਕਰਤਾਰ ਸਿਫਤ ਮਹਿਂ ਸਾਂਨੀ[3]॥੬॥ 'ਲਖ ਪ੍ਰਾਤਾਲ ਲੱਖ ਆਕਾਸ਼'। ਇਹ ਜਬ ਸ਼ਬਦ ਪਢਯੋ ਸੁਖਰਾਸ। ਏਕ ਮੁਰੀਦ ਪੀਰ ਕੋ ਆਯੋ। ਹਿਤ ਮੱਜਨ ਕੇ ਜਲ ਜਿਹ ਥਾਯੋ ॥ ੭ ॥ ਸੁਨਯੋ ਸ਼੍ਰੋਨ ਮਹਿਂ ਇਹ ਪਦ ਤਾਂਹੀ। ਬਿਸਮ ਰਹਯੋ ਅਪਨੇ ਮਨ ਮਾਂਹੀ† ।–ਇਹੁ ਕਯਾ ਕੁਫਰ ਬਕੇਤਿ ਹੈ[4] ਕੋਈ। ਕਹਯੋ ਕੁਰਾਨ ਕਿਤਾਬ ਨ ਸੋਈ–॥ ੮ ॥

---

[1]ਸੁੰਦਰ, ਰਸੀਲੀ। [2]ਹੰਕਾਰ ਨਾਸ਼ ਕਰਨ ਲਈ। [3]ਮਿਲੀ ਹੋਈ। [4]ਕਹਿੰਦਾ ਹੈ।

*ਦੇਖੋ ਇਸੇ ਅਧਯਾਯ ਦੇ ਅੰਕ ੬੮ ਦੀ ਹੇਠਲੀ ਟੂਕ ।

†ਇਸ ਗਲ ਤੇ ਅਸਚਰਜ ਕਰਨਾ ਨਹੀਂ ਚਾਹੀਦਾ ਕਿ ਪੰਜਾਬੀ ਦੀਆਂ ਇਹ ਤੁਕਾਂ ਬਗ਼ਦਾਦ ਦੇ ਆਦਮੀ ਨੇ ਕੀਕੂੰ ਸਮਝ ਲਈਆਂ। ਬਗ਼ਦਾਦੀ ਫਕੀਰਾਂ ਦੇ ਚੇਲੇ ਹਿੰਦ ਵਿਚ ਅਨੇਕਾਂ ਸਨ ਤੇ ਹਨ, ਤੇ ਓਹ ਜ਼ਯਾਰਤ ਨੂੰ ਜਾਂਦੇ ਸਨ,ਤਾਂਤੇ ਪੀਰ ਜੀ ਦਾ ਹਿੰਦੀ ਜਾਣਨਾ ਮੁਸ਼ਕਲ ਗਲ ਨਹੀਂ ਹੈ, ਤੇ ਯਾ ਕਿਸੇ ਹਿੰਦੀ ਮੁਰੀਦ ਨੇ ਸੁਣ ਸਮਝ ਕੇ ਪੀਰ ਨੂੰ ਜਾ ਦੱਸੀਆਂ ਹਨ।

ਤਰਕ ਕਰਤਿ ਅਸ ਗਯੋ ਸਮੀਪਾ। ਜਹਿਂ ਬੈਠੇ ਬੇਦੀ ਕੁਲਦੀਪਾ। ਤਿਹ ਛਿਨ ਗਾਨ ਲਗਜੋ ਮਰਦਾਨਾ। ਵਾਇ[1] ਰਬਾਬ, ਸਿਫਤ ਭਗਵਾਨਾ ॥੯॥ ਖਰੋ ਹੋਇ ਸੁਨਿ ਕੈ ਚਿਰ ਤਾਈਂ।ਗਮਨਜੋ ਬਹੁਰ ਪੀਰ ਨਿਜਥਾਈਂ।ਅਵ-ਸਰ ਪਾਇ ਸੁ ਬੂਝਨ ਕੀਨਾ।'ਹਜ਼ਰਤ! ਸੁਨਹੁ ਕੁਫਰ ਇਕ ਪੀਨਾ[2]॥੧੦॥ ਹਿੰਦੁ ਫਕੀਰ ਵਹਿਰ ਹੈ ਬੈਸਾ। ਬਕਜੋ ਬਕਾਉ[3] ਕੁਫਰ ਤਿਨ ਐਸਾ।ਚੌਦਾਂ ਤਬਕ ਕੁਰਾਨ ਬਤਾਏ। ਏਤੇ ਹੀ ਤੁਮ ਆਪ ਸੁਨਾਏ॥੧੧॥ ਤਿਸਨੈ ਲੱਖ ਅਕਾਸ਼ ਪਤਾਲੇ।ਬਹੁਰ[4] ਨ ਓਰਕ ਥਕ ਰਹਿ ਭਾਲੇ।ਸੁਨਿਕੈ ਅਚਰਜਮੁਝ ਮਨ ਆਵਾ। ਸਹਜੋ ਨ ਜਾਇ ਜੁ ਤਾਂਹਿ ਸੁਨਾਵਾ॥੧੨॥ ਲਿਖਜੋ ਖ਼ਿਲਾਫ਼[5] ਕੁਰਾਨ ਦਰ੍ਮਜਾਨ[6]। ਕੂਰੋ ਕਿਧੋਂ ਫਕੀਰ ਅਜਾਨ। ਇਕ ਤੋ ਇਹ ਤਿਨ ਕਹਜੋ ਅਚੰਭਾ। ਦੂਸਰ ਕੀਨ ਰਾਗ ਪ੍ਰਾਰੰਭਾ[7] ॥੧੩॥ ਤੁਮਨੇ ਸਗਰੇ ਦੇਸ਼ ਮਝਾਰੀ। ਕਰਨ ਸਰੋਦ ਕੀਨ ਹਟਕਾਰੀ।ਜੇ ਸਮੀਪ ਹੁਇ ਆਇਸੁ ਭੰਗਾ। ਅਹੈਂ ਦੂਰ ਸੋ ਕਰੈਂ ਨਿਸ਼ੰਗਾ॥੧੪॥ਦਿਨਪ੍ਰਤਿ ਤੇਜ ਹੋਇ ਲਘੁਜਾਈ।ਜੇ ਨ ਤਿਦਾਰਕ[8] ਦਿਹੁ ਤਿਸਤਾਈਂ*।ਇਸ ਫਕੀਰ ਨੇਕੁਫਰ ਉਚਾਰਾ।ਲਾਇਕ ਹੈ ਸਜ਼ਾਇ ਇਹੁ ਭਾਰਾ॥੧੫॥ਜੋ ਇਸ ਕੋ ਬਰਜਹੁ[9] ਨਹਿਂ ਅਬਹੀ।ਮੁਸਲ-ਮਾਨ ਕਾਫਰ ਹ੍ਵੈਂ ਸਭਿਹੀ'।ਦਸਤਗੀਰ ਸੁਨਿ ਕੈ ਅਸ ਝੇਰਾ। ਮਨ ਮੈਂ ਕੀਨੋ ਕ੍ਰੋਧ ਘਨੇਰਾ॥੧੬॥ਆਇਸੁਸਗਰੇ ਨਗਰ ਪਠਾਈ।'ਸੰਗਸਾਰ[10] ਤਿਸਕਰੀਏ ਜਾਈ।ਸਭਿ ਚਲਿ ਜਾਹੁ ਨ ਲਾਵਹੁ ਦੇਰਾ। ਹੁਕਮ ਭੰਗ ਕੀਨੋ ਤਿਨ ਮੇਰਾ ॥੧੭॥ਹ੍ਵੈ ਹਦੂਰ ਜਿਨਿ ਕੀਨ ਢਿਠਾਈ[11]। ਦੂਰ ਭਏ ਤੇ ਕਸ ਡਰਪਾਈ। ਇਹ ਬਗ਼ਦਾਦ ਜੁ ਥਾਨ ਮਹਾਨਾ।ਤੁਰਕਾਨੇਕੋ ਬਡੋ ਟਿਕਾਨਾ॥੧੮॥ਜੇਕਰਿ ਇਹਾਂ ਅਵੱਗਜਾ ਹੋਈ। ਪੁਨ ਮਿਰਯਾਦ ਰਖੈ ਨਹਿਂ ਕੋਈ'। ਦਸਤਗੀਰ ਕੀ ਆਇਸੁ ਪਾਏ। ਬਾਲਕ ਬੂਢੇ ਤਰੁਨੇ[12]ਧਾਏ॥੧੯॥ ਇਕ ਇਕ ਪਾਹਨ ਸਭਿ ਕਰ ਲੀਨਾ। ਚਲਿਨ ਲਗੇ ਬਡ ਰੌਰਾ ਕੀਨਾ।ਸ੍ਰੀਨਾਨਕਸੁਨਿਕੈਤਿਹ ਕਾਲਾ। ਊਚੀ ਦੀਨੀ ਬਾਂਗ ਬਿਸਾਲਾ॥੨੦॥'ਨਿਰੰਕਾਰ ਸਤਿ ਸ੍ਰੀ ਅਕਾਲਾ।

[1]ਵਜਾਇਕੇ। [2]ਭਾਰੀ। [3]ਕਹਿਆ ਹੈ ਬੋਲ। [4]ਫਿਰ। [5]ਉਲਟ। [6]ਕੁਰਾਨ ਦੇ ਵਿਚ। [7]ਅਰੰਭ ਕੀਤਾ ਹੈ। [8]ਪਰਬੰਧ, ਸਜ਼ਾ ਦੇਣੀ, ਰੋਕ ਕਰਨੀ। [9]ਰੋਕੋਗੇ। [10]ਵੱਟੇ ਮਾਰ ਮਾਰ ਕੇ ਜਾਨੋਂ ਮਾਰ ਦੇਣਾ, ਅਰਬੀ ਰੂਮੀ ਦੇਸਾਂ ਦੀ ਇਕ ਸਜ਼ਾ ਸੀ। [11]ਢੀਠਤਾ। [12]ਜੁਵਾਨ।

*—ਤੁਮਨੇ.........ਤੋਂ.........ਤਿਸ ਤਾਂਈ—ਤਕ ਦੀ ਥਾਂ ਕੇਵਲ ਦੋ ਤੁਕਾਂ ਵਿਚ ਪਾਠਾਂਤਰ ਇਉਂ ਹੈ:—ਤੁਮਨੇ ਸਭੀ ਤੌਰ ਸਮਝਾਈ, ਕਰਨ ਸਰੋਦ ਦੀਨ ਹਮ ਨਾਹੀਂ।

ਗੁਰਬਰ ਏਕੰਕਾਰ ਕ੍ਰਿਪਾਲਾ[੧]। ਸੁਨਿ ਕਰਿ ਬਾਂਗ ਸਰਬ ਨਰ ਨਾਰੀ। ਸੁੰਨ-ਮੁੰਨ[੧] ਹੋਏ ਇਕ ਵਾਰੀ॥੨੧॥ ਜਬਹਿ ਬਿਲੋਕੀ ਅਜ਼ਮਤ ਪੀਨਾ[੨]। ਆਪਹਿ ਪੀਰ ਪਧਾਨੋ ਕੀਨਾ। ਮਾਨਵ ਬ੍ਰਿੰਦ ਲਿਏ ਨਿਜ ਸੰਗਾ। ਜੀਤਨ ਆਯੋ ਰਿਦੈ ਉਮੰਗਾ॥ ੨੨॥ ਨਿਜ ਅਜ਼ਮਤ ਜੜਤਾ ਸਭਿ ਕੇਰੀ[੩]। ਦਸਤਗੀਰ ਹਰਿ ਦੀ[੪] ਬਿਨ ਦੇਰੀ। ਗਰਬ ਚਲਾ ਜਹਿਂ ਸੁਮਤਿਨਿਕੇਤੂ[੫]। ਭਾਨੁ ਤੇਜ ਹਰਿ ਚਹਿ ਖੱਦਜੋਤੂ[੬]॥ ੨੩ ॥ ਸਭਿ ਇਕਬਾਰ ਅਏ ਚਉਫੇਰੇ। ਹਿਤ ਮਾਰਨ ਕਿਯ ਭੁਜਾ ਉਚੇਰੇ। ਇਕ ਇਕ ਪਾਹਨ ਸਭਿ ਕਰ ਮਾਂਹੀ। ਅਨਗਨ ਮਾਨਵ ਗਿਨਤੀ ਨਾਂਹੀ ॥੨੪॥ ਜਬ ਮਨ ਬਿਖੈ ਚਹਿਤ ਸਭਿ ਮਾਰਾ। ਤਿਹ ਛਿਨ ਸ੍ਰੀ ਪ੍ਰਭੁ ਕੀਨ ਹੁੰਕਾਰਾ[੭]। ਠਾਂਢੀ ਰਹੀ ਉਚੇਰੀ ਬਾਹੈਂ। ਉਤ-ਰਹਿਂ ਤਰ ਨ,ਉਤਾਰਜੋ ਚਾਹੈਂ[੮] ॥ ੨੫ ॥ ਕਾਸ਼ਟ[੯] ਕੇ ਸਮਾਨ ਸੋ ਗਾਢੀ[੧੦]। ਬਿਸਮ ਰਹੇ ਸਭਿ, ਪੀਰਾ ਬਾਢੀ[੧੧]। ਦਸਤਗੀਰ ਅਪਨੀ ਤਿਹ ਕਾਲਾ। ਕਰਾਮਾਤ ਕਰਿ ਰਹਜੋ ਬਿਸਾਲਾ ॥ ੨੬ ॥ ਕਛੂ ਨ ਲਗੀ ਰਹਜੋ ਪਚਿਹਾਰੀ[੧੨]। ਮਨ ਜਾਨੇ ਅਪਨੇ ਤੇ ਭਾਰੀ । ਜਿਉਂ ਉਡ[੧੩] ਅਲਪ[੧੪] ਸੁ ਕਰੈ ਮਜੇਜਾ[੧੫]। ਸਵਿਤਾ[੧੬] ਕੋ-ਦਬਾਇ ਦਿਉਂ-ਤੇਜਾ॥ ੨੭ ॥ ਤਨਕ ਬਘੂਰਾ[੧੭] ਉਰ ਗਰਬਾਯੋ। ਸਬਲ[੧੮] ਅੰਧੇਰੀ ਸਨਮੁਖ ਜਾਯੋ। ਤਿਉਂ ਕਰਿ ਗੁਨਹਿ[੧੯]-ਨ ਜੀਤਜੋ ਜਾਈ[੨੦]। ਅਬ ਬੋਲਨ ਮਹਿਂ ਦੇਉਂ ਹਰਾਈ-॥੨੮॥ ਅਸ ਬਿਚਾਰਿ ਕੈ ਗਯੋ ਸਮੀਪਾ। ਬੈਠਜੋ ਜਹਿਂ ਬੇਦੀ ਕੁਲਦੀਪਾ। ਕਹਿਤਿ ਭਯੋ'ਤੂੰ ਕੁਫਰ ਅਲਾਵਾ।ਕੋ ਹੈਂ ਤੂੰ ਕਿਹ ਤੇ ਚਲਿ ਆਵਾ?॥੨੯॥ ਕਰਾਮਾਤ ਕਰਿ ਬਡੀ ਦਿਖਾਈ। ਲਖ ਪਤਾਲ ਨਭ[੨੧] ਖ਼ਬਰ ਸੁਨਾਈ।ਪੁਨ ਸਰੋਦ[੨੨] ਮਨ ਚੰਚਲ ਕਰਈ। ਸੋ ਗਾਵਨ ਕੇ ਕਿਉਂ ਅਨੁਸਰਈ?॥੩੦॥ ਬੇਮਿਰਜਾਦ ਦੁਊ ਤੈ ਕੀਨਾ। ਯਾਂਤੇ ਹਮ ਦਰਵੇਸ਼ ਨ ਚੀਨਾ। ਇਨ ਕੇ ਉੱਤਰ ਆਪ ਉਚਾਰਹੁਨਤੁਰ[੨੩] ਦੇਸ਼ ਤੇ ਵਹਿਰ ਸਿਧਾਰਹੁ'॥੩੧॥ ਗੰਜਨ

[੧]ਮੂਰਛਿਤ। [੨]ਤਕੜੀ। [੩]ਆਪਣੀ ਕਰਾਮਾਤ ਨਾਲ ਮੂਰਛਾ ਸਾਰਿਆਂ ਦੀ। [੪]ਦੂਰ ਕਰ ਦਿਤੀ। [੫]ਭਾਵ ਗੁਰੂ ਜੀ। [੬]ਦੂਰ ਕਰਨਾ ਚਾਹੇ ਟਟੈਣਾ। [੭]ਹੁੰਕਾਰਾ ਮਾਰਿਆ। [੮]ਹੇਠ ਨਹੀਂ ਉਤਰਦੀਆਂ, ਉਤਾਰੀਆਂ ਚਾਹੁੰਦੇ ਹਨ। [੯]ਲਕੜੀ। [੧੦]ਤਕੜੀ (ਅ) ਗਾਡੀ=ਗਡੀ ਗਈ। [੧੧]ਪੀੜ ਵਧੀ। [੧੨]ਥੱਕ ਕੇ ਹਾਰ ਗਿਆ। [੧੩]ਤਾਰਾ। [੧੪]ਤੁੱਛ। [੧੫]ਅਹੰਕਾਰ [ਨਿਜ਼ਾਜ]। [੧੬]ਸੂਰਜ ਦੇ ਤੇਜ ਨੂੰ। [੧੭]ਛੋਟਾ ਜਿਹਾ ਵਾਵਰੋਲਾ। [੧੮]ਬਲਵਾਨ। [੧੯]ਸੋਚਦਾ ਹੈ। [੨੦](ਗੁਰੂ) ਨਹੀਂ ਜਿਤਿਆ ਜਾਂਦਾ। [੨੧](ਲੱਖ) ਅਕਾਸ਼। [੨੨]ਰਾਗ [ਫਾਃ, ਸਰੋਦ]। (ਅ) [ਸੰਸਃ,ਸ੍ਵਰੋਦਯ= ਇਕ ਪ੍ਰਕਾਰ ਦਾ ਸਾਜ਼ ਜੋ ਸਤਾਰ ਵਾਂਙੂ ਟੁਨਕਾਰ ਦੇਕੇ ਵਜਦਾ ਹੈ]। [੨੩]ਨਹੀਂ ਤਾਂ।

ਗਰਬ[੧] ਗੁਰੂ ਗੁਨਖਾਨੀ । ਦਸਤਗੀਰ ਸੰਗ ਭਾਖੀ ਬਾਨੀ। 'ਜਿਹ ਸਰੋਦ ਕੀ ਨਿੰਦ ਉਚਾਰੀ। ਤਿਹ ਕੀ ਰੀਤਿ ਸੁਨੋ ਸੁਖਕਾਰੀ ॥੩੨॥ ਸ੍ਰੀ ਕਰਤਾਰ ਸਿਫਤ ਮਹਿਂ ਗਾਵੈਂ। ਬਸ ਜੈਹੈ ਮਨ ਬਹੁਰ ਕਮਾਵੈਂ। ਸੁਨਹਿਂ ਰਾਗ ਰਸ ਲੇਵਨ ਕਾਰਨ। ਹੈ ਤਿਸ ਮਹਿਂ ਹਰਿ ਨਾਮ ਉਚਾਰਨ ॥ ੩੩ ॥ ਹਿਰਦੇ ਹੁਲਸਾਵਹਿਂ ਜੱਗਯਾਸੀ। ਰਚਹਿਂ ਸੰਗ ਸ੍ਰੀ ਪ੍ਰਭੁ ਅਬਿਨਾਸ਼ੀ। ਕਲਿ ਮਹਿਂ ਹੋਤਿ ਉਪਾਇ ਨ ਔਰੇ। ਕੀਰਤਿ[੨] ਕਰਿ ਇਉਂ ਤਰਹਿਂ ਕਰੋਰੇ[੩] ॥ ੩੪ ॥ ਯਾਂਤੇ ਰਾਗ ਰੀਤਿ ਹਮ ਕੀਨੀ। ਰਸ ਹਿਤ, ਸਿਫਤ ਜਾਇ ਮਤਿ ਭੀਨੀ[੪]। ਕਹਯੋ ਜੁ ਤੁਮ-ਚੰਚਲ ਮਤਿ ਕਰਿਹੀ। ਬਿਸ਼ੈ ਬਿਖੈ ਮਨ ਕੋ ਸੰਚਰਿਹੀ[੫]-॥੩੫॥ ਸੋ ਤੋ ਕਾਮਚੇਸ਼ਟਾ ਮਾਂਹੀ। ਕਰਹਿਂ ਸਰੋਦ[੬] ਸਿ ਨਰਕ ਸਿਧਾਹੀਂ।ਅਬ ਦੂਸਰ ਉੱਤਰ ਸੁਨਿ ਕਾਨੇ।ਚੌਦਹਿਂ ਤਬਕ ਕੁਰਾਨ ਬਖਾਨੇ[੭] ॥ ੩੬ ॥ ਤਿਸ ਕੋ ਕਰਨਹਾਰ ਹੈ ਜੋਊ[੮]। ਤਾਂਕੋ ਚੌਦਹਿਂ ਕੀ ਸੁਧ ਹੋਊ। ਲਾਖਨ ਕੀ ਸੁਧ ਜਿਨ ਕਉ ਹੋਈ।ਤੇਤੀ ਭਨੈ*,ਨ ਝੂਠ ਬਗੋਈ[੯] ॥੩੭॥ ਲਾਖਨ ਪਰੈ[੧੦], ਨ ਓਰਕ[੧੧] ਕੋਈ। ਬੇਸ਼ੁਮਾਰ ਸਾਹਿਬ ਹੈ ਸੋਈ'। ਦਸ-ਤ਼ਗੀਰ ਸੁਨਿ ਸਾਚ ਨ ਮਾਨੀ। ਹੇਤੁ ਬਿਲੋਕਨ ਬੋਲਯੋ ਬਾਨੀ॥੩੮॥ 'ਕਹੇ ਪ੍ਰਤੀਤ ਨ ਆਵਹਿ ਮੋਕਉ। ਦਿਹੁ ਦਿਖਾਇ ਜੋ ਹੈ ਸੁਧ ਤੋਕਉ। ਸੁਤ ਮੇਰੇ ਕੋ ਸੰਗ ਲਿਜਾਵਹੁ। ਜਿਤੀ ਪਹੁੰਚ ਹੈ ਤਿਤੇ ਦਿਖਾਵਹੁ' ॥ ੩੯ ॥ ਸੁਨਿਕੈ ਤਿਹ ਛਿਨ ਸ੍ਰੀ ਜਗਨਾਥਾ। ਤਿਹ ਕੋ ਗਹਯੋ ਹਾਥ ਮਹਿਂ ਹਾਥਾ। ਕਹਯੋ ਕਿ 'ਲੋਚਨ ਮੂੰਦਹੁ ਦੋਈ।ਚਹਉ ਜੁ ਦੇਖਿ ਲੇਉ ਅਬ ਸੋਈ'॥੪੦॥ਮੁੰਦ੍ਰਿਤ[੧੨] ਨੈਨ ਕਿਯੇ ਤਿਨ ਜਬਹੀ। ਅਪਰ ਅਕਾਸ਼ ਦਿਖਾਯੋ ਤਬਹੀ। ਕਿਤਿਕ ਦਿਵਸ ਤਿਹ ਬੀਚ ਬਿਹਾਰੇ[੧੩]।ਬਹੁਰ ਔਰ ਨਭ ਮਾਂਹਿ ਪਧਾਰੇ ॥੪੧॥ ਤਿਹ ਕੋ ਦੇਖਿ ਕਿਤਿਕ ਦਿਨ ਮਾਂਹੀ। ਆਨਿ ਅਕਾਸ਼ ਪਿਖਾ ਪੁਨ ਜਾਹੀ[੧੪]। ਇਸ ਬਿਧਿ ਸੋਂ ਬਹੁ ਬਰਖ ਬਿਤਾਏ।ਲਾਖ ਅਕਾਸ਼ ਤਾਂਹਿ ਦਿਖਰਾਏ॥੪੨॥ਬਹੁਰੋ ਗਏ ਪਤਾਲਨ ਮਾਂਹੀ। ਪ੍ਰਿਥਮੇ ਏਕ ਦਿਖਾਵਾ ਤਾਂਹੀ। ਕਿਤਿਕ ਦਿਨਨ ਲੌ ਫਿਰ ਕਰਿ ਸਾਰੇ।ਬਹੁਰੋ ਦੁਤਿਯ ਪਤਾਲ ਪਧਾਰੇ॥੪੩॥ਸੋ ਨੀਕੀ ਬਿਧਿ

[੧]ਨਾਸ਼ ਕਰਨ ਵਾਲੇ ਹੰਕਾਰ ਦੇ। [੨]ਕੀਰਤਨ। [੩]ਤਰਦੇ ਹਨ ਕਰੋੜਾਂ ਹੀ। [੪]ਰਸ ਲਈ (ਪਰਮੇਸ਼ੁਰ ਦੀ) ਸਿਫਤ ਵਿਚ ਜਾਂਦੀ ਹੈ ਬੁੱਧੀ ਭਿੱਜ। [੫]ਲਗਾਉਂਦਾ ਹੈ। [੬]ਰਾਗ। [੭]ਕੁਰਾਨ (ਨੇ) ਕਹੇ ਹਨ। [੮]ਭਾਵ ਕੁਰਾਨ ਦਾ ਕਰਤਾ ਜੋ ਹੈ। [੯]ਝੂਠ ਨਹੀਂ ਕਹਿੰਦੇ। [੧੦]ਲੱਖਾਂ ਤੋਂ ਬੀ ਪਰੇ ਹੈ। [੧੧]ਅੰਤ। [੧੨]ਬੰਦ। [੧੩]ਬਿਚਰੇ। [੧੪]ਜਾਕੇ। *ਪਾ:-ਤੇਤੀ ਭਨੀ।

ਦੀਨ ਦਿਖਾਇ। ਪੁਨ ਤੀਜੇ ਮਹਿੰ ਗੇ ਜਗ ਸਾਈਂ।ਇਸ ਬਿਧਿ ਸੋਂ ਜੇ ਲਾਖ ਪਤਾਲਾ। ਸਰਬ ਦਿਖਾਏ ਤਾਂਹਿ ਕ੍ਰਿਪਾਲਾ॥੪੪॥ਬਹੁਤ ਬਰਖ ਲਗ ਕਾਲ ਬਿਤਾਯੋ। ਬਿਚਰਤਿ ਪੀਰ ਤਾਤ ਅਕੁਲਾਯੋ[੧]। ਹਾਥ ਬੰਦਿ ਕੈ ਗੁਰੂ ਅਗਾਰੀ। ਹੁਇ ਅਧੀਨ ਬਹੁ ਬਿਨੈ ਉਚਾਰੀ॥੪੫॥'ਅੰਤ ਨ ਆਵਤਿ ਗੈਨ[੨] ਪਤਾਲਾ। ਬਿਚਰਤਿ ਬੀਤ ਗਯੋ ਚਿਰਕਾਲਾ। ਚਲਉ ਆਪਨੇ ਅਬ ਅਸਥਾਨਾ। ਤੁਮ ਖੁਦਾਇ,ਹੌਂ ਲਖਹੁਂ ਨ ਆਨਾ'॥੪੬॥ਸੁਨਿ ਕੈ ਸ੍ਰੀ ਗੁਰ ਗਿਰਾ ਉਚਾਰੀ। 'ਜਿ ਕਿਛੁ ਚਾਹੁ ਹੈ ਰਿਦੈ ਮਝਾਰੀ। ਦੇਖਹੁ ਔਰ ਅਕਾਸ਼ ਪਤਾਲਾ। ਅੰਤ ਨਹੀ ਕਛੁ,ਰਹੇ ਬਿਸ਼ਾਲਾ॥ ੪੭ ॥ ਜੇਕਰਿ ਅਕੁਲਾਵਾ ਚਿਤ ਤੋਰਾ। ਚਲਯੋ ਚਹਤਿ ਹੈਂ ਅਪਨੇ ਠੌਰਾ।ਤਵ ਪਿਤ ਨਿਸ਼ਾ ਆਵਹਿ ਜੈਸੇ। ਕਾਰਜ ਕਰਹੁ ਆਪ ਅਬ ਤੈਸੇ ॥੪੮ ॥ ਸੰਗਤ ਮਹਿਂ ਪੰਚਾਂਮ੍ਰਿਤ[੩] ਹੋਈ। ਤਹਿਂ ਤੇ ਲੇਕਰਿ ਚਲੀਏ ਸੋਈ'।ਅਸ ਕਹਿ ਗਏ ਜਹਾਂ ਸਤਿ ਸੰਗਤਿ। ਬੈਠੀ ਸੰਤਨ ਕੀ ਸ਼ੁਭ ਪੰਗਤਿ ॥੪੯॥ ਸ੍ਰੀ ਗੁਰ ਕੋ ਅਵਲੋਕਾ ਜਬਿਹੀ।ਉਰ ਭਰਿ ਹਰਖ ਉਠੇ ਸਭਿ ਤਬਹੀ।ਪਦ ਪੰਕਜ ਪਰ ਬੰਦਨ ਧਾਰੀ।ਬੈਠਾਰੇ ਪੁਨ ਸਭਾ ਮਝਾਰੀ ॥੫੦॥ ਦੀਪ ਬਾਰਿ[੪] ਆਰਤੀ ਉਤਾਰੀ। ਪੂਜਨ ਕੀਨ ਪ੍ਰਸ਼ੰਸ਼[੫] ਉਚਾਰੀ। ਕਰਿ ਪੰਚਾਂਮ੍ਰਿਤ ਕੋ ਭਲਿ ਰੀਤੀ। ਕਿਯ ਅਰਦਾਸ ਖਰੇ ਯੁਤ ਪ੍ਰੀਤੀ॥੫੧॥ ਬਹੁਰੋ ਬਾਂਟਿ ਦੀਨ ਸਭਿ ਤਾਈਂ। ਲੀਨ ਪੀਰ ਸੁਤ ਹਰਖ ਬਢਾਈ।ਇਸ ਬਿਧਿ ਬਹੁ ਸੰਗਤਿ ਕੇ ਮਾਂਹੀ। ਫਿਰੇ ਪ੍ਰਭੂ ਦਿਖਰਾਈ ਤਾਂਹੀ ॥ ੫੨ ॥ ਜਬ ਕਚਕੌਲ[੬] ਪੂਰ ਤਿਹ ਲੀਨਾ। ਸ੍ਰੀ ਗੁਰ ਬਹੁਰ ਪਯਾਨੋ ਕੀਨਾ। ਤਬ ਬਗ਼ਦਾਦ ਦੇਸ਼ ਮਹਿਂ ਆਏ। ਹੁਤੇ ਪੀਰ ਬੈਠਯੋ ਜਿਹ ਥਾਏਂ ॥੫੩॥ ਬੂਝਨ ਕੀਨ ਪੀਰ ਸੁਤ ਤਾਈਂ। 'ਲਖ ਪਤਾਲ ਨਭ ਦੇਖੇ ਜਾਈ?।ਕੈ ਫਕੀਰ ਨੈ ਝੂਠ ਅਲਾਏ।ਹਟਿ ਕੈ ਤੂਰਨ ਤੁਮ ਚਲਿ ਆਏ' ॥੫੪॥ ਬਿਸਮਯੋ ਦਸਤ-ਗੀਰ ਸੁਤ ਸੁਨਿ ਕੈ। ਅਤਿਸ਼ੈ ਅਚਰਜ ਕੋ ਮਨ ਗੁਨਿ ਕੈ। ਕਹਿਨ ਲਗਯੋ 'ਹੇ ਪਿਤਾ! ਸੁਨੀਜੈ।ਇਹੁ ਦਰਵੇਸ਼ ਖ਼ੁਦਾਇ ਲਖੀਜੈ ॥੫੫॥ ਤੁਮ ਤੋ ਕਹਯੋ ਕਿ ਤੂਰਨ ਆਏ। ਕਿਤੇ ਸਹਸ[੭] ਹਮ ਬਰਖ ਬਿਤਾਏ। ਲੱਖ ਪਤਾਲ ਅਕਾਸ਼ ਦਿਖਾਏ। ਬਹੁਰੋ ਓੜਕ ਹਾਥ ਨ ਆਏ ॥੫੬॥ ਗਯੋ ਹਾਰ ਅਵ-ਲੋਕਯੋ ਜਬਹੀ[੮]। ਕਹਿ ਕਰਿ ਮੈਂ ਹਟਿ ਆਵਾ ਤਬਹੀ। ਜਹਿਂ ਕਹਿਂ ਸੰਗਤਿ ਇਨਕੀ ਦੇਖੀ। ਪਦ ਪੂਜਹਿਂ ਕਰਿ ਪ੍ਰੀਤਿ ਵਿਸ਼ੇਖੀ'॥੫੭॥ਦਸਤਗੀਰ ਸੁਨਿ

[੧](ਪੀਰ ਦਾ ਪੁੱਤ੍ਰ) ਵਿਆਕੁਲ ਹੋ ਗਿਆ। [੨]ਅਕਾਸ਼ਾਂ ਤੇ। [੩]ਕੜਾਹ ਪ੍ਰਸ਼ਾਦਿ। [੪]ਦੀਵੇ ਬਾਲਕੇ। [੫]ਉਸਤਤਿ। [੬]ਠੂਠਾ। [੭]ਕਈ ਹਜ਼ਾਰ। (ਅ) ਕਈ ਸਦੀਆਂ। [੮]ਜਦ ਦੇਖੇ।

ਅਦਭੁਤ ਬਾਨੀ॥ਬਿਸਮ ਰਹ੍ਯੋ–ਕਛੁ ਜਾਤਿ ਨ ਜਾਨੀ। ਇਹ ਠਾਂ ਘਟਿਕਾ[੧]
ਬੀਤੀ ਦੋਊ । ਬੈਠੇ ਰਹੇ ਉਠੇ ਨਹਿਂ ਕੋਊ ॥ ੫੮ ॥ ਬਰਖ ਅਗਨ[੨]* ਇਹ
ਕਹਿਤਿ ਬਿਤਾਏ । ਲਾਖ ਪਤਾਲ ਅਕਾਸ਼ ਦਿਖਾਏ–।ਸਭਿ ਬਿਧਿ ਲਖਿਕੈ
ਬਾਤ ਅਸੰਭਾ[੩]।ਮਾਨਿ ਰਹ੍ਯੋ ਮਨ ਪੀਰ ਅਚੰਭਾ॥੫੯॥ਰਿਦੈ ਬਿਚਾਰ ਕੀਨ
ਚਿਰ ਤਾਈਂ ।–ਸਭਿ ਪੀਰਨ ਮਹਿਂ ਮੋਰ ਬਡਾਈ। ਅਜ਼ਮਤ[੪] ਮਾਂਹੀ ਮੋਹਿ
ਸਮਾਨਾ॥ ਜਗਤ ਬਿਖੇ ਕੋ ਪਿਖੋਂ ਨ ਆਨਾ॥੬੦॥ਸਭਿ ਹੀ ਆਨ[੫]ਮਾਨਿਹੈਂ
ਮੋਰੀ। ਦੇਸ਼ ਨਿਵਾਏ ਪਗ ਕਰਿ ਜੋਰੀ। ਮਮ ਅਜ਼ਮਤ[੪] ਲੇਸ਼[੬] ਨ ਇਸ
ਆਗੈ। ਮੇਰੁ[੭] ਨਿਕਟਿ ਜਿਉਂ ਰੰਚਕ[੮] ਲਾਗੇ ॥੬੧॥ ਇਹੁ ਤੋ ਮਾਨੁਖ ਤਨੁ
ਨਹਿਂ ਹੋਈ। ਅਹੈ ਖ਼ੁਦਾਇ ਧਰ੍ਯੋ ਤਨ ਸੋਈ। ਇਸ ਕੀ ਸਰਬਰ ਹੋਇ ਨ
ਕੋਊ। ਬੰਦਨ ਬਨੈ ਬੰਦਿ ਕਰ ਦੋਊ[੯]–॥ ੬੨ ॥ ਅਸ ਬਿਚਾਰਿਕੈ ਪਾਇਨ
ਪਰਿਓ।ਉਰਕੋ ਸਕਲ ਗਰਬਪਰਹਰਿਓ।ਸਭਿ ਮੁਰੀਦ ਕੋ ਗਿਰਾ ਅਲਾਈ।
'ਪਗ ਲਗ ਲੇਹੁ ਖ਼ਤਾ ਬਖ਼ਸ਼ਾਈ ॥ ੬੩ ॥ ਇਸ ਕੋ ਮਾਨੁਖ ਤਨ ਨਹਿਂ
ਜਾਨੋ। ਅਲਹਿ ਖ਼ੁਦਾਇ ਸਰੂਪ ਪਛਾਨੋ'। ਲੋਗਨ ਸੁਨਿ ਨਿਯੋਗ[੧੦] ਨਿਜ
ਪੀਰਾ॥ਨਿਸ਼ਚੈ ਜਾਨ੍ਯੋ ਗੁਨੀ ਗਹੀਰਾ[੧੧]॥੬੪॥ ਪਾਇਨ ਆਇ ਉਤਾਇਲ
ਪਰੇ। ਨਾਨਾ ਬਿਧਿਨਿ ਉਪਾਇਨ[੧੨] ਧਰੇ। ਉਤਰੀ ਅਧੋ[੧੩] ਭੁਜਾ ਸਭਿ ਹੀ
ਕੀ। ਭਈ ਅਗਾਰੀ ਬਿਧਿ ਜਿਉਂ ਨੀਕੀ ॥੬੫॥ ਤਿਹ ਛਿਨ ਸ਼ਰਧਾ ਬਧੀ
ਮਹਾਨਾ॥ਪੂਜਨ ਲਗ੍ਯੋ ਸਰਬ ਤੁਰਕਾਨਾ। ਪ੍ਰਭੁ ਸਭਿ ਕੋ ਦੀਨੋ ਉਪਦੇਸ਼ਾ॥
'ਸਤਿਨਾਮ ਸਿਮਰਹੁ ਜਗਤੇਸ਼ਾ ॥ ੬੬ ॥ ਪੱਖ ਬਾਦ ਕੋ ਭੂਲ ਨ ਕਰੀਏ।

---

[੧]ਘੜੀਆਂ। [੨]ਅਨਗਿਣਤ। [੩]ਅਸੰਭਵ। [੪]ਕਰਾਮਾਤ। [੫]ਈਨ। [੬]ਰਤੀ ਬੀ। [੭]ਸੁਮੇਰੁ ਪਰਬਤ। [੮]ਕਿਣਕਾ ਰੇਤ ਦਾ। [੯]ਨਮਸਕਾਰ ਕਰਨੀ ਬਣਦੀ ਹੈ ਜੋੜਕੇ ਹਥ ਦੋਵੇਂ। [੧੦]ਆਗਯਾ। [੧੧]ਗੁਣਾਂ ਦਾ ਸਮੁੰਦਰ। [੧੨]ਕਈ ਤਰ੍ਹਾਂ ਦੀ ਭੇਟਾ। [੧੩]ਹੇਠ।

*ਇਹ ਕਿਨਾਯਾ ਦੱਸਦਾ ਹੈ ਕਿ ਕਵਿ ਜੀ ਕਾਲ ਨੂੰ ਸਦਾ, ਅਟੱਲ (Absolute) ਨਹੀਂ ਮੰਨ ਰਹੇ, ਜੋ ਕਿਸੇ ਹਾਲਤ ਕਿਸੇ ਦੇ ਅੰਤਹਕਰਣ ਨੂੰ ਬਰਸਾਂ ਜਾਪਦਾ ਹੈ ਸੋ ਕਿਸੇ ਨੂੰ ਕਿਸੇ ਹਾਲਤ ਘੜੀਆਂ ਜਾਪਦਾ ਹੈ। ਜਿੱਥੇ ਪੀਰ ਦਾ ਪੁੱਤ੍ਰ ਗਿਆ ਸੀ ਓਥੇ ਭੂਤ ਭਵਿੱਖਤ ਵਰਤਮਾਨ ਤ੍ਰੈ ਰੰਗਾਂ ਵਿਚ ਛਿੰਨ ਹੋਇਆ ਕਾਲ ਨਹੀਂ ਸੀ, ਪਰ ਚਿਤ ਬ੍ਰਿਤੀ ਪੀਰ ਪੁੱਤ੍ਰ ਦੀ ਅਪਣੇ ਏਥੋਂ ਦੇ ਤਜਰਬੇ ਮੂਜਬ ਓਥੇ ਬਰਸਾਂ ਬੀਤਦੇ ਗਿਣ ਰਹੀ ਸੀ। ਪਰ ਪੀਰ ਦੀ ਚਿੱਤ ਬ੍ਰਿਤੀ ਨੂੰ ਜੋ ਤ੍ਰੈਕਾਲ ਦੇ ਦੇਸ਼ ਬੈਠਾ ਸੀ ਦੋ ਘੜੀਆਂ ਜਾਪੀਆਂ। ਕਾਲ (ਐਬਸੋਲਯੂਟ) ਸਦਾ, ਅਟੱਲ ਨਹੀਂ ਹੈ। ਇਕ ਉੱਚੀ ਗਣਿਤ ਵਿੱਦਯਾ ਨਾਲ ਹੁਣ ਜਰਮਨ ਦੇ ਇਕ ਪੰਡਿਤ ਆਇਨਸਟੈਨ ਨੇ ਸਾਬਤ ਕਰ ਦਿੱਤਾ ਹੈ ਕਿ ਦੇਸ਼ (Space) ਦੀ ਚੌਥੀ ਲਾਂਭ ਹੀ ਆਪਣੇ ਆਪ ਨੂੰ ਏਥੇ 'ਕਾਲ' (Time) ਵਿਚ ਦਿਖਾ ਰਹੀ ਹੈ।

ਇਕ ਖ਼ੁਦਾਇ ਸਭਿ ਬਿਖੈ ਨਿਹਰੀਏ। ਕਰਹੁ ਜਿ ਦਿਢ ਅਸ ਬਿਧਿ ਅਭਜਾਸਾ। ਪ੍ਰਾਪਤਿ ਹੋਇ ਮੁਕਤਿ ਸੁਖ ਰਾਸਾ॥੬੭॥ ਕਿਤਿਕ ਦਿਵਸ ਗੁਰ ਤਹਾਂ ਗੁਜ਼ਾਰੇ*। ਦੇ ਉਪਦੇਸ਼ ਅਧਿਕ ਨਰ ਤਾਰੇ। ਬਹੁਰ ਗਵਨ ਕੀ ਕੀਨੀ

*ਸਭ ਤੋਂ ਪੁਰਾਣਾ ਪਤਾ ਬਗ਼ਦਾਦ ਸਤਿਗੁਰੂ ਜੀ ਦੇ ਜਾਣ ਦਾ ਭਾਈ ਗੁਰਦਾਸ ਜੀ ਨੇ ਵਾਰ ੧ ਪੌੜੀ ੩੫, ੩੬ ਵਿਚ ਦੱਸਿਆ ਹੈ, ਸਤਿਗੁਰੂ ਜੀ ਨੇ ਬਾਂਗ ਦੇਕੇ ਸਾਰੀ ਨਗਰੀ ਨੂੰ ਸੁੰਨ ਕਰ ਦਿੱਤਾ, ਜਿਸ ਤੋਂ ਹੈਰਾਨਗੀ ਹੋਈ ਤੇ ਪੀਰਾਂ ਨੇ ਆ ਤਕਰਾਰ ਕੀਤੇ। ਹੈਰਾਨੀ ਤੇ ਤਕਰਾਰ ਦੱਸਦੇ ਹਨ ਕਿ ਬਾਂਗ ਸਤਿਗੁਰੂ ਜੀ ਨੇ ਮੁਸਲਮਾਨਾਂ ਵਾਲੀ ਨਹੀਂ ਪਰ ਆਪਣੀ ਦਿੱਤੀ, ਮੁਸਲਮਾਨੀ ਦੇ ਘਰ ਵਿਚ ਤੇ ਮੁਸਲਮਾਨੀ ਪੱਖ ਦੇ ਕੇਂਦਰ ਵਿਚ ਇਹ ਕੁਛ ਕਰਨਾ ਬੜਾ ਅਚਰਜ ਹੈ। ਫਿਰ ਪੀਰ ਨੇ ਆਕੇ ਬਹਿਸ ਕੀਤੀ, ਲੱਖਾਂ ਅਕਾਸ਼ ਪਤਾਲ ਦੇ ਵਿਸ਼ੇ ਉੱਤੇ ਬਹਿਸ ਹੋਕੇ ਪ੍ਰਤੱਖ ਨਜ਼ਾਰੇ ਦਿਖਾ ਕੇ ਬਾਬੇ ਨੇ ਫਤੇ ਪਾਈ। ਇਸੇ ਪੀਰ ਦਾ, ਜਿਸ ਨਾਲ ਬਹਿਸ ਹੋਈ, ਦਸਤਗੀਰ ਪਤਾ ਦਿੱਤਾ ਹੈ। ਦਸਤਗੀਰ ਖ਼ਿਤਾਬ ਸੀ ਅਬਦੁਲ ਕਾਦਰ ਜੀਲਾਨੀ ਦਾ। ਇਸ ਦੇ, ਕਹਿੰਦੇ ਹਨ, ਇਕ ਸੌ ਦੇ ਲਗ ਪਗ ਨਾਮ ਸਨ। ਭਾਈ ਗੁਰਦਾਸ ਜੀ ਦਸਤਗੀਰ ਕਹਿਕੇ ਉਸ ਗਦੀ ਦੇ ਤਿਸ ਵੇਲੇ ਦੇ ਪੀਰ ਵੱਲ ਇਸ਼ਾਰਾ ਕਰ ਰਹੇ ਹਨ। ਇਹ ਗੱਦੀ ਹੁਣ ਤਕ ਬਗ਼ਦਾਦ ਵਿਚ ਹੈ। ਭਾਈ ਮਨੀ ਸਿੰਘ ਜੀ ਦੀ ਸਾਖੀ ਵਿਚ ਇਸ ਬਾਂਗ ਦੀ, ਜੋ ਗੁਰੂ ਬਾਬੇ ਨੇ ਦਿੱਤੀ ਸੀ, ਇਹ ਇਬਾਰਤ ਦੱਸੀ ਹੈ:—'ਗੁਰਬਰ ਅਕਾਲ, ਸਤਿ ਸ੍ਰੀ ਅਕਾਲ, ਚਿਤ ਚਰਨ ਨਾਮ, ਘਰਿ ਘਰਿ ਪ੍ਰਣਾਮ, ਪ੍ਰਭ ਕ੍ਰਿਪਾਲ ਜੋ ਸਰਬ ਜੀਵਾਲ ॥'

ਸ੍ਵੀਡਨ ਨਾਰਵੇ ਵਿਚ ਵੱਸਦੇ ਸੰਨਜਾਸੀ ਸ੍ਰੀ ਆਨੰਦਾ ਚਾਰਯਾ ਨੇ ਆਪਣੀ ਕਿਤਾਬ 'ਸਨੋ ਬਰਡਜ਼' (Snow Bird ) ਵਿਚ ਇਕ ਕਵਿਤਾ ਲਿਖੀ ਹੈ, ਜੋ ਉਹ ਲਿਖਦੇ ਹਨ ਕਿ ਬਗ਼ਦਾਦ ਸ਼ਹਿਰ ਦੇ ਬਾਹਰ ਵਾਰ ਇਕ ਮੰਦਰ ਵਿਚ ੬੧੨ ਹਿਜਰੀ ਦੇ ਇਕ ਅਰਬੀ ਦੇ ਖੁਤਬੇ (Inscription ) ਨੂੰ ਪੜ੍ਹਕੇ ਅਸਾਂ ਲਿਖੀ ਹੈ। ਉਸ ਖੁਤਬੇ ਦੀ ਇਬਾਰਤ ਆਪ ਨੇ ਐਉਂ ਦੱਸੀ ਹੈ:—

> 'ਏਥੇ ਬਚਨ ਕੀਤੇ ਹਿੰਦੂ ਫਕੀਰ ਗੁਰੂ ਨਾਨਕ ਨੇ ਫਕੀਰ ਬੈਲੋਲ ਨਾਲ, ਅਤੇ ਏਹ ਸੱਠ ਸਿਆਲੇ, ਜਦ ਤੋਂ ਕਿ ਗੁਰੂ ਜੀ ਈਰਾਨ(ਇਰਾਕ) ਤੋਂ ਵਾਪਸ ਚਲੇ ਗਏ, ਬੈਲੋਲ ਦੀ ਰੂਹ ਮਾਲਿਕ (ਭਾਵ ਗੁਰੂ ਨਾਨਕ) ਦੇ ਵਚਨਾਂ ਤੇ ਟਿਕੀ ਰਹੀ ਜਿਵੇਂ ਮਧੂ ਭਰੇ ਪਹੁ ਪ੍ਰਕਾਸ਼ ਨਾਲ ਚਮਕੇ ਗੁਲਾਬ ਉੱਤੇ ਸ਼ਹਿਦ ਦੀ ਮੱਖੀ ਟਿਕੀ ਹੁੰਦੀ ਹੈ।'

ਉਸ ਦੇ ਆਪਣੇ ਅੰਗ੍ਰੇਜ਼ੀ ਲਫਜ਼ ਐਉਂ ਹਨ:—

**On reading an Arabic Inscription in a Shrine outside the town of Baghdad, dated 912 Hajira.**

And ere he left this House of Ignorance he wrote these words upon the stone: "Here spake the Hindu Guru Nanak to Fakir Balol, and for these sixty winters, since the Guru left Iran, the soul of Balol, has rested on the Master's word like a bee poised on a dawn-lit honey-rose".

ਬੈਲੋਲ ਗ਼ਾਲਬਨ ਬੈਲੋਲ ਦਾਨਾ ਦੀ ਗੱਦੀ ਦਾ ਜਾਨਸ਼ੀਨ ਸੀ, ਪਰ ਇਹ ਕੋਈ ਹੋਰ ਬੈਲੋਲ ਹੋਣਾ ਵਧੇਰੇ ਅਗ਼ਲਬ ਹੈ। ਪਰ ਇਸ ਵਿਸ਼ੇ ਪਰ ਖੋਜ ਦੀ ਲੋੜ ਹੈ ਤੇ ਉਸ ਥਾਂ ਦੀ ਬੀ ਖੋਜ ਦੀ ਲੋੜ ਹੈ ਜਿੱਥੇ ਬੈਠਕੇ ਏਸ ਨਾਲ ਬਚਨ ਹੋਏ ਤੇ ਏਹ ਖ਼ੁਤਬਾ ਲਗਾ।

ਖਾਲਸਾ ਸਮਾਚਾਰ ੪ ਜੁਲਾਈ ੧੯੧੮ ਵਿਚ ਲਿਖਿਆ ਹੈ ਕਿ 'ਭਾਈ ਕਰਮ ਸਿੰਘ ਜੀ (ਹਿਸਟੋਰੀਅਨ) ਨੇ ਲੜਾਈ ਤੋਂ ਪਹਿਲਾਂ ਬਗ਼ਦਾਦ ਨੂੰ ਦੇਖਿਆ ਸੀ, ਉਨ੍ਹਾਂ ਨੇ ਅਬਦੁਲ ਕਾਦਰ ਜੀਲਾਨੀ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠਾਂ]

ਤਜਾਰੀ। ਨਮਸਕਾਰ ਤਿਹ ਚਰਨ ਹਮਾਰੀ ॥ ੬੯ ॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਬਗ਼ਦਾਦ ਕੋ ਪ੍ਰਸੰਗ' ਬਰਨਨੰ ਨਾਮ ਚੋਤੀਸਮੋ ਅਧਯਾਯ ॥ ੩੪ ॥

---

[ਪਿਛਲੇ ਪੰਨ ਦੀ ਬਾਕੀ ਟੂਕ]

ਦੇ ਦਰਵਾਜ਼ੇ ਤੋਂ ਬਾਹਰ, ਜੋ ਸ਼ਹਿਰ ਤੋਂ ਪੂਰਬੋਤਰ ਵੱਲ ਹੈ—ਇੱਥੇ ਗੁਰੂ ਨਾਨਕ ਸਾਹਿਬ ਜੀ ਨੇ ਰਿਹਾਇਸ਼ ਰੱਖੀ ਸੀ—ਦਾ ਪਤਾ ਦਿੱਤਾ ਸੀ।'

ਹੁਣ ਬਗ਼ਦਾਦ ਤੋਂ ਪਤਾ ਕਰਨ ਤੇ ਸਾਨੂੰ ਇਕ ਹੋਰ ਸੁੱਧ ਆਈ ਹੈ ਕਿ ਸ਼ਹਿਰੋਂ ਪੱਛੋਂ ਨੂੰ ਮੀਲ ਕੁ ਦੀ ਵਿੱਥ ਤੇ ਰੇਲਵੇ ਲਾਈਨ 'ਬਗ਼ਦਾਦ ਸਾਮੱਰਾ ਰੇਲਵੇ' ਦੇ ਲਾਗੇ ਇਕ ਨਿਸ਼ਾਨ ਅਜੇ ਤਕ ਕਾਇਮ ਹੈ, ਉਥੇ ਇਕ ਚਾਰ ਦੀਵਾਰੀ ਹੈ। ਜਿਸ ਦੇ ਵਿਚ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਯਾਦਗਾਰੀ ਥੜ੍ਹਾ ਹੈ। ਜਿਸ ਥੜ੍ਹੇ ਦੇ ਉਪਰ ਇਕ ਬਾਰੀ ਹੈ ਤੇ ਉਸ ਬਾਰੀ ਵਿਚ ਪੱਥਰ ਪਰ ਉਕਰਿਆ ਇਕ ਖ਼ੁਤਬਾ ਲਗਾ ਹੋਇਆ ਹੈ। ਉਸ ਚਾਰਦੀਵਾਰੀ ਦੀ ਸ਼ਕਲ ਇਸ ਤਰ੍ਹਾਂ ਦੀ ਹੈ




ਇਸ ਵਿਚ ਲਗੇ ਖ਼ੁਤਬੇ ਦੀਆਂ ਫੋਟੋ ਕਈ ਸੱਜਣ ਲਿਆਏ ਹਨ ਜੋ ਠੀਕ ਪੜ੍ਹੀਆਂ ਨਹੀਂ ਜਾਂਦੀਆਂ, ਅਸਾਂ ਨੇ ਇਸ ਦੀ ਤਾਜ਼ੀ ਫੋਟੋ ਤੇ ਨਕਲ ਬਗ਼ਦਾਦ ਤੋਂ ਮੰਗਾਈ ਹੈ। ਇਹ ਖ਼ੁਤਬਾ ਰਲੀ ਹੋਈ ਤੁਰਕੀ ਤੇ ਅਰਬੀ ਜ਼ਬਾਨ ਵਿਚ ਹੈ, ਇਸ ਖ਼ੁਤਬੇ ਦੀ ਇਬਾਰਤ ਦਾ ਉਰਦੂ ਤਰਜਮਾ ਇਹ ਹੈ:—

(ਜਬ) ਮੁਰਾਦ ਨੇ ਦੇਖੀ ਗਿਰੀ ਹੁਈ ਹਜ਼ਰਤ ਰੱਬਿ ਮਜੀਦ 'ਬਾਬਾ ਨਾਨਕ ਔਲੀਆ ਅੱਲਾ' ਕੀ ਇਮਾਰਤ ਤੋ ਨਈ ਅਪਨੇ ਹਾਥੋਂ ਕੀ ਮਦਦ ਸੇ ਬਨਾਈ ਤਾਕਿ ਤਾਰੀਖ ਕੇ ਤੌਰ ਪਰ ਪੁਸ਼ਤ ਦਰ ਪੁਸ਼ਤ ਕਾਇਮ ਰਹੇ ਔਰ ਉਸ ਕੇ ਨੇਕ ਬਖ਼ਤ ਮੁਰੀਦ ਕਾ ਸ੍ਵਾਬ ਜਾਰੀ ਰਹੇ। ਸੰਨ ੯੧੭ ਹਿ:।

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠਾਂ]

੩੫. [ਗੁਰ ਜਸ ਪ੍ਰਤਾਪ। ਮਰਦਾਨੇ ਦਾ ਅੰਤ, ਅਚਲ ਵਟਾਲੇ, ਸੱਜਣ, ਸ਼ਾਹਜ਼ਾਦਾ]

ਦੋਹਰਾ ॥ ਸ਼੍ਰੀ ਗੁਰ ਜਸ ਕਮਲਨ ਬਨੀ ਮਨ ਕਰਿ ਭੌਰ ਲੁਭਾਇ।
ਨਿਸ ਦਿਨ ਬਿਚਰਹੁ ਤਾਸ ਮਹਿਂ ਗਤਿ ਸੁਗੰਧਿ ਸ਼ੁਭ ਪਾਇ ॥੧॥

{ਬਨੀ=ਬਨ ਵਰਗੀ, ਬਨ ਦਾ ਹਿੱਸਾ, ਬਾਗ਼, ਬਗ਼ੀਚੀ। ਗਤਿ=ਮੁਕਤੀ।}

[ਪਿਛਲ ਪੰਨੇ ਦੀ ਬਾਕੀ ਟੂਕ]

ਇਸ ਅਰਬੀ ਤੁਰਕੀ ਖ਼ੁਤਬੇ ਦੀ ਫੋਟੋ ਇਹ ਹੈ:—



ਇਸ ਦੇ ਉਪਰ ਦਿਤੇ ਤਰਜਮੇ ਪਰ ਵੀ ਕੁਛ ਰਾਇ ਦਾ ਫਰਕ ਹੈ*।

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ।]

*ਇਸ ਤੋਂ ਮਗਰੋਂ ਵਿਸ਼ੇਸ਼ ਖੋਜ ਕਰਨ ਤੇ ਪਤਾ ਲੱਗਾ ਹੈ ਕਿ ਇਕ ਤਰਜਮਾਂ ਹੋਰ ਇਸੇ ਖੁਤਬੇ ਦਾ ਐਉਂ ਹੈ:— ਦੇਖੀ ਜਿਸ ਨੇ ਹਜ਼ਰਤ ਬਾਬਾ ਨਾਨਕ ਫਕੀਰ ਦੀ ਦਰਗਾਹ ਰੱਬ ਮਜੀਦ ਨੇ ਉਸ ਨੂੰ ਉਸ ਦੇ ਦਿਲ ਦੀ ਮੁਰਾਦ ਦਿੱਤੀ ਤੇ ਸੱਤਾਂ (ਅਸਮਾਨਾਂ ਦੇ ਫਰਿਸ਼ਤਿਆਂ ਨੇ ਉਸ ਦੀ) ਮਦਦ ਕੀਤੀ, ਤੇ ਇਹ ਉਸ (ਇਮਾਰਤ) ਦੀ ਤਾਰੀਖ਼ ਨਿਕਲੀ ਕਿ "ਫੈਜ਼ ਦਾ ਚਸ਼ਮਾ (ਆਪਣੇ) ਨੇਕ ਬਖਤ ਮੁਰੀਦਾਂ ਲਈ ਜਾਰੀ ਕਰ ਦਿੱਤਾ।" ਤੇ ਇਕ ਹੋਰ ਤਰਜਮਾਂ ਐਉਂ ਹੈ:— ਵੇਖੋ ਹਜ਼ਰਤ ਰੱਬ ਮਜੀਦ ਨੇ ਕਿਵੇਂ ਮੁਰਾਦ ਪੂਰੀ ਕੀਤੀ ਕਿ ਬਾਬੇ ਨਾਨਕ ਦੀ ਇਮਾਰਤ ਅੱਲਾਹਤ ਨਵੀਂ ਬਣ ਗਈ ਸੱਤਾਂ ਪੀਰਾਂ ਨੇ ਮਦਦ ਕੀਤੀ ਤੇ ਇਹ ਇਸ ਦੀ ਤਾਰੀਖ਼ ਨਿਕਲੀ ਕਿ (ਉਸ ਦੇ) "ਨੇਕ ਬਖਤ ਮੁਰੀਦ ਦੀ ਰਵਾਯਤ ਨਾਲ ਧਰਤੀ ਤੇ ਪੂਜਨੀਕ ਥਾਂ ਕਾਇਮ ਹੋ ਗਈ।"

ਇਸ ਖ਼ੁਤਬੇ ਦੀ ਇਬਾਰਤ ਅਰਬੀ ਫ਼ਾਰਸੀ ਤੇ ਤੁਰਕੀ ਮਿਲੀ ਹੋਈ ਹੋਣ ਕਰਕੇ ਅਰਥ ਕਰਨ ਵਿਚ ਬੜੀ ਦਿੱਕਤ ਪੇਸ਼ ਆਉਂਦੀ ਹੈ, ਇਸ ਦੀ ਤੀਜੀ ਸਤਰ ਦਾ ਪਾਠ ਹੈ: 'ਯਦੀ ਲਰ ਇਮਦਾਦ ਐਦੂਬ ਕਿਲਦੀ ਕਿ ਤਾਰੀਖ਼ਿਨਾ"। ਜਿਸ ਦੇ ਮੁੱਢਲਾ ਪਦ 'ਯਦੀ' ਤੁਰਕੀ ਹੈ ਤੇ ਅਰਥ ਇਸ ਦਾ ਸੱਤ' ਹੈ ਤੇ 'ਸੱਤਾਂ ਨੇ ਮਦਦ ਕੀਤੀ ਦਾ ਭਾਵ ਅਰਥ ਕਈ ਲੇਂਦੇ ਹਨ ਕਿ ਸੱਤਾਂ ਪੀਰਾਂ ਨੇ ਮਦਦ ਕੀਤੀ', ਯਾ 'ਸੱਤਾਂ ਅਸਮਾਨਾਂ ਦੇ ਫਰਿਸ਼ਤਿਆਂ ਨੇ ਮਦਦ ਕੀਤੀ', ਯਾ 'ਸੱਤਾਂ ਜ਼ਿਮੀਆਂ ਤੇ ਸੱਤਾਂ ਅਸਮਾਨਾਂ ਨੇ ਮਦਦ ਕੀਤੀ'।

ਇਸੇ ਸਤਰ ਦੇ ਅੰਤਲੇ ਪਦ ਤਾਰੀਖ਼ਿਨਾ ਤੋਂ ਪਤਾ ਲਗਦਾ ਹੈ ਕਿ ਅਗਲੀ ਸਤਰ ਵਿਚ ਤਾਰੀਖ਼ ਅਥਵ ਸੰਮਤ ਹੈ, ਅਗਲੀ ਚੌਥੀ ਸਤਰ ਦਾ ਪਾਠ ਹੈ:— "ਯਾਪਦੀ ਨਵਾਬ ਅਜਤਾ ਯਰਹ ਅਬੀ ਮੁਰੀਦ ਸਈਦ।"

ਅਬਜਦ ਦੇ ਹਿਸਾਬ ਨਾਲ ਇਹਨਾਂ ਪਦਾਂ ਦੀ ਗਿਣਤੀ ਤਰਤੀਬ ਵਾਰ ੨੭+੫੯+੨੦੫+੨੧੫ ੧੪+੨੫੪+੧੪੪=੯੧੭ ਬਣਦੀ ਹੈ, ਜੋ ਖ਼ੁਤਬੇ ਦੇ ਹੇਠ ਲਿਖੇ ਸੰਮਤ ਨਾਲ ਮਿਲਦੀ ਹੈ।

ਅਰਥ—ਸ੍ਰੀ ਗੁਰੂ ਜੀ ਦਾ ਜਸ ਕਮਲਾ ਦੀ ਵਾੜੀ ਹੈ ( ਇਸ ਉੱਤੇ ) ਮਨ ਨੂੰ ਭੌਰੇ ਵਾਂਙੂ ਲੁਭਾਇਮਾਨ ਕਰਕੇ ਦਿਨ ਰਾਤ ਉਸ ( ਵਾੜੀ ) ਵਿਚ ਵਿਚਰੋ, ਤਾਂ ਮੁਕਤੀ ਰੂਪੀ ਸੁਹਣੀ ਸੁਗੰਧੀ ਪ੍ਰਾਪਤ ਹੋ ਜਾਂਦੀ ਹੈ।

ਸ੍ਰੀ ਬਾਲਾ ਸੰਧੁਰੁ ਵਾਚ॥ ਚੌਪਈ॥ ਸ੍ਰੀ ਅੰਗਦ ! ਸੁਨਿ ਕਥਾ ਮਹਾਨਾ। ਸ੍ਰੀ ਗੁਰ ਸੋਂ ਬੋਲ੍ਯੋ ਮਰਦਾਨਾ। 'ਅਬ ਤੋ ਕੀਨੀ ਸੈਲ ਘਨੇਰੀ। ਫਿਰੇ ਜਹਾਂ ਤਹਿਂ ਛਿਤ ਬਹੁ ਹੇਰੀ ॥੨॥ ਗਮਨ ਕਰਹੁ ਅਬਿ ਅਪਨਿ ਨਿਕੇਤਾ'। ਸੁਨਿ ਬੋਲੇ ਬੇਦੀ ਕੁਲਕੇਤਾ। 'ਮਰਦਾਨੇ ! ਘਰ ਯਾਦ ਤੁਮਾਰੇ। ਰਹਿਤਿ ਸਦਾ, ਨਹਿਂ ਕਰਹੁ ਬਿਸਾਰੇ ॥ ੩ ॥ ਜਾਵਨ ਕੀ ਅਤਿ ਚਾਹਿ ਜਿ ਹੋਹੀ। ਦੇਹਿਂ ਪੁਚਾਇ ਬਿਲਮ ਬਿਨੁ ਤੋਹੀ। ਜਾਇ ਮਿਲਹੁ ਅਪਨੇ ਪਰਵਾਰਾ। ਬਨਿਤਾ ਸੁਤ ਸੌਂ

---

[ਪਿਛਲੇ ਪੰਨੇ ਦੀ ਬਾਕੀ ਟੂਕ]

ਸੰਨ ਜੋ ਖੁਤਬੇ ਵਿਚ ਹੈ, ਉਹ ੯੧੭ ਹਿਃ ਪੜ੍ਹਿਆ ਜਾਂਦਾ ਹੈ, ਏਕੇ ਵਿਚ ਰਤਾ ਟੇਢ ਹੋਣ ਕਰਕੇ ਉਹ ੯੨੭ ਹਿਃ ਬੀ ਖਿਆਲ ਪੈ ਜਾਂਦਾ ਹੈ। ਸ੍ਵਾਮੀ ਆਨੰਦਾ ਚਾਰਯਾ ਨੇ ਜੋ ਖ਼ੁਤਬਾ ਪੜ੍ਹਿਆ ਉਹ ਅਰਬੀ ਦਾ ਦੱਸਦੇ ਹਨ, ਤੇ ਉਸ ਵਿਚ ਉਹਨਾਂ ਸੰਨ ੯੧੨ ਹਿਜਰੀ ਪੜ੍ਹਿਆ ਹੈ। ਅਜੇ ਤਕ ਪਤਾ ਨਹੀਂ ਲੱਗਾ ਕਿ ਓਹ ਖ਼ੁਤਬਾ ਕਿੱਥੇ ਹੈ. ਹੈ ਯਾ ਕਿਤੇ ਵੈ ਡਿਗ ਪਿਆ ਹੈ। ਯਾ ਉਹਨਾਂ ਨੇ ਇਹੋ ਖ਼ੁਤਬਾ ਵੇਖਿਆ ਸੀ ਤੇ ਹਿਜਰੀ ਸੰਮਤ ੯੧੭ ਦਾ ੯੧੨ ਉਹਨਾਂ ਨੇ ਪੜ੍ਹ ਲਿਆ ਸੀ। ਹਰ ਹਾਲ ਗੁਰ ਨਾਨਕ ਦੇਵ ਜੀ ਦੀ ਉਮਰ ੯੧੨ ਹਿਜਰੀ ਵਿਚ ੩੬, ੯੧੭ ਹਿਃ ਵਿਚ ੪੧, ੯੨੭ ਹਿਃ ਵਿਚ ੫੧ ਸਾਲ ਦੀ ਸੀ। ਸੰਭਵ ਹੈ ਕਿ ਗੁਰੂ ਜੀ ੯੧੩ ਤੋਂ ੯੧੭ ਤਕ ਪੰਜ ਬਰਸ ਬਗ਼ਦਾਦ ਤੇ ਮੱਕੇ ਦੇ ਸੈਲੇ ਵਿਚ ਰਹੇ ਹੋਣ। ੯੧੨ ਵਿਚ ਬਹਿਲੋਲ ਨੂੰ ਤੇ ੯੧੭ ਵਿਚ ਦਸਤਗੀਰ ਨੂੰ ਕ੍ਰਿਤਾਰਥ ਕੀਤਾ ਹੋਵੇ। ਖੋਜ ਦੀ ਲੋੜ ਹੈ।

ਇਸ ਖੁਤਬੇ ਦਾ ਚਾਹੇ ਅਰਥ ਕੋਈ ਠੀਕ ਹੋਵੇ ਤੇ ਕਿਵੇਂ ਹੋਵੇ ਪਰ ਇਸ ਤੋਂ ਇਕ ਹੋਰ ਬਾਹਰਲੀ ਉਗਾਹੀ ਮਿਲ ਗਈ ਕਿ ਸ਼੍ਰੀ ਗੁਰੂ ਨਾਨਕ ਦੇਵ ਜੀ ਓਥੇ ਜ਼ਰੂਰ ਗਏ ਹਨ ਅਰ ਓਥੇ ਮੁਸਲਮਾਨੀ ਕੇਂਦ੍ਰ ਵਿਚ ਜਿੱਥੇ ਹਿੰਦੂ ਦਾ ਨਾਮ ਲੈਣਾ ਗਰਦਨ ਜ਼ਦਨੀ ਹੁੰਦਾ ਸੀ, ਓਥੇ ਆਪ ਨੇ ਏਤਨੀ ਕਦਰ ਪਾਈ ਕਿ ਓਹਨਾਂ ਲਈ ਯਾਦਗਾਰ ਬਣਾਈ ਗਈ। ਫਿਰ ਓਥੇ ਓਹਨਾਂ ਦਾ ਸਤਿਕਾਰ ਐਤਨਾ ਸੀ ਕਿ ਉਸ ਇਮਾਰਤ ਦੇ ਕਿਸੇ ਕਾਰਣ ਮਿਸਮਾਰ ਹੋ ਜਾਣ ਤੇ ਮੁਰਾਦ ( ਗ਼ਾਲਬਨ ਸੁਲਤਾਨ ਮੁਰਾਦ ੩ ) ਨੇ ਦੁਬਾਰਾ ਯਾਦਗਾਰ ਖੜੀ ਕੀਤੀ ਅਰ ਐਸਾ ਕਰਨ ਨੂੰ ਉਸ ਨੇ ਪੁੰਨ ਮੰਨਿਆਂ ਤੇ ਪੁਸ਼ਤ ਦਰ ਪੁਸ਼ਤ ਇਸ ਯਾਦਗਾਰ ਦੀ ਕਾਇਮੀ ਨੂੰ ਉਸ ਨੇ ਆਪਣੇ ਧੰਨ ਭਾਗ ਸਮਝੇ। ਮੁਸਲਮਾਨੀ ਦੀਨ ਦੇ ਮਰਕਿਜ਼ ਵਿਚ ਪੰਜ ਸਦੀਆਂ ਇਸ ਯਾਦਗਾਰ ਦਾ ਕਾਇਮ ਰਹਿਣਾ ਉਹ ਗਗਨੀ ਸਿਤਾਰਾ ਹੈ ਜੋ ਸਤਿਗੁਰ ਜੀ ਦੇ ਓਥੇ ਜਾਣ, ਦਿਗਬਿਜੈ ਕਰਨ, ਅਰ ਅਲੌਕਿਕ ਸਤਿਕਾਰ ਪ੍ਰਾਪਤ ਕਰਨ ਦੀ ਉਗਾਹੀ ਭਰ ਰਿਹਾ ਹੈ। ਸਾਡੇ ਲਈ ਤਾਂ ਭਾਈ ਗੁਰਦਾਸ ਜੀ ਦੀ ਉਗਾਹੀ ਹੀ ਕਾਫੀ ਹੈ, ਏਹ ਅਸਾਂ ਬਾਹਰਲੇ ਪਸਤ ਦਿਖਾਏ ਹਨ ਜੋ ਮਿਲੇ ਹਨ।

ਕਰਹੁ ਪਯਾਰਾ' ॥ ੪ ॥ ਕਹਿ ਮਰਦਾਨਾ, 'ਸਹਿਜ ਸੁਭਾਇਕ । ਮੈਂ ਬੂਝੌਂ, ਸੁਨੀਏ ਸੁਖਦਾਇਕ ! ਪ੍ਰਥਮੇ ਜਾਉਂ ਨ ਸਦਨ ਮਝਾਰੇ। ਆਪ ਚਲਹੁ ਤੌ ਜਾਇੰ ਸੰਗਾਰੇ' ॥੫॥ ਸ੍ਰੀ ਗੁਰ ਬੋਲੇ ਸਹਿਜ ਸੁਭਾਇ। 'ਤੂੰ ਹਮ ਤੇ ਪਹਿਲੇ ਹੀ ਜਾਇਂ[1]। ਇਸਥਿਰ ਆਲਯ[2] ਲੇਹਿਂ ਸੰਭਾਰੁ। ਭਵ ਬੰਧਨ ਤੇ ਹ੍ਵੈ ਛੁਟਕਾਰੁ ॥੬॥ ਜਗ ਮਹਿਂ ਹੋਵਹਿ ਫੇਰ ਨ ਫੇਰਾ। ਜਨਮ ਮਰਨ ਦੁਖ ਮਿਟਿਗਾ ਤੇਰਾ'।ਜਾਨਯੋ-ਸਾਚ ਬਚਨ ਪ੍ਰਭੁ ਹੋਹੀ[3]-।ਬੋਲਯੋ ਮਰਦਾਨਾਹਨਿਮੋਹੀ[4]॥੭॥ 'ਜਹਿਂ ਤਨ ਛੁਟੈ ਕੌਨ ਥਲ ਹੋਹੀ। ਰਹੀ ਆਰਬਲ ਕਿਤਨਿਕੁ ਮੋਹੀ ? ਰਾਵਰ ਕੇ ਹਿਰਦੇ ਸਭਿ ਗਯਾਤਾ।ਇਹੁ ਬਿਤਾਇ ਦੀਜੈ, ਸੁਖਦਾਤਾ !'॥ ੮ ॥ 'ਭਲੋ ਸਥਲ ਜਾਨਹੁ, ਮਰਦਾਨਾ ! । ਜਹਾਂ ਹੋਇਗੋ ਤੋਰ ਚਲਾਨਾ। ਪੰਚ ਦਿਵਸ ਲੌ ਆਯੁਰ[5] ਤੇਰੀ। ਤੀਨ ਘਟੀ ਦਿਨ ਰਹਿ ਤਿਹ ਬੇਰੀ ॥ ੯ ॥ ਪੰਚ ਭੂਤਕ ਤਨ ਕੋ ਤਬ ਛੋਰਿ। ਪਹੁੰਚੋ ਜਾਇ ਅਚਲ ਜਹਿਂ ਠੌਰ'।ਬੂਝਨ ਲਗਾ ਬਹੁਰ ਮਰਦਾਨਾ। 'ਹੋਵਹਿ ਜਬ ਹੀ ਮੋਰ ਚਲਾਨਾ ॥ ੧੦ ॥ ਆਪ ਨਿਕਟ ਤੁਮ ਹੋਹੁ ਕਿ ਨਾਂਹੀ?।ਇਹ ਜਾਨਨਿ ਕੀ ਮਮਚਿਤ ਚਾਹੀ!।'ਸੁਨਿ ਬੋਲੇ ਬੇਦੀ ਕੁਲ ਦੀਪਾ। 'ਹਮ ਤਬ ਤੇਰੇ ਰਹੈਂ ਸਮੀਪਾ ॥ ੧੧ ॥ ਕਰਿ ਕੈ ਸਭਿ ਪ੍ਰਕਾਰ ਬਿਧਿ ਆਛੇ। ਅਪਰ ਥਾਨ ਗਮਨੈਂ ਤਬ ਪਾਛੇ'। ਸਭਿ ਬਿਧਿ ਸੋਂ ਕਹਿਕੈ ਜਗਸਾਈਂ। ਬਿਦਾ ਪੀਰ ਤੇ ਹ੍ਵੈ ਬਰਿਆਈ[6] ॥੧੨॥ ਮੰਦ ਮੰਦ ਮਗ ਮੈਂ ਪ੍ਰਸਥਾਨੇ। ਚਾਰ ਦਿਵਸ ਬੀਤੇ ਜਬ ਜਾਨੇ। ਸੁਪਨਾ ਇਕ ਬਿਲੋਕਿ ਮਰਦਾਨਾ। ਗਤਿਦਾਨੀ ਸੋਂ ਬਚਨ ਬਖਾਨਾ ॥ ੧੩ ॥ 'ਮੋਕਉ ਪ੍ਰਗਟ ਸੁਪਨ ਹੈ ਆਯੋ। ਜਾਰਹਿਂ ਪੁਨ ਜੋ ਧਰਨਿ ਦਬਾਯੋ[7]। ਆਗੇ ਜਾਰਨ[8] ਤੇ ਇਹ ਥਾਈਂ। ਮੁਝ ਦਿਹੁ ਦਾਹੁ ਅਗਨਿ[9]ਜਗਸਾਈਂ ॥੧੪॥ ਧਰਨਿ ਬਿਖੈ ਦਫਨਾਵਹੁ ਨਾਂਹੀ। ਰਹਿਤਿ ਨਪਾਕ[10] ਲਖਯੋ ਮਨ ਮਾਂਹੀ'। ਗੁਰੂ ਭਨਯੋ 'ਹਮਰੇ ਸਿਰ ਭਾਰੈ[11]।ਨਹਿਂ ਦਫਨੈਂ ਦੇਵਹਿਂ ਤੁਹਿ ਜਾਰੈ ॥੧੫॥ ਤੇਰੋ ਕਹਯੋ ਕਰੈਂ ਬਿਧਿ ਨੀਕੀ।ਭਈ ਭਾਵਨੀ[12] ਜਿਉਂ ਤੁਝ ਜੀਕੀ। ਅਬ ਚਲਿ ਖੁਰਮੇ ਨਗਰ ਮਝਾਰਾ। ਤਹਿਂ ਤਵ ਖਾਨੋ ਰਹਯੋ ਅਹਾਰਾ ॥ ੧੬ ॥ ਤਜਹੁ ਸਰੀਰ ਜਹਾਂ ਮਰਦਾਨੇ। ਸੰਤਤਿ ਤੋਰ ਰਹੈ ਤਿਹ ਥਾਨੇ'। ਅਸ ਕਹਿ ਖੁਰਮੇ ਪੁਰਿ

---

[1]ਜਾਏਂਗਾ। [2]ਭਾਵ ਪਰਲੋਕ। [3]ਹੁੰਦਾ ਹੈ। [4]ਨਾਸ਼ ਕਰਕੇ ਮੋਹ ਨੂੰ। [5]ਉਮਰਾ। [6]ਮਲੋ ਮੱਲੀ। [7]ਸਾੜਦੇ ਹਨ ਮੁੜਕੇ ਉਨ੍ਹਾਂ ਨੂੰ ਜੋ ਦੱਬੇ ਜਾਂਦੇ ਹਨ ਧਰਤੀ ਵਿੱਚ। [8][illegible] ਤੋਂ। [9]ਅਗਨੀ ਦਾ ਦਾਹ। [10]ਅਪਵਿੱਤ੍ਰ। [11]ਭਾਵ, ਸਾਡਾ ਜ਼ਿੰਮਾ ਰਿਹਾ। [12]ਇੱਛਾ।

ਮੈਂ ਗਏ। ਸੁੰਦਰ ਰਚਨਾ ਦੇਖਤਿ ਭਏ॥ ੧੭ ॥ ਬੀਚ ਬਜਾਰ ਗਏ ਜਗ ਸਾਈਂ। ਮਰਦਾਨੇ ਸੋਂ ਗਿਰਾ ਅਲਾਈ। 'ਤੇਰੋ ਬਾਕੀ ਰਹ੍ਯੋ ਅਹਾਰਾ। ਖਾਵਨ ਕਰਹੁ ਅੰਤ ਕੀ ਬਾਰਾ'॥੧੮॥ਮਾਨਿ ਬਚਨ ਤਿਨ ਲੇ ਕਰਿ ਖਾਯੋ। ਤ੍ਰੈ ਘਟਿਕਾ ਦਿਨ ਸਮਾਂ ਸੁ ਆਯੋ।ਪੁਰਿ ਤੇ ਵਹਿਰ ਰੁਚਿਰ ਥਲ ਪਿਖਿਕੈ। ਬੈਠੇ ਜਾਇ ਤਹਾਂ ਜਨ ਲਖਿਕੈ[1] ॥ ੧੯ ॥ ਗੁਰ ਬੂਝ੍ਯੋ 'ਕ੍ਯਾ ਸੁਧ ਮਰਦਾਨਾ?'। 'ਭੀ ਤ੍ਯਾਰੀ' ਤਿਨ ਬਚਨ ਬਖਾਨਾ। [2]'ਕਛੁ ਨ ਬਿਲੰਬ ਰਹੀ ਅਬ ਮੋਰੀ'। ਅਸ ਕਹਿ ਪੁਨ ਦੋਊ ਕਰ ਜੋਰੀ ॥੨੦॥ ਗੁਰ ਕੇ ਪਦ ਪੰਕਜ ਸਿਰ ਧਰਿ ਕੈ। ਭਯੋ ਅਮੋਹ ਸਥਿਤ ਮਨ ਕਰਿਕੈ। ਬੂਝਨ ਲਗੇ'ਚਲਨ ਸੁਧ ਤੋਹੀ। ਕਿਸ ਪ੍ਰਕਾਰ ਹਿਰਦੇ ਮਹਿਂ ਹੋਹੀ?' ॥੨੧॥ ਦੋਹਰਾ॥ [2]'ਸੁਧ ਮੋਕੌ ਤੁਮ ਸੰਗ ਤੇ ਪ੍ਰਾਪਤਿ ਸੁਨਹੁ ਕ੍ਰਿਪਾਲ!। ਨਾਭੀ ਮਹਿਂ ਜੋ ਪੌਨ ਕੀ ਗੰਠ ਖੁਲੀ ਇਹ ਕਾਲ॥੨੨॥ਚੌਪਈ॥ ਨੌ ਅਬ ਸ੍ਵਾਸ ਆਵਨੇ ਰਹੇ। ਗਿਨ ਦੇਖਹੁ ਮੈਂ ਕੂਰ ਨ ਕਹੇ'। ਸ੍ਰੀ ਅੰਗਦ ਸੁਨਿ! ਤਬਹਿ ਕ੍ਰਿਪਾਲਾ। ਮੁਝ ਸੋਂ ਕਹ੍ਯੋ ਕਿ 'ਗਿਨੀਏ ਬਾਲਾ!'॥੨੩॥ ਲਾਗ੍ਯੋਂ ਗਿਨਨੇ ਮੈਂ ਜਬ ਤਾਂਕੇ। ਨੌ ਸੁਆਸ ਆਏ ਤਬ ਜਾਂਕੇ। ਬਹੁਰੋ ਮੈਂ ਤਨ ਸੋਂ ਕਰ ਲਾਯੋ। ਤਿਹ ਕੇ ਪਾਛੇ ਸ੍ਵਾਸ ਨ ਆਯੋ ॥ ੨੪ ॥ 'ਭਾ ਪੂਰਾ' ਪ੍ਰਭੁ ਸੰਗ ਬਖਾਨਾ। 'ਰਾਵਰਿ ਬਿਖੈ ਲੀਨ ਮੈਂ ਜਾਨਾ।ਸੁਗਮ[3]ਮ੍ਰਿਤੁ ਉੱਤਮ ਗਤਿ ਪਾਯੀ। ਜ੍ਯੋਂ ਹੁਇ ਜੋਗੀ ਜੋਗ ਕਮਾਯੀ ॥੨੫॥ਹੋਇ ਆਪ ਕੀ ਕਰੁਨਾ ਜਾਂਹੀ। ਪ੍ਰਾਪਤਿ ਮ੍ਰਿਤੁ ਸੁ ਅਸ ਨਰ ਤਾਂਹੀ। ਜਿਉਂ ਗਜ ਫੂਲ ਮਾਲ ਕੋ ਡਾਰਹਿ। ਤਿਉਂ ਕਛੁ ਖੇਦ ਨ ਮਨ ਮਹਿਂ ਧਾਰਹਿ'॥੨੬॥ ਸ੍ਰੀ ਗੁਰ ਕਹ੍ਯੋ'ਸੁਨਹੁ ਅਬ ਬਾਲਾ!। ਇਹ ਕੋ ਜਾਰਿ ਦੇਹੁ ਤਤਕਾਲਾ'। ਨਿਜ ਪਰ ਤੇ ਪਟ[4] ਇਕ ਗੁਰ ਦੀਨੋ। ਤਬ ਮੈਂ ਏਕ ਆਪਨੋ ਲੀਨੋ ॥੨੭॥ਦੋਨੋ ਨੀਕੀ ਬਿਧਿ ਸੋਂ-ਪਾਇ।ਬਹੁ ਕਾਸ਼ਟ ਕੀਨੋ ਇਕ ਥਾਇਂ। ਤਾਂ ਪਰ ਧਰਿ ਕੈ ਪਾਵਕ ਜਾਰੀ। ਤਤਛਿਨ ਦੇਹ ਭਸਮ ਕਰਿ ਡਾਰੀ॥੨੮॥

ਏਕ ਨਿਸਾ ਖ਼ੁਰਮੇ ਪੁਰਿ* ਮਾਂਹੀ। ਰਹੇ ਪ੍ਰਭੂ, ਜਿਹ ਪਿਖਿ ਦੁਖ

---

[1](ਮਰਦਾਨੇ ਨੂੰ ਆਪਣਾ) ਭਗਤ ਜਾਣਕੇ। [2]ਮਰਦਾਨਾ ਕਹਿੰਦਾ ਹੈ। [3]ਸੁਖੇਨ। [4]ਆਪਣੇ ਉਪਰੋਂ ਬਸਤ੍ਰ।

*ਭਾਈ ਮਨੀ ਸਿੰਘ ਜੀ ਮਰਦਾਨੇ ਦਾ ਚਲਾਣਾ ਰਾਵੀ ਕੰਢੇ ਕਰਤਾਰ ਪੁਰ ਵਿਚ ਹੋਇਆ ਲਿਖਦੇ ਹਨ, ਤਵਾਰੀਖ ਖਾਲਸਾ ਵਾਲੇ ਅਫ਼ਗਾਨਿਸਤਾਨ ਦੇ ਦਰੇ ਕੁਰਮ

[ਬਾਕੀ ਨੂਟ ਦੇਖੋ ਅਗਲੇ ਪੰਨੇ ਦੇ ਹੇਠ]

ਜਾਹੀਂ।ਭਏ ਤਯਾਰ ਚਲਿਨੇ ਕੋ ਜਬ ਹੀ।ਗੋਰਖ ਦਈ ਦਿਖਾਈ ਤਬ ਹੀ। ੨੯ ॥ ਦੋਹਰਾ ॥ ਕਛੁਕ ਸਿੱਧ ਜਿਹ ਸੰਗ ਹੈਂ ਕਹੀ 'ਅਦੇਸ਼ ਅਦੇਸ਼'।'ਏਕੰ-ਕਾਰ ਅਦੇਸ਼ ਹੈ' ਬੋਲੇ ਸ੍ਰੀ ਜਗਤੇਸ਼॥੩੦॥ਚੌਪਈ॥ਸਿਧ ਸਭਿ ਬੈਠੇ ਬਚਨ ਅਲਾਏ। 'ਕੈਸੇ ਦੁਰਮਤਿ ਤਯਾਗੀ ਜਾਏ ?। ਕਿਹ ਬਿਧਿ ਦੁਨੀਆਂ ਦੁੱਤਰ[1] ਤਰੈ ?। ਕਿਉਂ ਕਰਿ ਜੀਵਤਿ ਜਗ ਮਹਿਂ ਮਰੈ?॥੩੧॥ ਕੈਸੇ ਸਚ ਸੌਂ ਹੋਇ ਪਛਾਨੇ?।ਕਿਸ ਪ੍ਰਕਾਰ ਮਗ ਲੇਵਹਿ ਜਾਨੇ ?। ਹੋਤਿ ਰਿਖੀਕ[2] ਬਸੀ ਕਿਹ ਭਾਂਤੀ ?। ਕਿਹ ਤੇ ਮਨ ਮਾਨਹਿ ਹ੍ਵੈ ਸ਼ਾਂਤੀ ?॥ ੩੨ ॥ ਕੈਸੇ ਰੂਪ ਕਿਤੋ ਬਿਸਤਾਰੂ?।ਕਰਿਬੋ ਜੋਗ ਸੁ ਕੌਨ ਅਚਾਰੂ[3]।ਕਿਹ ਤੇ ਆਵਹਿ ਕਿਸ ਮਹਿਂ ਜਾਈ?।ਕਹਾਂ ਸਮਾਵਹਿ, ਦੇਹੁ ਬਤਾਈ?'॥੩੩॥ ਸੁਨਿ ਕਰਿ ਸਿੱਧਨ ਕੀ ਅਸ ਬਾਨੀ। ਉੱਤਰ ਕਹਯੋ ਤੁਰਤ ਗੁਨਖਾਨੀ। 'ਗੁਰਮਤਿ ਲੇ ਦੁਰਮਤਿ ਤਬ ਦੀਨੀ। ਦੁਸ਼ਤਰ[1] ਤਰੇ ਨਾਮ ਮਤਿ ਭੀਨੀ॥ ੩੪ ॥ ਗੁਰ ਕਾ ਸ਼ਬਦ ਰਿਦੇ ਮਹਿਂ ਧਰਿਆ।ਜੀਵਤ ਮ੍ਰਿਤਕ ਬਹੁਰ ਨ ਮਰਿਆ। ਗੁਰਮੁਖ ਲੇਵਹਿ ਸਾਚ ਪਛਾਨੇ।ਗੁਰਮੁਖ ਖੋਜਤਿ ਮਗ ਕੋ ਜਾਨੇ॥੩੫॥ਮਨ ਮਾਰੇ ਇੰਦ੍ਰੀਬਸਿ ਹੋਈ। ਮਨ ਤੇ ਮੰਨ ਮਾਨਤਿ ਹੈ ਸੋਈ। ਕਥਨੇ ਤੇ ਅਕੱਥ ਤਿਹ ਰੂਪਾ। ਨਿਰੰਕਾਰਜਿਹ ਚਰਿਤ ਅਨੂਪਾ॥੩੬॥ਦੋਹਰਾ॥ਨਿਸਦਿਨ ਜਪ ਨਿਰੰਕਾਰ* ਕੋ ਇਸ ਤੇ ਪਰੇ ਨ ਕਾਰ। ਹੁਕਮੇ ਆਵਹਿ ਜਾਵਈ ਹੁਕਮ ਸਮਾਇ

[1]ਕਠਨ ਹੈ ਜਿਸ ਦਾ ਤਰਨਾ। [2]ਇੰਦ੍ਰੀਆਂ। [3]ਕਰਤੱਵ੍ਯ। *ਪਾ:-ਸਤਿਨਾਮ।

[redacted][ਪਿਛਲੇ ਪੰਨੇ ਦੀ ਬਾਕੀ ਟੂਕ]

ਨਦੀ ਦੇ ਕਿਨਾਰੇ ਕੁਰਮ ਗਿਰਾਂ ਦਾ ਪਤਾ ਦਿੰਦੇ ਹਨ। ਕਵਿ ਜੀ ਖੁਰਮੇ ਨੂੰ ਅਚੱਲ ਵਟਾਲੇ ਤੋਂ ਛੇ ਸੌ ਮੀਲ ਤੇ ਕਠਨ ਪੈਂਡਾ ਦੱਸਦੇ ਹਨ (ਦੇਖੋ ਇਸੇ ਅਧ੍ਯਾਯ ਦਾ ਅੰਕ ੩੯) ਤੇ ਜਦ ਗੁਰੂ ਜੀ ਦੂਜੀ ਵੇਰ ਖੁਰਮੇਂ ਜਾਂਦੇ ਹਨ ਤਾਂ ਰਸਤੇ ਵਿਚ ਤਲੰਬਾ ਨਗਰ ਆਇਆ ਦਸਦੇ ਹਨ। (ਦੇਖੋ ਅੰਕ ੬੬) ਗੋਯਾ ਮੁਲਤਾਨ ਦੇ ਰਾਹ ਖੁਰਮੇ ਪੁੱਜੀ ਦਾ ਹੈ। ਜੇ ਕਵਿ ਜੀ ਦੀ ਮੁਰਾਦ ਕੁਰਮ ਤੋਂ ਹੁੰਦੀ ਤਾਂ ਰਸਤਾ ਮੁਲਤਾਨ ਵਲੋਂ ਬਹੁਤ ਹੀ ਦੂਰ ਹੈ, ਪਰ ਕਾਲਾ ਬਾਗ ਕੁਹਾਟ ਯਾ ਪਸ਼ੌਰ ਵਲੋਂ ਨੇੜੇ ਪੈਂਦਾ ਹੈ। ਜੇ ਕਰਤਾਰਪੁਰ ਤੋਂ ਮੁਲਤਾਨ ਤੇ ਇਸਤੋਂ ਅਗੇ ਕੋਈ ਥਾਂ ਲੱਭੀਏ ਤਾਂ ਬਿਲੋਚਸਤਾਨ ਵਿਚ ਖੁਰਮਾਗਈ ਜਗ੍ਹਾ ਹੈ, ਜੋ ਲਗ ਪਗ ੬੦੦ ਮੀਲ ਪੈਂਦੀ ਹੈ। ਬਾਲੇ ਵਾਲੀ ਜਨਮਸਾਖੀ ਵਿਚ ਖੁਰਮੇਂ ਦੇ ਕੋਲ ਦਰਬੇਲਾ ਲਿਖਿਆ ਹੈ ਤੇ ਖੁਰਮੇ ਤੋਂ ਮੁਲਤਾਨ ਆਏ ਹਨ। ਫੇਰ ਜਦ ਖੁਰਮੇਂ ਗਏ ਹਨ ਤਾਂ ਓਥੋਂ ਅਗੇ ਕੰਧਾਰ ਗਏ ਲਿਖਿਆ ਹੈ। ਇਹ ਟੋਹਾਂ ਬੀ ਕੁਰਮ ਯਾ ਖੁਰਮਾ ਗਈ ਦਾ ਪਤਾ ਦੇਂਦੀਆਂ ਹਨ। ਖੁਰਮਾ ਨਾਮ ਖਜੂਰ ਦਾ ਹੈ ਤੇ ਮਰਦਾਨੇ ਨੇ ਖੁਰਮੇ ਖਾਧੇ ਲਿਖਿਆ ਹੈ, ਇਹ ਟੋਹ ਬੀ ਖੁਰਮਾ ਗਈ ਵੱਲ ਲਿਜਾਂਦੀ ਹੈ। ਪਰ ਵਿਸ਼ੇਸ਼ ਖੋਜ ਦੀ ਲੋੜ ਹੈ।

ਵਿਚਾਰ'।੩੭।ਚੌਪਈ।ਸੁਨਿ ਗੋਰਖ ਪੁਨ ਬਚਨ ਉਚਾਰੇ। 'ਮੇਲੇ* ਅੱਚਲ† ਚਲਹੁ ਸੰਗਾਰੇ'।ਬੂਝ੍ਯੋ[1]ਗੁਰੂ'ਕਿਤਿਕ ਸੋ ਦੂਰੀ। ਕਬਕੋ ਮੇਲਾ ਹੋਵਹਿ ਪੂਰੀ?' ॥੩੮॥ "ਖਸ਼ਟ ਸਹਸ[2] ਹੈ ਪੰਥ ਦੁਹੇਲਾ।ਕਲ ਕੋ ਮੇਲਾ ਹੋਇ ਸਕੇਲਾ[3]"। 'ਸੁਨਿ ਗੋਰਖ ਤੁਮ ਅਜ਼ਮਤਵਾਨਾ।ਉਡਿ ਕਰਿ ਜਾਹਿਂ ਬੇਗ ਤਹਿਂ ਥਾਨਾ॥ ੩੯ ॥ ਹਮ ਤੋ ਮੰਦ ਮੰਦ ਤਹਿਂ ਆਵੈਂ। ਜਾਇ ਕਾਲ[4] ਸੋ ਉਡਿਕੇ ਜਾਵੈ। ਹਮਰੋ ਤੁਮਰੋ ਸੰਗ ਨ ਹੋਈ।ਸ਼ਕਤਿ[5]ਅਸ਼ਕਤਿ[6] ਮੇਲ ਨਹਿਂਕੋਈ' ॥੪੦॥ ਦੋਹਰਾ॥'ਤੁਮ ਜਬ ਗਏ ਸੁਮੇਰੁ ਪਰ ਕੌਂਸ ਉਡਾਈ ਜੋਰ।ਸ਼ਕਤਿ ਦਿਖਾਈ ਸਭਿਨਿ ਕੋ, ਕਹਾਂ ਗਯੋ ਬਲ ਤੋਰ ? ॥੪੧॥ ਚੌਪਈ ॥ ਹਰੀ ਗਈ ਕਿਉਂ ਸ਼ਕਤਿ ਤੁਮਾਰੀ ?। ਕਰਿਕੈ ਬਾਦ[7] ਕਾਹਿ ਢਿਗ ਹਾਰੀ?'।ਸ਼੍ਰੀ ਗੁਰ ਕਹੈਂ 'ਨ ਮੋਹਿ ਉਡਾਈ। ਸ਼੍ਰੀ ਪਰਮੇਸੁਰ ਤਬਹਿ ਚਲਾਈ ॥ ੪੨ ॥ ਨਰ ਮਹਿਂ ਸ਼ਕਤਿ ਨ ਕੈਸੇ ਹੋਈ।ਏਕ ਨਿਰੰਜਨ ਸਭਿ ਕੋ ਜੋਈ[8]।ਸੋਈ ਹਮ ਕੋ ਜਬੈ ਉਡਾਵੈ। ਚਲੀਏ ਤੁਮ ਪੀਛੇ ਹਮ ਆਵੈਂ॥੪੩॥ਸੁਨਿ ਸਿੱਧਨ ਸਭਿ ਲੀਨਿ ਉਡਾਰੀ। ਗਮਨੇ ਤੂਰਨ ਇੱਛਾਚਾਰੀ। ਕਿਤਿਕ ਕਾਲ ਪੀਛੇ ਜਗਸਾਈਂ। ਪਹੁੰਚੇ ਪੂਰਬ[9] ਜਾਇ ਤਿਸ ਥਾਈਂ॥੪੪॥ ਊਚੇ ਥਲ ਇਕ ਅਚਲ ਮਝਾਰੀ। ਤਿਹਪਰ ਬੈਠਿ ਸੁਹਾਵਤਿਭਾਰੀ।ਪੀਛੇਸਿੱਧ ਤਹਾਂ ਸਭਿ ਆਏ। ਦੇਖਿ'ਅਦੇਸ਼ ਅਦੇਸ਼' ਅਲਾਏ।॥੪੫॥ਦੋਹਰਾ॥ ਕਹਯੋ ਕਿ 'ਇਸ਼ਟੀ[10] ਤੂੰ ਬਡਾ ਟਾਮਨ[11]"

[1]ਗੋਰਖ ਬੋਲਿਆ। [2]ਛੇ ਸੈ। [3]ਇਕੱਠਾ। [4]ਜੋ ਕੱਲ ਜਾਣਾ ਚਾਹੇ। [5]ਸ਼ਕਤੀ ਵਾਲੇ ਨਾਲ। [6]ਨਾ ਸ਼ਕਤੀ ਵਾਲੇ ਦਾ। [7]ਚਰਚਾ। [8]ਜੋ ਹੈ। [9]ਪਹਿਲੋਂ। [10]ਵਜਾਕਰਣ ਵਿਚ ਸੂਤ੍ਰਕਾਰ ਜੋ ਗਲ ਨਾ ਖੋਲੇ ਤੇ ਟੀਕਾਕਾਰ ਉਹ ਨਿਯਮ ਦੱਸੇ। ਭਾਵ ਤੁਸੀਂ ਬੜੇ ਗੂੜ੍ਹੇ ਅਰਥਾਂ ਵਾਲੇ ਜੁਗਤੀਏ ਹੋ। (ਅ) ਚੇਟਕੀ ਜਿਸ ਨੂੰ 'ਈਸ਼ਿਤਾ' ਨਾਮੇ ਸਿੱਧੀ ਪ੍ਰਾਪਤ ਹੋਵੇ। ਚਰ ਅਚਰ ਪਰ ਹਕੂਮਤ ਦੀ ਪ੍ਰਾਪਤੀ ਹੈ 'ਈਸ਼ਿਤਾ'। ਭਾਵ ਹੈ ਚੇਟਕੀ। [11]ਟੂਣੇਂ। *ਪਾ:-ਮੇਰੇ।

†ਵਟਾਲਾ ਰੇਲ ਦੇ ਸਟੇਸ਼ਨ ਤੋਂ ਗਿਰਜੇ ਦੇ ਕੋਲ ਦੀ ਇਕ ਸੜਕ ਕਾਦੀਆਂ ਤੋਂ ਲੰਘਦੀ ਪੱਤਨ ਤੱਕ ਜਾਂਦੀ ਹੈ, ਇਹ ਸੜਕ ਸਟੇਸ਼ਨ ਤੋਂ ਦੋ ਕੁ ਮੀਲ ਤਕ ਪੱਕੀ ਹੈ ਤੇ ਪੱਕੀ ਮੁੱਕਣ ਤੋਂ ਸਵਾ ਕੁ ਮੀਲ ਜਾਕੇ ਖੱਬੇ ਹੱਥ ਪਹਿਆ ਹੈ, ਇਸ ਪਹੇ ਤੇ ਅੱਧ ਪੌਣ ਮੀਲ ਜਾਕੇ ਅਚਲ ਦਾ ਮੰਦਰ ਤੇ ਤਲਾ ਹੈ, ਕਿਨਾਰੇ ਤੇ ਪੁਰਾਣਾ ਟਿਕਾਣਾ ਹੈ, ਤਲਾ ਵਿਚ ਨਵਾਂ ਮੰਦਰ ਹੈ ਜੋ ਰਾਮ ਦਿਆਲ ਭੰਡਾਰੀ ਨੇ ੧੯੧੭ ਵਿਚ ਬਣਵਾਇਆ ਹੈ। ਤਲਾ ਤੋਂ ਥੋੜੀ ਹੀ ਵਿਥ ਤੇ ਗੁਰਦਵਾਰਾ ਹੈ, ਜਿਥੇ ਗੁਰ ਨਾਨਕ ਦੇਵ ਜੀ ਬੈਠੇ ਸਨ ਤੇ ਸਿੱਧਾਂ ਨੇ ਆਕੇ ਚਰਚਾ ਕੀਤੀ ਸੀ। ਗੁਰਦਵਾਰੇ ਦੇ ਅੰਦਰ ਗੁਰੂ ਜੀ ਦੇ ਬੈਠਣ ਦੀ ਥਾਵੇਂ ਬੜਾ ਯਾਦਗੀਰੀ ਅਜੇ ਤੱਕ ਹੈ, ਪ੍ਰਕਾਸ਼ ਹੁੰਦਾ ਹੈ। ਵਿਸ਼ੇਸ਼ ਹਾਲ ਲਈ ਦੇਖੋ ਸਿਧ ਗੋਸ਼ਟ ਸਟੀਕ ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ।

ਕਰਤਿ ਬਨਾਇ। ਹੁਤੋ ਪਿਛੇਰੇ ਸਭਿਨਿ ਤੇ ਪੂਰਬ ਪਹੁੰਚੇ ਧਾਇ' ॥੪੬॥
ਚੌਪਈ॥ 'ਇਸ਼ਟ[1] ਹਮਾਰਾ ਏਕੰਕਾਰਾ। ਗੁਰ ਕੇ ਸ਼ਬਦ ਕਰਯੋ ਨਿਸਤਾਰਾ।
ਸ਼ੰਭੁ ਨਾਥ ਹੈ ਦੁਰਮਤਿ ਭੀਨਾ। ਬਿਨ ਕਰਤਾਰ ਆਨ ਮਤਿ ਲੀਨਾ' ।੪੭।
ਸਭਿ ਸਿੱਧਨ ਨਿਜ ਆਸਨ ਲਾਏ। ਲੋਕਨ ਤੇ ਬਹੁ ਪੂਜ ਕਰਾਏ। ਸ੍ਰੀ ਗੁਰ
ਕੀ ਮਨਤਾ ਬਹੁ ਹੋਈ।ਸਿੱਧ ਬਿਲੋਕਿ ਗਏ ਜਰਿ ਸੋਈ ॥੪੯॥ਮੇਲਾ ਬਿਛੁਰਿ
ਗਯੋ[2] ਜਿਸ ਬੇਰੇ।ਸਿੱਧ ਗਏ ਸਭਿ ਅਪਨੇ ਡੇਰੇ*।ਮੁਝ ਬੂਝਯੋ ਗੁਰ ਚਲਿਣੇ

[1] ਪਜਾਰਾ ਤੇ ਪੂਜਯ ਦੇਵ (ਗੁਰੂ ਜੀ ਸਿਧਾਂ ਦੇ ਪਦ ਇਸ਼ਟੀ ਪਰ ਹੀ ਕਟਾਖਯ ਕਰਦੇ ਹਨ, ਇਸਨੂੰ ਇਸ਼ਟ–ਇਸ਼੍ਟ–ਮੰਨਕੇ ਆਪ ਆਪਣਾ ਤਾਤਪਰਜ ਕਹਿੰਦੇ ਹਨ)। [2] ਉੱਜੜ ਗਿਆ।

*ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ ਕਿ ਸੁਮੇਰ ਤੋਂ ਅਚੱਲ ਵਟਾਲੇ ਆਏ, ਭਾਈ ਗੁਰਦਾਸ ਜੀ ਜੋ ਸਭ ਤੋਂ ਪੁਰਾਣੇ ਸਿੱਖ ਲੇਖਕ ਹਨ, ਲਿਖਦੇ ਹਨ ਕਿ ਗੁਰੂ ਜੀ ਕਰਤਾਰ ਪੁਰੋਂ ਸ਼ਿਵਰਾਤ੍ਰੀ ਦਾ ਮੇਲਾ ਸੁਣਕੇ ਅਚਲ ਗਏ। ਇਸ ਬਾਵੇਂ ਸ੍ਰੀ ਗੁਰੂ ਨਾਨਕ ਪ੍ਰਕਾਸ਼ ਵਿਚ ਅਚਲ ਦੀ ਸਾਖੀ ਬਹੁਤ ਨਿੱਕੀ ਹੈ, ਅੱਗੇ ਜਾਕੇ ਕਵੀ ਜੀ ਅਧਯਾਯ ੩੯ ਦੇ ਅੰਕ ੧੬ ਤੋਂ ਅਗੋਂ ਗੋਸ਼ਟ ਖੋਲ੍ਹਕੇ ਲਿਖਦੇ ਹਨ ਜੋ ਭਾਈ ਗੁਰਦਾਸ ਜੀ ਨੇ ਐਉਂ ਦਿੱਤੀ ਹੈ:–

ਬਾਬਾ ਆਯਾ ਕਰਤਾਰ ਪੁਰ ਭੇਖ ਉਦਾਸੀ ਸਗਲ ਉਤਾਰਾ ॥ ਪਹਿਰ ਸੰਸਾਰੀ ਕੱਪੜੇ ਮੰਜੀ ਬੈਠ ਕੀਆ ਅਵਤਾਰਾ ॥ ਉਲਟੀ ਗੰਗ ਵਹਾਈਓਨ ਗੁਰ ਅੰਗਦ ਸਿਰ ਉੱਪਰ ਧਾਰਾ ॥ ਪੁਤ੍ਰੀਂ ਕੌਲ ਨ ਪਾਲਿਆ ਮਨ ਖੋਟੇ ਆਕੀ ਨਸਿਆਰਾ ॥ ਬਾਣੀ ਮੁਖਹੁ ਉਚਾਰੀਐ ਹੋਇ ਰੁਸ਼ਨਾਈ ਮਿਟੈ ਅੰਧਾਰਾ ॥ ਗਯਾਨ ਗੋਸ਼ਟ ਚਰਚਾ ਸਦਾ ਅਨਹਦ ਸ਼ਬਦ ਉਠੇ ਧੁਨਿਕਾਰਾ ॥ ਸੋਦਰ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪ ਉਚਾਰਾ ॥ ਗੁਰਮੁਖ ਭਾਰ ਅਥਰਬਣ ਤਾਰਾ ॥ ੩੮ ॥ ਮੇਲਾ ਸੁਣ ਸ਼ਿਵਰਾਤ ਦਾ ਬਾਬਾ ਅਚਲ ਵਟਾਲੇ ਆਈ ॥ ਦਰਸ਼ਨ ਵੇਖਣ ਕਾਰਨੇ ਸਗਲੀ ਉਲਟ ਪਈ ਲੋਕਾਈ ॥ ਲੱਗੀ ਬਰਸਨ ਲੱਛਮੀ ਰਿੱਧ ਸਿੱਧ ਨਉਨਿੱਧਿ ਸਵਾਈ। ਜੋਗੀ ਵੇਖ ਚਲਿੱਤ੍ਰ ਨੋਂ ਮਨ ਵਿਚ ਰਿਸਕ ਘਨੇਰੀ ਖਾਈ ॥ ਭਗਤੀਆਂ ਪਾਈ ਭਗਤ ਆਨ ਲੋਟਾ ਜੋਗੀ ਲਿਆ ਛਪਾਈ ॥ ਭਗਤੀਆਂ ਗਈ ਭਗਤ ਭੁੱਲ ਲਟੇ ਅੰਦਰ ਸੁਰਤ ਭੁਲਾਈ ॥ ਬਾਬਾ ਜਾਣੀ ਜਾਣ ਪੁਰਖ ਕਢਿਆ ਲੋਟਾ ਜਹਾਂ ਲੁਕਾਈ ॥ ਵੇਖ ਚਲਿੱਤ੍ਰ ਜੋਗੀ ਖੁਣਸਾਈ ॥੩੯॥ ਖਾਧੀ ਖੁਣਸ ਜੋਗੀਸ਼ਰਾਂ ਗੋਸ਼ਟ ਕਰਨ ਸੱਭੇ ਉਠ ਆਈ ॥ ਪੁੱਛੇ ਜੋਗੀ ਭੰਗੂਨਾਥ ਤੁਹਿ ਜੁੱਧ ਵਿਚ ਕਿਉਂ ਕਾਂਜੀ ਪਾਈ ॥ ਫਿੱਟਿਆ ਚਾਟਾ ਦੁੱਧ ਦਾ ਰਿੜਕਿਆਂ ਮੱਖਣ ਹੱਥ ਨ ਆਈ ॥ ਭੇਖ ਉਤਾਰ ਉਦਾਸ ਦਾ ਵਤ ਕਿਉਂ ਸੰਸਾਰੀ ਰੀਤ ਚਲਾਈ ॥ ਨਾਨਕ ਆਖੇ ਭੰਗੂਨਾਥ ਤੇਰੀ ਮਾਉਂ ਕੁਚੱਜੀ ਆਈ ॥ ਭਾਂਡਾ ਧੋਇ ਨ ਜਾਤਿਓਨ ਭਾਇ ਕੁਚੱਜੇ ਫੁੱਲ ਸੜਾਈ ॥ ਹੋਇ ਅਤੀਤ ਗ੍ਰਿਹਸ੍ਤੁ ਤਜਿ ਫਿਰ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਹਿਤ ਕੋ। ਲੇਨੋ ਸੰਗ ਮਰਦਾਨੇ ਸੁਤ ਕੋ ॥ ੪੯ ॥ 'ਚਲਹੁ ਅਬੈ ਤਲ- ਵੰਡੀ ਮਾਂਹੀ। ਖੁਰਮੇ ਨਗਰ ਪੁਚਾਵਹਿਂ ਤਾਂਹੀ। ਦੈ ਸਿਰੁਪਾਉ ਬਿਠਾਇਂ ਭਲੇਰੋ।ਇਸ ਬਿਧਿ ਕਰਨ ਭਾਰ ਸਿਰ ਮੇਰੋ'॥੫੦॥ ਅਸ ਕਹਿ ਕੀਨ ਪਯਾਨੋ ਤੂਰਨ। ਪਹੁੰਚੇ ਤਲਵੰਡੀ ਗੁਰ ਪੂਰਨ। ਏਕ ਕੂਪ ਊਪਰ ਤਹਿਂ ਜਾਈ।

[ਪਿਛਲੇ ਸਫੇ ਦੀ ਬਾਕੀ ਟੂਕ]

ਉਨਹੂੰ ਕੇ ਘਰ ਮੰਗਣਿ ਜਾਈ॥ ਬਿਨ ਦਿੱਤੇ ਕਿਛ ਹੱਥ ਨ ਆਈ॥ ੪੦॥ ਏਹ ਸੁਣ ਬਚਨ ਜੁਗੀਸ਼ਰਾਂ ਮਾਰ ਕਿਲਕ ਬਹੁ ਰੂਅ ਉਠਾਈ॥ ਖਟ ਦਰਸ਼ਨ ਕਉ ਖੇਦਿਆ ਕਲਿਜੁਗ ਬੇਦੀ ਨਾਨਕ ਆਈ॥ ਸਿੱਧ ਬੋਲਣ ਸਭ ਅਉਖ- ਧੀਆਂ ਤੰਤ੍ਰ ਮੰਤ੍ਰ ਕੀ ਧੁਨੋ ਚੜ੍ਹਾਈ॥ ਰੂਪ ਵਟਾਯਾ ਜੋਗੀਆਂ ਸਿੰਘ ਬਾਘ ਬਹੁ ਚਲਿਤ ਦਿਖਾਈ॥ ਇਕ ਪਰ ਕਰਕੇ ਉਡਰਨ ਪੰਖੀ ਜਿਵੇਂ ਰਹੇ ਲੀਲਾਈ॥ ਇਕ ਨਾਗ ਹੋਇ ਪਵਨ ਛੋਡ ਇਕਨਾਂ ਵਰਖਾ ਅਗਨਿ ਵਸਾਈ॥ ਤਾਰੇ ਤੋੜੇ ਭੰਗ੍ਰਨਾਥ ਇਕ ਉਡ ਮਿਰਗਾਨੀ ਜਲ ਤਰ ਜਾਈ॥ ਸਿੱਧਾਂ ਅਗਨਿ ਨ ਬੁਝੇ ਬਝਾਈ॥੪੧॥ ਸਿਧ ਬੋਲੇ ਸੁਣ ਨਾਨਕਾ ਤੁਹਿ ਜਗ ਨੂੰ ਕਰਾਮਾਤ ਦਿਖਲਾਈ॥ ਕੁਝ ਦਿਖਾਇ ਅੱਸਾਂ ਨੂੰ ਭੀ ਤੂੰ ਕਿਉਂ ਵਿੱਲ ਅਜੇਹੀ ਲਾਈ॥ ਬਾਬਾ ਬੋਲੇ ਨਾਥ ਜੀ ਅਸਾਂ ਵੇਖੇ ਜੋਗੀ ਵਸਤੁ ਨ ਕਾਈ॥ ਗੁਰ ਸੰਗਤ ਬਾਣੀ ਬਿਨਾ ਦੂਜੀ ਓਟ ਨਹੀਂ ਹੈ ਰਾਈ॥ ਸ਼ਿਵ ਰੂਪੀ ਕਰਤਾ ਪੁਰਖ ਚੱਲੇ ਨਾਹੀਂ ਧਰਤ ਚਲਾਈ॥ ਸਿੱਧ ਤੰਤ੍ਰ ਮੰਤ੍ਰ ਕਰ ਝੜ ਪਏ ਸ਼ਬਦ ਗੁਰੂ ਕੇ ਕਲਾ ਛਪਾਈ॥ ਦੱਦੇ ਦਾਤਾ ਗੁਰੂ ਹੈ ਕੱਕੇ ਕੀਮਤ ਕਿਨੈ ਨ ਪਾਈ॥ ਸੋ ਦੀਨ ਨਾਨਕ ਸਤਿਗੁਰ ਸਰਣਾਈ॥ ੪੨॥ ਬਾਬਾ ਬੋਲੇ ਨਾਥ ਜੀ ਸ਼ਬਦ ਸੁਨਹੁ ਸਚ ਮੁਖਹੁ ਅਲਾਈ॥ ਬਾਝਹੁ ਸੱਚੇ ਨਾਮ ਦੇ ਹੋਰ ਕਰਾਮਾਤ ਅਸਾਥੇ ਨਾਂਹੀ॥ ਕਰੋ ਰਸੋਈ ਸਾਰ ਦੀ ਸਗਲੀ ਧਰਤੀ ਨੱਥ ਚਲਾਈ॥ ਬਸਤਰ ਪਹਿਰੋ ਅਗਨਿ ਕੇ ਬਰਫ਼ ਹਮਾਲੇ ਮੰਦਰ ਛਾਈ॥ ਏਵਡ ਕਰੀ ਵਿਥਾਰ ਕਉ ਸਗਲੀ ਧਰਤੀ ਹੱਕੀ ਜਾਈ॥ ਤੋਲੀ ਧਰਤਿ ਅਕਾਸ਼ ਦੁਇ ਪਿੱਛੇ ਛਾਬੇ ਟੰਕ ਚੜ੍ਹਾਈ॥ ਏਹ ਬਲ ਰੱਖਾਂ ਆਪ ਵਿਚ ਜਿਸ ਆਖਾਂ ਤਿਸ ਪਾਰ ਕਰਾਈ॥ ਸੱਤਿਨਾਮੁ ਬਿਨ ਬਾਦਰ ਛਾਈ॥ ੪੩॥ ਬਾਬੇ ਕੀਤੀ ਸਿੱਧ ਗੋਸ਼ਟ ਸ਼ਬਦ ਸ਼ਾਂਤਿ ਸਿੱਧਾਂ ਵਿਚ ਆਈ॥ ਜਿਣ ਮੇਲਾ ਸ਼ਿਵਰਾਤ ਦਾ ਖਟ ਦਰਸ਼ਨ ਆਦੇਸ਼ ਕਰਾਈ॥ ਸਿੱਧ ਬੋਲਨ ਸ਼ੁਭ ਬਚਨ ਧੰਨ ਨਾਨਕ ਤੇਰੀ ਵਡੀ ਕਮਾਈ॥ ਵੱਡਾ ਪੁਰਖ ਪ੍ਰਗੱਟਿਆ ਕਲਿਜੁਗ ਅੰਦਰ ਜੋਤ ਜਗਾਈ॥ ਮੇਲਿਓਂ ਬਾਬਾ ਉੱਠਿਆ ਮੁਲਤਾਨੇ ਦੀ ਜ਼ਜਾਰਤ ਜਾਈ॥ ਅਗੋਂ ਪੀਰ ਮੁਲਤਾਨ ਦੇ ਦੁੱਧ ਕਟੋਰਾ ਭਰ ਲੈ ਆਈ॥ ਬਾਬੇ ਕਢਕਰਿ ਬਗਲ ਤੇ ਚੰਬੇਲੀ ਦੁਧ ਵਿਚ ਮਿਲਾਈ॥ ਜਿਉਂ ਸਾਗਰ ਵਿਚ ਗੰਗ ਸਮਾਈ॥ ੪੪॥

ਬੈਠਿ ਗਏ ਪੁਨ ਗਿਰਾ ਅਲਾਈ[1] ॥੫੧॥ 'ਹਿਤੂ ਮਾਤ ਪਿਤ ਰਾਇ ਪਛਾਨੋ। ਭਾ ਪਰਲੋਕ ਸਭਿਨਿ ਕੋ ਜਾਨੋ। ਚਾਚਾ ਲਾਲੂ ਜੀਵਤਿ ਅਬਹੀ।ਸੋ ਹਮ ਕੋ ਦੇਖਹਿਗੋ ਜਬਹੀ ॥੫੨॥ ਬਹੁ ਹਿਤ ਕਰੈ ਨ ਜਾਵਨ ਦੇਹੀ। ਗਰ ਲਗਾਇ ਕੈ ਰੁਦਨ ਕਰੇਹੀ।ਤਿਮਰਭਏ ਜਾਵਹੁ ਪੁਰਿ ਮਾਂਹੀ।ਤੂਸ਼ਨਿਧਾਰਿ[1]ਆਨੀਏ ਤਾਂਹੀ ॥੫੩॥ ਹਮ ਨਹਿਂ ਨਗਰ ਮਝਾਰ ਪਧਾਰੈਂ। ਲੇਇ ਵਹਿਰ ਤੇ ਤਹਾਂ ਸਿਧਾਰੈਂ'। ਆਇਸੁ ਪਾਇ ਤਬਹਿ ਮੈਂ ਗਯੋ। ਕੋਇ ਨ ਪੁਰਿ ਮਹਿਂ ਜਾਨਤਿ ਭਯੋ।੫੪॥ਦਰ ਠਾਂਢੇ ਹ੍ਵੈ ਸਹਿਜ ਬੁਲਾਯੋ।ਸੁਨਿ ਸ਼ਹਿਜ਼ਾਦਾ ਬਾਹਰ ਆਯੋ। ਮੋਕੋ ਦੇਖਤਿ ਹਰਖ੍ਯੋ ਤਬਹੀ। ਲਖ੍ਯੋ ਕਿ–ਮਮ ਪਿਤ ਆਵਹਿ ਅਬਹੀ– ॥ ੫੫ ॥ ਹਿਤ ਕਰਿ ਉਰ ਮਹਿਂ ਪਗ ਲਪਟਾਵਾ। ਦੇ ਅਸੀਸ ਮੈਂ ਬਚਨ ਅਲਾਵਾ।'ਸ਼੍ਰੀ ਗੁਰ ਵਹਿਰ ਹਕਾਰਤਿ ਤੋਹੀ।ਲੇਨੇ ਹੇਤੁ ਪਠਾਯੋ ਮੋਹੀ'॥੫੬॥ ਦੋਹਰਾ॥ 'ਮਮ ਪਿਤ ਕੋ ਛੋਡ੍ਯੋ ਕਹਾਂ ਕ੍ਯੋਂ ਨਹਿਂ ਆਯੋ ਧਾਮ। ਪ੍ਰਭੁ ਕਿਉਂ ਬੈਠੇ ਵਹਿਰ ਤਹਿਂ ਤਜਿ ਤਲਵੰਡੀ ਗ੍ਰਾਮ?'॥੫੭॥ਚੌਪਈ॥'ਗੁਰਢਿਗ ਚਲਹੁ ਅਵਾਰ ਨ ਲਾਵਉ।ਸਭਿਹੀ ਉੱਤਰ ਤਿਨ ਤੇ ਪਾਵਉ'।ਸ਼ਹਿਜ਼ਾਦੇ ਕੇ ਭਾਗ ਬਡੇਰੇ। ਚਲ੍ਯੋ ਸੰਗ ਨਹਿਂ ਲਾਈ ਦੇਰੇ ॥ ੫੮ ॥ ਜਾਇ ਜਬਹਿ ਦਰਸ਼ਨ ਕੋ ਕੀਨੋ। ਚਰਨਾਂਬੁਜ[2] ਮਹਿਂ ਸਿਰ ਧਰਿ ਦੀਨੋ। ਸ਼੍ਰੀ ਗੁਰ ਤਿਹ ਸੋਂ ਗਿਰਾ ਅਲਾਈ। 'ਤੋਹਿ ਤਾਤ ਕੀ ਬੈਸ ਬਿਹਾਈ[3] ॥ ੫੯ ॥ ਭਯੋ ਕਾਲਬਸਿ[4] ਤਿਹਕੋ ਜਾਨਿ।ਜਹਿਂ ਖੁਰਮਾਪੁਰਿ ਅਹੈ ਮਹਾਨਾ।ਤਹਿਂ ਲੇ ਚਲਨੋ ਅਬ ਤੁਝ ਤਾਈਂ।ਸੰਗ ਲੇਨਿ ਕੋ ਲੀਨ ਬੁਲਾਈ ॥੬੦॥ ਦੋਹਰਾ॥ ਦੇਨੋ ਹਮਕੋ ਉਚਿਤ ਹੈ ਤੋਕੋ ਅਬ ਸਿਰੁਪਾਉ। ਲੇਨੋ ਤੈਂ ਕਿਸ ਰੀਤਿ ਕੋ ਤੈਸੋ ਬਚਨ ਬਤਾਉ'॥ ੬੧॥ ਚੌਪਈ ॥ ਸੁਨਿ ਸ਼ਹਿਜਾਦੇ ਰਿਦੇ ਬਿਚਾਰੀ। ਸ਼੍ਰੀ ਪ੍ਰਭੁ ਸੋਂ ਪੁਨ ਗਿਰਾ ਉਚਾਰੀ।'ਪਿਤ ਮੇਰੇ ਕੋ ਦੀਨੋ ਜੈਸੇ। ਕ੍ਰਿਪਾ ਧਾਰਿ ਦੀਜੈ ਮੁਝ ਤੈਸੇ'॥੬੨॥ 'ਤੇਰੇ ਪਿਤਾ ਜਾਚਿਕੈ ਲੀਨੋ। ਅਗਨਿ ਦਾਹ ਤਿਹ ਕੋ ਹਮ ਦੀਨੋ। ਤੂੰ ਅਬ ਚਲਿ ਰਹਿਯੇ ਤਿਹ ਥਾਨਾਂ।ਮਰਦਾਨੇ ਕੇ ਹੋਇ ਸਮਾਨਾ।੬੩॥ਹੋਵਹਿ ਤਹਾਂ ਮਹਾਨ ਪ੍ਰਕਾਸ਼ਾ। ਬਸਹੁ ਸਦਾ ਕਰਿ ਅਪਨ ਅਵਾਸਾ। ਪੁਨ ਜ੍ਯੋਂ ਮਨ ਹ੍ਵੈ ਕਰੀਅਹੁ ਤੈਸੇ। ਹਮਰੇ ਰਿਦੇ ਬਿਖੈ ਹੈ ਐਸੇ' ॥ ੬੪॥ ਹਾਥ ਜੋਰਿ ਤਿਨ

---

[1]ਚੁਪ ਕੀਤੇ। [2]ਚਰਨ ਕਵਲਾਂ। [3]ਆਯੂ ਬੀਤ ਗਈ। [4]ਕਾਲ ਵੱਸ ਹੋਣਾ ਤੋਂ ਭਾਵ ਹੈ ਸਰੀਰ ਤਿਆਗਣਾਂ। ਅੱਖਰੀ ਅਰਥ ਨਹੀਂ ਲੈਣੇ, ਮਰਦਾਨਾ ਤਾਂ ਕਾਲ ਤੇ ਫਤਹ ਪਾਕੇ ਗਿਆ ਹੈ, ਉਸ ਨੂੰ ਕਾਲ ਨੇ ਕੀਹ ਵੱਸ ਕਰਨਾ ਸੀ।

ਬਿਨੈ ਉਚਾਰੀ। 'ਮੈਂ ਰਾਵਰ ਕੇ ਨਿਤ ਅਨੁਸਾਰੀ। ਜੈਸੋ ਪਿਤਾ ਤੁਮਾਰੋ ਦਾਸੂ।ਤੈਸੇ ਮੁਝ ਜਾਨਹੁ ਸੁਖਰਾਸੂ!'॥੬੫॥ ਤਬ ਪ੍ਰਭੁ ਚਲੇ ਸੰਗ ਲੇ ਤਾਂਹੀ। ਪਹੁੰਚੇ ਨਗਰ ਤੁਲੰਭੇ*.ਮਾਂਹੀ। ਰਹੈ ਤਹਾਂ ਇਕ ਸੱਜਨ ਬੰਚਕ[1]। ਬੇਖ ਬੈਸਨੋਂਦਯਾ ਨ ਰੰਚਕ॥੬੬॥ਬਹੁਮੋਲੇ ਤਨੁ ਚੀਰ[2]ਹੰਢਾਈ।ਪੁਰਿ ਢਿਗ ਬੈਠਿ ਗਏ ਜਗ ਸਾਈਂ। ਸ਼ਹਿਜ਼ਾਦਾ ਲੇ ਆਇਸੁ ਪੁਰਿ ਮੈਂ।ਗਮਨਜੋ ਲਾਗੀਛੁਧਾ ਉਦਰ ਮੈਂ॥੬੭॥ਜਾਇ ਤਹਾਂ ਧਰਮਸਾਲ† ਦੇਖੀ।ਸੱਜਨ ਜਿਸ ਮਹਿਂ ਅਘੀ[3] ਵਿਸ਼ੇਖੀ। ਨੀਕੀ ਬਿਧਿ ਸੋਂ ਕੀਨ ਦੁਆਇ। ਸ਼ਹਿਜ਼ਾਦਾ ਬੈਠਜੋ ਢਿਗ ਜਾਇ॥੬੮॥ ਸਾਦਰ ਸੋਂ ਸੱਜਨ ਬਚ ਕਹਿਈ।'ਆਵਹੁ ਭਾਈ! ਕਹਿਂ[4] ਤੈਂ ਰਹਿਈ?।ਕੋ ਹੈ ਤੇਰੋ ਬਰਨ[5] ਬਤਾਵਹੁ?।ਕਿਤਤੇ ਆਯੋ ਕਿਤਕੋਂ ਜਾਵਹੁ?' ॥੬੯॥'ਜਾਤਿ ਮਿਰਾਸੀ ਜਾਨਹੁ ਮੇਰੀ।ਸਦਨ ਹਮਾਰੇ ਦੂਰ ਘਨੇਰੀ। ਜਾਉਂ ਅਗਾਰੀ ਕਾਰਜ ਕੋਈ। ਤੁਮ ਢਿਗ ਆਯੋ ਛੁਧਾ ਜਿ ਹੋਈ' ॥੭੦॥ ਸੱਜਣ ਕਹੈ 'ਅਹਾਰ ਘਨੇਰਾ। ਕੋ ਜਜਮਾਨ ਵਡਾਹੂ ਤੇਰਾ। ਜਾਂਕੋ ਅਹੈਂ ਮਿਰਾਸੀ ਐਸੋ।ਮੁਝ ਤੇ ਵਡਾ ਕਿ ਲਘੁ? ਕਹੁ ਤੈਸੋ'॥੭੧॥ ਸ਼ਹਿਜ਼ਾਦੇ ਸੁਨਿ ਬਚਨ ਬਖਾਨਾ।'ਹਮ ਤੁਮ ਤੇ ਮਮ ਪ੍ਰਭੁ ਮਹਾਨਾ।ਜੋ ਜਾਚਹਿਂ ਪੂਰਹਿ ਤਿਹਕਾਮਾ। ਛੱਤ੍ਰੀ ਕੁਲ ਸ੍ਰੀ ਨਾਨਕ ਨਾਮਾ' ॥੭੨॥ ਸੱਜਣ ਅਪਨੇ ਨਰ ਸੋਂ ਕਹਿਹੀ। 'ਬਡ ਪ੍ਰਭੁ ਕੋ ਸੁ ਮਿਰਾਸੀ ਅਹਿਹੀ। ਸੇਵਾ ਕੀਜੈ ਅਧਿਕ ਬਨਾਈ। ਜਿਸ ਪ੍ਰਕਾਰ ਇਹ ਉਰ ਹਰਖਾਈ' ॥੭੩॥ ਤਿਹ ਛਿਨ ਇਕ ਨਰ ਅਯੋ ਬੁਲਾਵਨ।'ਚਲਹੁ ਮਿਰਾਸੀ ਭੋਜਨ ਖਾਵਨ'। ਅੰਤਰਿ ਸਦਨ ਤਾਂਹਿ ਲੇ ਗਏ। ਤ੍ਰੈ ਮਾਨਵ ਤਹਿਂ ਇਕਠਾਂ ਭਏ ॥ ੭੪ ॥ ਦੋਹਰਾ ॥ ਗਹਿ ਸ਼ਹਿਜ਼ਾਦੇ ਕੇ ਤਬੈ ਮੁਸ਼ਕੈਂ ਲਈ ਚਢਾਇ।ਬਹੁ ਮੋਲੇ ਤਨ ਚੀਰ ਜੇ ਸਭਿ ਖਸੋਟ[6]ਦੁਖਦਾਇ॥ ੭੫॥ਚੌਪਈ॥ਬਹੁਰੋ ਦੇਇ ਸ਼ਾਸਨਾ[7] ਕਹਿਹੀਂ।'ਤੁਮਢਿਗ ਔਰ ਵਸਤੁ ਜੋ ਅਹਿਹੀ।ਸੋ ਅਬਿ ਦੀਜੈ ਸਰਬ ਬਤਾਇ।ਨਾਤੁਰ ਤੁਝ ਮਾਰਹਿਂ ਇਹ ਥਾਇ' ॥੭੬॥ ਪੀੜ ਭਈ ਸ਼ਹਿਜ਼ਾਦੇ ਜਬਹੀ। ਸ੍ਰੀ ਨਾਨਕ ਚਿਤ ਕੀਨੇ ਤਬਹੀ। 'ਭਲੇ ਤਪਾ ਜੀ ਮੋਕਉ ਭੇਜਾ।ਹੋਤਿ ਬਡੋਦੁਖ ਫਟਤਿ ਕਰੇਜਾ॥੭੭॥ਭੂਲਜੋ ਰਿਦੇ ਬੈਸ਼ਨੋ ਦੇਖਾ।ਨਹਿਂ ਜਾਨਤਿ ਹੈ ਅਘੀ ਬਿਸ਼ੇਖਾ'।ਸ਼ਹਿਜ਼ਾਦੇ ਕੀ ਸਭਿ ਬਿਧਿ ਜਾਨੀ। ਤੂਰਨ ਗਮਨ ਕੀਨ ਗੁਨਖਾਨੀ ॥ ੭੮ ॥ ਬੈਸਜੋ ਜਹਾਂ

[1]ਠੱਗ। [2]ਬਸਤ੍ਰ। [3]ਪਾਪੀ। [4]ਕਿੱਥੇ। [5]ਜ਼ਾਤ। [6]ਖੋਹ ਲਏ। [7]ਤਾੜਨਾ। *ਤੁਲੰਭਾ ਮੁਲਤਾਨ ਦੇ ਜ਼ਿਲੇ ਵਿਚ ਨੱਗਰ ਹੈ। †ਇਥੇ ਮਸੀਤ ਤੇ ਠਾਕਰ ਦੁਆਰਾ ਸੀ। ਧਰਮਸਾਲ ਗੁਰੂ ਜੀ ਨੇ ਬਣਵਾਈ ਸੀ ਜਦੋਂ ਸਜਣ ਸੁਧਰ ਗਿਆ ਸੀ। ਦੇਖੋ ਪਰਾਤਨ ਜਃ ਸਾਖੀ ਦੀ ਸਾਖੀ ੧੩।

ਬੈਸ਼ਨੋ ਬਨਿ ਕੈ। ਦ੍ਵਾਦਸ਼ ਤਿਲਕ ਲਗਾਏ ਗਨਿ ਕੈ। ਜਾਇ ਨਿਕਟ ਬੇਦੀ ਕੁਲਰਾਈ। 'ਸ੍ਰੀ ਕਰਤਾਰ ਕਰ੍ਤਾਰ' ਅਲਾਈ ॥ ੮੯॥ 'ਸੱਜਨ ! ਹਮਰੋ ਏਕ ਮਿਰਾਸੀ। ਸੋ ਚਲਿ ਆਯੋ ਤੁਮਰੇ ਪਾਸੀ। ਹਟਿ ਕੈ[1] ਪੁਨ ਹਮ ਪਾਸ ਨ ਗਯੋ। ਕੋ ਜਾਨੈ ਤਿਹ ਕੋ ਕਹਾ ਭਯੋ ?' ॥੯੦॥ ਸੱਜਨ ਕਹੈ 'ਨ ਆਯੋ ਕੋਈ।ਜੇ ਆਵਤਿ ਹਮ ਢਿਗ ਹੈ ਸੋਈ'।ਸ੍ਰੀ ਗੁਰ ਕਹਿੰ 'ਘਰ ਆਯੋ ਤੋਹੀ[2]। ਕੂਰ ਨ ਕਹਉ ਇਹਾਂ ਸੋ ਹੋਹੀ'॥੯੧॥ਸੁਨਿ ਸੱਜਣ ਪੁਨ ਬਚਨ ਬਖਾਨਾ। 'ਤੁਮ ਪਿਖਿਯਤਿ ਹੋ ਸੰਤ ਮਹਾਨਾ। ਝੂਠ ਨ ਤੁਮ ਸੋਂ ਕਰੋਂ ਉਚਾਰੀ। ਨਹਿੰ ਪ੍ਰਤੀਤ ਤੋ ਲੇਹੁ ਨਿਹਾਰੀ'॥੯੨॥ਗੁਰ ਮੁਝ ਸੋ ਕਹਿੰ 'ਜਾਵਹੁ ਬਾਲਾ! ਕਰਹੁ ਬੈਸ਼ਨੋ ਕੋ ਮੁਖ ਕਾਲਾ। ਅੰਤਰ ਤੇ ਸ਼ਹਿਜ਼ਾਦਾ ਲਯਾਇ। ਕਾਲਖ ਯਾਂਕੇ ਬਦਨ ਲਗਾਇ' ॥੯੩॥ ਸੁਨਤਿ ਸ਼ੌਨ ਮਹਿੰ ਤੂਰਨ ਗਯੋ। ਬੰਧਨ ਯੁਕਤ ਬਿਲੋਕਤਿ ਭਯੋ।ਮੁਕਤਿ ਕਰਯੋ[3]ਸੋ ਲੀਨ ਉਠਾਈ।ਸ਼ਹਿਜਾਦੇ ਤਬ ਗਿਰਾ ਅਲਾਈ ॥ ੯੪ ॥ 'ਭਲੇ ਥਾਨ ਭੇਜਯੋ ਮੁਝ ਨਾਥਾ !। ਚੀਰ ਉਤਾਰੇ ਬੰਧੇ ਹਾਥਾ। ਇਨ ਤੇ ਪਟ ਅਬ ਦੇਹੁ ਦਿਵਾਏ। ਬਡ਼ੇ ਦੁਸ਼ਟ ਪਾਪੀ ਦੁਖ-ਦਾਏ' ॥੯੫॥ ਮਨੁਜ ਕਹੈਂ 'ਇਹੁ ਐਸੇ ਆਯੋ। ਨਹਿੰ ਦੁਕੂਲ[4] ਕੋਊ ਪਟ ਲਯਾਯੋ'। ਤਬ ਮੈਂ ਨਗਨ ਲੀਨ ਨਿਜ ਸਾਥਾ। ਆਯੋ ਜਹਿੰ ਠਾਂਵੇ ਜਗ ਨਾਥਾ ॥ ੯੬ ॥ ਦੋਹਰਾ ॥ ਗੁਰ ਬੂਝਯੋ 'ਕਿਉਂ ਨਗਨ ਭਾ ਕਿਨਹਿ ਉਤਾਰੇ ਚੀਰ?'। ਸੁਨਿਕੈ ਸ਼ਹਿਜ਼ਾਦਾ ਕਹਿਤਿ 'ਸੁਨਹੁ ਹਰਨ ਪਰ ਪੀਰ[5] !॥੯੭॥ ਚੌਪਈ ॥ ਇਹਤੋ ਭਲੋ ਬੈਸ਼ਨੋ ਬੈਸਾ। ਬੰਚਕ[6] ਅਘੀ ਨ ਕੋ ਇਸ ਜੈਸਾ। ਮੋਕੋ ਅੰਤਰ ਲੇਕਰਿ ਧਾਮਾ[7]। ਮੁਸ਼ਕੈਂ ਬਾਂਧਿ ਲੀਨਿ ਸੰਗਿ ਦਾਮਾ[8] ॥੯੮॥ ਚੀਰ ਉਤਾਰਿ ਸ਼ਾਸਨਾ ਦੀਨੀ। ਐਸੋ ਤੀਬ੍ਰ* ਪਾਪਮਤਿ ਭੀਨੀ[9]। ਜਿਉਂ ਜਿਉਂ ਕਹਿਤਿ ਬਚਨ ਢਿਗ ਸੋਇ। ਤਿਉਂ ਤਿਉਂ ਸੱਜਣ ਲੱਜਿਤ ਹੋਇ ॥੯੯॥ਨੀਚ ਗ੍ਰੀਵ ਜਿਹ ਬੋਲ ਨ ਆਵੈ। ਕੈਸੋ ਦੁਰੈ[10] ਨ ਮਿਸ[11] ਕੋ ਪਾਵੈ। ਲੱਜਿਤ ਹੋਯੋ ਦੇਖਿ ਮਹਾਨਾ। ਤਿਹ ਛਿਨ ਸ੍ਰੀ ਗੁਰ ਸ਼ਬਦ ਬਖਾਨਾ॥੧੦੦॥

ਸੂਹੀ ਮਹਲਾ ੧ ਘਰੁ ੬

੧ ੳ ਸਤਿਗੁਰਪ੍ਰਸਾਦਿ ॥

ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥ ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥ ੧ ॥ ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ ॥

[1]ਮੁੜਕੇ। [2]ਤੇਰੇ ਹੀ। [3]ਛੁਡਾ ਲਿਆ। [4]ਦੁਪੱਟਾ। [5]ਪਰਾਈ ਪੀੜਾ ਹਰਨ ਵਾਲੇ। [6]ਠੱਗ। [7]ਘਰ ਦੇ। [8]ਰੱਸੀਆਂ ਨਾਲ। [9]ਪਾਪਾਂ ਵਿਚ ਮਤ ਅਤਿਸ਼ੈ ਕਰਕੇ ਭਿੱਜੀ ਹੋਈ ਸੂ। [10]ਛੁਪੇ। [11]ਬਹਾਨਾਂ। *ਪਾ:-ਭੁਗਤ।

ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ੍ ॥ ੧ ॥ ਰਹਾਉ ॥ ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥ ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ ॥ ੨ ॥ ਬਗਾਬਗੇ ਕਪੜੇ ਤੀਰਥ ਮੰਝਿ ਵਸੰਨਿ੍ ॥ ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ੍॥੩॥ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ੍ ॥ ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨਿ੍ ॥ ੪ ॥ ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ ॥ ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥ ੫ ॥ ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥ ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥ ੬ ॥ ੧ ॥ ੩ ॥

ਚੌਪਈ ॥ 'ਦੁਰਮਤਿ[1] ! ਤੂੰ ਕਲਿਮਲ[2] ਕੀ ਖਾਨਿ। ਬਨਯੋ ਬੈਸ਼ਨੋ ਬੇਖ ਮਹਾਨ। ਬਾਹਰ ਸੁਧਾ[3] ਬੀਚ ਬਿਖ ਪੂਰੀ। ਗਹਿ ਕੈ ਜਮ ਦੇਵਹਿਂ ਦੁਖ ਭੂਰੀ[4] ॥੯੧॥ ਜਬ ਜੰਜੀਰ ਤੋਹਿ ਗਰ ਪਾਵਹਿਂ।ਹੋਇ ਸ਼ਾਸਨਾ ਕੌਨ ਛੁਟਾ-ਵਹਿ। ਦੁਸ਼ਟ ਕਰਤਿ ਧਨ ਜੋ ਇਕ ਥਾਇਂ।ਕਾਜ ਨ ਆਵਹਿ ਜਬ ਬਿਲ-ਲਾਇਂ[5] ॥ ੯੨॥ ਸੁਤ ਬਨਿਤਾ[6] ਸਨਬੰਧੀ ਜੋਇ। ਕੋਇ ਨ ਤੋਹਿ ਸਹਾਈ ਹੋਇ।ਪਾਵਹਿਂ ਪੀਰ ਪਰਯੋ ਚਿਰ ਕਾਲ। ਫਲ ਪਾਪਨ ਕੋ ਹੋਇ ਬਿਸਾਲਾ'॥ ੯੩॥ ਦਰਸ਼ਨ ਕਰਿ ਸੁਨਿ ਬਚਨ ਭਯਾਨੇ[7]।ਮਨ ਸੱਜਣ ਭੈ ਭਯੋ ਮਹਾਨੇ। ਹ੍ਵੈ ਅਧੀਨ ਪਾਇਨ[8] ਲਪਟਾਯੋ। ਹਾਥ ਜੋਰਿ ਕਰਿ ਬਚਨ ਅਲਾਯੋ ॥੯੪॥ 'ਕਲਿਮਲਿ ਕੀਨੇ ਮੈਂ ਅਤਿ ਭਾਰੀ। ਅਬ ਰਾਖਹੁ ਹੌਂ ਸ਼ਰਨ ਤੁਮਾਰੀ।ਸੰਤ ਬਿਰਦ ਸਦ ਹੀ ਉਪਕਾਰੀ। ਰਾਵਰਿ ਮਿਲਤਿ ਭਈ ਸੁਧ ਸਾਰੀ' ॥ ੯੫॥ ਗੁਰ ਕਹਿਂ'ਪਾਪ ਕਰਨ ਤਜਿ ਦੇਈ।ਤੌ ਕਰੁਨਾ[9] ਕਰਤਾਰ ਕਰੇਈ। ਸੱਤਿ-ਨਾਮ ਸਿਮਰਹੁ ਲਿਵਲਾਈ। ਭਲੋ ਜੀਅ ਕੋ ਹੁਇ ਸੁਖ ਪਾਈ' ॥ ੯੬ ॥

ਦੋਹਰਾ ॥ 'ਕਬ ਨ ਅਗਾਰੀ ਹੌਂ ਕਰੌਂ ਪਿਛਲੇ ਬਖਸ਼ਹੁ ਪਾਪ। ਉਪਦੇਸ਼ਹੁ ਸਿਖ ਕੀਜੀਏ ਦੇਹੁ ਨਾਮ ਕੋ ਜਾਪ ॥੯੭॥ ਚੌਪਈ॥ਮੋਰ ਕਰਮ ਕਰਿ ਇਤ ਤੁਮ ਆਏ'। ਕਹਿ ਇਉਂ ਰਹਯੋ ਚਰਨ ਲਪਟਾਏ। ਕ੍ਰਿਪਾ ਧਾਰਿ ਗੁਰ ਬਚਨ ਉਚਾਰ। 'ਏਹੁ ਮਿਰਾਸੀ ਗੁਰੂ ਤੁਮਾਰ॥੯੮॥ਇਸਕੇ ਮਾਨੇ[10] ਭਲਾ ਜਨੀਜੈ। ਕਰਨੇ ਪਾਪ ਸਰਬ ਤਜਿ ਦੀਜੈ'। ਸ਼ਹਿਜ਼ਾਦੇ ਕੋ ਬੰਦਨ ਕਰੀ। ਸੱਜਣ ਭਾ ਨਿਹਾਲ ਤਿਹ ਘਰੀ॥੯੯॥ਗੁਰਕਹਿਂ'ਸਦਨ ਪਾਪ ਧਨ ਜੋਉ[11]।

---

[1]ਹੇ ਦੁਰਮਤੀਏ ! [2]ਪਾਪਾਂ। [3]ਅੰਮ੍ਰਿਤ। [4]ਬਹੁਤਾ। [5]ਵਿਰਲਾਪ ਕਰੇਂਗਾ ਤੂੰ। [6]ਇਸਤਰੀ। [7]ਡੈ ਵਾਲੇ। [8]ਚਰਨੀ। [9]ਮੇਹਰ। [10]ਮੰਨਿਆਂ, ਸਤਿਕਾਰ ਕੀਤਿਆਂ। [11]ਘਰ ( ਵਿਚ ) ਪਾਪ (ਨਾਲ ਕੱਠਾ ਕੀਤਾ) ਧਨ (ਹੈ) ਜੇਹੜਾ।

ਅਬ ਲੁਟਾਇ ਦੀਜੈ ਸਭਿ ਸੋਊ'। ਮਾਨਜੋ ਬਚਨ, ਨਿਕਟਿ ਜੋ ਦਰਬਾ। ਰੰਕ[1] ਬੁਲਾਇ ਲੁਟਾਯੋ ਸਰਬਾ॥ ੧੦੦ ॥ ਬਖਸ਼ਜੋ ਇਸ ਪ੍ਰਕਾਰ ਤਿਸ ਤਾਈ*।ਆਗੈ ਕੀਨੋ ਗਮਨ ਗੁਸਾਈਂ। ਖੁਰਮੇਪੁਰਿ† ਮਹਿਂ ਪਹੁੰਚੇ ਜਾਈ। ਸ਼ਹਿਜ਼ਾਦੇ ਸੋਂ ਗਿਰਾ ਅਲਾਈ ॥੧੦੧॥ 'ਨਗਰ ਮਹਾਨ ਰੁਚਿਰ ਇਸ-ਥਾਨਾ। ਕੀਨੋ ਦਾਹੁ[2] ਇਹਾਂ ਮਰਦਾਨਾ'। ਸੁਨਿਕੈ ਸ਼ੋਨ ਦੇਖਿ ਥਲ ਤਾਈਂ। ਬੰਦਨ ਕੀਨੀ ਸੀਸ ਝੁਕਾਈ॥ ੧੦੨ ॥ ਗੁਰ ਕਹਿਂ 'ਬਚਨ ਹਮਾਰਾ ਮਾਨਹੁ। ਇਹ ਥਲ ਰਹਹੁ ਕੁਟੰਬ ਨਿਜ ਆਨਹੁ। ਮਰਦਾਨੇ ਕੇ ਸਮ ਤੂ ਹੋਇੰ। ਪੂਜਹਿ ਪਗ ਸਗਰੋ ਪੁਰਿ[3] ਜੋਇ'॥੧੦੩॥ ਦੋਹਰਾ॥ ਸ਼ਹਿਜ਼ਾਦੇ ਕਰ ਬੰਦਿ ਕੈ ਪੁਨ ਬੂਝੇ ਜਗਤੇਸ਼। 'ਹਮਰਾ ਕੋ ਅਵਿਲੰਬ[4] ਹੈ ਤੁਮ ਗਵਨਹੁ ਪਰਦੇਸ਼' ॥ ੧੦੪ ॥ ਚੌਪਈ ॥ ਸ਼੍ਰੀ ਗੁਰ ਭਨਜੋ 'ਨਿਕੇਤ[5] ਤੁਮਾਰੇ। ਸਰਬ ਪਦਾਰਥ ਹੋਹਿਂ ਸੁਖਾਰੇ। ਬੰਸ ਬ੍ਰਿੱਧ ਹੋਵਹਿਗੋ ਤੁਮਰਾ।ਮਾਨਹੁ ਸਾਚ ਬਚਨ ਇਉਂ ਹਮਰਾ॥੧੦੫॥ਚਿੰਤ[6] ਕਰਉ ਜਬ ਹੀ ਮਨ ਮਾਂਹੀ। ਆਵੈਂ ਨਿਕਟਿ ਦੇਰ ਕੁਛ ਨਾਂਹੀ। ਇਸ ਬਿਧਿ ਕਰਹੁ ਸੱਤਜ ਪਰਤੀਤਾ। ਡੋਲਹੁ ਨਹੀਂ ਰਾਖਿ ਥਿਰ ਚੀਤਾ' ॥੧੦੬॥ ਸ਼ਹਿਜ਼ਾਦੇ ਤਬ ਜੋਰੇ ਹਾਥਾ। ਕਹੈ 'ਪ੍ਰਤੀਤ ਮੁਝੇ ਪ੍ਰਭੁ ਨਾਥਾ!'। ਤਬ ਸ਼੍ਰੀ ਗੁਰ ਮੰਜੀ ਤਿਹਂ ਦੀਨੀ। ਆਪ ਚਲਿਨ ਕੀ ਮਨਸ਼ਾ ਕੀਨੀ॥ ੧੦੭ ॥ ਸ਼ਹਿਜ਼ਾਦਾ ਨਿਜ ਸਦਨ ਸਿਧਾਰਾ। ਲੇਨੇ ਹੇਤੁ ਸਰਬ ਪਰਵਾਰਾ। ਤਬ ਕੋ ਬਸਜੋ ਜਾਇ ਤਿਹ ਥਾਨਾ। ਬਧੀ ਮੰਨਤਾ ਬੰਸ਼ ਮਹਾਨਾ ॥੧੦੮॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਮਰਦਾਨਾ ਮਰਨ, ਸ਼ਹਿਜ਼ਾਦੇ ਕੋ ਪ੍ਰਸੰਗ' ਬਰਨਨੰ ਨਾਮ ਪੈਂਤੀਸਮੋਂ ਅਧਜਾਯ ॥ ੩੫ ॥

੩੬. [ਗੁਰਪਗ ਸਿਮਰਨ, ਕੰਧਾਰ, ਯਾਰਵਲੀ, ਖੱਤ੍ਰੀ, ਸ਼ਾਹ ਸ਼ਰਫ, ਮਾਨਚੰਦ ਨਿਸਤਾਰਾ]

ਦੋਹਰਾ ॥ ਸ਼੍ਰੀ ਗੁਰ ਪਗ ਕੋ ਸਿਮਰ ਉਰ ਰੋਜ ਖੋਜਿ ਨਿਜ ਰੂਪ।
ਪਾਇ ਸਹਿਜ ਸੁਖ ਕੋ ਤਬੈ ਉਧਰ ਅੰਧੇਰੇ ਕੂਪ॥ ੧ ॥

[ਰੋਜ=ਹਰ ਦਿਨ, ਸਦਾ। [ਫ਼ਾ:-ਰੋਜ਼]। ਸਹਿਜ ਸੁਖ=ਉਹ ਸੁਖ ਜੋ ਪੂਰਣ ਪਦ ਦੀ ਪ੍ਰਾਪਤੀ ਤੇ ਹੁੰਦਾ ਹੈ, ਪਰਮਾਤਮਾ ਦੇ ਨਿਰੰਤਰ

[1]ਕੰਗਾਲਾਂ ਨੂੰ। [2]ਸਸਕਾਰ। [3]ਸਾਰਾ ਸ਼ਹਿਰ। [4]ਆਸਰਾ। [5]ਘਰ। [6]ਯਾਦ।

*ਸੱਜਣ ਦਾ ਪ੍ਰਸੰਗ ਪੁਰਾਤਨ ਜਨਮਸਾਖੀ ਵਿਚ ਹੈ, ਪਰ ਪਹਿਲੀ ਉਦਾਸੀ ਦਾ ਪਹਿਲਾ ਟਿਕਾਣਾ ਇਹ ਲਿਖਿਆ ਹੈ ਤਦੋਂ ਨਾਲ ਮਰਦਾਨਾ ਸੀ। ਸੱਜਣ ਦਾ ਠੱਗ ਗੜ੍ਹ ਢੁਹਾਕੇ ਗੁਰੂ ਜੀ ਨੇ ਧਰਮਸਾਲ ਬਣਵਾਈ ਜੋ ਪਹਿਲੀ ਧਰਮਸਾਲ ਹੋਈ।ਸਜਣ ਦੀ ਸਮਾਧਅਜੇ ਹੈਤੇ ਇਸ ਧਰਮਸਾਲ ਦੇ ਨੇੜੇ ਹੈ। †ਖੁਰਮੇ ਬਾਬਤ ਪਿੱਛੇਲਿਖ ਆਏਹਾਂ,ਵਿਸ਼ੇਸ਼ਖੋਜ ਦੀਲੋੜਹੈ।

{ ਮੇਲ ਦਾ ਸੁਖ। ਉਧਰ=ਉੱਚੇ ਉੱਠਣਾ। ਕਿਸੇ ਨੀਵੇਂ ਥਾਓਂ ਯਾ ਦਸ਼ਾ ਤੋਂ ਉਪਰ ਆਉਣਾ। ਤਰ ਜਾਣਾ। [ਸੰਸ:, ਉਦ੍ਧਾਰਣੰ]। }

**ਅਰਥ**—ਸ਼੍ਰੀ ਗੁਰੂ ਜੀ ਦੇ ਚਰਨਾਂ ਨੂੰ ਰਿਦੇ (ਵਿਖੇ) ਸਦਾ ਸਿਮਰ (ਤੇ) ਨਿਜ ਸਰੂਪ ਦੀ ਖੋਜ ਕਰ ਤਦ (ਸੰਸਾਰ ਰੂਪੀ) ਅੰਨ੍ਹੇ ਖੂਹ ਤੋਂ ਉਧਾਰ (ਹੋਵੇ) ਤੇ ਸਹਿਜ ਸੁਖ ਪਾ ਲਵੇਂ।

ਸ਼੍ਰੀ ਬਾਲਾ ਸੰਧੁਰੁ ਵਾਚ॥ਚੌਪਈ॥ਸ਼੍ਰੀ ਅੰਗਦ ਸੁਨਿ ਕਥਾ ਰਸਾਲਾ। ਗਏ ਕੰਧਾਰ ਮਝਾਰ ਕ੍ਰਿਪਾਲਾ।ਯਾਰਵਲੀ ਇਕ ਮੁਗ਼ਲ ਰਹੰਤਾ। ਤਿਹ ਸੌਂ ਕੀਨ ਮਿਲਨ ਭਗਵੰਤਾ॥ ੨ ॥ ਬੂਝਨ ਹਿਤ ਤਿਹ ਬਚਨ ਉਚਾਰਾ। 'ਗੁਫਤੋ ਅਪਨੋ ਨਾਮ ਚਿ ਦਾਰਾ[1]?'[2]'ਮਾ[3]ਨਾਮ ਨਾਨਕ ਨਿਰੰਕਾਰੀ'।ਕਹੈ 'ਮਾਯਨਾ[4] ਕਰੋ ਉਚਾਰੀ'॥੩॥[2]'ਬੰਦਾ ਹਉਂ ਖ਼ੁਦਾਇ ਕਾ ਜਾਨਹੁੰ'।ਪੁਨ ਬੂਝਤਿ'ਨਿਜ ਪੀਰ ਬਖਾਨਹੁੰ'। [2]'ਯਕ ਖ਼ੁਦਾਇ ਹੈ ਦਿਗਰ[5] ਨ ਕੋਈ। ਜਗਤ ਮੁਰੀਦ ਪੀਰ ਬਡ ਸੋਈ' ॥੪॥ ਬਚਨ ਸੁਨਤਿ ਭਾ ਦੇਖਿ ਨਿਹਾਲਾ। ਧਰਯੋ ਚਰਨ ਪਰ ਸਿਰ ਤਤਕਾਲਾ। 'ਤੁਮ ਖ਼ੁਦਾਇ ਹੋ ਧਰਯੋ ਸਰੀਰਾ। ਭੰਜਹੁ[6] ਜਨਮੁ ਮਰਨ ਕੀ ਪੀਰਾ[7]॥੫॥ ਮੈਂ ਜਾਨੌਂ ਨਿਜ ਪੀਰ ਬਿਸ਼ਾਲਾ। ਤੁਮਰੋ ਭਾ ਮੁਰੀਦ ਇਹ ਕਾਲਾ'। ਬੂਝਯੋ ਗੁਰੂ 'ਨਾਮ ਕੋ ਤੇਰਾ?। ਕਿਉਂ ਮੁਰੀਦ ਹੋਵਤਿ ਹੈਂ ਮੇਰਾ' ॥੬॥ 'ਯਾਰਵਲੀ ਜਾਨਹੁ ਮਮ ਨਾਮੁ। ਬਨਉਂ ਮੁਰੀਦ ਮੁਕਤਿ ਕੇ ਕਾਮੁ[8]'। ਤਿਹ ਕੀ ਸ਼ਰਧਾ ਦੇਖਿ ਬਿਸ਼ਾਲਾ।ਉਪਦੇਸ਼ਯੋ ਕਰਿਦੀਨ[9] ਨਿਹਾਲਾ ॥ ੭॥ ਏਕ ਨਿਸਾ ਬਸਿਕੈ ਤਿਹ ਸਦਨਾ। ਚਲਿਨ ਤਯਾਰ ਭੇ ਪੰਕਜ ਬਦਨਾ। ਯਾਰਵਲੀ ਬੰਦੈ ਸਿਰ ਨਯਾਇ। ਭਈ ਮਸਤ ਮਤ ਨਾਮ ਖ਼ੁਦਾਇ ॥ ੮ ॥ ਤਿਹ ਕੋ ਧੀਰਜ ਦੇ ਪੁਨ ਗਏ।ਇਕ ਖੱਤ੍ਰੀ ਕੋ ਦੇਖਤਿ ਭਏ। ਜਮੀ ਬਰਫ ਬਹੁ ਤਿਸ ਨੇ ਫੋਰੀ। ਲਾਗਯੋ ਮੱਜਨ ਕਰਨੇ ਭੋਰੀ ॥੯॥ ਕਰਨ ਕ੍ਰਿਤਾਰਥ ਤਾਂਹਿ ਸਮੀਪਾ।ਬੂਝਤਿ ਭੇ ਬੇਦੀਕੁਲਦੀਪਾ।'ਕੋ ਹੈ ਬਰਨ,ਨਾਮ ਕੋ ਤੇਰਾ?। ਨ੍ਹਾਨ ਚਹਤਿ ਹੈ ਸੀਤ ਘਨੇਰਾ'॥੧੦॥ ਕਰਿ ਸ਼ਨਾਨ ਜਬ ਬਾਹਰ ਆਵਾ। ਦਰਸ਼ਨ ਦੇਖਤਿ ਭਰਮ ਨਸਾਵਾ।ਬਿਮਲ[10] ਰਿਦਾ ਹ੍ਵੈ ਬੰਦਨ ਕੀਨੀ। ਸੰਤ ਰੂਪ ਲਖਿ ਮਹਿਮਾ ਚੀਨੀ॥੧੧॥ਹਾਥਬੰਦਿਕੈ ਬਿਨੈ ਬਖਾਨੀ।'ਸੰਤਮਿਲਨ ਮਮ ਚਾਹਿ ਮਹਾਨੀ। ਅਬ ਰਾਵਰ ਪਰ ਭਈ ਪ੍ਰਤੀਤੀ। ਦਰਸ ਦੇਖਿ ਭਾ ਮਨ ਯੁਤ ਪ੍ਰੀਤੀ[11] ॥ ੧੨ ॥ ਪੂਰਬ ਕਰਮਨ ਕੇ ਫਲ ਪਾਏ। ਪੂਰਨ ਸੰਤ

[1]ਕਹੋ ਕੀ ਰੱਖਦੇ ਹੋ ਅਪਨਾ ਨਾਮ? [2]ਗੁਰੂ ਜੀ ਬੋਲੇ। [3]ਸਾਡਾ। [4]ਅਰਥ। [5]ਦੂਸਰਾ। [6]ਭੰਨਦੇ ਹੋ। [7]ਪੀੜਾ। [8]ਮੁਕਤੀ ਵਾਸਤੇ। [9]ਕਰ ਦਿੱਤਾ। [10]ਉੱਜਲ। [11]ਪ੍ਰੀਤ ਵਾਲਾ ਹੋ ਗਿਆ ਹੈ ਮਨ।

ਮਿਲੇ ਤੁਮ ਆਏ'।ਤਿਹ ਕੀ ਪ੍ਰੀਤਿ ਦੇਖਿ ਗੁਨਖਾਨੀ।ਉਪਦੇਸ਼ੀ ਉਰਭਗਤਿ
ਮਹਾਨੀ॥ ੧੩ ॥ ਸਗਰੀ ਘਾਲ ਸੰਪੂਰਨ ਕੀਨੀ।ਪ੍ਰਭੁ ਸਿਮਰਨ ਭੀ ਪ੍ਰੀਤ
ਨਵੀਨੀ। ਕਰਿ ਬਿਨਤੀ ਲੈ ਸਦਨ ਸਿਧਾਰਾ। ਅਧਿਕ ਭਾਉ ਕਰਿ ਭੋਜਨ
ਖੁਆਰਾ[1] ॥੧੪ ॥ ਤੀਨ ਦਿਵਸ ਰਾਖੇ ਹਿਤ ਸੰਗਾ। ਯਾਰਵਲੀ ਕੋ ਸੁਨਹੁ
ਪ੍ਰਸੰਗਾ। ਸ਼ੇਖ ਸ਼ਰਫ ਇਕ ਤਿਹ ਕੋ ਮੀਤਾ। ਪਰਚਤਿ ਹੁਤੇ ਕਰਤਿ ਹਿਤ
ਚੀਤਾ[2] ॥੨੫॥ ਦੋਹਰਾ॥ ਜਬ ਸ਼੍ਰੀ ਗੁਰ ਮਿਲਿ ਕੈ ਗਏ ਪੀਛੇ ਆਯੋ ਸੋਇ ॥
ਹੋਯੋ ਮਗਨ ਬਿਲੋਕਿ ਕੈ ਬੂਝਨੈ ਬਚਨ ਬੁਗੋਇ[3] ॥੧੬ ॥ ਚੌਪਈ॥ 'ਕੌਨ
ਹਾਲ ਤੁਮ ਭਏ ਦਿਵਾਨੇ?। ਜਗ ਬਿਵਹਾਰ ਸਰਬ ਬਿਸਰਾਨੇ। ਕਾਲ ਔਰ
ਬਿਧਿ ਔਰੈ ਆਜਾ। ਕੋ ਤੁਹਿ ਮਿਲਯੋ?ਭਯੋ ਅਸ ਕਾਜਾ'॥੧੭॥ਯਾਰਵਲੀ
ਤਿਹ ਸੰਗ ਬੁਗੋਵਾ[4]। 'ਯਕ ਕੋ ਮੈਂ ਮੁਰੀਦ ਲਖਿ ਹੋਵਾ।ਅਹੈ ਫਕੀਰ ਪੀਰ
ਜੋ ਮੇਰੋ। ਹਾਲ ਭਯੋ ਅਸ ਦਰਸ਼ਨ ਹੇਰੋ[5] ॥ ੧੮ ॥ ਕਰੁਨਾ ਦ੍ਰਿਸ਼ਟਿ[6]
ਧਾਰਿ ਕੈ ਮੋ ਪਰ। ਦੀਨੋ ਗਯਾਨ ਮੋਹ ਮਨ ਕੋ ਹਰਿ[7]'।ਬੂਝੈ ਸ਼ੇਖ 'ਸੁ ਕੁਜਾ[8]
ਸ਼ਿਧਾਯੋ।ਦਿਖਰਾਵਹੁ,ਅਸ ਜਾਂਹਿ ਬਨਾਯੋ'॥੧੯॥ ਯਾਰਵਲੀ ਕਹਿ 'ਭਾਉ[9]
ਧਰੀਜੈ। ਮਿਲਹਿ ਆਇ ਸੋ ਆਪ, ਲਖੀਜੈ'। ਸੁਨਤਿ ਬਚੰਨ ਦੇ ਧਰਨਾ
ਬੈਸਾ। ਕਹੈ 'ਉਠਉਂ ਪਿਖਿਕੈ ਉਹ ਕੈਸਾ' ॥੨੦॥ ਆਗੈ ਮਿਲਿਕੈ ਜਾਵਤਿ
ਧਾਮੂ।ਬੈਠਿ ਰਹਯੋ ਤਹਿਂ ਦੇਖਨ ਕਾਮੂ।ਜਬ ਹੀ ਦਿਵਸ ਬਿਤੀਤੇ ਚਾਰ।ਆਏ
ਸ਼੍ਰੀ ਗੁਰ ਕਰੁਨਾਧਾਰਿ ॥ ੨੧ ॥ ਦੇਖਯੋ ਯਾਰਵਲੀ ਤਬ ਗੁਰ ਕੋ। ਤੂਰਨ
ਉਠਯੋ ਪ੍ਰੇਮ ਕਰਿ ਉਰਕੋ। ਕਿਯ ਬੰਦਨ ਜੁਗ ਪਦ ਅਰਬਿੰਦਾ। ਬੈਸਾਰੇ
ਪੁਨ ਆਨੰਦਕੰਦਾ[10] ॥ ੨੨ ॥ ਸ਼ੇਖ ਸ਼ਰਫ ਪੁਨ ਬਾਨੀ ਭਾਖੀ। 'ਖਫਨੀ
ਕਰਦ ਚਿਕਾਰ*ਜੁ ਰਾਖੀ[11]?'। ਗੁਰੂ ਮਾਯਨਾ ਤਾਂਹਿ ਬਤਾਇ[12]। 'ਖਫਨੀ
ਹੁਇ ਗਰ[13] ਖਉਫ ਖ਼ੁਦਾਇ॥੨੩॥ ਜੀਵਤਿ ਮ੍ਰਿਤਕ[14] ਜਗਤ ਹ੍ਵੈ ਰਹੀਏ।
ਹੱਕ[15]ਪਛਾਨਿ ਸਰਬ ਸੁਖ ਲਹੀਏ।ਜਲਕੇ ਬਿਖੈਡੂਬ ਜੋ ਤਰਿਹੀ[16]।ਬਹੁਰ
ਨ ਡੂਬਨਕੋ ਡਰ ਕਰਿਹੀ[17]॥੨੪॥ਨਦੀ ਸਰਬ ਅਰ ਸਾਗਰਮਾਂਹੀ।ਤਰਤਿ
ਸਤਬ ਪਰ ਕਬਿ ਨ ਡੁਬਾਹੀ। ਤੈਸੇ ਮ੍ਰਿਤਕ ਭਏ ਜੋ ਜੀਵਤਿ। ਪੁਨ ਤਿਨ

---

[1]ਖੁਆਲਿਆ। [2]ਦਿਲੀ ਪਿਆਰ ਨਾਲ। [3]ਕਹਿਕੇ। [4]ਕਿਹਾ। [5]ਡਿਠਿਆਂ। [6]ਮੇਹਰ ਦੀ ਨਜ਼ਰ।
[7](ਮੇਰੇ) ਮਨ ਦਾ ਮੋਹ ਨਾਸ਼ ਕਰਕੇ। [8]ਕਿੱਥੇ ? [9]ਪ੍ਰੇਮ। [10]ਅਨੰਦ ਦੇ ਮੂਲ। [11]ਜੋ ਕਰ ਰੱਖੀਹੈ
ਖਫਨੀ ਇਹ ਕਿਸ ਲਈ ਹੈ ? [12]ਗੁਰੂ ਜੀ ਨੇ ਮਤਲਬ ਤਿਸਦਾ ਦੱਸਿਆ। [13]ਗਲ ਵਿਚ।
[14]ਜੀਉਂਦਿਆਂ ਹੀ ਮੁਰਦਾ। [15]ਰੱਬਨੂੰ। [16]ਡੁੱਬਕੇ ਜੋ ਤਰਦਾ ਹੈ। [17]ਕਰਦਾ। *ਪਾ:-ਕਰ ਦਰਿਕਾਰ।

ਨਹਿੰ ਮ੍ਰਿਤਕੋ ਦੁਖ ਥੀਵਤਿ[1] ॥੨੫॥ ਆਪਾ[2] ਕਬਿ ਨ ਜਨਾਵਹੁ ਕਾਂ ਕੌ।
ਹੋਇ ਰਹੋ ਸਭਿ ਕੀ ਪਗ ਖ਼ਾਕੋ[3]'।ਬੂਝੇ ਸ਼ਰਫ'ਗੋਦੜੀ ਕੌਨ?।ਕਹੋ ਕਰਮ
ਬੈਰਾਗੀ ਜੌਨ?'॥੨੬॥ ਦੋਹਰਾ॥ ਗੁਰੂ ਭਨ੍ਯੋ 'ਅਸ ਗੋਦੜੀ, ਸੂਈ ਸਬੂਰੀ[4]
ਤੇਹੁ। ਬੁਜਰਕ ਸੰਗਤਿ ਤੰਤ[5] ਲੇ ਸੀਵਨ ਮਨਨ[6] ਕਰੇਹੁ ॥੨੭॥ ਚੌਪਈ ॥
ਮਾਨ ਖੋਇ ਗਰ ਪਾਵਹੁ ਤਾਂਹੀ। ਜਮ ਸਰਦੀ[7] ਡਰ ਹੋਵਤਿ ਨਾਂਹੀ। ਹੋਇ
ਬਿਐਬ ਬਿਰਾਗੀ ਸੋਇ।ਮਾਯਾ ਮੋਹ ਲਗੈ ਨਹਿੰ ਕੋਇ ॥੨੮॥ ਏਕ ਖ਼ੁਦਾਇ
ਸਭਿਨਿ ਮਹਿੰ ਜਾਨਹਿ। ਰਿਦੈ ਬਿਕਾਰ ਨ ਕਬਹੂੰ ਆਨਹਿ। ਬੰਧਨ ਤਜਿ
ਅਬੰਧ[8] ਜੋ ਰਹੈ। ਤਿਹ ਕੋ ਸੰਤ ਬਿਰਾਗੀ ਕਹੈਂ' ॥ ੨੯ ॥ ਸੁਨਿਕੈ ਸ਼ਰਫ
ਭਯੋ ਮਨ ਦੀਨ। ਪਗ[9] ਸਿਰ ਧਰਿ ਨ ਉਠਾਵਨ ਕੀਨ। ਕਹੈ ਕਿ 'ਭਯੋ
ਮੁਰੀਦ ਤੁਮਾਰਾ।ਹੁਇ ਪੀਰਨ ਸਿਰ ਪੀਰ ਉਦਾਰਾ॥੩੦॥ਤੁਮ ਸਮ ਸਾਹਿਬ
ਔਰ ਨ ਪਾਵਹਿਂ। ਜਗਤ ਸਰਬ ਜੇ ਖੋਜਨ ਜਾਵਹਿਂ'। ਗੁਰ ਨਿਜ ਕਰ
ਸੋਂ ਸੀਸ ਉਠਾਵਾ। ਕਹ੍ਯੋ 'ਰਿਦੇ ਤੇ ਤਜਿਯੇ ਦਾਵਾ ॥ ੩੧ ॥ ਸੱਤਿਨਾਮ
ਸਿਮਰਹੁ ਲਿਵਲਾਇ। ਦੇਖਹਿ ਕਰੁਨਾ ਦ੍ਰਿਸ਼ਟਿ ਖ਼ੁਦਾਇ'।ਛੁਯੋ ਗੁਰੂ ਕਰ
ਸੋਂ ਸਿਰ ਜਬਿਹੀ।ਜਗੀ ਨਾਮ ਲਿਵ ਮਨ ਮਹਿੰ ਤਬਿਹੀ ॥੩੨॥ ਗੁਰ ਕਹਿ
'ਤੁਮ ਅਬ ਸਦਨ ਸਿਧਾਰਹੁ।ਰਿਦੇ ਖ਼ੁਦਾਇ ਸਦੀਵ ਸਮਾਰਹੁ[10]'।ਸ਼ੇਖ ਜੋਰਿ
ਕਰ ਬਚਨ ਉਚਾਰਾ। 'ਬਹੁਰ ਦੇਹੁਗੇ ਕਬਹਿ ਦਿਦਾਰਾ?'॥੩੩॥[11]'ਰਿਦੇ
ਯਾਦ ਰਾਖਹੁ ਯੁਤ ਪ੍ਰੀਤੀ। ਅਬ ਦਿਦਾਰ ਸਮਝਹੁ ਇਸ ਰੀਤੀ। ਜੌ ਤੇਰੇ
ਚਿਤ ਹ੍ਵੈ ਬਹੁ ਚਾਹੀ। ਸ਼ਹਿਜ਼ਾਦਾ ਹੈ ਖੁਰਮੇ ਮਾਂਹੀ ॥ ੩੪ ॥ ਮਰਦਾਨੇ ਕੋ
ਸੁਤ ਯੁਤ ਗ੍ਯਾਨਾ।ਤਿਹ ਕੋ ਦਰਸਹੁ ਜਾਇ ਸੁਜਾਨਾ। ਜੈਸੋ ਦਰਸ ਹਮਾਰੋ
ਕੀਨੋ। ਤੈਸੇ ਫਲ ਤਿਹ ਕੋ ਤੁਮ ਚੀਨੋ' ॥ ੩੫ ॥ ਸੁਨਿ ਆਇਸੁ ਗੁਰ ਕੀ
ਸਿਰ ਧਰਿਕੈ। ਗਮਨ੍ਯੋ ਸਦਨ ਭਾਉ ਬਹੁ ਕਰਿਕੈ।ਚਲਨਿ ਭਯਾਰ ਆਪ
ਭੇ ਜਬਹੀ। ਯਾਰਵਲੀ ਬੰਦੇ ਪਦ ਤਬਿਹੀ ॥੩੬॥ ਦੋਹਰਾ ॥ 'ਮੋਕੋ ਮਿਲਿਹੋ
ਆਨਿ ਕਬ ਕਰੁਨਾਨਿਧਿ[12] ਸੁਖਦਾਇ! ਕਿਧੋਂ ਚਲਹੁ ਲੇ ਸੰਗਿ ਨਿਜ
ਬਿਰਹ[13] ਨ ਹ੍ਵੈ ਜਿਸੁਭਾਇ[14]'॥੩੭॥ਚੌਪਈ॥ਸ੍ਰੀਗੁਰ ਕਹ੍ਯੋ'ਮਿਲਿਨ ਇਹੁ
ਜਾਨਾ।ਦਾਵੇ ਕੋ ਕਰਿ ਦੂਰ ਗੁਮਾਨਾ।ਰਹਿਨੋ ਇਹਾਂ ਆਪਨੋ ਜਾਨਹੁ। ਰਿਦੇ

---

[1]ਹੁੰਦਾ। [2]ਆਪਣਾ ਆਪ। [3]ਪੈਰਾਂ ਦੀ ਧੂੜੀ। [4]ਸੰਤੋਖ। [5]ਮਹਾਂ ਪੁਰਖਾਂ ਦੀ ਸੰਗਤ ਦਾ ਤਾਗਾ। [6]ਮੰਨਣ ਨੂੰ। [7]ਮੌਤ ਰੂਪੀ ਸਰਦੀ। [8]ਬੰਧਨ ਰਹਤ। [9]ਚਰਣਾਂ ਤੇ। [10]ਸਿਮਰੋ। [11]ਗੁਰੂ ਜੀ ਬੋਲੇ। [12]ਹੇ ਮੇਹਰ ਦੇ ਖਜ਼ਾਨੇ। [13]ਵਿਛੋੜਾ। [14]ਜਿਵੇਂ ਨਾਂ ਹੋਵੇ।

ਹਮਾਰੀ ਆਇਸੁ ਮਾਨਹੁ' ॥੩੮॥ ਅਸ ਕਹਿ ਗਮਨ ਕੀਨ ਤਿਹ ਕਾਲਾ। ਤਜਿ ਕੰਧਾਰ ਗੇ ਗ੍ਰਾਮ ਕ੍ਰਿਪਾਲਾ॥ ਇਕ ਪਠਾਨ ਮਿਲ੍ਯੋ ਤਹਿਂ ਆਈ। ਪ੍ਰਭੁ ਕੋ ਦੇਖਤਿ ਗਿਰਾ ਅਲਾਈ॥੩੯॥ ਦੋਹਰਾ॥ 'ਕਿਹ ਤੇ ਆਏ, ਕੌਨ ਹੋ, ਕਿਉਂ ਬੈਸੇ ਇਸ ਥਾਨ?॥ਕਿਸ ਸਿਉਂ ਤੁਮਰੋ ਕਾਮ ਹੈ?ਮੁਖ ਤੇ ਸਾਚ ਬਖਾਨ'॥੪੦॥ ਚੌਪਈ॥ਤਿਹ ਸੋਂ ਬਚਨ ਕਹ੍ਯੋ ਸੁਖਦਾਇ। 'ਹਮ ਹੈਂ ਬੰਦੇ ਲਖਹੁ ਖ਼ੁਦਾਇ। ਇਕ ਮਾਨਵ ਸੋਂ ਹਮਰੋ ਕਾਜਾ। ਮਿਲੌਂ ਤਾਂਹਿ ਸੋਂ, ਕਹੌਂ ਨ ਪਾਜਾ'॥੪੧॥ ਬੂਝੈ ਖਾਨ 'ਕੌਨ ਨਰ ਸੋਇ?॥ਜਿਹ ਸੋਂ ਮਿਲਨ ਤੁਮਾਰਾ ਹੋਇ'। ਗੁਰੂ ਭਨੈ 'ਖੱਤ੍ਰੀ ਤਿਹ ਜਾਤਿ॥ਅਹੈ ਸੁ ਖਾਨਚੰਦ ਕੋ ਤਾਤ[1] ॥੪੨॥ ਮਾਨਚੰਦ ਹੈ ਜਾਂਕੋ ਨਾਮੂ॥ਤਿਹ ਕੇ ਸੰਗ ਹਮਾਰੋ ਕਾਮੂ'। ਖਾਨ ਭਨੈ 'ਹੈ ਗ੍ਰਾਮ ਮਝਾਰਾ। ਮਿਲਹੁ ਜਾਇਕੈ ਤਾਂਹਿ ਅਗਾਰਾ[2] ॥ ੪੩ ॥ ਬੈਠੇ ਕਿਉਂ ਹੋ ਬੀਚ ਉਜਾਰਾ। ਸ਼ੁਭ ਸੁਭਾਇ ਮੈਂ ਲਖੌਂ ਤੁਮਾਰਾ'। ਸ਼੍ਰੀ ਗੁਰ ਕਹੈਂ 'ਨ ਹਮ ਤਹਿਂ ਜਾਇਂ। ਆਨਿ ਮਿਲੈਗਾ ਸੋ ਇਹ ਥਾਇਂ' ॥੪੪॥ ਸੁਨਿ ਕੈ ਖ਼ਾਨ ਗ੍ਰਾਮ ਮਹਿਂ ਗਯੋ। ਖੱਤ੍ਰੀ ਕੋ ਸੁਧ ਦੇਵਤਿ ਭਯੋ॥'ਬਾਹਰ ਦ੍ਵੈ ਫਕੀਰ ਹੈਂ ਬੈਸੇ॥ਮੈਂ ਬੂਝ੍ਯੋ ਸੋ ਭਾਖਤਿ ਐਸੇ ॥੪੫॥–ਮਨਚੰਦ ਖੱਤ੍ਰੀ ਜੋ ਰਹਿਈ। ਤਿਹ ਸੰਗ ਹਮਰੋ ਕਾਰਜ ਅਹਿਈ–। ਰਹ੍ਯੋ ਬੁਲਾਇ ਸੁ ਆਵਤਿ ਨਾਂਹੀ। ਤੁਮ ਦੇਖਹੁ ਤਿਨ ਕੋ ਤਹਿਂ ਜਾਹੀ'॥ ੪੬ ॥ ਦੋਹਰਾ ॥ ਮਾਨਚੰਦ ਬੋਲ੍ਯੋ ਬਹੁਰ 'ਮੇਰੀ ਨਹੀਂ ਪਛਾਨ। ਕੋ ਫਕੀਰ ਜਾਨੋਂ ਨਹੀਂ ਆਗੇ ਕਬਿ ਨ ਮਿਲਾਨ' ॥੪੭॥ ਚੌਪਈ ॥ ਕਹੈ ਖਾਨ 'ਦੇਖਹੁ ਤੁਮ ਜਾਈ॥ਮਿਲੇ ਸਾਧ ਨਹਿਂ ਦੋਖ ਲਗਾਈ'। ਇਉਂ ਸੁਨਿਕੈ ਉਰ ਕੀਨ ਬਿਚਾਰਾ। ਉਭੈ ਸੇਰ ਮੇਵਾ ਕਰ ਧਾਰਾ[3] ॥੪੮॥ ਸ਼੍ਰੀ ਗੁਨ ਖਾਨੀ ਬੈਠੇ ਜਹਿਂਵਾ॥ਬਡਭਾਗੀ ਚਲਿ ਆਯੋ ਤਹਿਂਵਾ॥ ਦ੍ਵੈ ਕਰ ਜੋਰਿ ਬੰਦਨਾ ਕਰਿਕੈ। ਬੈਠ੍ਯੋ ਅੱਗ੍ਰਜ ਮੇਵਾ ਧਰਿਕੈ ॥੪੯॥ ਸ਼੍ਰੀ ਗੁਰ ਕੋਮਲ ਬਚਨ ਉਚਾਰੇ। 'ਮਾਨ ਚੰਦ!ਸਭਿ ਕੁਸ਼ਲ[4] ਤੁਮਾਰੇ?'। ਬੂਝਨ ਲਗ੍ਯੋ ਸੁ 'ਕਬ ਕੇ ਜਾਨਹੁ?॥ਆਗੇ ਮਿਲੇ ਨ, ਕਸ ਪਹਿਚਾਨਹੁ ? ॥੫੦॥ ਕੌਨ ਦੇਸ਼ ਕੋ ਬੇਸ ਤੁਮਾਰਾ ?। ਕੋ ਕਾਰਜ ਹੈ ? ਕਹੁ ਨਿਰਧਾਰਾ[5]'। ਗੁਰੂ ਕਹੈਂ 'ਬੇਗਮ ਪੁਰ ਦੇਸ਼ਾ। ਏਕੰਕਾਰ ਰੂਪ ਤਨ ਬੇਸਾ ॥੫੧॥ ਨਾਨਕ ਨਿਰੰਕਾਰੀ ਮਮ ਨਾਇ। ਇਸ ਕੋ ਬਾਲਾ ਸਰਬ ਅਲਾਇਂ'॥ਮਾਨਚੰਦ ਸੁਨਿ ਬਚਨ ਉਚਾਰੇ। 'ਐਸੀ ਬਾਤ ਨ ਬੀਚ ਸੰਸਾਰੇ ॥ ੫੨ ॥ ਦੋਹਰਾ ॥ ਔਰ ਔਰ ਬਾਤੈਂ ਕਰੋ ਜਾਨੀ ਜਾਇਂ ਨ ਜੋਇ।

[1]ਪੁਤਰ। [2]ਘਰ। [3]ਦੋ ਸੇਰ ਮੇਵਾ ਹੱਥ ਵਿਚ ਲਿਆ। [4]ਸੁੱਖ। [5]ਨਿਰਨੇ ਕਰਕੇ, ਖੁਹਲ ਕੇ।

ਕੌਨ ਬੇਖ,ਨਹਿਂ ਲਖਿ ਸਕੌਂ ਮੁਝ ਅਚਰਜ ਮਨ ਹੋਇ'॥ ੫੩ ॥ ਚੌਪਈ ॥ ਗੁਰ ਕਹਿਂ 'ਅਸ ਬਚ ਮਹਿਂ ਸੁਖ ਸਾਰਾ। ਭਲੀ ਬਾਤ ਨਹਿਂ ਲਖਹੁ ਸੰਸਾਰਾ। ਮਿੱਥਯਾ ਸੋਂ[1], ਨਹਿਂ ਆਵਹਿ ਕਾਜਾ। ਨਰ ਲਪਟਾਇ ਰਹੇ ਸਭਿ ਪਾਜਾ ॥ ੫੪॥ ਉੱਤਮ ਜਾਨਹੁ ਮਨ ਮਹਿਂ ਸੋਇ। ਜਿਨ ਕੇ ਲਖੇ ਸਰਬ ਸੁਖ ਹੋਇ। ਸੁਨਤਜੋ ਮਾਯਾ ਮੋਹ ਨਸਾਇ। ਹੈ ਪ੍ਰਲੋਕ ਕੇ ਬਿਖੈ ਸਹਾਇ ॥ ੫੫ ॥ ਜੁਊ ਕਮਾਵੈ ਸੋ ਹੈ ਸਜਾਨਾ'। ਅਸ ਕਹਿ ਸ੍ਰੀ ਗੁਰ ਸ਼ਬਦ ਬਖਾਨਾ। ਜਿਹਿ ਕੋ ਸੁਨਤਜੋ ਤਿਹਂ ਸੁਧ ਆਈ। ਲੇ ਉਪਦੇਸ਼ ਪਰਮਗਤਿ[2] ਪਾਈ ॥ ੫੬॥

ਤਿਲੰਗ ਮਹਲਾ ੧ ਘਰੁ ੨

ੴ ਸਤਿਗੁਰਪ੍ਰਸਾਦਿ ॥

ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ॥ ਆਪੇ ਜਾਣੈ ਕਰੇ ਆਪਿ ਜਿਨਿ ਵਾੜੀ ਹੈ ਲਾਈ॥ ੧ ॥ ਰਾਇਸਾ ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖੁ ਹੋਈ ॥ ੧ ॥ ਰਹਾਉ ॥ ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ॥ ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ॥ ੨ ॥ ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ ॥ ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ ॥ ੩ ॥ ਕੰਤੁ ਲੀਆ ਸੋਹਾਗਣੀ ਮੈ ਤੇ ਵਧਵੀ ਏਹ॥ ਸੇ ਗੁਣ ਮੁਝੈ ਨ ਆਵਨੀ ਕੈ ਜੀ ਦੋਸੁ ਧਰੇਹ ॥ ੪ ॥ ਜਿਨੀ ਸਖੀ ਸਹੁ ਰਾਵਿਆ ਤਿਨ ਪੂਛਉਗੀ ਜਾਇ॥ਪਾਇ ਲਗਉ ਬੇਨਤੀ ਕਰਉ ਲੇਉਗੀ ਪੰਥੁ ਬਤਾਇ ॥੫॥ ਹੁਕਮੁ ਪਛਾਣੈ ਨਾਨਕਾ ਭਉ ਚੰਦਨੁ ਲਾਵੈ ॥ ਗੁਣ ਕਾਮਣ ਕਾਮਣਿ ਕਰੈ[3] ਤਉ ਪਿਆਰੇ ਕਉ ਪਾਵੈ ॥ ੬ ॥ ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ॥ ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ ॥ ੭ ॥ ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ ॥ ਗੁਰਪਰਸਾਦੀ ਜਾਨੀਐ ਤਉ ਅਨਭਉ ਪਾਵੈ ॥ ੮ ॥ ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ ॥ ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ ॥ ੯ ॥ ਅਪਿਉ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ ॥ ਸਹਜੇ ਸਹਜੇ ਮਿਲਿ ਰਹੈ ਅਮਰਾਪਦੁ ਪਾਵੈ ॥ ੧੦ ॥ ੧ ॥

ਦੋਹਰਾ ॥ ਮਾਨਚੰਦ ਸੁਨਿ ਸਬਦ ਕੋ ਬੋਲਜੋ ਕਛੁ ਸੁਖ ਪਾਇ। 'ਜਗਤ ਬਿਖੈ ਇਹ ਜੀਵ ਕੋ ਭਲਾ ਹੋਤਿ ਕਿਹ ਭਾਇ?' ॥੫੭॥ ਚੌਪਈ ॥ ਤਿਹ ਛਿਨ ਸ੍ਰੀ ਗੁਰ ਬੈਨ ਬਖਾਨੇ। 'ਇਸ ਬਿਧਿ ਭਲਾ ਜੀਵ ਨਿਜ ਜਾਨੋ। ਸ੍ਵਾਸ ਸ੍ਵਾਸ ਯਾਦ ਕਰਤਾਰਾ। ਬਿਨਾ ਨਾਮ ਨਹਿਂ ਹੈ ਨਿਸਤਾਰਾ' ॥੫੮॥ ਬੂਝਤਿ ਮਾਨਚੰਦ ਧੁਤ ਪ੍ਰੀਤੀ। 'ਪ੍ਰਭੁ! ਬਤਾਵਹੁ ਅਬ ਇਸ ਰੀਤੀ। ਜਾਂਤੇ ਸਿਮਰਹੁ ਨਾਮ ਸਦਾਈ। ਰਿਦੇ ਨ ਬਿਸਰਹਿ ਪ੍ਰਭੁ ਕਦਾਈ ॥ ੫੯ ॥ ਦੋਹਰਾ ॥ ਗੁਰ ਕਹਿਂ

[1]ਝੂਠਾ ਹੈ ਉਹ (ਸੰਸਾਰ)। [2]ਉੱਚੀ ਦਸ਼ਾ, ਕੱਲਯਾਣ। [3]ਗੁਣ ਰੂਪੀ ਕਾਮਣ(ਜਾਦੂ)ਇਸਤ੍ਰੀ ਕਰੇ।

'ਸੰਸਾ ਨਹਿੰ ਕਰੋ ਛੁਧਾ ਨਗਨ ਕੋ ਕੋਇ[੧]। ਇਕ ਸੰਸਾ ਮਨਿ ਰਾਖੀਏ ਬਿਸਰੇ ਨਹਿੰ ਪ੍ਰਭੁ ਸੋਇ'॥੬੦॥ਚੌਪਈ॥ਇਸ ਪ੍ਰਕਾਰ ਕੀ ਸੁਨਿ ਕਰਿ ਬਾਨੀ। ਪਰਯੋ ਚਰਨ ਪਰ ਬਿਨੈ ਬਖਾਨੀ। ਤਿਹ ਛਿਨ ਇਕ ਡੰਡਾ ਕਰ ਮਾਂਹੀ। ਬਖਸ਼ਯੋ ਜਾਨਿ ਦਾਸ ਗੁਰ ਤਾਂਹੀ[੨] ॥੬੧॥ ਮਾਨਚੰਦ ਲੇ ਸਿਰ ਪਰ ਧਰਯੋ[੩]। ਜਨਮ ਮਰਨ ਕੋ ਦੁਖ ਸੱਭਿ ਹਰਯੋ। ਪ੍ਰੇਮ ਬਿਸ਼ਾਲ ਬਨਯੋ ਮਸਤਾਨਾ। ਮਹਾਂ ਪੁਰਖ ਭਾ ਪੂਰਨ ਗਯਾਨਾ ॥ ੬੨ ॥ ਸੰਪੁਟ[੪]-ਮਾਨਚੰਦ ਕਹਿ-ਪਾਨਾ[੫]। 'ਜਗਤੇਸੁਰ ! ਯਹਿ ਦੰਡ ਮਹਾਨਾ[੬]। ਸੇਮੁਖਿ[੭] ਜਿਨ ਕਰਿਦੀ ਮਮ ਪੂਤਾ[੮]। ਸੁਪਨ ਅਤੰਕਾ ਜਾਗਤਿ ਸੂਤਾ[੯]'।੬੩।ਦੋਹਰਾ। 'ਜੌਨ ਕਸ਼ਟ[੧੦]' ਗੁਰ ਕਹਿਤਿ 'ਜਹਿੰ[੧੧]',ਮਾਨਚੰਦ ਸੁਨ ਮੀਤ !।ਛੁਵਤ ਪਲਾਵਤਿ ਖਿਨਕ ਮਹਿੰ[੧੨]',ਮੁਕਤਿ ਰਾਮ ਕਰਿ ਚੀਤ[੧੩]' ॥੬੪॥ ਚੌਪਈ॥ ਜਨਮ ਮਰਨ ਕੇ ਸਾਧਨ ਜੋਊ। ਸਿੱਧ ਭਏ ਇਕ ਛਿਨ ਮਹਿ ਸੋਊ। ਇਸ ਪ੍ਰਕਾਰ ਤਿਹ ਕਰਯੋ ਨਿਹਾਲਾ। ਆਨ ਥਾਨ ਗਮਨੇ ਪੁਨ ਦਯਾਲਾ ॥੬੫॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰਧੇ 'ਸਿਖਨ ਕੋ ਉਧਾਰ' ਪ੍ਰਸੰਗ ਬਰਨਨੰ ਨਾਮ ਛੱਤੀਸਮੋ ਅਧਯਾਯ ॥ ੩੬ ॥

## ੩੭. [ਸ਼ਰਨ ਸੁਖ। ਮੁਲਤਾਨ ਦੇ ਪੀਰਾਂ ਨਾਲ ਗੋਸ਼ਟ। ਸ਼ਮਸ ਤਬ੍ਰੇਜ਼ ਦੀ ਕਥਾ]

ਦੋਹਰਾ ॥ ਮਨ ਤਜਿ ਬਿਸ਼ਿਯਨ ਬਾਸ਼ਨਾ ਭਰਮਯੋਂ ਜਨਮ ਅਨੇਕ।
ਅਬਿ ਸਤਿਗੁਰ ਕੀ ਸ਼ਰਨ ਗਹੁ ਪਾਵਹਿਂ ਅਨਦ ਬਿਬੇਕ ॥੧॥

{ ਭਰਮਯੋ=ਕਿਸੇ ਗੋਲ ਸ਼ੈ ਵਿਚ ਚੱਕ੍ਰ ਲੱਗਣੇ। ਆਵਾਰਾ ਫਿਰਨਾ, ਗੁਆਚ ਕੇ ਫਿਰਨਾ, ਭਟਕਣਾ। }

**ਅਰਥ**—ਹੇ ਮਨ ਵਿਸ਼ਯਾਂ ਦੀ ਵਾਸ਼ਨਾ ਛੱਡ (ਜਿਸ ਕਰਕੇ ਤੂੰ) ਅਨੇਕਾਂ ਜਨਮ ਭਟਕਦਾ ਫਿਰਿਆ ਹੈਂ ਹੁਣ ਸਤਿਗੁਰ ਦੀ ਸ਼ਰਣ ਫੜ ਜੋ ਗਯਾਨ ਦਾ ਆਨੰਦ ਪਾਵੇਂ।

**ਭਾਵ**—ਇਸ ਦੋਹੇ ਵਿਚ ਮਨ ਨੂੰ ਸਾਫ ਸੰਬੋਧਨ ਕਰਕੇ ਸਮੋਧ ਕੀਤਾ ਨੇ ਜਿਸ ਤੋਂ ਪਤਾ ਲਗਦਾ ਹੈ ਕਿ ਲਗ ਪਗ ਸਾਰਿਆਂ ਮੰਗਲਾਂ ਵਿਚ ਨਿਜ ਮਨ ਨੂੰ ਹੀ ਸਮੋਧ ਕਰ ਰਹੇ ਹਨ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸ਼੍ਰੀ ਅੰਗਦ ਸੁਨਿ ਪਰਮ ਪਵਿੱਤ੍ਰਾ !। ਜਯੋਂ ਪੁਨ ਹੋਈ ਕਥਾ ਬਚਿੱਤ੍ਰਾ[੧੪]।ਤਹਿੰ ਤੇ ਜਬ ਕੀਨੋ ਪ੍ਰਸਥਾਨਾ। ਪਹੁੰਚੇ ਨਗਰ

---

[੧]ਭੁੱਖ ਨੰਗ ਦਾ ਕੋਈ ਸੰਸਾ ਨਾ ਕਰੋ। [੨]ਉਸਨੂੰ ਦਾਸ ਜਾਣਕੇ ਗੁਰੂ ਜੀ ਨੇ। [੩]ਉਹ ਡੰਡਾ। [੪ ੫] ਹਥ ਜੋੜਕੇ ਮਾਨਚੰਦ ਨੇ ਕਿਹਾ। [੬]ਡੰਡਾ ਬੜਾ (ਸ੍ਰੇਸ਼ਟ) ਹੈ। [੭]ਬੁੱਧੀ। [੮]ਮੇਰੀ ਪਵਿੱਤ੍ਰ। [੯]ਸਤੇ ਹੋਏ ਸੁਪਨੇ ਦਾ ਡਰ ਜਿਸ ਨੇ ਨਾਸ਼ ਕੀਤਾ ਹੈ (ਅ) ਸੁਪਨੇ ਦਾ ਡਰ (ਉਸ ਡੰਡੇ ਨੇ ਜਾਗਤ ਸੂਤਾ) ਜਾਗ ਖੁਹਲਕੇ ਸੂਤ ਦਿੱਤਾ ਹੈ (ਸੂਤ ਦੇਣਾ ਮੁਹਾਵਰਾ ਹੈ=ਠੀਕ ਕਰ ਦੇਣਾ। ਵਿੰਗੇ ਨੂੰ ਸਿੱਧਾ ਕਰ ਦੇਣਾ)। [੧੦]ਜੇਹੜਾ ਕਸ਼ਟ। [੧੧]ਜਿਸ ਨੂੰ। [੧੨]ਇਸ ਡੰਡੇ ਦੇ ਛੁਹਿਆਂ ਦੂਰ ਹੋ ਜਾਵੇਗਾ ਥੋੜੇ ਦਿਰ ਵਿਚ। [੧੩]ਰਾਮ ਚੇਤੇ ਕਰਾਕੇ ਮੁਕਤ ਕਰ ਦੇਵੇਗਾ ਹੈ। [੧੪]ਮਨੋਹਰ।

ਜਾਇ ਮੁਲਤਾਨਾ ॥ ੨ ॥ ਪੀਰ ਬ੍ਰਿੰਦ ਜਹਿਂ ਸ਼ਮਸ[1] ਸਮੇਤਾ । ਮਿਲਨਿ ਚਹਜੋ ਬੇਦੀ ਕੁਲਕੇਤਾ । ਦੇਨਿ ਉਪਦੇਸ਼ ਆਪਨੋ ਨੀਕਾ । ਜਿਸ ਬਿਧਿ ਹ੍ਵੈ ਉਧਾਰ ਇਸ ਜੀ ਕਾ ॥ ੩ ॥ ਸ਼ਮਸ ਤਬਰੇਜ਼* ਰਹਤਿ ਜਿਹ ਥਾਈਂ । ਤਹਾਂ ਜਾਇ ਬੈਠੇ ਜਗ ਸਾਈਂ।ਸਭਿ ਪੀਰਨ ਕੋ ਸੁਧ ਜਬ ਹੋਈ । ਮਿਲਿ ਕੈ ਮਤੋ[2] ਕਰਤਿ ਭੇ ਸੋਈ ॥੪॥ 'ਇਨ ਜੀਤੇ ਸਭਿ ਥਾਨ ਮਹਾਨਾ । ਕਾਬਾ ਚਰਨਨ ਸੰਗਿ ਫਿਰਾਨਾ । ਚਰਚਾ ਅਜ਼ਮਤ ਮਹਿਂ ਇਹ ਭਾਰੀ । ਸਕਜੋ ਨ ਕੋਊ ਅਟਕ[3] ਅਗਾਰੀ ॥ ੫ ॥ ਸਰਬਰ ਬਾਦ[4] ਨਹੀਂ ਬਨਿ ਆਈ । ਬਿਨਤੀ ਕਰਿਕੈ ਕਰਹੁ ਬਿਦਾਈ'[5]। ਅਸ ਬਿਚਾਰ ਕਰਿ ਦੂਧ ਕਟੋਰਾ । ਭਰਿ ਕਰਿ ਲੇ ਆਏ ਗੁਰ ਓਰਾ ॥ ੬ ॥ ਏਹੁ ਜਨਾਵਨ ਤਿਨ ਨੈ ਕੀਨੋ ।–ਪੀਰੀ ਪੂਰਿ ਮੁਲਤਾਨ[6] ਸੁ ਚੀਨੋ । ਨਹੀਂ ਸਮਾਈ ਰਾਵਰ ਕੇਰੀ । ਗਮਨਹੁ ਅਪਰ ਥਾਨ ਪੁਰਿ ਹੇਰੀ–॥ ੭ ॥ ਨਿਕਟਿ ਆਨਿ ਜਬ ਧਰਜੋ ਅਗਾਰੀ। ਸ੍ਰੀ ਨਾਨਕ ਜਾਨੀ ਬਿਧਿ ਸਾਰੀ । ਫੂਲ ਚੰਬੇਲੀ ਕੋ ਇਕ ਲੀਨਾ । ਤਿਹ ਪਰ ਕਰ ਤੇ ਛੋਡਨ ਕੀਨਾ ॥੮॥ ਭਰਜੋ ਦੂਧ ਪਰ ਭਲੇ ਸਮਾਯੋ।ਇਸ ਪ੍ਰਕਾਰ ਦ੍ਰਿਸ਼ਟਾਂਤਦਿਖਾਯੋ। –ਫੂਲ ਸਮਾਯੋ ਭਰੇ ਕਟੋਰੇ । ਤਿਉਂ ਹਮ ਕੋ ਜਾਨਹੁ ਇਸ ਠੌਰੇ– ॥੯॥ ਇਹ ਸਭਿ ਰੀਤਿ ਲਖੀ ਜਬ ਪੀਰਾਂ। ਜਾਨਜੋ ਮਨ ਮੈਂ ਗੁਨੀ ਗਹੀਰਾ। ਪ੍ਰਾਕ[7] ਸ਼ਮਸ ਨੈ ਗਿਰਾ ਉਚਾਰੀ । ਜੱਗਜਾਸੀ ਇੱਛਾ ਉਰ ਧਾਰੀ[8] ॥ ੧੦ ॥ ਦੋਹਰਾ॥'ਕਠਨ ਕ੍ਰੂਰ ਤਪ ਹੌਂ ਕਰਾ ਸ਼ੁਸ਼ਕ[9] ਸਰੀਰ ਬਿਸਾਲ। ਨਾਸ਼ਨ[10] ਮਨ ਕੀ ਬਾਸ਼ਨਾ ਜਤਨ ਕੀਨ ਚਿਰ ਕਾਲ॥ ੧੧ ॥ ਚੌਪਈ ॥ ਇਕ ਛਿਨ ਮਨ ਨਹਿਂ ਹੋਵਤਿ ਇਸਥਿਰ।ਚੰਚਲ ਅਤਿ ਹੀ ਦੀਪ ਸਿਖਾਸਰ[11]। ਮਨ ਕੋ ਨਾਸ਼

---

[1]ਨਾਮ ਹੈ ਫਕੀਰ ਦਾ । [2]ਸਲਾਹ । [3]ਠਹਿਰ । [4]ਚਰਚਾ ਵਿਚ ਬਰਾਬਰੀ । [5]ਵਿਦਾ ਕਰੋ । [6]ਮੁਲਤਾਨ ਪੀਰਾਂ ਨਾਲ ਭਰਪੂਰ ਹੈ । [7]ਪਹਿਲੋਂ । [8]ਜੱਗਜ਼ਾਸੀ ਵਾਂਗ ਦਿਲ ਵਿੱਚ ਸ਼ਰਧਾ ਧਾਰੀ । [9]ਸੁੱਕਿਆ । [10]ਨਾਸ਼ ਕਰਨ ਲਈ । [11]ਦੀਵੇ ਦੀ ਲਾਟ ਵਾਂਙੂੰ ।

*ਸ਼ਮਸਤਬ੍ਰੇਜ਼ ਦੀ ਖਾਨਕਾਹ ਮੁਲਤਾਨ ਵਿਚ ਹੈ ਜਿੱਥੇ ਸਤਿਗੁਰੂ ਜੀ ਜਾਕੇ ਇਸ ਖਾਨਕਾਹ ਵਿਚ ਬੈਠੇ ਸਨ ਓਥੇ ਯਾਦਗੀਰੀ ਵਿਚ ਮੰਜੀ ਸਾਹਿਬ ਸੀ,ਸ੍ਰੀ ਮਾਨ ਸੰਤ ਬਸੰਤ ਸਿੰਘ ਜੀ ਤੇ ਕਈ ਪ੍ਰੇਮੀਆਂ ਨੇ ਆਪ ਡਿੱਠੀ ਦੀ ਸਾਖ ਭਰੀ ਹੈ ਕਿ ਮੰਜੀ ਸਾਹਿਬ ਸੀ, ਇਕ ਗ੍ਰੰਥੀ ਵੀ ਰਹਿੰਦਾ ਸੀ; ਪਰ ਉਸ ਦਾ ਗੁਜ਼ਾਰਾ ਨਾ ਹੋਣ ਕਰਕੇ ਉਹ ਟੁਰ ਗਿਆ। ਸਮਾਂ ਪਾਕੇ ਮੁਸਲਮਾਨਾਂ ਮੰਜੀ ਚਾ ਦਿੱਤੀ ਪਰ ਇਕ ਕੰਧ ਉੱਤੇ ਪੰਜੇ ਦਾ ਨਿਸ਼ਾਨ ਸਤਿਗੁਰ ਦਾ ਮੁਜਾਵਰ ਦਿਖਲਾਯਾ ਕਰਦੇ ਸਨ । ਅਕਾਲੀ ਲਹਿਰ ਦੇ ਭੈ ਵਿਚ ਮੁਜਾਵਰਾਂ ਨੇ ਇਸ ਨੂੰ ਬੀ ਮੇਟ ਦਿੱਤਾ ਹੈ । ਨਿਸ਼ਾਨ ਚਾਹੀਦਾ ਹੈ ਕਿ ਫਿਰ ਕਾਯਮ ਕੀਤਾ ਜਾਵੇ ਤੇ ਪਤਾ ਲਿਖ ਲਿਆ ਜਾਵੇ ।

ਹੋਇ ਜਿਸ ਰੀਤੀ।ਸੋ ਉਪਦੇਸ਼ ਦੇਹੁ ਯੁਤ ਪ੍ਰੀਤੀ'॥੧੨॥ਸੁਨਿ ਸ਼੍ਰੀ ਨਾਨਕ ਬਚਨ ਉਚਾਰੇ। 'ਮਰੈ ਨ ਅਹਿ[1] ਬਰਮੀ ਕੇ ਮਾਰੇ।ਮੰਤ੍ਰਨ ਸੋਂ ਬਸਿ ਹੋਵਤਿ ਸੋਊ। ਔਰ ਉਪਾਉ ਨ ਤਾਂਕੋ ਕੋਊ ॥ ੧੩ ॥ ਤਪ ਸਾਧੇ ਮਨ ਬਸਿ ਨਹਿਂ ਆਵਹਿ। ਮਨ ਚੰਚਲ ਦਸਹੂੰ ਦਿਸ਼ਿ ਧਾਵਹਿ। ਤਿਉਂ ਤਿਉਂ ਚਾਹਤਿ ਮਾਨ ਬਡਾਈ। ਜਿਉਂ ਜਿਉਂ ਤਪ ਕਰਿ ਹੈ ਹਿਤ ਲਾਈ ॥੧੪॥ ਦੋਹਰਾ ॥ ਸਤਿ-ਗੁਰ ਸ਼ਬਦ ਬਿਚਾਰਨੋ ਮੰਤ੍ਰ ਪਛਾਨਹੁ ਸੋਇ।ਤਿਹ ਸੋਂ ਇਹ ਬਸਿ ਹੋਤਿ ਹੈ ਔਰ ਉਪਾਵ ਨ ਕੋਇ' ॥੧੫॥ ਚੌਪਈ॥ ਬੂਝੈ ਸ਼ੱਮਸ 'ਸ਼ਬਦ ਕੁ ਕੌਨ ?'। ਸੁਨਿ ਬੋਲੇ ਗੁਰ ਕਰੁਨਾ ਭੌਨ।'ਜਗ ਝੂਠੋ,ਐਸੋ ਦ੍ਰਿੜਜਾਨ।ਮ੍ਰਿਗ ਤ੍ਰਿਸ਼ਨਾ ਕੋ ਨੀਰ ਸਮਾਨ ॥੧੬॥ ਤਿਹ ਸੋਂ ਕਛੁ ਸੰਕਲਪ ਨ ਕਰੀਏ। ਝੂਠ ਜਾਨਿ ਮਨ ਤੇ ਪਰਹਰੀਏ।ਸਸੇ ਸੀਂਗ ਧਨੁ[2]ਲੇ ਕਰਿ ਮਾਂਹੀ*।ਰਿਪੁ ਜੀਤਨ ਇਛ ਕੋ ਨ ਕਰਾਹੀ ॥੧੭॥ ਹਰੀ ਲਤਾ[3] ਭੀ ਬੀਚ ਅਕਾਸ਼ਾ*। ਤਿਸ ਕੇ ਪੁਸ਼ਪ ਕੌਨ ਕਰਿ ਆਸ਼ਾ। ਹਰਿ ਚੰਦਉਰੀ ਕੇਰ ਬਜਾਰਾ*। ਫੁਰੇ ਨ ਕਿਹ ਕਰਨੋ ਬਿਵਹਾਰਾ ॥੧੮॥ ਤਿਉਂ ਅਸੱਤਿ ਲਖਿ ਜਗ ਪਰਪੰਚਾ। ਕਿਉਂ ਸੰਕਲਪ ਉਠਾਵਹਿ ਰੰਚਾ[4]'। ਸਤਿਗੁਰ ਬਚਨ ਰਿਦੇ ਦ੍ਰਿੜ ਧਾਰਾ। ਸ਼ੁੱਧ ਆਤਮੈ ਜਗਤ ਬਿਸਾਰਾ ॥੧੯॥ ਮਨ ਰਿਪੁ ਜੀਤਨ ਕੀ ਇਹ ਰੀਤਾ। ਪਾਵਹਿ ਸੁਖ ਜੁ ਕਰਹਿ ਧਰਿ ਚੀਤਾ। ਪੀਰ ਬਹਾਵਲਹੱਕ ਇਕ ਅਹਿ ਹੀ। ਸੁਨਿ ਕੈ ਬਚਨ ਬਹੁਰ ਸੋ ਕਹਿਹੀ॥੨੦॥ਦੋਹਰਾ॥'ਸ਼੍ਰੀ ਨਾਨਕ! ਉਪਦੇਸ਼ ਮਹਿਂ ਮਾਯਾ ਕਹਉ ਜਿ ਕੂਰ। ਪੁਨ ਤਿਸ ਬਿਨ ਬਿਵਹਾਰ ਜੇ ਹੈਂਤਿ ਨਹੀਂ ਕੋ ਪੂਰ' ॥੨੧॥ਚੌਪਈ॥ਉੱਤਰ ਸ਼੍ਰੀ ਗੁਰ ਸੁਨਤਿ ਅਲਾਯਾ। 'ਨਿਸ਼ਚੈ ਜਾਨਹੁ ਝੂਠੀ ਮਾਯਾ। ਤੈਸੇ ਝੂਠੇ ਤਿਹ ਬਿਵਹਾਰਾ। ਲਖਉ ਸੱਤਿ ਜਿਉਂ ਦਾਮ ਬਿਹਾਰਾ[5] ॥੨੨॥ ਸੁਪਨ ਬਿਖੈ ਜਿਉਂ ਸਰਿਤਾ ਬਾਰਾ[6]।ਚਹਿਤਿ ਨਾਉ[7] ਚਢਿ ਉਤਰਜੋ ਪਾਰਾ।ਸੁਪਨ ਟਕਾ ਦੇ ਸੋ ਲੰਘ ਜਾਈ।ਇਸੀ ਰੀਤਿ ਤਿਹ ਲੇਉ ਲਖਾਈ†

---

[1]ਸਰਪ। [2]ਸਹੇ ਦੇ ਸਿੰਗਾਂ (ਰੂਪੀ) ਧਨੁਖ ਨੂੰ। [3]ਵੇਲ। [4]ਥੋੜਾ ਬੀ। [5]ਰੱਸੀ ਵਿੱਚ (ਸੱਪ ਦਾ) ਭਰਮ ਹੁੰਦਾ ਹੈ। [6]ਜਲ ਦੀ ਨਦੀ। [7]ਬੇੜੀ ਤੇ।

*ਸਹੇ ਦੇ ਸਿੰਗ, ਅਕਾਸ਼ ਵਿੱਚ ਉੱਗੀ ਵੇਲ, ਹਰ ਚੰਦਉਰੀ ਨਗਰੀ ਤ੍ਰੈਏ ਵਸਤਾਂ ਹੈਨ ਹੀ ਨਹੀਂ, ਇਸ ਤਰ੍ਹਾਂ ਜਗਤ ਦਾ ਪ੍ਰਪੰਚ ਅਸੱਤਿ ਹੈ।

†ਰੱਸੀ ਸੱਪ ਨਹੀਂ ਹੁੰਦੀ, ਪਰ ਭਰਮ ਨਾਲ ਸਰਪ ਭਾਸਦੀ ਹੈ ਤਿਵੇਂ ਸੁਪਨੇ ਦੀ ਨਦੀ ਤੋਂ ਸੁਪਨੇ ਦਾ ਟਕਾ ਦੇਕੇ ਪਾਰ ਹੋਣਾ। ਸੁਪਨੇ ਦੀ ਨਦੀ ਇਕ ਭਰਮ ਹੁੰਦਾ ਹੈ, ਟਕਾ ਬੀ ਭਰਮ ਦਾ ਹੀ ਬਣ ਜਾਂਦਾ ਹੈ। ਏਹ ਵੇਦਾਂਤ ਦੇ ਉਪਦੇਸ਼ ਕਵਿ ਜੀ ਦੱਸ ਰਹੇ ਹਨ।

॥ ੨੩ ॥ ਪਰਮੇਸ਼ੁਰ ਨਿਤ ਸੱਤਿ ਪਛਾਨਹੁ। ਤਾਂਕੋ ਨਾਮ ਸਤਿ ਮਨ ਮਾਨਹੁ'। ਰੁਕਨ ਦੀਨ ਪੁਨ ਬੈਨ ਅਲਾਇ। 'ਸੰਤ ਜੁ ਲੱਛਨ ਦੇਉ ਬਤਾਇ ॥ ੨੪ ॥ ਕੈਸੋ ਤਿਨ ਅਚਾਰ ਬਿਵਹਾਰਾ ?। ਤਿਹ ਮਿਸ[1] ਦੇ ਉਪਦੇਸ਼ ਸੁਖਾਰਾ'। ਸ਼੍ਰੀ ਗੁਰ ਭਨਜੋ 'ਸੁਨਹੁ ਦੇ ਕਾਨਾ। ਬੁਜਰਕ ਸੁਹਬਤ ਅੱਬਲ[2] ਜਾਨਾ ॥ ੨੫ ॥ ਦੋਹਰਾ ॥ ਪਰਗੁਨ ਸੁਨਤਿ ਪ੍ਰਸੰਨ ਹ੍ਵੈ, ਪੁਨਿ ਸੇਵਹਿ ਗੁਨਵਾਨ। ਆਤਮ ਗਯਾਨ ਬਿਚਾਰਨਾ ਨਿਤ ਪ੍ਰਤਿ,ਸੋ ਬੁਧਿਵਾਨ ॥੨੬॥ ਚੌਪਈ ॥ ਮਨ ਦਿਆਲ ਨਿਤ ਸੁਮਤਿ[3] ਬਿਚਾਰਹਿ। ਪਰ ਤਿਯ ਦੇਖਿਨਿ ਚਖ ਹਟਕਾਰਹਿ[4]। ਨਰ ਕੁਕਰਮ[5] ਭਵ ਮੈਂ ਜੋ ਰਚੇ। ਤਿਨ ਕੋ ਸੰਗ ਕਰਨ ਤੇ ਬਚੇ ॥ ੨੭ ॥ ਨਿਜ ਬਲ ਪਰ ਕੋ ਕਬਿ ਨ ਜਨਾਈ। ਸ਼ੱਤ੍ਰ ਮੀਤ ਬਿਖੇ ਸਮਤਾਈ[6]। ਸ਼ੋਕ ਹਰਖ ਪੁਨ ਮਾਨ ਅਮਾਨੂ[7]। ਦੁਖੈ ਸੁਖ ਇਨ ਮਹਿੰ ਰਹਿਤਿ ਸਮਾਨੂ[8] ॥ ੨੮ ॥ ਸਿਫਤ ਪ੍ਰਮੇਸ਼ੁਰ ਨਿਸ ਦਿਨ ਗਾਵਹਿ। ਨਾਮ ਸੰਗਿ ਨਿਜ ਬੇਸ ਬਿਤਾਵਹਿ'। ਅਸ ਕਹਿ ਸ਼੍ਰੀ ਗੁਰ ਕ੍ਰਿਪਾ ਨਿਧਾਨਾ। ਹਾਜ਼ਰਨਾਮਾ ਕੀਨ ਬਖਾਨਾ ॥ ੨੯ ॥

ਤਿਲੰਗ ਮਹਲਾ ੧ ॥

ਹਾਜ਼ਰਾ ਕਉ ਮਿਹਰ ਹੈ ॥ ਬਿਹਾਜਰਾਂ ਕਉ ਬਿਮਿਹਰ ਹੈ ॥ ਈਮਾਨ ਦੋਸਤ ਹੈ ॥ ਬੇਈਮਾਨ ਕਾਫਰ ਹੈ ॥ ਤਕੱਬਰ[9] ਕਹਰ ਹੈ ॥ ਗੁੱਸਾ ਹਰਾਮ ਹੈ ॥ ਨਫਸ ਸ਼ੈਤਾਨ ਹੈ ॥ ਗੁਮਾਨ ਲਾਨਤੀ ਹੈ ॥ ਪਸਗ਼ੀਬਤ[10] ਕਾ ਮੂੰਹ ਕਾਲਾ ਹੈ ॥ ਦਿਆਨਤ ਦਾਰ ਸੁਰਖਰੋਇ ਹੈ ॥ ਬੇਦਿਆਨਤ ਸਿਆਹ ਹੋਇ ਹੈ ॥ ਅਕਿਰਤਘਣ ਜ਼ਰਦ-ਰੂਇ ਹੈ ॥ ਬਦਨੀਅਤ ਨਾਪਾਕ ਹੈ ॥ ਮੋਮ ਦਿਲ ਪਾਕ ਹੈ ॥ ਬੇਹਿਰਸ ਅਉਲੀਆ ਹੈ ॥ ਹਿਰਸਮੰਦ ਫਾਜਰਨ ਹੈ[11] ॥ ਦਰੋਗ[12] ਦੋਜ਼ਕ ਹੈ ॥ ਸੱਚੁ ਭਿਸਤੁ ਹੈ ॥ ਬਦ ਜ਼ੁਬਾਨ ਫਿੱਕਾ ਹੈ ॥ ਦਰਦਵੰਦ ਦਰਵੇਸ਼ ਹੈ ॥ ਬੇਦਰਦ ਕਸਾਈ ਹੈ ॥ ਰੋਜ਼ੀਬਖਸ ਰਹੀਮ ਹੈ ॥ ਇਲਮ ਹਲੀਮੀ ਹੈ ॥ ਤਵੱਜ਼ਾ ਬੁਲੰਦੀ ਹੈ ॥ ਖੈਰਵੰਦ ਸਤੀ ਹੈ ॥ ਬੇਖ਼ੈਰ ਬਖੀਲ ਹੈ ॥ ਜ਼ੋਰ ਜ਼ੁਲਮ ਹੈ ॥ ਬੇਜ਼ੋਰ ਪਾਕ ਹੈ ॥ ਮੁਸਾਫਾ ਸਿਫਤ ਹੈ ॥ ਹਿਕਮਤ ਕਤੇਬ ਹੈ ॥ ਦੁਆਇ ਦੌਲਤ ਹੈ ॥ ਬਦਦੁਆਇ ਕਹਿਰ ਹੈ ॥ ਇਨਸਾਫ ਸਾਫ ਹੈ ॥ ਚੋਰੀ ਲਾਲਚ ਹੈ ॥ ਯਾਰੀ ਪਲੀਤੀ ਹੈ ॥ ਸਿਫਤ ਉਜ਼ੂ ਹੈ ॥ ਬਾਂਗ ਬਲੇਲਿ[13] ਹੈ ॥ ਕਰਾਮਾਤ ਕੁਦਰਤਿ ਹੈ ॥ ਫਕੀਰੀ ਸਬੂਰੀ ਹੈ ॥ ਨਾਸਬੂਰੀ ਮਕਰ ਹੈ ॥ ਰਾਹੁ ਪੀਰਾਂ ਹੈ ॥

---

[1]ਬਹਾਨੇ। [2]ਮਿੱਤਾਂ ਦੀ ਸੰਗਤ ਪਹਿਲੀ (ਗੱਲ)। [3]ਸ੍ਰੇਸ਼ਟ ਬੁਧਿ। [4]ਪਰਾਈ ਇਸਤਰੀ ਦੇਖਕੇ ਨੇਤ੍ਰ ਰੋਕੇ, ਮੋੜੇ। [5]ਖੋਟੇ ਕੰਮ। [6]ਬਰਾਬਰੀ। [7]ਆਦਰ ਨਿਰਾਦਰ। [8]ਇਕੋ ਜਿਹਾ। [9]ਹੰਕਾਰ। [10]ਨਿੰਦਕਾਂ। [11]ਲਾਲਚੀ ਪਾਪੀ ਹੈ। [12]ਝੂਠ। [13]ਬਾਂਗ (ਐਵੇਂ) ਅਵਾਜ਼ ਮਾਤ੍ਰ ਹੈ।

ਬੇਰਾਹੁ ਬੇਪੀਰਾਂ ਹੈ ॥ ਤੇਗ ਮਰਦਾਂ ਹੈ ॥ ਦੇਗ ਖਰਾਇਤ ਹੈ ॥ ਅਦਲ ਬਾਦਸ਼ਾਹ ਹੈ ॥
ਏਤੇ ਟੋਲਿ ਜਿ ਜਾਣ ਜਣਾਵੈ ॥ ਤਉ ਨਾਨਕ ਦਾਨਸ਼ਵੰਦ ਕਹਾਵੈ* ॥ ੧ ॥

ਦੋਹਰਾ॥ਇਸ ਪ੍ਰਕਾਰ ਸੁਨਿ ਪੀਰ ਸਭਿ ਬੰਦੇ ਪਦ ਅਰਬਿੰਦ।ਕਰਤਿਪ੍ਰਸ਼ੰਸ਼ਾ ਅਧਿਕ ਮੁਖ ਭਰਿਕੈ ਰਿਦੈ ਅਨੰਦ ॥ ੩੦ ॥ ਸੋਰਠਾ ॥ ਸ਼੍ਰੀ ਗੁਰੁ ਗਿਰਾ ਅਲਾਇ 'ਸੁਨ ਹੋ ਪੀਰ ਬਹਾਵਲੀ ! ਲੋਭ ਰਿਦੈ ਡਹਿਕਾਇ[1] ਰਾਹ ਚਲਾਏ ਜਗਤ ਬਹੁ' ॥੩੧॥ ਚੌਪਈ ॥ ਬੰਦਹਿ ਹਾਥ ਪੀਰ ਪੁਨ ਕਹਿਹੀ। 'ਧੰਨ ਧੰਨ ਸ਼੍ਰੀ ਨਾਨਕ ਅਹਿਹੀ।ਬੈਨ ਸੁਧਾ ਸਮ ਮ੍ਰਿਤੁ ਦੁਖ ਟਾਰੇ[2]।ਰਾਵਰ ਕੋ ਅਮੋਘ[3] ਦਰਸਾਰੇ[4] ॥ ੩੨ ॥ ਧੰਨ ਫਕੀਰੀ ਤੁਮ ਜੁ ਕਮਾਈ। ਹੈ ਜਿਸ ਕੀ ਏਵਡ ਵਡਿਆਈ। ਸਰਬ ਜਗਤ ਕੀ ਜੋ ਗੁਰਿਆਈ। ਸੋ ਤੁਮਰੀ ਲਾਇਕ ਬਨਿਆਈ॥੩੩॥ ਕਲੀਕਾਲ ਨਰ ਦੇ ਉਪਦੇਸ਼ਾ। ਕੋਟ[5] ਉਧਾਰੇ ਸ੍ਰੀ ਜਗਤੇਸ਼ਾ॥ਅਹੈ-ਫਕੀਰੀ-ਯਾਂਕੋ ਨਾਮ॥ਜੋ ਕੀਨੀ ਤੁਮ ਕਰੁਨਾਧਾਮਾ! ॥੩੪॥ ਦੋਹਰਾ ॥ ਕੀਨੋ ਸ਼ੇਖ ਫਰੀਦ ਜੋ-ਜ਼ੁਹਦ[6]-ਨਾਮ ਹੈ ਤਾਂਹਿ।-ਸਤਿ-ਸੋਈ ਸੀਤਾ ਕੀਓ,-ਜਤ-ਲਛਮਨ ਕੇ ਪ੍ਰਾਹਿ†' ॥ ੩੫ ॥ ਚੌਪਈ ॥ ਹੈ ਸੋ-ਭਗਤਿ-ਜੁ ਕਰੀ ਕਬੀਰ॥ਸੋ-ਹਠ-ਜੋ ਭਾ ਧ੍ਰੂਅਸਰੀਰ॥ਸੋ-ਗ੍ਰਹਸਤ-ਜੋ ਆਦਮ‡ ਕੀਆ।-ਜੋਗ-ਸੋਈ ਜੋ ਗੋਰਖ ਲੀਆ ॥ ੩੬ ॥-ਤਯਾਗਨ-

[1]ਭਰਮਾਕੇ। [2]ਦੂਰ ਕਰਨ ਵਾਲੇ। [3]ਜੋ ਖਾਲੀ ਨਾ ਜਾਏ, ਸਫਲ। [4]ਦਰਸ਼ਨ। [5]ਕਰੋੜਾਂ ਹੀ। [6]ਤਪੱਸਜਾ [ਫਾ:-ਜ਼ੁਹਦ]। [7]ਕਹੀਦਾ ਹੈ।

*ਇਹ ਹਾਜ਼ਰਨਾਮਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਹੈ, ਇਸ ਵਾਸਤੇ ਸ਼੍ਰੀ ਮੁਖਵਾਕ ਨਹੀਂ। †ਪਾ:-ਪਾਹ=ਪਾਸ।

‡ਆਦਮ ਦਾ ਅਰਥ ਸ਼ਿਵਜੀ ਕਰ ਲੈਂਦੇ ਹਨ, ਜੇ ਆਦਮ ਤੋਂ ਮੁਰਾਦ ਤੌਰੇਤ ਵਾਲਾ ਆਦਮ ਹੈ ਤਾਂ ਫਬਦਾ ਨਹੀਂ, ਉਸ ਨੇ ਇਸਤ੍ਰੀ ਦੇ ਆਖੇ ਲਗਕੇ ਰੱਬ ਦੀ ਨਾਫੁਰਮਾਨੀ ਕੀਤੀ ਸੀ, ਇਹ ਗ੍ਰਹਿਸਤ ਸ਼ੋਭਾ ਯੋਗ ਨਹੀਂ, ਜੇ ਸ਼ਿਵ ਅਰਥ ਕਰੋ ਤਾਂ ਕਹਿਣ ਵਾਲਾ ਮੁਸਲਮਾਨ ਹੈ, ਇਸ ਲਈ ਜਾਪਦਾ ਹੈ ਕਿ ਆਦਮ ਤੋਂ ਮੁਰਾਦ ਅਦਹਮ ਦੀ ਹੈ।

ਇਬ੍ਰਾਹੀਮ ਅਦਹਮ ਮੁਸਲਮਾਨਾਂ ਵਿਚ ਇਕ ਖ਼ੁਦਾ ਨੂੰ ਪੁੱਜੇ ਹੋਏ ਵਲੀ ਮੰਨੇ ਗਏ ਹਨ, ਆਪ ਬਾਦਸ਼ਾਹ ਸਨ, ਖ਼ੁਦਾ ਦੀ ਭਾਲ ਵਿਚ ਫਕੀਰਾਂ ਦੀ ਸੰਗਤ ਵਿਚ ਆ ਮਿਲੇ, ਆਪਣੀ ਹਥੀਂ ਕਿਰਤ ਕਰਕੇ ਨਿਰਬਾਹ ਕਰਦੇ ਸਨ, ਜੰਗਲ ਵਿਚੋਂ ਲਕੜੀਆਂ ਲਿਆਕੇ ਵੇਚਦੇ ਤੇ ਆਪਣਾ ਨਿਰਬਾਹ ਕਰਦੇ ਸਨ, ਆਪ ਦਾ ਲੜਕਾ ਤੇ ਤੀਵੀਂ ਕਈ ਹਜ਼ਾਰ ਆਦਮੀਆਂ ਨੂੰ ਆਪਣੇ ਖਰਚ ਦੇ ਨਾਲ ਲੈਕੇ ਮਿਲਣ ਵਾਸਤੇ ਆਇਆ, ਜਦ ਆਪ ਦੇ ਦਰਸ਼ਨ ਕੀਤੇ ਤਦ ਇਬਰਾਹੀਮ ਅਦਹਮ ਨੇ ਆਪਣੇ ਲੜਕੇ ਨੂੰ ਗਲ ਨਾਲ ਲਾਕੇ

[ਬਾਕੀ ਟੂਕ ਵੇਖੋ ਅਗਲੇ ਪੰਨੇ ਦੇ ਹੇਠ]

ਸੋਇ ਜੁ ਭਰਥਰਿ ਕੀਨੋ।ਸੋ-ਤਪ-ਜਨਕ ਜਾਹਿਂ ਮਨ ਭੀਨੋ।ਹੈ-ਸੰਗ੍ਰਾਮ-ਜੁ ਦਹਿਸਿਰ ਲਰਿਓ। ਸੋ-ਬਿਯੋਗ[1]-ਜੋ ਰਘੁਪਤਿ[2] ਕਰਿਓ ॥ ੩੭ ॥ ਸੋ-ਸੰਨਯਾਸ-ਦੱਤ ਉਰ ਧਾਰਾ'। ਅਸ ਕਹਿ ਬੰਦਤਿ ਬਾਰੰਬਾਰਾ।ਬਹੁ ਪ੍ਰਕਾਰ ਕੀ ਉਸਤਤਿ ਕਰਿਕੈ। ਸੇਵਕ ਭਏ ਹਰਖ ਉਰ ਭਰਿਕੈ ॥ ੩੮ ॥ ਦੋਹਰਾ ॥ ਕਰੁਨਾਨਿਧ ਬੋਲੇ ਬਹੁਰ 'ਚੇਤਹੁ[3] ਨਾਮ ਖ਼ੁਦਾਇ। ਬੁਜਰਕ[4] ਕੀ ਸੰਗਤ ਕਰਹੁ ਲਹਹੁ ਸਰਬ ਸੁਖ ਪਾਇ*॥੩੯॥ਚੌਪਈ॥ ਸਾਹਿਬ ਭੈ ਰਾਖਹੁ ਮਨ ਮਾਂਹੀ।ਬਿਸ਼ਯ ਬਾਸ਼ਨਾ ਮਨ ਹ੍ਵੈ ਨਾਂਹੀ।ਸਤਿਸੰਗਤ ਨਰ ਕਰਿਹੈਂ ਜਬਿਹੀ। ਗਤਿ ਸੁਖੈਨ ਹ੍ਵੈ ਪ੍ਰਾਪਤ ਤਬਿ ਹੀ' ॥੪੦॥ ਸੁਨਿਕੈ ਸਰਬ ਪੀਰ ਭੇ ਠਾਂਢੇ। ਬੰਦਨ ਕਰਹਿਂ ਪ੍ਰੇਮ ਬਹੁ ਬਾਢੇ। ਮਿਲਿਕੈ ਭੇ ਅਧਿਕਾਇ ਪ੍ਰਸੰਨ। ਕਹੈਂ 'ਗੁਰੂ ਨਾਨਕ ! ਤੁਮ ਧੰਨ'॥੪੧॥ਤਿਨ ਤੇ ਬਿਦਾ ਹੋਇ ਸੁਖਦਾਈ।ਗਮਨੇ ਮੰਦ ਮੰਦ ਪਗ ਜਾਈਂ। ਸ੍ਰੀ ਅੰਗਦਿ ਸੁਨੀਏ ਤਿਹ ਕਾਲਾ। ਮੈਂ ਬੂਝੇ ਤਬ ਦੀਨ ਦਯਾਲ।॥੪੨॥'ਇਨਕੇ ਬਿਖੈ ਪੀਰ ਕੋ ਨੀਕਾ?'। ਸੁਨਿ ਬੋਲੇ ਬੇਦੀ ਕੁਲਟੀਕਾ:-ਸ਼ਮਸਤਬ੍ਰੇਜ਼ ਨਾਮ ਹੈ ਜਿਹਕੋ।ਸਭਿ ਤੇ ਊਚੋ ਪਦਹੈ ਤਿਹਕੋ ॥੪੩॥ਇਸਕੋ ਸੁਨੋ ਸਰਬ ਪਰਸੰਗਾ।ਜਿਸ ਪ੍ਰਕਾਰ ਭਾ ਮਤੋ ਉਤੰਗਾ[5]।ਰੂਮ ਵਿਲਾਇਤ ਜਹਾਂ ਸੁ ਅਹਿਹੀ। ਪੇਂਜਾ ਤਹਿਂ ਮਨਸੂਰ ਸੁ ਰਹਿਹੀ ॥ ੪੪ ॥ ਮਿਲਯੋ ਸੰਤ ਕੋ ਤਾਂਹਿ ਮਹਾਨਾ। ਸਗਰੋ ਜੀਵ ਭਾਵ ਕਿਯ ਹਾਨਾ।ਅਨਲ-ਹਕ ਬੋਲਯੋ ਬੱਖਯਾਤਾ[6]। ਜਿਹ ਉਰ ਤੇ ਭੀ ਦ੍ਵੈਤ ਨਿਪਾਤਾ[7] ॥੪੫॥ ਤਿਹ ਪੁਰਿਰਹਤਿ ਏਕ ਮਉਲਾਨਾ।ਤੁਰਕ ਸ਼ਰਾ ਮਤ ਚਲਿਨ ਮਹਾਨਾ।ਅਨਲ-ਹੱਕ ਬੋਲਤਿ ਤਿਹ ਸੁਨਯੋ। ਰਹਯੋ ਹਟਾਇ ਅਧਿਕ ਡਰ ਭਨਯੋ ॥ ੪੬ ॥ ਜਾਂਕੋ ਵਿਹ ਵਥੁ ਪ੍ਰਾਪਤਿ ਹੋਈ।ਡਰ ਕਿਹ ਕੋ ਨਹਿਂ ਮਾਨਤਿ ਸੋਈ।ਕਰਯੋ

---

[1]ਵਿਛੋੜਾ। [2]ਰਾਮਚੰਦ੍ਰ। [3]ਸਿਮਰੋ। [4]ਸੰਤਾਂ। [5]ਉੱਚੀ ਮਤੀ ਵਾਲਾ। [6]ਪ੍ਰਗਟ ਹੀ ਬੋਲਿਆ-ਅਨਲਹੱਕ=ਭਾਵ ਲੈਂਦੇ ਹਨ-ਮੈਂ ਖ਼ੁਦਾ ਹਾਂ। [7]ਦੂਰ,ਨਾਸ਼। *ਪਾ:-ਲਖਹੁ ਸਰਬ ਸੁਖਦਾਇ।

[ਪਿਛਲੇ ਪੰਨੇ ਦੀ ਬਾਕੀ ਟੂਕ]

ਗਲਵਕੜੀ ਪਾ ਲਈ, ਅਕਾਸ਼ ਬਾਣੀ ਹੋਈ ਕਿ 'ਹੇ ਅਦਹਮ ! ਤੂੰ ਮੇਰੇ ਨਾਲ ਵੀ ਪਯਾਰ ਕਰਦਾ ਹੈਂ ਤੇ ਕਿਸੇ ਹੋਰ ਨਾਲ ਵੀ'। ਉੱਤਰ ਵਿਚ ਅਦਹਮ ਨੇ ਕਿਹਾ ਕਿ ਐ ਪ੍ਰਮਾਤਮਾਂ ! ਜੇ ਮੇਰੇ ਲੜਕੇ ਦਾ ਪਯਾਰ ਮੈਨੂੰ ਤੇਥੋਂ ਵਿਛੋੜੇ ਤਦ ਉਹਦੀ ਜਾਨ ਲੈ ਲੈ। (ਦੇਖੋ ਤਜ਼ਕਰਾਤੁਲ ਔਲੀਆ ਸਫ਼ਾ ੯੨ ਤੋਂ ੯੪ ਤਕ) ਮਲੂਮ ਹੁੰਦਾ ਹੈ ਕਿ ਇਥੇ ਕਵੀ ਜੀ ਨੇ ਅਦਹਮ ਇਬਰਾਹੀਮ ਜੀ ਦੇ ਇਸ ਗ੍ਰਿਹਸਤ ਦਾ ਜ਼ਿਕਰ ਕੀਤਾ ਹੈ।

ਮੁਲਾਨੇ ਬਾਦ ਘਨੇਰਾ। ਨਹਿੰ ਮਾਨ੍ਯੋ ਗਹਿ ਲਿਯ ਬਿਨ ਦੇਰਾ॥੪੭॥ਸੂਰੀ[੧]
ਪਰ ਸੋ ਦੀਨ ਚਢਾਈ । ਅਨਲਹੱਕ ਬੋਲ੍ਯੋ ਤਿਹ ਥਾਈਂ । ਸਰਬ ਸਰੀਰ
ਭੇਦਗੀ[੨] ਸੂਰੀ । ਤਦਪਿ[੩] ਨ ਡੂਲ੍ਯੋ ਟਿਕੀ ਬ੍ਰਿਤਿ ਰੂਰੀ ॥ ੪੮ ॥ ਸ਼੍ਰੋਣਤ[੪]
ਕੀ ਬੂੰਦੈਂ ਧਰ[੫] ਪਰਈਂ।ਅਨਲਹੱਕ ਕੋ ਸ਼ਬਦ ਉਚਰਿਈਂ। ਦੇਖਿ ਮੁਲਾਨੇ
ਮਾਨਿ ਅਚੰਭਾ। ਸੋ ਜਰਾਇ[੬] ਦੀ ਲਖੈ ਅਸੰਭਾ ॥ ੪੯ ॥ ਜਿਤੀ ਭਸ਼ਮ
ਹੋਈ ਤਨ ਕੇਰੀ । ਅਨਲਹੱਕ ਪੁਨਿ ਪੁਨਿ ਸੋ ਟੇਰੀ[੭] । ਕਚ ਸ਼ੀਸ਼ੇ ਮਹਿੰ
ਸੋ ਤਿਨ ਪਾਈ।ਕਰਿਕੈ ਖਾਮ[੮] ਧਰੇ ਘਰ ਜਾਈ ॥ ੫੦॥ ਕਰ੍ਯੋ ਕੈਦ ਐਸੇ
ਮਨ ਜਾਨੀ।ਅਨਲਹੱਕ ਨਹਿੰ ਬੋਲਹਿ ਬਾਨੀ।ਕਿਤਿਕ ਕਾਲ ਜਬ ਬਿਤ੍ਯੋ
ਮਝਾਰੀ । ਤਿਹਕੇ ਤਨੁਯਾ[੯] ਹੁਤੀ ਕੁਆਰੀ॥ ੫੧ ॥ ਲੇ ਸ਼ੀਸ਼ਾ[੧੦] ਮੁਖ
ਖੋਲਨ ਕੀਨਾ । ਸੂੰਘ੍ਯੋ ਲਖ੍ਯੋ ਸੁਗੰਧਿ ਬਿਹੀਨਾ । ਕਾਢਿ ਬੀਚ ਤੇ ਮੁਖ
ਮਹਿੰ ਪਾਈ। ਕਛੂ ਨ ਸਾਦ ਤਾਂਹਿ ਕੋ ਆਈ॥੫੨॥ਰਿਦੇ ਬਿਚਾਰਤਿ–ਇਹ
ਕ੍ਯਾ ਹੋਈ ?। ਸਾਦ ਸੁਗੰਧਿ ਨ ਜਿਸ ਮਹਿੰ ਕੋਈ। ਪਿਤ ਨੈ ਆਨਿ[੧੧]ਧਰੀ
ਘਰ ਮਾਂਹੀ । ਕਿਸੁ ਕਾਜ ਕੀ ਦੀਸਤਿ ਨਾਂਹੀ–॥ ੫੩ ॥ ਤਬ ਤੇ ਹਮਲ[੧੨]
ਰਹ੍ਯੋ ਤਿਸ ਤਾਂਈ ।ਕੇਤਿਕ ਦਿਨ ਭੇ ਚਿਹਨ ਲਖਾਈ। ਮਾਦਰ[੧੩]ਪਿਦਰ[੧੪]
ਪਿਖਤਿ ਬਿਸਮਾਨੇ । ਦੁਖ਼ਤਰ[੧੫] ਕੋ ਕੁਕਰਮਿ[੧੬] ਪਹਿਚਾਨੇ ॥ ੫੪ ॥ ਚਿਤ
ਮਹਿੰ ਚਿੰਤਾ ਬਧੀ ਬਿਸ਼ਾਲਾ॥ਇਉਂ ਬਿਚਾਰ ਕੀਨੋ ਤਿਹ ਕਾਲਾ ।–ਇਸ ਕੋ
ਮਾਰਨ ਹੈ ਸ਼ੁਭ ਕਾਜਾ॥ਸਭਿ ਜਗ ਮਹਿੰ ਰਹਿ ਆਵਤਿ ਲਾਜਾ[੧੭]–॥ ੫੫ ॥
ਨਿਸਾ ਬਿਖੈ ਜਬ ਪਰ ਕੈ ਸੋਯੋ। ਇਸ ਪ੍ਰਕਾਰ ਕੋ ਸੁਪਨੋ ਹੋਯੋ।–ਦੁਖ਼ਤਰ[੧੮]
ਮਾਰਨ ਜੋ ਮਨ ਠਾਨੀ । ਇਹ ਬਿਧਿ ਤੋਹਿ ਹੋਹਿ ਦੁਖਦਾਨੀ ॥੫੬॥ ਨਾਸ਼
ਹੋਇਗੋ ਤੋਰ ਤਦਾਈਂ । ਨਾਂਹਿ ਤ ਤਜਿ ਦਿਹੁ ਇਸ ਮਤ ਤਾਈਂ–। ਰਿਦੇ
ਮੁਲਾਨੇ ਭੈ ਤਬ ਖਾਈ। ਰਾਖੀ ਦੁਖ਼ਤਰ ਸਦਨ ਦੁਰਾਈ[੧੯]॥੫੭॥ਭਯੋ ਮਾਸ
ਨੌਂ*ਜਨਮ੍ਯੋ ਬਾਲਕ । ਲਯੋ ਮੁਲਾਨੇ ਕਰ[੨੦] ਤਤਕਾਲਕ । ਇਕਮਟਕੇ
ਕੇ ਭੀਤਰ ਡਾਰਾ॥ਮੂੰਦ ਬਹਾਯੋ[੨੧]ਨਦੀਮਝਾਰਾ॥੫੮॥ਗਾਜ਼ਰ[੨੨]ਹੁਤੋ ਤੀਰ[੨੩]
ਪਰ ਬਾਰੀ[੨੪]। ਲਿਯ ਨਿਕਾਸ ਤਿਹ ਖੋਲਿ ਨਿਹਾਰੀ[੨੫] । ਜਬਹਿ ਬਿਲੋਕ੍ਯੋ

---

[੧]ਸੂਲੀ। [੨]ਵਿੰਨ੍ਹ ਗਈ। [੩]ਤਾਂ ਬੀ। [੪]ਲਹੂ। [੫]ਧਰਤੀ ਤੇ। [੬]ਸਾੜ। [੭]ਕਹਿੰਦੀ ਸੀ। [੮]ਬੰਦ ਕਰਕੇ। [੯]ਪੁੱਤ੍ਰੀ। [੧੦]ਸ਼ੀਸ਼ੀ। [੧੧]ਲਿਆਕੇ। [੧੨]ਗਰਭ। [੧੩]ਮਾਂ। [੧੪]ਬਾਪ। [੧੫]ਪੁਤ੍ਰੀ। [੧੬]ਕੁਕਰਮੀ, ਖੋਟਾ ਕੰਮ ਕਰਨ ਵਾਲੀ। [੧੭](ਤਦ) ਪਤ ਰਹਿ ਆਂਵਦੀ ਹੈ। [੧੮]ਧੀ। [੧੯]ਛੁਪਾਕੇ। [੨੦]ਹੱਥ ਵਿਚ। [੨੧]ਰੋੜ੍ਹ ਦਿੱਤਾ। [੨੨]ਧੋਬੀ। [੨੩]ਕੰਢੇ। [੨੪]ਜਲ ਦੇ। [੨੫]ਦੇਖੀ (ਮਟਕੀ) ਖੋਲ੍ਹਕੇ। *ਪਾਃ–ਦਸ।

ਅੰਤਰ ਕੋਦਕ[੧] । ਲੀਨ ਉਚਾਇ ਤਾਂਹਿ ਉਰ ਮੋਦਕ[੨] ॥ ੫੯ ॥ ਖਾਨਹਿ
ਆਨਿ ਪਾਰਨਾ ਕੀਨੋ[੩]। ਸ਼ਮਸ ਤਬ੍ਰੇਜ਼ ਨਾਮ ਧਰਿ ਲੀਨੋ। ਕਿਤਿਕ ਬਰਖ
ਮਹਿਂ ਭਯੋ ਬਡੇਰੋ। ਜਿਹ ਮਸਤਾਨੋ ਤੌਰ ਘਨੇਰੋ॥ ੬੦ ॥ ਤਿਹ ਮੁੱਲਾਂ ਕੀ
ਮਕਤਬ[੪] ਜੋਈ । ਇਕ ਦਿਨ ਮਹਿਂ ਪਹੁੰਚਯੋ ਚਲਿ ਸੋਈ । ਬਾਲਕ ਮਿਲੇ
ਬ੍ਰਿੰਦ ਤਿਹ ਥਾਨਾ । ਪਢ੍ਹਿ ਹੈਂ ਸਬਕ ਕਿਤਾਬ ਕੁਰਾਨਾ ॥੬੧॥ ਤਿਹਛਿਨ
ਤਹਾਂ ਮੁਲਾਨਾ ਨਾਂਹੀ। ਗਯੋ ਹੁਤੋ ਅਪਨੇ ਘਰ ਮਾਂਹੀ।ਲੈ ਕਿਤਾਬ ਸਭਿਕੀ
ਬਰਿਆਈ[੫] ।ਆਇ ਹੌਜ਼[੬] ਮਹਿ ਦੀਨ ਬਗਾਈ[੭] ॥ ੬੨ ॥ ਤਬ ਹੀ ਭਯੋ
ਸ਼ਿਸ਼ਨ[੮] ਮਹਿਂ ਰੌਰਾ । ਅਯੋ ਮੁਲਾਨਾ ਘਰ ਤੇ ਦੌਰਾ । ਗਹਿਨ ਹੇਤੁ ਪਾਛੈ
ਤਿਹ ਧਾਈ[੯]* । ਗਹਯੋ ਨ ਜਾਤ ਰਹੇ ਪਛੁਤਾਈ॥੬੩॥ ਹੌਜ਼ ਸਮੀਪ ਗਯੋ
ਚਲਿ ਤਬਹੀ।ਲਈ ਨਿਕਾਸ ਕਿਤਾਬੈਂ ਸਭਿਹੀ । ਕਰ ਸੋਂ ਝਾਰਤਿਗਰਦ
ਉਡਾਈ[੧੦]। ਇਹ ਅਜ਼ਮਤ[੧੧] ਤਿਹ ਦੀਨ ਦਿਖਾਈ॥੬੪॥ਇਉਂ ਬਿਲੋਕਿ
ਮੁੱਲਾਂ ਬਿਸਮਾਨਾਂ। ਅਜ਼ਮਤਵਾਨ ਮਹਾਨ ਪਛਾਨਾ । ਆਬ[੧੨] ਕਿਤਾਬੈਂ
ਪਰਸਯੋ[੧੩]ਨਾਂਹੀ।ਬਹੁਰ ਧੂਰ ਝਾਰਨ ਤਿਨ ਮਾਂਹੀ॥੬੫॥ਮੁਰਸ਼ਿਦ[੧੪] ਜਾਨਿ
ਪਰਯੋ ਤਬ ਪਾਈਂ। ਕਹਿ 'ਖੁਦਾਇ ਮਗ ਦਿਹੁ ਬਤਲਾਈ'। ਕਹਯੋ ਸ਼ਮਸ
'ਜੇ ਅਸ ਮਨ ਤ਼ੇਰੇ।ਆਇਸੁ ਮੁਰਿ ਮਾਨਹੁ ਬਿਨ ਦੇਰੇ॥੬੬॥ਆਨਿ ਸ਼ਰਾਬ
ਪਯਾਉ ਮੁਝ ਤਾਈਂ।ਨਿਜ ਦੁਖ਼ਤਰ[੧੫]ਦੇਵਹੁ ਸੰਗ ਪਾਈ'।ਸੁਨਤਿਮੁਲਾਨਾ
ਡੋਲਯੋ ਨਾਂਹੀ । ਲੇ ਗਮਨਯੋ ਅਪਨੇ ਘਰ ਮਾਂਹੀ ॥ ੬੭ ॥ ਮੰਚ[੧੬] ਡਸਾਇ
ਬਿਠਾਇ ਸਪ੍ਰੀਤੀ । ਆਪਹਿ ਆਨ ਸੁਰਾ[੧੭] ਤਬ ਦੀਤੀ । ਨਿਜ ਦੁਖ਼ਤਰ
ਤਿਹ ਨਿਕਟ ਪਠਾਈ।ਘਰ ਕਪਾਟ[੧੮]ਦੇ ਕੁਲਫ[੧੯]ਲਗਾਈ॥੬੮॥ ਤਬਹਿ
ਸ਼ਮਸ ਨਿਜ ਮਾਤ ਸੰਗਾਰੇ । ਆਪਨ ਸਰਬ ਪ੍ਰਸੰਗ ਉਚਾਰੇ । 'ਤੋਰ ਗਰਭ
ਤੇ ਜਨਮ ਹਮਾਰਾ । ਅਸਥਨ ਮੈਂ ਨ ਪਿਯੋ ਤਿਸ ਬਾਰਾ[੨੦] ॥੬੯॥ ਅਬ ਮੈਂ
ਪਿਵੌਂ ਦੇਹੁ,ਹੇ ਮਾਤਾ!'।ਜਾਨਿ ਗਈ ਸੋ ਸਗਰੀਬਾਤਾ।–ਲੇ ਜੁ ਗਯੋਬਾਲਕ
ਪਿਤ ਮੇਰਾ।ਸਰਿਤਾ ਬਿਖੈ ਜਾਇ ਤਿਨ ਗੇਰਾ॥੭੦॥ਸੋ ਕਿਨ ਪਾਰਯੋ ਕੀਨ

[੧]ਬੱਚਾ। [੨]ਪ੍ਰਸੰਨ ਹੋਕੇ । [੩]ਘਰ ਵਿਚ ਲਿਆਕੇ ਪਾਲਿਆ। [੪]ਮਦਰੱਸਾ। [੫]ਜੋਰੋ ਜੋਰੀ। [੬]ਚੁਬੱਚਾ। [੭]ਸੁੱਟੀਆਂ। [੮]ਬਾਲਕਾਂ ਵਿਚ। [੯]ਦੋੜਿਆ। [੧੦]ਘੱਟਾ ਉਡਿਆ। [੧੧]ਕਰਾਮਾਤ। [੧੨]ਪਾਣੀ। [੧੩]ਛੁਹਿਆ ਨਹੀਂ। [੧੪]ਗੁਰਮੁਖ। [੧੫]ਪੁੱਤਰੀ। [੧੬]ਪਲੰਘ। [੧੭]ਸ਼ਰਾਬ। [੧੮]ਦਰਵਾਜੇ। [੧੯]ਜੰਦਰਾ। [੨੦]ਓਸ ਵੇਲੇ (ਬਚਪਨ ਵਿਚ)।

*ਪਾਃ–ਤਿਹ ਥਾਈਂ=ਉਸੇ ਥਾਵੇਂ ।

ਬਡੇਰਾ–। ਅਸ ਕਹਿ ਅਸਥਨ ਛੀਰ ਬਧੇਰਾ[1]।ਸ਼ਮਸ ਕਹ੍ਯੋ'ਮੈਂ ਜਾਵੋਂ ਅਬ ਹੀ। ਤਵ ਪਿਤ ਬੂਝਨ ਲਾਗਹਿ ਜਬਹੀ ॥੭੧॥ ਤਿਹਕੋ ਇਸ ਬਿਧਿ ਦੇਹੁ ਬਤਾਇ[2]।–ਗਯੋ ਅਬੈ ਸੋ ਅਮਕੀ ਥਾਏਂ।ਤੂੰ ਬੂਝ੍ਯੋ ਕੁਛ ਚਹਿਤ ਜਿ ਤਾਹੂ। ਮਿਲਹੁ ਜਾਇ ਤਿਹ ਥਲ ਕੋ ਮਾਂਹੂ–' ॥੭੨॥ ਨਿਕਸਿ ਗਯੋ ਤਬਿ ਵਹਿਰ ਪਧਾਰਾ। ਕੁਲਫ ਰਹ੍ਯੋ ਲਾਗ੍ਯੋ ਤਿਸ ਬਾਰਾ। ਦਿਨ ਚਢਿ ਆਨਿ ਮੁਲਾਨੇ ਖੋਲਾ। ਨਿਜ ਦੁਖ਼ਤਰ ਕੋ ਦੇਖਤਿ ਬੋਲਾ॥੭੩॥'ਕਹਾਂ ਗਯੋ ਜੁ ਹੁਤੋ ਨਿਸ ਮਾਂਹੀ॥ਭਿਰੇ ਕਪਾਟ ਖੁਲੇ ਇਹੁ ਨਾਂਹੀ'। ਤਿਸ ਨੈ ਸਰਬ ਬਾਤ ਸਮਝਾਈ। 'ਜਾਇ ਮਿਲਹੁਹੋਵਹਿ ਤਿਸਥਾਈਂ'।੭੪।ਸੁਨਿਕੈ ਤੂਰਨ ਵਹਿਰ ਪਯਾਨਾ। ਮਿਲ੍ਯੋ ਜਾਇ ਬੈਸੇ ਤਿਹ ਥਾਨਾ।ਦੀਨ ਭਯੋ ਪਰਿਓ ਜਬ ਪਾਈਂ। ਸ਼ਮਸ ਦੀਨ ਉਪਦੇਸ਼ ਬਤਾਈ॥੭੫॥ ਮਿਲਨ ਖ਼ੁਦਾਇ ਭੇਦ ਸਮਝਾਯੋ। ਅਪਰ ਥਾਨ ਤਬ ਆਪ ਸਿਧਾਯੋ। ਬੀਤ੍ਯੋ ਜਬ ਪੁਨ ਕੇਤਿਕ ਕਾਲਾ। ਤਹਿਂ ਇਕ ਭੂਪਤ ਹੁਤੋ ਬਿਸਾਲਾ ॥੭੬॥ ਕਿਸ ਕਾਰਨ ਤਿਹ ਸੁਤ ਮਰਿ ਗਯੋ। ਬਹੁਤ ਸ਼ੋਕ ਮੈਂ ਬਿਹਬਲ ਭਯੋ।ਤਿਨ ਗਹਿ ਲੀਨ ਫ਼ਕੀਰ ਮੁਲਾਨੇ। ਬਹੁਤਆਨਿ ਕਰਿ ਕੈਦ ਕਰਾਨੇ ॥ ੭੭ ॥ ਸਭਿ ਸੋਂ ਇਸ ਬਿਧਿ ਬਾਕ ਬੁਗੋਵਾ[3]। 'ਪੂਰਾ[4] ਪਿਕੰਬਰ ਈਸਾ*ਹੋਵਾ। ਤਿਨ ਕਿਤਾਬ ਮੈਂ ਲਿਖ੍ਯੋ ਬਨਾਈ। ਸੋ ਮੈਂ ਤੁਮ ਸੋਂ ਦੇਉਂ ਸੁਨਾਈ ॥੭੮॥ ਦੋਹਰਾ ॥–ਮੈਂ ਮੁਰਦਾ ਜ਼ਿੰਦਾ ਕਰੋਂ ਹੁਕਮ ਖ਼ੁਦਾ ਕੇ ਸਾਥ। ਹੋਇਂ ਅਗਾਰੀ ਜਗਤ ਮਹਿਂ ਐਸੇ ਸੁਨਿ ਤਿਨ ਗਾਥ[5] ॥ ੭੯ ॥ ਚੌਪਈ॥ਅਪਨੋ ਜਬਹੀ ਹੁਕਮ ਉਚਰਿਹੀਂ। ਮੁਰਦੇ ਕਉ ਜ਼ਿੰਦਾਸੋ ਕਰਿਹੀਂ–।

[1]ਦੁੱਧ ਉੱਤਰ ਆਇਆ । [2]ਦੱਸ ਦੇਵੀਂ। [3]ਕਹਿਆ । [4]ਪਹਿਲੇ । [5]ਭਾਵ–ਅਗੇ ਹੋਣ ਵਾਲਿਆਂ ਦੀ ਗੱਲ ਸੁਣ।

*ਈਸਾ ਇਕ ਇਬ੍ਰਾਨੀ ਪਿਕੰਬਰ ਦਾ ਨਾਮ ਹੈ, ਜਿਸ ਨੂੰ ਈਸਾਈ ਆਪਣਾ ਇਸ਼ਟ ਤੇ ਰੱਬ ਦਾ ਪੁੱਤ੍ਰ ਮੰਨਦੇ ਹਨ, ਤੇ ਮੁਸਲਮਾਨ ਪੈਕੰਬਰ ਮੰਨਦੇ ਹਨ । ਕੁਰਾਨ ਸ਼ਰੀਫ ਵਿਚ ਹਜ਼ਰਤ ਈਸਾ ਦੀ ਬੜੀ ਉਪਮਾਂ ਕੀਤੀ ਗਈ ਹੈ ਤੇ ਸਾਹਿਬ ਕਰਾਮਾਤ ਮੰਨਿਆ ਹੈ। ਮੁਸਲਮਾਨਾਂ ਵਿਚ ਬੀਮਾਰ ਰਾਜ਼ੀ ਕਰਨ ਤੇ ਮੁਰਦੇ ਜੀਵਾਉਣ ਲਈ ਈਸਾ ਦਾ ਦ੍ਰਿਸ਼ਟਾਂਤ ਕਵਿਤਾ ਵਿਚ ਆਮ ਵਰਤਿਆ ਜਾਂਦਾ ਹੈ। ਇਥੇ ਭੂਪਤ ਕਹਿੰਦਾ ਹੈ ਕਿ ਈਸਾ ਆਪ ਮੁਰਦੇ ਜਿਵਾਉਂਦਾ ਸੀ ਤੇ ਕਹਿ ਗਿਆ ਸੀ ਕਿ ਮੇਰੇ ਤੇ ਈਮਾਨ ਰੱਖਣ ਵਾਲੇ ਐਸੀਆਂ ਕਰਾਮਾਤਾਂ ਕਰਿਆ ਕਰਨਗੇ, (ਵੇਖੋ ਅੰਜੀਲ ਮਤੀ ਬਾਬ ੧੭ ਆਇਤ ੨੦, ੨੧। ਮਰਕਸ ਬਾਬ ੧੬ ਆਇਤ ੧੭, ੧੮) ਸੋ ਤੁਸੀਂ ਹੁਣ ਪਿਗੰਬਰਾਂ ਦੇ ਈਮਾਨ ਰੱਖਣ ਵਾਲੇ ਲੋਕ ਹੋ, ਯਾ ਤਾਂ ਪੁੱਤ੍ਰ ਮੇਰਾ ਜੀਉਂਦਾ ਕਰੋ, ਨਹੀਂ ਤਾਂ ਆਪਣੇ ਪਿਗੰਬਰਾਂ ਦੀਆਂ ਗੱਲਾਂ ਆਖੋ ਝੂਠੀਆਂ ਹਨ ਤੇ ਅਸੀਂ ਕਪਟੀ ਹਾਂ ।

ਇਉਂ ਲਿਖਿ ਗਯੋ ਪਿਕੰਬਰ ਥਾਰੋ। ਨੀਕੇ ਹਿਰਦੇ ਬਿਖੈ ਬਿਚਾਰੋ ॥੯੦॥ ਮੇਰੋ ਸੁਤ ਮਰਿਗਯੋ ਦੁਖ ਪਾਇ। ਤਾਂਕੋ ਅਬ ਤੁਮ ਦੇਹੁ ਜਿਵਾਇ। ਨਤੁ ਭਾਖੋ ਮਿਲਕੈ ਸਭਿ ਲੋਗਾ।–ਲਿਖਯੋ ਪਿਕੰਬਰ ਇਹੈ ਦਰੋਗਾ[1]–'॥੯੧। ਇਸ ਬਿਧਿ ਭੂਪਤ ਕੀ ਸੁਨਿ ਬਾਨੀ। ਚਿੰਤਮਾਨ ਭੇ ਕਿਨਹੁੰ ਨ ਮਾਨੀ।ਬੈਠੇ ਸਭਿ ਹੀ ਕੈਦ ਮਝਾਰੀ। ਛੁਟਨ ਉਪਾਇ ਨ ਪਾਇਂ ਬਿਚਾਰੀ ॥ ੯੨ ॥ ਤਿਹ ਠਾਂ ਆਪ ਸ਼ਮਸ ਚਲਿ ਗਯੋ। ਕੈਦਿਨਿ ਕੋ ਬੂਝਤਿ ਅਸ ਭਯੋ। 'ਬੈਠੇ ਕਿਉਂ ਚਿੰਤਾਤੁਰ ਹੋਈ?।ਬਿਗਰਯੋ ਤੁਮਰੋ ਕਾਰਜ ਕੋਈ?'॥੯੩॥ ਸਭਿ ਨੈ ਸੁਨਿ ਅਸ ਗਿਰਾ ਉਚਾਰੀ।'ਨ੍ਰਿਪ ਕਹਿ,–ਮੁਰਦਾ ਦੇਹੁ ਜਿਵਾਰੀ–। ਗਹਿਕੇ ਰਾਖੇ ਕੈਦ ਮਝਾਰੀ। ਐਸੀ ਸ਼ਕਤਿ ਨ ਕਿਸ ਮਹਿਂ ਭਾਰੀ' ॥੯੪॥ ਸ਼ਮਸ* ਕਹੈ 'ਮੈਂ ਦੇਉਂ ਜਿਵਾਇ। ਤੁਮ ਮੁਝ ਕੋ ਹੋਵਹੁ ਦੁਖਦਾਇ'। ਕਰ ਜੋਰੇ ਸੁਨਿਕੈ ਯੌਂ ਸਭਿ ਹੀ। 'ਤੁਮ ਕੋ ਹਮ ਦੁਖ ਦੇਹਿਂ ਨ ਕਬਿਹੀ॥੯੫॥ ਇਸੇ ਜਿਵਾਇ ਛੁਟਾਵਹੁ ਸਾਰੇ। ਮਿਲਿਕੈ ਬੰਦਹਿਂ ਪਾਇ ਤੁਮਾਰੇ'।ਤਬ ਚਲਿ ਸ਼ਮਸ ਗਯੋ ਤਿਹ ਥਾਈਂ।ਜਾਇ ਠਾਂਢਿ ਹੁਇ ਗਿਰਾ ਅਲਾਈ ॥੯੬॥ 'ਮੇਰੇ ਹੁਕਮ ਸਾਥ ਉਠ ਜੀਵਹੁ†। ਬਿਚਰਹੁ ਪੂਰਬ ਜਯੋਂ[2] ਅਬ ਥੀਵਹੁ'। ਤਿਹ ਛਿਨ ਤਹਾਂ ਜੁ ਮਿਰਤਕ ਪਰਿਓ। ਉਠਿ ਬੈਠਯੋ, ਨ੍ਰਿਪ ਦੁਖ ਪਰਿਹਰਿਓ॥੯੭॥ ਹਿਰਦੇ ਭਾ ਅਨੰਦ ਸਭਿ ਤਾਈਂ। ਕਰੇ ਕੈਦ ਜੇ ਦੀਨ ਛੁਡਾਈ। ਭਏ ਮੁਲਾਨੇ ਸਭਿ ਇਕ ਥਾਈਂ। ਕਹਿਨ ਲਗੇ 'ਇਨ ਕੀਨਿ ਖੁਟਾਈ ॥ ੯੮ ॥ ਸ਼ਰਾ ਬਿਖੈ ਰਖ਼ਨਾ ਇਨ ਗੇਰਾ[3]। ਕਹਯੋ–ਜੀਵ ਭਾ ਹੁਕਮ ਜੁ ਮੇਰਾ[4]–। ਨਹੀਂ ਖ਼ੁਦਾਇ ਨਾਮ ਕੋ ਲੀਨੋ। ਇਸੀ ਬਾਤ ਇਨ ਕੀਨ ਮਲੀਨੋ ॥੯੯॥ ਨਹੀਂ ਮਜ਼ੁਬ ਹਮਰੇ ਮੈਂ ਭਾਈ[5]। ਯਾਂ ਤੇ ਚਹੀਅਤ ਦਈ ਸਜ਼ਾਈ'।ਸਭਿ ਮਿਲਿ

[1]ਝੂਠ। [2]ਪਹਿਲੇ ਵਾਙੂ। [3]ਸ਼ਰਾ ਵਿਚ ਇਸ ਨੇ ਇਕ ਕਸਰ ਪਾ ਦਿੱਤੀ ਹੈ, ਭਾਵ ਸ਼ਰਾ ਵਿਰੁੱਧ ਬੋਲਿਆ ਹੈ। [4]ਜੀਉ ਪਉ ਮੇਰੇ ਹੁਕਮ ਦੇ (ਨਾਲ)। [5]ਚੰਗੀ ਲਗਦੀ ਨਹੀਂ।

*ਸ਼ਮਸ ਤਬ੍ਰੇਜ਼ ਦੇ ਅਲੋਪ ਜਾਂ ਕਤਲ ਦਾ ਸੰ: ੬੪੪–੬੪੫ ਹਿਜਰੀ ਹੈ। ਇਹ ਸਮਾਂ ਸ੍ਰੀ ਗੁਰੂ ਜੀ ਦੇ ਪ੍ਰਗਟ ਹੋਣ ਤੋਂ ਢਾਈ ਕੁ ਸਦੀਆਂ ਪਹਿਲੋਂ ਦਾ ਹੈ। ਯਾ ਤਾਂ ਇਥੇ ਹਿੰਦਾਲੀਆਂ ਨੇ ਨਾਮ ਗ਼ਲਤ ਠੋਕਿਆ ਹੈ ਜੋ ਕਵੀ ਜੀ ਨੇ ਬਿਨਾ ਸੋਧੇ ਲਿਖ ਦਿੱਤਾ ਹੈ, ਯਾ ਚਰਚਾ ਹੋਰ ਫਕੀਰ ਨਾਲ ਹੋਈ ਹੈ ਜੋ 'ਸ਼ਮਸ' ਨਾਮ ਵਾਲਾ ਸੀ ਤੇ ਉਸ ਨਾਲ ਸਾਖੀ ਵਾਲੇ ਨੇ ਸ਼ਮਸ ਤਬ੍ਰੇਜ਼ ਦੀ ਕਥਾ ਜੋੜ ਦਿੱਤੀ ਹੈ।

†ਕੁੰਮ ਬਿਜ਼ਨੀ=ਮੇਰੇ ਹੁਕਮ ਨਾਲ ਉੱਠ, ਅਰਬੀ ਦਾ ਫਿਕਰਾ ਹੈ, ਮੁੱਲਾਂ ਕਹਿੰਦੇ ਸਨ ਇਸਨੂੰ ਕਹਿਣਾ ਚਾਹੀਦਾ ਸੀ, ਕੁੰਮ ਬਿਜ਼ਨਿੱਲਾ=ਉੱਠ ਅੱਲਾ ਦੇ ਹੁਕਮ ਨਾਲ।

ਸ਼ਮਸ ਲੀਨ ਗਹਿ ਤਬਹੀ। ਕਹਿਤਿ ਜੁ ਥੇ–ਦੁਖ ਦੇਹਿਂ ਨ ਕਬਹੀ–॥੯੦॥
ਤਬਹ ਸ਼ਮਸ ਨੇ ਗਿਰਾ ਅਲਾਈ। 'ਕਜਾ ਸਜ਼ਾਇ ਤੁਮ ਦਿਹੁ ਮੁਝ ਤਾਈਂ।
ਜੋ ਹੈ ਮਨ ਮੈਂ ਸੋ ਕਰਿ ਲੀਜੈ। ਹੋ ਝੂਠੇ ਨਿਜ ਰਿਦੇ ਲਖੀਜੈ' ॥ ੯੧ ॥
ਕਹਿਤਿ ਮੁਲਾਨੇ 'ਸ਼ਰਾ ਮਝਾਰੀ। ਖਾਲ ਉਤਾਰਨ ਉਚਿਤ[1] ਤੁਮਾਰੀ ॥
ਅਪਨ ਹੁਕਮ ਸੋਂ ਮੁਰਦਾ ਜ਼ਿੰਦਾ। ਕਰਿਓ ਤੈਂ ਤਾਤੇ ਤੁਝ ਨਿੰਦਾ' ॥੯੨॥
ਅਸ ਕਹਿ ਲੀਨੀ ਖਾਲ ਉਤਾਰੀ। ਦਯੋ ਛੋਰਿਬਹਿ ਸ਼ੂਨਾ ਧਾਰੀ। ਭਯੋ ਕੁਰੂਪ
ਭਯਾਨਕ ਭਾਰੀ। ਪੂੰ ਪਰਿਗੀ ਸਭਿ ਅੰਗ ਮਝਾਰੀ॥੯੩॥ ਭਿਨਕਹਿਂ ਮਾਖੀ
ਚਹੁੰਦਿਸ਼ ਮਾਂਹੀ। ਕੋ ਸਮੀਪ ਆਵਨ ਦੇ ਨਾਂਹੀ। ਤਾਂਹਿ ਦੇਸ਼ ਕੋ ਛੋਰਿਸਿਧਾਰਾ
। ਆਵਤਿ ਭਾ ਮੁਲਤਾਨ ਮਝਾਰਾ ॥ ੯੪ ॥ ਛੁਧਾ ਬਿਖੈ ਆਤੁਰ[2] ਹ੍ਵੈ ਸੋਊ।
ਜਾਚਹਿ[3] ਅੰਨ ਦੇਤਿ ਨਹਿਂ ਕੋਊ। ਤਬ ਇਕ ਮੀਨ[4] ਮਾਂਗਤੇ[5] ਪਾਈ। ਨਹਿਂ
ਭੁਰਜਨ[6] ਦੇਵੈਂ ਕਿਸ ਥਾਈਂ ॥੯੫॥ ਆਇ ਸ਼ਹਿਰ ਬੈਠਯੋ ਇਕ ਥਾਨਾ।
ਇਉਂ ਸੂਰਜ ਸੋਂ ਬਚਨ ਬਖਾਨਾ। 'ਸ਼ਮਸ[7] ਨਾਮ ਹੈ ਇਕ ਮਮ ਤੋਰਾ[8]।
ਯਾਂਤੇ ਕਾਜ ਕਰਹੁ ਤੁਮ ਮੋਰਾ ॥੯੬॥ ਨੀਚੇ ਆਨਿ ਭੁਰਜੀਏ ਮੀਨਾ। ਪੁਨ
ਖਾਵੋਂ ਮੈਂ ਛੁਧਾ ਅਧੀਨਾ'। ਤਬ ਸਵਿਤਾ[9] ਨੀਚੇ ਕੋ ਆਯਾ। ਤਪਯੋ, ਤੇਜ ਜਿਹ
ਅਧਿਕ ਬਧਾਯਾ ॥੯੭॥ ਤਪਤ ਲੋਕ ਅਤਿਸ਼ੈ ਅਕੁਲਾਏ। ਮਹਿਮਾ ਲਖੀ
ਪਰੇ ਤਬ ਪਾਏ। ਸਭਿ ਪ੍ਰਕਾਰ ਕੀ ਸੇਵਾ ਠਾਨੀ। ਸੇਵਕ ਭਏ ਕਰਮ ਮਨ
ਬਾਨੀ[10] ॥੯੮॥ ਤਬ ਤੇ ਸ਼ਮਸ ਰਹਯੋ ਤਿਹ ਥਾਨਾ। ਸਭਿ ਤੇ ਅਜ਼ਮਤ ਜਾਂਹਿ
ਮਹਾਨਾ। ਇਸ ਪ੍ਰਕਾਰ ਕੋ ਹੁਤੋ ਪ੍ਰਸੰਗ। ਜੋ ਭਾਖਯੋ*ਬਾਲੇ! ਤੁਝ ਸੰਗ॥੯੯॥
ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰਧੇ 'ਮੁਲਤਾਨ ਸ਼ਮਸ' ਪ੍ਰਸੰਗ ਬਰਨਨੰ ਨਾਮ
ਸੈਂਤੀਸਮੋ ਅੰਧ੍ਯਾਯ ॥ ੩੭ ॥

੩੮. [ਸ਼ਬਦ ਮਹਿਮਾਂ । ਸ਼ਹੁ ਸੁਹਾਗਨ, ਬਾਲ ਘੁੰਦਾਈ, ਮੂਲਾ]

ਦੋਹਰਾ ॥ ਸਤਿਗੁਰ ਸ਼ਬਦ ਸਹਾਇ ਲੇ ਨਾਮ ਜਪਨ ਹਥਿਆਰ।
ਮਨ ਰਿਪੁ ਜੀਤੈਂ ਮਨੁਜ ਜੋ ਦ੍ਵੈ ਲੋਕਨ ਸੁਖ ਸਾਰ ॥ ੧ ॥

---

[1]ਯੋਗ ਹੈ। [2]ਦੁਖੀ। [3]ਮੰਗਦਾ ਹੈ। [4]ਮੱਛੀ। [5]ਮੰਗਦਿਆਂ। [6]ਭੁੰਨਣ। [7]ਸ਼ਮਸ ਦਾ ਅਰਥ ਹੈ ਸੂਰਜ। [8]ਮੇਰਾ ਤੇ ਤੇਰਾ। [9]ਸੂਰਜ। [10]ਮਨ ਬਾਣੀ ਸ਼ਰੀਰ ਕਰਕੇ।

*ਇਹ ਕਥਾਵਾਂ ਮਨਸੂਰ ਤੇ ਸ਼ਮਸ ਤਬ੍ਰੇਜ਼ ਦੀਆਂ ਹਿੰਦ ਦੇ ਸੂਫੀ ਖਯਾਲ ਦੇ ਲੋਕਾਂ ਤੇ ਹਿੰਦੂ ਵੇਦਾਂਤੀਆਂ ਵਿਚ ਆਮ ਪ੍ਰਸਿੱਧ ਹਨ, ਜੋ ਕਵੀ ਜੀ ਨੇ ਜੈਸੇ ਸੁਣੀਆਂ, ਲਿਖੀਆਂ ਹਨ, ਚੰਗਾ ਹੁੰਦਾ ਕਿ ਐਸੀਆਂ ਕਥਾਵਾਂ ਕਵਿ ਜੀ ਕਵਜੋਕਤੀ ਵਿਚ ਦੱਸਦੇ ਤੇ ਸਤਿਗੁਰਾਂ ਦੇ ਮੁਖਾਰਵਿੰਦ ਵਿਚ ਨਾ ਧਰਦੇ ।

ਸ਼ਬਦ=ਇਥੇ ਅਰਥ 'ਉਪਦੇਸ਼' ਹੈ (ਵੇਖੋ ਸ਼੍ਰੀ ਗੁਰੂ ਗ੍ਰੰਥ ਕੋਸ਼ ਖਾ: ਟ੍ਰੈ: ਸੁਸਾਇਟੀ ਦਾ)। ਰਿਪੁ=ਵੈਰੀ, ਸ਼ਤ੍ਰੂ।
ਮਨੁਜ=ਆਦਮੀ, ਮਾਨੁਖ, ਇਨਸਾਨ। ਸੁਖਸਾਰ=ਸਾਰ ਸੁਖ ਤੱਤ ਸੁਖ, ਜੋ ਸਾਰੇ ਸੁਖਾਂ ਦਾ ਤੱਤ ਹੋਵੇ ਜਾਂ ਸਾਰੇ ਸੁਖਾਂ ਤੋਂ ਸ੍ਰੇਸ਼ਟ ਹੋਵੇ, ਕੱਲਜਾਨ, ਮੁਕਤੀ, ਪਰਮ ਪਦ।

ਅਰਥ—ਜੋ ਮਨੁਖ ਸਤਿਗੁਰਾਂ ਦੇ ਉਪਦੇਸ਼ ਦੀ ਸਹਾਇਤਾ ਲੈਕੇ 'ਨਾਮ ਜਪਣ' ( ਰੂਪੀ ) ਹਥਿਆਰ ( ਨਾਲ ) ਮਨ ( ਰੂਪੀ ) ਵੈਰੀ ਨੂੰ ਜਿੱਤ ਲੈਂਦੇ ਹਨ, ( ਓਹ) ਦੋਹਾਂ ਲੋਕਾਂ ਦੇ ਸਾਰ ਸੁਖ (ਨੂੰ ਪ੍ਰਾਪਤ ਕਰ ਲੈਂਦੇ ਹਨ)।

ਸ਼੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸੁਨੋ ਕਥਾ ਪੁਨ ਫੇਰੂ ਨੰਦਨ[1] !। ਮਾਰਗ ਚਲਤਜੋ ਕਲੁਖ ਨਿਕੰਦਨ। ਸ਼ਮਸ ਕਹਾਣੀ ਸਰਬ ਸੁਨਾਈ। ਗਮਨਤਿ ਪਹੁੰਚਤਿ ਭੇ ਇਕ ਜਾਈ ॥੨॥ ਜਹਿਂ ਫਕੀਰ ਕੋ ਲੁਟ ਗਯੋ ਮੇਲਾ। ਨਿੰਦਾ ਪ੍ਰਗਟੀ ਭਯੋ ਦੁਹੇਲਾ[2]। ਗਯੋ ਪਖੰਡ ਉਘਰ ਸਭਿ ਪਾਜਾ। ਲੋਕਨ ਬਿਖੈ ਅਧਿਕ ਸੋ ਲਾਜਾ[3] ॥੩॥ ਤਿਹ ਕੋ ਕਰਨ ਕ੍ਰਿਤਾਰਥ ਫੇਰਾ[4]। ਗਏ ਗੁਰੂ ਸੋ ਦੁਖੀਆ ਹੇਰਾ।ਤਿਸੀ ਤੀਅ ਕੈ ਕੀਨੋ ਡੇਰਾ।ਜਾਵਤਿ ਕੀਨੋ ਜਹਾਂਬਸੇਰਾ॥੪॥ ਚੰਦਰਾਤਿ ਪੁਨ ਤਾਂ ਦਿਨ ਸੋਈ। ਮੇਲਾ ਤਾਂ ਕੇ ਭਯੋ ਨ ਕੋਈ।ਅਸ ਪਿਖਿ ਉਪਜੀ ਕਰੁਨਾ ਭਾਰੀ।ਬੂਝਨ ਕੀਨ ਬ੍ਰਿਥਾ[5] ਸੋ ਨਾਰੀ ॥੫॥ ਦੋਹਰਾ ॥ 'ਸ਼ਹੁ ਸੋਹਾਗਣ ਜਹਿਂ ਹੁਤੋ ਮੇਲਾ ਭਯੋ ਨ ਤਾਂਹਿ। ਰਹਤਿ ਇਹਾਂ ਕੈਧੋਂ ਨਹੀਂ? ਮਾਨਵ ਮਾਨਹਿਂ ਜਾਂਹਿ' ॥੬॥ ਚੌਪਈ ॥ ਤੀਯ ਕਹੈ 'ਤਿਹ ਝੂਠ ਸਮਾਜਾ। ਉਘਰ ਗਯੋ ਜੋ ਕੀਨੋ ਪਾਜਾ। ਸੇਮਰ ਫਲ ਜਿਮ ਤਾਂਹਿ ਬਨਾਉ[6]।ਪਾਕੇ ਤੇ ਸੋ ਤੂਲ ਉਡਾਉ[7]'॥੭॥ ਅਸ ਸੁਨਿਕੈ ਬੇਦੀ ਕੁਲਕੇਤਾ। ਬੈਠੇ ਤਹਿਂ ਤਿਯ ਵਹਿਰ ਨਿਕੇਤਾ[8]। ਲੂਲਾ ਕਰ[9] ਪਗ ਤੇ[10] ਤਿਹ ਕਾਲਾ। ਆਯੋ ਇਕ ਅਵਲੋਕ ਦਯਾਲਾ[11] ॥੮॥ ਦਰਸ਼ਨ ਦਰਸੇ ਭੇ ਪਦ ਪਾਨਾ[12]। ਅਤਿ ਸੁੰਦਰ ਹੋਯੋ ਸਵਧਾਨਾ। ਹਾਥ ਬੰਦਿ ਸੋ ਖਰਾ ਅਗਾਰੀ। ਹੋਇ ਦੀਨ ਮੁਖ ਗਿਰਾ ਉਚਾਰੀ ॥ ੯ ॥ 'ਰਾਵਰ ਕੇ ਦਰਸ਼ਨ ਤਨ ਮੇਰਾ। ਭਾ ਅਰੋਗ ਦੁਖ ਕਟਨੋ ਘਨੇਰਾ।ਮੋ ਤੇ ਸੰਗ ਨ ਛੋਡਯੋ ਜਾਈ। ਰਾਖਹੁ ਅਬਿ ਅਪਨੀ ਸ਼ਰਨਾਈ'॥ ੧੦॥ਸੁਨਿ ਮੁਸਕਾਨੇ ਕ੍ਰਿਪਾ ਨਿਧਾਨਾ।ਤਿਹਸੋਂ ਇਸ ਬਿਧਿ ਬਚਨਬਖਾਨਾ॥

[1]ਹੇ ਸ਼੍ਰੀ ਗੁਰੂ ਅੰਗਦ ਜੀ। [2]ਦੁਖੀ। [3]ਸ਼ਰਮਿੰਦਾ ਹੋਇਆ। [4]ਮੁੜਕੇ। [5]ਹਾਲ। [6]ਸਿੰਬਲ ਦੇ ਫਲ ਵਾਙੂ ਤਿਸਦੀ ਬਨਾਵਟ ਸੀ। [7]ਰੂੰ ਉੱਡ ਗਈ। [8]ਘਰ ਦੇ ਬਾਹਰ। [9]ਹੱਥਾਂ। [10]ਪੈਰਾਂ ਤੋਂ। [11]ਇਕ (ਕੋਈ) ਆਇਆ ਦੇਖਕੇ ਗੁਰੂ ਜੀ ਨੂੰ। [12]ਹੋ ਗਏ ਪੈਰ ਹੱਥ।

'ਨਗਰ ਬਿਖੈ ਬੂਝੇ ਜੇ ਕੋਊ ।–ਕਿਸ ਬਿਧਿ ਤੇਰੇ ਕਰ ਪਗ ਹੋਊ ?–॥੧੧॥ ਕਹੀਐ–ਸ਼ਹੁ ਸੋਹਾਗਣ ਦੀਨ॥ ਲੂਲੇ ਤੇ ਕਰ ਪਗ ਸ਼ੁਭ ਕੀਨਾ*–' । ਆ-ਇਸੁ ਮਾਨਿ ਗੁਰੂ ਕੀ ਸੋਊ।ਗਯੋ ਨਗਰ, ਬੂਝੈ ਜੇ ਕੋਊ॥੧੨॥'ਲੂਲੇ ਤੈਂ ਕਰ ਪਗ ਕਿਤਪਾਏ ?।'ਸੋ ਸੁਨਿ ਤਾਂਕੋ ਦੇਤਿ ਬਤਾਏ । 'ਸ਼ਹੁ ਸੋਹਾਗਣਿ ਕਰੁਨਾ ਕੀਨੀ।ਦੇਹਿ ਅਰੋਗ ਤੁਰਤ ਕਰਿ ਦੀਨੀ' ॥੧੩॥ ਸੁਨਿਕੈ ਲੋਕਨ ਅਚਰਜ ਮਾਨਾ।ਸਗਲੇ ਪੁਰਿ ਤਿਨ[1] ਕੀਨ ਪਯਾਨ॥ ਕਹਿਤਿ ਕਹਿਤਿ ਤਿਹ ਕੇ ਢਿਗ ਆਯੋ । ਸ਼ਹੁ ਸੋਹਾਗਣਿ ਜੌਨ ਕਹਾਯੋ[2] ॥੧੪॥ ਸੁਨਿ ਕਰਿ ਬੂਝਤਿ 'ਕਿਹ ਥਲ ਸੋਊ?। ਜਾਂਹਿ ਤੇਰ ਦੁਖਦੀਨੋ ਖੋਊ' । ਕਹੈ ਸੁ'ਚਲੋ ਮੋਰ ਤੁਮ ਸੰਗ॥ ਦਰਸਾਵੋਂ ਜਿਹ ਕਿਯ ਦੁਖ ਭੰਗਾ' ॥ ੧੫ ॥ ਸ਼ਹੁ ਸੋਹਾਗਣ ਅਚਰਜ ਮਾਨਯੋ । ਦਰਸ਼ਨ ਕਰਨੇ ਹੇਤ ਲੁਭਾਨਯੋ । ਸੰਗਿ ਚਲਯੋ ਸ੍ਰੀ ਗੁਰ ਢਿਗ ਆਏ । ਦ੍ਵੈ ਲੋਚਨ ਮਹਿਂ ਕਰੁਨਾ ਛਾਏ ॥ ੧੬ ॥ ਦੋਹਰਾ ॥ ਸ਼ਹੁ ਸੋਹਾਗਣਿ ਦਰਸ ਕਰਿ ਜਾਨੇ–ਸੋ ਦਰਵੇਸ਼॥ ਦਰ ਪਰ ਮੇਰੇ ਜੋ ਮੁਰੇ ਸੋ ਖ਼ੁਦਾਇ ਜਗ-ਤੇਸ਼॥੧੭॥ਚੌਪਈ॥ਮੋਰ ਪਖੰਡ ਤਜਾਵਨ ਆਯੋ–। ਇਸ ਬਿਧਿ ਜਾਨਿ ਚਰਨ ਲਪਟਾਯੋ । ਦੀਨ ਭਯੋ ਨ ਉਠਾਵਤਿ ਸੀਸਾ । ਕਰਤਿ ਬਿਨੈ 'ਤੁਮ ਹੋ ਜਗਦੀਸ਼ਾ॥ ੧੮ ॥ ਅਫਵਲ[3] ਗੁਨਹਿ ਕਰੋ ਅਬ ਮੇਰਾ । ਹੋ ਸਾਹਿਬ, ਮੈਂ ਗਾਵਰਿ ਚੇਰਾ । ਹੌਂ ਅਧਮੰ ਤੂੰ ਅਧਮ ਉਧਾਰਨ[4] । ਭਾ ਅਵਤਾਰ ਜਗਤ ਕੋ ਤਾਰਨ॥੧੯॥ਆਪ ਛਪਾਇ ਮੁਝੇ ਬਡਿਆਈ । ਤੁਮ ਦੇਵਤਿ ਇਹ ਬਿਰਦ ਸਦਾਈ'। ਗੁਰੂ ਕਹੈਂ 'ਐਸੇ ਅਬਿ ਜਾਨਹੁ।ਸ਼ਹੁ ਰਵਿਆ ਸਭਿ ਮਾਂਹਿ ਪਛਾ-ਨਹੁ ॥੨੦॥ ਦੋਹਰਾ॥ ਸਭਿ ਕੌ ਦਰਸ਼ਨ ਦੀਜੀਏ ਸਭਿ ਕੌ ਦਰਸ਼ਨ ਲੇਹੁ । ਸਦਾ ਬੰਦਗੀ ਕੀਜੀਏ ਮਨ ਖ਼ੁਦਾਇ ਮੈਂ ਦੇਹੁ' ॥ ੨੧ ॥ ਚੌਪਈ ॥ ਮਾਨੇ ਹਿਤ ਸੋਂ ਗੁਰਕੇ ਬੈਨਾ । ਸੋ ਬਖ਼ਸ਼ਾਇ ਗਯੋ ਨਿਜ ਐਨਾ । ਭਯੋ ਮੁਰੀਦ ਗੁਰੂ ਕਾ ਸੋਈ । ਨਗਰ ਬਿਖੈ ਮਨਤਾ ਪੁਨ ਹੋਈ ॥੨੨॥ ਲੂਲਾ ਕਹਿਤਿ ਭਯੋ ਸਭਿ ਥਾਏਂ । 'ਸ਼ਹੁ ਸੋਹਾਗਣ ਤੇ ਪਗ ਪਾਏ' । ਸਰਬ ਲੋਕ ਤਬ ਨਿਸ਼ਚਾ ਕੀਨੋ।–ਸ਼ਹੁ ਆਵਤਿ ਇਸ ਢਿਗ–ਮਨ ਚੀਨੋ।੨੩।ਪੁਨ ਝੰਡੇ ਰਾਖੇ

[1]ਭਾਵ ਲੂਲੇ ਨੇ। [2]ਜੋ ਕਹਾਂਵਦਾ ਸੀ। [3]ਮਾਫ [ਨ੍ਹ:, ਅਫਵ] । [4]ਨੀਚਾਂ ਦਾ ਤਾਰਕ ।

*ਇਸ ਕਹਿਣ ਵਿਚ ਜੋ ਪਰਮ ਤਿਆਗ ਤੇ ਮੇਹਰ ਹੈ ਉਹ ਤਾਂ ਸਤਿਗੁਰੂ ਜੀ ਦਾ ਸੁਭਾਵ ਹੈ, ਪਰ ਇੰਦ ਦਾ ਕਹਿਣਾ ਉਨ੍ਹਾਂ ਦੇ ਸੁਭਾਵ ਵਿਰੁੱਧ ਹੈ, ਕਵਿ ਜੀ ਨੇ ਇਹ ਲਿਖਣ ਵਿਚ ਉਪਕਾਰ ਦੀ ਮੁੱਖਤਾ ਰੱਖ ਲਈ ਹੈ। ਪੁਰਾਤਣ ਜਨਮ ਸਾਖੀ ਵਿਚ ਇਹ ਕਥਾ ਨਹੀਂ ਹੈ।

ਨਿਜ ਥਾਨਾ। ਨੌਬਤ ਬਾਜਨ ਲਗੇ ਨਿਸ਼ਾਨਾ। ਲਗਨੇ ਲਗਯੋ ਬਡੋ ਤਹਿੰ ਮੇਲਾ। ਚਹੁੰਦਿਸ਼ ਤੇ ਤਬ ਹੋਇ ਸਕੇਲਾ[੧] ॥੨੪॥ ਦੋਹਰਾ ॥ ਲੋਕ ਪਰਸਪਰ ਸਭਿ ਕਹੈਂ 'ਭੂਲੇ ਨਿੰਦ ਉਚਾਰਿ। ਪੂਰਨ ਹੈ ਇਹ ਸੰਤ ਸ਼ੁਭ ਸ਼ਹੁ ਆਵੈ ਜਿਸ ਦ੍ਵਾਰ ॥ ੨੫॥ ਚੌਪਈ ॥ ਜਿਹ ਕੇ ਬਰ ਲੂਲੇ ਪਗ ਪਾਏ'। ਇਸ ਬਿਧਿ ਕਹਿ ਬਹੁ ਭੇਟ ਚਢਾਏ। ਦੂਰ ਦੂਰ ਤੇ ਨਰ ਤਹਿੰ ਆਏ। ਮਾਨਹਿੰ ਅੱਗ੍ਰਜ ਤੇ ਅਧਿਕਾਏ[੨] ॥ ੨੬ ॥ ਸ਼੍ਰੀ ਗੁਰ ਨਾਮ ਜਪਤਿ ਭਾ ਸੋਈ। ਯਾਂਤੇ ਪੂਜਾ ਬਹੁ ਜਗ ਹੋਈ।ਅਪਨੋ ਪੰਥ ਕਿਯੋ ਇਕ ਤਾਂਹੀ। ਬਾਂਧਤਿ ਜੋ ਘੁੰਗਰੂ ਪਗ ਮਾਂਹੀ। ੨੭॥ ਗਰ ਮਹਿੰ ਮੌਰੀ[੩] ਪਾਵਹਿੰ ਸੋਇ। ਬੇਖ ਚਲਯੋ ਜਗ ਪਰਗਟ ਹੋਇ। ਇਸ ਬਿਧਿ ਕੀਨ ਕ੍ਰਿਤਾਰਥ ਤਾਂਹੀ। ਨਾਮ ਪਤਿਤ ਪਾਵਨ ਹੈ ਜਾਂਹੀ॥੨੮॥ ਦੋਹਰਾ॥ਸ਼੍ਰੀ ਗੁਰ ਨਾਨਕ ਤੇ ਬਿਨਾ ਕਰੈ ਕੌਨ ਅਸ ਕਾਜ।ਤਾਰੇ ਨਰ ਕਲਿ-ਕਾਲਿ ਮੈਂ[੪] ਬਡੋ ਗਰੀਬ ਨਿਵਾਜ ॥੨੯॥ ਚੌਪਈ ॥

ਤਹਿੰ ਤੇ ਗਮਨੇ ਗੁਰੂ ਅਗਾਰੀ। ਨਰਨ ਉਧਾਰਨ ਪਰਉਪਕਾਰੀ। ਜਹਿੰ ਟਿੱਲਾ ਹੈ ਬਾਲ ਗੁੰਦਾਈ*।ਜੋਗੀ ਬਹੁਤ ਰਹਤਿ ਤਿਹ ਥਾਈਂ ॥੩੦॥ ਦੋਹਰਾ ॥ ਬਾਲ ਗੁੰਦਾਈ ਸਦਨ ਮਹਿ ਬਾਜਸਾਲ[੫] ਮਹਿੰ ਬਾਜ[੬]। ਏਕ ਖਜ਼ਾਨਾ ਚੀਰ ਕੋ[੭] ਪਰਉਪਕਾਰ ਕਿ ਕਾਜ[੮] ॥੩੧॥ ਚੌਪਈ॥ ਉੱਤਮ ਭੋਜਨ ਸੋ ਬਨਿਵਾਵਹਿ। ਜੋ ਤਹਿੰ ਜਾਇ ਸਭਿਨਿ ਕੋ ਖ੍ਵਾਵਹਿ।ਸੁੰਦਰ ਮੰਦਿਰ ਮਹਿੰ ਬਿਸਰਾਮਾ। ਨਗਨ ਦੇਖਿ ਪਟ ਦੇ ਅਭਿਰਾਮਾ ॥੩੨॥ਪੰਥ ਚਲਤਿ ਸ਼੍ਰਮ ਜੋ ਹੁਇ ਜਾਵਹਿ। ਭੇਜਿ ਤੁਰੰਗ ਤਾਂਹਿ ਚਢਿਵਾਵਹਿ। ਨਿਤ ਉਪਕਾਰ ਕਰਨ ਅਭਿਲਾਖੀ। ਜਿਉਂ ਅਵਨੀ ਪਰ ਸਫਲਯੋ ਸਾਖੀ[੯] ॥ ੩੩ ॥ ਤਿਹ ਡੇਰੇ ਕੇ ਜਾਇ ਸਮੀਪਾ।ਬੈਠਿ ਰਹੇ ਬੇਦੀ ਕੁਲ ਦੀਪਾ।ਬਾਲ ਗੁੰਦਾਈ ਜਬਿ ਸੁਧਿ ਹੋਈ। -ਵਹਿਰ ਅਤੀਤ ਬੈਠਿ ਰਹਿ ਦੋਈ ॥੩੪॥ਨਹੀਂ ਅਗਾਰੀ ਆਵਤਿ ਸੋਊ-। ਜੋਗੀ ਤਬਹਿ ਬੁਲਾਇ ਦੋਊ। ਕਹਯੋ ਤਿਨਹਿੰ ਕੋ 'ਆਨਹੁ ਜਾਈ' ।ਪਹੁੰਚੇ

[੧]ਇਕੱਤ੍ਰ ਹੋਇਕੇ। [੨]ਪਹਿਲਾਂ ਨਾਲੋਂ ਬਹੁਤਾ। [੩]ਮੌਲੀ। [੪]ਕਲਜੁਗ ਦੇ ਸਮੇਂ ਵਿਖੇ। [੫]ਤਬੇਲੇ ਵਿਚ ਹੈਨ। [੬]ਘੋੜੇ। [੭]ਕਪੜਿਆਂ ਦਾ ਖਜ਼ਾਨਾ ਹੈ। [੮]ਪਰਉਪਕਾਰ ਦੇ ਵਾਸਤੇ। [੯]ਫਲਾਂ ਸਹਿਤ ਬ੍ਰਿਛ।

*ਬਾਲ ਗੁੰਦਾਈ ਦਾ ਟਿੱਲਾ ਜ਼ਿਲਾ ਜੇਹਲਮ ਵਿਚ ਹੈ, ਜੇਹਲਮ ਤੋਂ ਸ਼ਾਇਦ ੧੫ ਕੁ ਮੀਲ ਹੈ, ਇਸੇ ਬਾਲ ਗੁੰਦਾਈ ਦੀ ਗੱਦੀ ਤੇ 'ਸਿੱਧ ਬਗਾਈ' ਸੀ ਜਿਸ ਤੋਂ ਰਾਂਝੇ ਨੇ ਜੋਗ ਲਿਆ ਸੀ।

ਸੋ ਸ਼੍ਰੀ ਗੁਰ ਜਿਹ ਥਾਈਂ ॥ ੩੫॥ ਦੋਹਰਾ ॥ 'ਚਲਹੁ ਅਤੀਤੋ ! ਉਠਿ ਅਬੈ ਬਾਲਗੁੰਦਾਈ ਥਾਨ।ਬੈਠਿਨ ਕੋ ਮੰਦਿਰ ਭਲੇ ਸੁਖ ਸੋਂ ਹ੍ਵੈ ਗੁਜ਼ਰਾਨ'।੩੬। ਚੌਪਈ ॥ ਸ਼੍ਰੀ ਪ੍ਰਭੁ ਕਹ੍ਯੋ 'ਨ ਹਮ ਚਲਿ ਜਾਵਹਿਂ । ਜਹਿਂ ਬੈਠਹਿਂ ਤਹਿਂ ਰੈਨ ਬਿਤਾਵਹਿਂ । ਚਹੀਏ ਨਿਤ ਅਤੀਤ ਕੋ ਐਸੀ । ਆਇ ਜੁ ਬਨਹਿ ਬਿਤਾਵਹਿ ਤੈਸੀ' ॥ ੩੭॥ ਬਾਲਗੁੰਦਾਈ ਢਿਗ ਪੁਨ ਜਾਇ। ਜਾਇ ਬਤਾਯੋ 'ਨਹਿਂ ਸੋ ਆਏ'।ਇਉਂ ਸੁਨਿ ਆਪ ਤਹਾਂ ਚਲਿ ਆਯੋ।ਜਿਹ ਥਲ ਬੈਠ੍ਯੋ ਪ੍ਰਭੁ ਸੁਹਾਯੋ॥੩੮॥ਆਦਰ ਯੁਤ ਮੁਖ ਬਚਨ ਉਚਾਰੇ । 'ਚਲਹੁ ਅਤੀਤਹੁ ਸੰਗ ਹਮਾਰੇ। ਆਵਤਿ ਮੇਘ ਘਟਾ ਬਰਖਾਵਹਿ । ਮੰਦਰ ਮਹਿਂ ਸੁਖ ਨਿਸਾ ਬਿਹਾਵਹਿ'॥੩੯॥ਦੋਹਰਾ।ਸ਼੍ਰੀ ਗੁਰ ਕਹੈਂ'ਅਤੀਤ ਹਮ ਜੈਸੇ ਬਨਿ ਹੈ ਆਇ। ਦੁਖ ਸੁਖ ਸਮ ਉਰ ਜਾਨਿਕੈ ਸਮਾਂ ਦੇਤਿ ਗੁਜ਼ਰਾਇ ॥੪੦॥ ਚੌਪਈ॥ ਕਹਿਂ ਕਹਿਂ[1] ਮੰਦਰ ਖੋਜਤਿ ਫਿਰਿਹੀਂ। ਦੇਸ਼ ਬਿਦੇਸ਼ ਗਮਨ ਹਮ ਕਰਿਹੀਂ। ਜਹਿਂ ਬੈਸਹਿਂ ਤਹਿਂ ਦੇਤਿ ਬਿਤਾਇ। ਹਮਰੋ ਮਤਾ ਸਦਾ ਇਹ ਭਾਇ[2]' ॥ ੪੧ ॥ ਬਾਲਗੁੰਦਾਈ ਬਚਨ ਅਲਾਯਾ।'ਪੁਰਖ ਅਲੇਖ ਕਰਹਿ ਜੋ ਦਾਯਾ। ਦੇਵਹਿ ਜਬਿ ਸਮਾਜ ਸੁਖਦਾਇ ?। ਨਹੀਂ ਨਿਰਾਦਰ ਤਿਨ ਬਨਿ ਆਇ ॥ ੪੨॥ ਸਰਬ ਨਿਰੰਜਨ ਕੈਰ ਪਦਾਰਥ । ਭਲੀ ਬਾਤ ਕਰਨਾ ਪਰਸ੍ਵਾਰਥ'। ਇਸ ਪ੍ਰਕਾਰ ਕਹਿ ਬਾਲਗੁੰਦਾਈ। ਲੇਕਰਿਸੰਗਿ ਚਲ੍ਯੋ ਸੁਖਦਾਈ॥੪੩॥ ਦੋਹਰਾ॥ ਨੀਕੇ ਘਰ ਮਹਿਂ ਜਾਇਕੈ ਕੀਨੋਂ ਬਚਨ ਬਖਾਨ। 'ਦੇਖਹੁ ਸ਼ੁਭ ਇਸਥਾਨ ਇਹ ਭਲੋ ਹੋਇ ਗੁਜ਼ਰਾਨ' ॥ ੪੪ ॥ ਚੌਪਈ ॥ ਸ਼੍ਰੀ ਗੁਰ ਕਹ੍ਯੋ ਤਾਂਹਿ ਕੇ ਸੰਗ। 'ਕਸਾ ਦੇਖਉਂ ਨ੍ਰਿਪਲੀਲਾ ਰੰਗਾ[3]'।ਬਸਤ੍ਰ ਕੋਸ਼[4] ਕੋ ਜਬੈ ਦਿਖਾਯੋ। ਭਾਂਤਿ ਭਾਂਤਿ ਕੋ ਰੰਗ ਸੁਹਾਯੋ ॥ ੪੫ ॥ ਬਹੁਰੋ ਬਚਨ ਭਨ੍ਯੋ ਗੁਨਖਾਨੀ। 'ਸਰਬ ਰਾਜ ਲੀਲਾ ਹਮ ਜਾਨੀ'। ਬਾਜਸ਼ਾਲ[5] ਮਹਿਂ ਜਬ ਲੇ ਗਯੋ। ਭਲੇ ਤੁਰੰਗ ਦਿਖਾਵਤਿ ਭਯੋ॥੪੬॥ਗੁਰੂਕਹੈਂ'ਸੁਨਿ ਬਾਲਗੁੰਦਾਈ। ਏਹ ਲੀਲਾ ਰਾਜਨ ਬਨਿ ਆਈ।ਹ੍ਵੈ ਅਤੀਤ[6] ਸਭਿ ਤਜੈ ਸਮਾਜਾ। ਇਨਹਿਂ ਬਿਲੋਕਨ ਕਸਾ ਹਮ ਕਾਜਾ ॥ ੪੭। ਆਤਮ ਗ੍ਯਾਨ ਮਾਨ ਬਿਨ ਹੋਨਾ। ਸਿਮਰਨ ਨਾਮ ਸੰਤ ਧਨ ਭੌਨਾ[7]'। ਹਮ ਤੁਮ ਕੋ ਸੋ ਦੇਖਨ ਚਹੀਏ। ਜਿਹ ਕੋ ਪਾਬਿ

---

[1]ਕਿੱਥੇ ਕਿੱਥੇ। [2]ਇਸ ਤਰ੍ਹਾਂ ਦਾ। [3]ਪਾਤਸ਼ਾਹੀ ਲੀਲ੍ਹਾ ਦੇ ਰੰਗ ਹਨ। [4]ਕਪੜਿਆਂ ਦਾ ਖਜ਼ਾਨਾ। [5]ਤਬੇਲੇ। [6]ਤਿਆਗੀ ਹੋਕੇ। [7]ਸੰਤਾਂ ਦੇ ਘਰ ਨਾਮ ਸਿਮਰਨ (ਰੂਪੀ) ਧਨ ਹੈ। ( ਅ ) ਸੰਤਾਂ ਦਾ ਧਨ (ਜਿਸ ਨੂੰ) ਡਰ ਨਹੀਂ।

ਪਰਮ ਸੁਖ ਲਹੀਏ॥੪੮॥ਚਹਿਨ ਪਦਾਰਥ[1] ਕੋ ਜੋ ਹੋਊ। ਇਨ ਤੇ ਲਖਹੁ ਬਿਰੋਧੀ ਸੋਊ[2]। ਸੁਨਿ ਕੈ ਅਚਰਜ ਮਨ ਮਹਿਂ ਮਾਨਾ॥ਬਾਲਗੁੰਦਾਈ ਬਚਨ ਬਖਾਨਾ ॥ ੪੯ ॥ ਦੋਹਰਾ ॥ 'ਕਹਹੁ ਅਤੀਤਹੁ ! ਨਾਮ ਨਿਜ, ਕਿਤ ਆਏ ਕਿਤ ਜਾਇ ? । ਉਤਮ ਬੇਖ ਸਰੀਰ ਮਹਿਂ ਹੈ ਸ਼ੁਭ ਤੌਰ ਸੁਭਾਇ'॥ ੫੦ ॥ ਚੌਪਈ॥'ਨਾਨਕ ਨਿਰੰਕਾਰੀ ਮਮ ਨਾਇ। ਇਹ ਕੋ ਬਾਲਾ ਲੋਕ ਅਲਾਇਂ' ਸੁਨਯੋ ਨਾਮ ਜਬ ਬਾਲਗੁੰਦਾਈ। ਬੰਦਨ ਕੀਨਿ ਭਾਉ ਅਧਿਕਾਈ॥੫੧॥ 'ਅਬਿ ਜਾਨੇ ਸ੍ਰੀ ਨਾਨਕ ਸੋਈ। ਚਰਚਾ ਸਿੱਧਨ ਸੋਂ ਜਿਹ ਹੋਈ। ਤੁਮ ਤੇ ਕਲਾਵਾਨ ਮਤਿਵਾਨਾ। ਇਕ ਉੱਤਰ ਮੁਝ ਦੇਹੁ ਸੁਜਾਨਾ॥੫੨॥ ਬੈਠੇ ਆਪ ਵਹਿਰ ਜਿਹ ਥਾਈਂ। ਸੁਖ ਸੋਂ ਬਿਤੈ ਕਿ ਦੁਖ ਤਹਿਂ ਪਾਈਂ। ਅਬ ਸ਼ੁਭ ਮੰਦਰ ਮਾਂਹੀ ਆਏ। ਜਹਿਂ ਸਗਰੋ ਸ਼੍ਰਮ ਜਾਇ ਬਿਲਾਏ[2]' ॥ ੫੩ ॥ ਦੋਹਰਾ॥ ਗੁਰੂ ਭਨਯੋ 'ਬੈਠੇ ਜਹਾਂ ਹੋਤਿ ਜਾਤਿ ਗੁਜਰਾਨ। ਜੇ ਫਕੀਰ, ਖੋਜੈਂ ਕਹਾਂ ਮੰਦਰਨੀਕੇਥਾਨ'॥੫੪॥ ਚੌਪਈ॥ਪੁਨ ਕਹਿ'ਮੁਝਕੋ ਕਿਉਂ ਨ ਬਤਾ-ਵਤਿ?। ਸੁਖ ਗੁਜਰਤਿਕੈ ਕਸ਼ਟ ਬਿਹਾਵਤਿ?'।ਗੁਰੂ ਕਹੈਂ'ਗੁਜਰਤਿ ਦੁਖ ਸੰਗ। ਆਇ ਹੁਤੀ ਤਬ ਘਟਾ ਉਮੰਗ' ॥ ੫੫ ॥ ਪੁਨ ਆਪਨ ਕਰ ਮੈਂ ਲੇ ਸਾਕ[3]।ਭਖਰੇ ਕੀ ਰੋਟੀ,ਕਹਿ ਵਾਕ।'ਇਸ ਪ੍ਰਕਾਰ ਕੋ ਮੋਰ ਅਹਾਰ। ਲਖਹੁ ਪਦਾਰਥ ਪਰਉਪਕਾਰ[4] ॥ ੫੬ ॥ ਕਬਿ ਹੌਂ ਕਰੋਂ ਨ ਅੰਗੀਕਾਰਾ। ਸਭਿ ਰਾਖੇ ਮੈਂ ਹਿਤ[5] ਉਪਕਾਰਾ। ਅਨਿਕ ਲੋਕ ਸੁਖ ਪਾਵਹਿਂ ਆਈ। ਮਾਰਗਸ਼੍ਰਮ ਕੋ ਦੇਹਿਂਬਿਲਾਈ'॥੫੭॥ਇਸਪ੍ਰਕਾਰਕੀ ਸੁਨਿ ਕਰਿਬਾਨੀ।ਅਧਿਕ ਪ੍ਰਸ਼ੰਸ਼ਾ ਗੁਰੂ ਬਖਾਨੀ।'ਸਰਬ ਜੋਗੀਯਨ ਕੇਰ ਮਝਾਰੀ। ਉੱਤਮ ਤੁਮ ਚਿਤ ਮਤਿ ਉਪਕਾਰੀ*'॥੫੮॥ਇਕਨਿਸਾਬਸਿ ਕਰਿਤਿਹ ਥਾਨਾ।ਭੋਰਹੋਤਿ ਗੁਰ ਕੀਨ ਪਯਾਨਾ।ਪੁਨ ਸਲਕੋਟ[6] ਬਿਖੇ ਚਲਿ ਆਏ।ਮੁਝ ਸੋਂ ਐਸੇ ਬਚਨ ਅਲਾਏ ॥੫੯॥'ਹੇ ਬਾਲਾ!ਇਸ ਨਗਰ ਮਝਾਰਾ। ਸੰਸਾਰੀ ਇਕ ਮੀਤ ਹਮਾਰਾ।ਪੂਰਬ ਗਮਨਯੋ ਜੋ ਸੰਗਾਰਾ। ਮੂਲਾ ਨਾਮ ਸੁ ਇਹਾਂ ਅਗਾਰਾ[7]' ॥ ੬੦ ॥ ਤਿਹ ਸੋਂ ਮਿਲਿਨ ਚਹੈ ਮਨ ਮੇਰਾ। ਚਲਹੁ ਅਬੈ ਜਿਤ ਦਿਸ਼ਿ ਹੈ ਡੇਰਾ'।ਅਸ ਕਹਿ

---

[1]ਇੱਛਾ ਪਦਾਰਥਾਂ ਦੀ। [2]ਦੂਰ ਹੋ ਜਾਇਗਾ। [3]ਸਾਗ। [4]ਪਰਉਪਕਾਰ ਵਾਸਤੇ ਹੈਨ ਪਦਾਰਥ ਜੋ ਆਪ ਵੇਖਦੇ ਹੋ। [5]ਵਾਸਤੇ। [6]ਸਿਆਲਕੋਟ। [7]ਇਥੇ ਹੈ ਘਰ (ਉਸ ਦਾ)।

*ਇਥੇ ਗੁਰਮਤ ਸਿੱਧਾਂਤ ਖੁਲ੍ਹਾ ਨਹੀਂ। ਬਾਲਗੁੰਦਾਈ ਦਾ ਉਪਕਾਰ ਤੇ ਤਿਆਗ ਸਤਿਗੁਰੂ ਦੇ ਆਦਰਸ਼ ਵਿਚ ਕੀਮਤੀ ਤਾਂ ਹੈ ਜੇ ਉਹ ਨਾਮ ਬੀ ਜਪੇ।

ਚਲਿ ਮੂਲੇ ਕੇ ਪੌਰ। ਆਇ ਖਰੇ ਬੇਦੀ ਸਿਰਮੌਰ ॥ ੬੧ ॥ ਘਰਨੀ ਸਨਮੁਖ[੧] ਜਬਹਿ ਨਿਹਾਰੇ। ਨਿਜ ਪਤਿ ਸੋਂ ਅਸ ਬਚਨ ਉਚਾਰੇ। 'ਪੂਰਬ ਗਮਨਜੋ ਜਾਂਹਿ ਸੰਗਾਰੇ। ਸੋ ਅਬਿ ਸਾਧੁ ਆਇ ਤਵ ਦ੍ਵਾਰੇ ॥ ੬੨ ॥ ਘਰ ਮਹਿਂ ਤੂਰਨ ਦੁਰਿਯੇ ਜਾਈ[੨]। ਨਾਂਹਿ ਤ ਤੁਝ ਕੋ ਲੇਹਿਂ ਬੁਲਾਈ'।ਜੱਦਪਿ ਮੂਲਾ ਪ੍ਰਭੁ ਕੋ ਜਾਨਤਿ। ਮਹਿਮਾ ਨੀਕੀ ਰੀਤਿ ਪਛਾਨਤਿ॥ ੬੩ ॥–ਕਰਾਮਾਤ ਯੁਤ ਅੰਤਰਜਾਮੀ।ਕਰੈਂ ਜੁ ਚਾਹੈਂ ਸਭਿ ਘਟ ਸ੍ਵਾਮੀ–।ਤੱਦਪਿ ਤਿਯ ਨੈ ਮਤਿ ਬਿਚਲਾਈ[੩]। ਤੂਰਨ ਬਰਜੋ ਸਦਨ ਮਹਿਂ ਜਾਈ ॥੬੪॥ ਗੋ ਮੈਂ[੪] ਸ਼ੁਸ਼ਕ[੫] ਪਰੇ ਜਿਹ ਥਾਈਂ।ਬਡੋ ਤਿਮਰ[੬],ਤਹਿਂ ਦੇਹਿ ਦੁਰਾਈ[੭]।ਸ਼੍ਰੀਨਾਨਕ ਜਾਨੀ ਬਿਧਿ ਸਾਈ[੮]। 'ਮੂਲੇ, ਮੂਲੇ' ਊਚ ਅਲਾਈ ॥੬੫॥ ਸੁਨੀ ਗੁਹਾਰ[੯] ਨਾਰਿ ਨਿਜ ਕਾਨਾ। ਪ੍ਰਭੁ ਕੇ ਸਨਮੁਖ ਬਚਨ ਬਖਾਨਾ।'ਜਿਸਹਿ ਪੁਕਾਰੇ ਸੋ ਨਹਿਂ ਧਾਮੂ। ਕਾਜ ਕਰਨ ਗਮਨਜੋ ਕਿਤ ਗ੍ਰਾਮੂ[੧੦]' ॥ ੬੬ ॥ ਦੋਹਰਾ ॥ ਸੁਨਿਕੈ ਸ਼੍ਰੀ ਗੁਰ ਬਚ ਕਹਜੋ 'ਬੇਮੁਖ ਕਰਮ ਬਿਹੀਨ। ਹਮ ਆਏ ਤੁਝ ਮਿਲਨ ਕੋ ਛਪਨ ਸਦਨ ਮਹਿਂ ਕੀਨ ॥ ੬੭ ॥ ਚੌਪਈ ॥–ਜੀਵਣ ਝੂਠ ਮਰਣ ਸਚੁ ਕਹਿਈ–। ਮੂਢ ਮਤੀ ਪਰ ਭੇਦ ਨ ਲਹਿਈ। ਕਹੇ ਨਾਰਿ ਕੋ ਦੁਰਜੋ ਅਗਾਰਾ[੧੧]'। ਅਸ ਕਹਿ ਬਹੁਰ ਸ਼ਲੋਕ ਉਚਾਰਾ ॥ ੬੮ ॥

ਸਲੋਕੁ ॥ ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ ॥
ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ ॥ ੨੧ ॥

ਚੌਪਈ ॥ ਇਸ ਬਿਧਿ ਕਹਿ ਮਕਰੰਦੀ ਬਦਨਾ[੧੨]। ਚਲੇ ਪੀਠ ਦੇ ਕਰਿ ਨਿਜ* ਸਦਨਾ[੧੩]। ਤਿਸ ਖਿਨ ਸ਼ਜਾਮ ਨਾਗ ਤਹਿਂ ਨਿਕਸਾ। ਤਿਮਰ ਬਿਖੈ ਮੂਲੇ ਕੋ ਡਸਾ॥੬੯॥'ਹਾਇ ਹਾਇ' ਕਰਿ ਬਾਹਿਰ ਆਯੋ।ਨਿਜਨਾਰੀ ਸੋਂ ਬੈਨ ਅਲਾਯੋ। 'ਕਰਮਹੀਨ ਤੈਂ ਮੋ ਕੋ ਮਾਰਜੋ। ਚਢੀ ਸੀਸ ਮਮ ਜੀਵ ਬਿਦਾਰਜੋ[੧੪] ॥ ੭੦ ॥ ਕਿਤ ਦਿਸ਼ ਗਮਨੇ ਦੇਹੁ ਬਤਾਈ ?। ਅਪੁਨੇ ਗੁਨਹਿਂ ਲੇਉਂ ਬਖਸ਼ਾਈ'। ਤਿਹ ਖਿਨ ਭਈ ਮੂਰਛਾ ਦੇਹੀ। ਬੋਲਨ ਕੀ ਸੁਧਿ ਰਹੀ ਨ ਕੇਹੀ ॥ ੭੧ ॥ ਨਗਰ ਬਿਖੈ ਪ੍ਰਗਟਜੋ ਸੁ ਬ੍ਰਿਤੰਤਾ। 'ਮੂਲੇ

[੧]ਇਸਤ੍ਰੀ ਨੇ ਸਾਹਮਣੇ। [੨]ਲੁਕ ਜਾਓ। [੩]ਮੱਤ ਮਾਰ ਦਿੱਤੀ। [੪]ਗੋਹੇ। [੫]ਸੁੱਕੇ ਹੋਏ। ਭਾਵ ਥਾਪੀਆਂ। [੬]ਅੰਧੇਰਾ ਸੀ। [੭](ਅਪਣੀ) ਦੇਹੀ ਲੁਕਾਈ। [੮]ਓਸਦੀ। [੯]ਅਵਾਜ਼। [੧੦]ਕਿਸੇ ਪਿੰਡ। [੧੧]ਘਰ ਵਿਚ। [੧੨]ਕਵਲ ਮੁਖ ਤੋਂ। [੧੩]ਅਪਨੀ ਪਿੱਠ ਉਸ ਘਰ ਨੂੰ ਦੇਕੇ। [੧੪](ਤੂੰ) ਸਿਰੇ ਚੜ੍ਹੀ ਹੋਈ (ਤ੍ਰੀਮਤ ਸੈਂ, ਤੂੰ ਹੀ) ਮੇਰੀ ਜਿੰਦ ਮਾਰੀ, (ਅ) ਮੇਰੇ ਜੀਵ ਦਾ ਮਾਰਿਆ ਜਾਣਾ ਤੇਰੇ ਸਿਰ ਚੜ੍ਹਿਆ। *ਪਾ:–ਤਿਹ।

ਘਰ ਗੇ ਪੂਰਨ ਸੰਤਾ। ਸੋ ਦੂਰਿ ਗਯੋ ਨਾਰਿ ਕੇ ਭਾਖੇ। ਤਿਨਕੋਂ ਮਿਲਯੋ ਨ ਕਰਿ ਅਭਿਲਾਖੇ[1] ॥੭੨॥ ਕਰੀ ਅਵੱਗਯਾ ਸਰਪ ਚਬਾਯੋ। ਬੋਲਤਿ ਨਹੀਂ ਗਿਰਯੋ ਮੁਰਛਾਯੋ'। ਇਸ ਬਿਧਿ ਸੁਨਿਕੈ ਪੁਰਿ ਨਰ ਨਾਰੀ। ਆਵਹਿਂ ਧਾਇ ਨਿਕੇਤ ਮਝਾਰੀ ॥ ੭੩ ॥ ਸ੍ਰੀ ਗੁਰ ਵਹਿਰ ਨਗਰ ਤੇ ਆਇ। ਬੈਠੇ ਦੇਖਿ ਰੁਚਿਰ ਇਕ ਥਾਇਂ। ਬ੍ਰਿੰਦ ਲੋਕ ਤਿਹ ਸਦਨ ਸਿਧਾਰੇ। ਮਿਲੇ ਪਰਸਪਰ ਬਚਨ ਉਚਾਰੇ॥੭੪॥'ਸ੍ਰੀ ਨਾਨਕ ਬੈਠੇ ਜਹਿਂ ਜਾਈ। ਤੂਰਨ ਲੇ ਚਲਿਯੈ ਤਿਹ ਥਾਈਂ। ਮਹਾਂ ਪੁਰਖ ਪੂਰਨ ਹੈ ਸੋਈ। ਬਖ਼ਸ਼ਹਿਂ ਖ਼ਤਾ[2] ਕਰੀ ਤਿਨ ਜੋਈ' ॥ ੭੫॥ ਅਸ ਕਹਿ ਤਾਂਹਿ ਮੰਚ ਪਰ ਪਾਇ। ਚਤੁਰ ਲੋਕ[3] ਸਿਰ ਲੀਨ ਉਚਾਇ। ਗਮਨ ਕੀਨ ਤਿਤ ਦਿਸ਼ ਨਰ ਬ੍ਰਿੰਦਾ। ਜਿਤ ਦਿਸ਼ ਸੁਨੇ ਸ਼੍ਰੋਨ ਸੁਖਕੰਦਾ ॥੭੬॥ ਨਿੰਦਾ ਮੂਲੇ ਕੀ ਸਭਿ ਕਰਿਹੀਂ। ਸ਼੍ਰੀ ਨਾਨਕ ਕੌ ਸੁਜਸ ਉਚਰਿਹੀਂ। ਰੰਕ ਰਾਇ ਜਿਨ ਸੁਧ ਸੁਨਿ ਪਾਈ। ਮਾਰਗ ਬਿਖੈ ਮਿਲੈਂ ਸਭਿ ਧਾਈ॥੭੭॥ਮੂਲੇ ਸਹਿਤਿ ਭੀਰ ਬਡ ਭਾਰੀ॥ਸਭਿ ਚਲਿਆਏ ਗੁਰੂ ਅਗਾਰੀ। ਪਦ ਅਰਬਿੰਦ ਬੰਦਨਾ ਕਰਿਹੀਂ। ਬਿਨਤੀ ਕਰੈਂ ਭਾਉ ਉਰ ਧਰਿਹੀਂ ॥੭੮॥ ਮਚ[4] ਪਰ ਤੇ ਉਤਾਰ ਤਿਹ ਤਾਈਂ। ਗੁਰ ਆਗੇ ਸੋ ਦਿਯ ਪੌਢਾਈ। ਹਾਥ ਬੰਦਿ ਠਾਂਢੇ ਹੈ ਸਭਿਹੀ। ਬਿਨਤੀ ਕਹੈਂ ਭਾਉ ਉਰ ਧਰਿਹੀ ॥ ੭੯॥ 'ਗੁਨਹਿਵੰਦ[5] ਲਖਿ ਤੁਮਨੈ ਮਾਰਾ*। ਕ੍ਰਿਪਾ ਧਾਰਿ ਅਬ ਦੇਹੁ ਜਿਵਾਰਾ। ਜਾਨਿ ਬੂਝ ਇਹ ਭਯੋ ਅਜਾਨਾ। ਪ੍ਰੇਰਯੋ ਤੀਯ ਕੁਮਤਿ ਉਰਝਾਨਾ' ॥੮੦॥ਇਸ ਪ੍ਰਕਾਰ ਸੁਨਿਕੈ ਜਗਨਾਥਾ॥ਬੋਲੇ ਬਚਨ ਸਭਿਨਿ ਕੇ ਸਾਥਾ। ਰਹਯੋ ਜੀਵਨਾ ਇਸ ਮ੍ਰਿਤੁ ਆਈ। ਨਹਿਂ ਕੈਸੇ ਹੂੰ ਹੋਤਿ ਬਚਾਈ ॥੮੧॥ ਇਸਕੋ ਮਾਰਿ ਗਾਢਿ ਬਹੁ ਹੋਈ†। ਨਹੀਂ ਉਬਾਰਿ ਸਕੈ

---

[1]ਚਾਹ ਨਾਲ ਨਹੀਂ ਮਿਲਿਆ। [2]ਭੁੱਲ [ਅ:, ਖ਼ਤਾ]। [3]ਚਾਰ ਪੁਰਸ਼ਾਂ ਨੇ। [4]ਮੰਜੇ। [5]ਕਸੂਰਵਾਰ, ਪਾਪੀ। *ਇਹ ਲੋਕਾਂ ਦਾ ਖਯਾਲ ਸੀ।

†ਗੁਰੂ ਜੀ ਦੱਸਦੇ ਹਨ ਕਿ ਇਸ ਨੂੰ ਕਰੜੀ ਮਾਰ ਹੋਈ ਹੈ, ਇਹ ਨਹੀਂ ਕਹਿੰਦੇ ਕਿ ਅਸਾਂ ਸ੍ਰਾਪ ਦਿੱਤਾ ਹੈ; ਮਾਰ ਉਪਰੋਂ ਹੋਈ ਹੈ, ਗੁਰ ਜੀ ਦੀ ਬੇਅਦਬੀ ਉੱਪਰਲੀ ਸ਼ਕਤੀ ਨੇ ਨਹੀਂ ਸਹਾਰੀ, ਮਾਰ ਉਸ ਸ਼ਕਤੀ ਵੱਲੋਂ ਹੈ। ਸਤਿਗੁਰੂ ਜੀ ਤਾਂ ਪ੍ਰੇਮ ਅਵਤਾਰ ਜਗਤ ਦੇ ਸ੍ਰਾਪੇ ਤਾਰ ਰਹੇ ਹਨ, ਆਪ ਕਦ ਸ੍ਰਾਪ ਦੇਂਦੇ ਹਨ। ਧੁਰਾਂ ਦੀ ਮਾਰ ਹੋਣ ਕਰਕੇ ਕਹਿੰਦੇ ਹਨ—'ਨਹੀਂ ਉਬਾਰ ਸਕੈ ਅਬ ਕੋਈ'। ਅਪਨੇ ਮ੍ਰਿਦੁਲ ਸੁਭਾਵ ਮੂਜਬ ਤਾਂ ਫੇਰ ਵਰ ਅਗੇ ਦੀ ਦੇਂਦੇ ਹਨ ਕਿ ਦਸਮੇਂ ਜਾਮੇਂ ਪਾਰ ਉਤਾਰਾ ਹੋ ਜਾਏਗਾ।

ਅਬ ਕੋਈ। ਅੰਤ ਸਮੈਂ ਜੋ ਦਰਸ਼ਨ ਪਾਵਾ । ਯਾਂਕੋ ਫਲ ਇਸ ਹੋਇ ਸਹਾਵਾ[1] ॥ ੮੨ ॥ ਦਸਵਾਂ ਜਾਮਾ ਪਹਿਰਹਿਂ ਜਬਿਹੀ। ਜਨਮ ਮਰਨ ਤੇ ਗਤਿ ਦੈਂਤਬਿਹੀ।ਤਬ ਲੌ ਜਨਮ ਧਰਹਿਗੋ ਏਹੀ।ਸੂਕਰ ਸ਼ਸ਼ਾ ਮਿਰਗ ਕੀ ਦੇਹੀ' ॥ ੮੩ ॥ ਅਸ ਕਹਿ ਤੂਸ਼ਨਿ ਭੇ ਗੁਨਖਾਨੀ। ਬਹੁਰ ਨ ਕੈਸੇ ਬੋਲੇ ਬਾਨੀ। ਲੇ ਮੂਲੇ ਕੋ ਸਦਨ ਸਿਧਾਰੇ। ਬ੍ਰਿੰਦ ਲੋਕ ਗਮਨੇ ਸੰਗਾਰੇ॥ ੮੪ ॥ ਜਬ ਘਰ ਬਿਖੇ ਉਤਾਰਾ ਜਾਏ। ਭਯੋ ਮ੍ਰਿਤੁ ਪੁਨ ਸ੍ਵਾਸ ਨ ਆਏ। ਮਿਲਿ ਨਾਰੀ ਬਹੁ ਰੋਦਨ ਕੀਨੋ। ਕਾਸ਼ਟ ਮੇਂ ਧਰਿ ਫੂਕ ਸੁ ਦੀਨੋ॥ ੮੫ ॥ ਏਕ ਨਿਸਾ ਬਸਿਕੈ ਤਿਹ ਥਾਈਂ।ਬਹੁਰੋ ਕੀਨੋ ਗਮਨ ਗੁਸਾਈਂ।"ਚਲਿਗੇ' ਬਾਤ ਸੁਨੀ ਪੁਰਿ ਲੋਕਨ[2]। ਦੌਰ ਮਿਲਤਿ ਭ ਸੋਚ ਬਿਮੋਚਨ[3] ॥ ੮੬ ॥ ਚਰਨ ਕਮਲ ਗਿਰ ਗਹਿ ਗੁਰ ਕਹੀਏ[4]। 'ਹਮਨ ਉਧਾਰਨ ਤੁਮ ਕੋ ਚਹੀਏ'। [5]"ਧਰਮਸਾਲ ਇਹਥਲ ਬਨਿਵਾਵਹੁ।ਪੰਚਾਮ੍ਰਿਤ ਕਰਿ ਨੁਤਿਫਲ ਪਾਵਹੁ[6]" ॥ ੮੭ ॥ ਪਗ ਪਾਹੁਲ ਦੇਕਰਿ ਵਿਦ ਗਮਨੇਂ[7] । ਅਬ ਗੁਰਦ੍ਵਾਰ ਬਨਾ ਤਿਹ ਭਵਨੇ[8]। ਹੁਕਮ ਮਾਨਿ ਦਰਬਾਰ ਬਨਾਯੋ।ਅਬ ਲਗ ਜ਼ਾਹਰ ਜਗਤ ਸੁਹਾਯੋ॥੮੮॥ ਪੂਜਨ ਕਰਿ ਫਲ ਪਾਵਤਿ ਲੋਕੀ। ਅਬ ਲਗ ਪ੍ਰਗਟ ਬੇਰ ਪਤਿ ਲੋਕੀ[9]*। ਸੁਨਿਕੈ ਸ਼੍ਰੋਤਨ ਪ੍ਰਸ਼ਨ ਸੁ ਕੀਨਾ । 'ਮੂਲਾ ਕਿਸ ਬਿਧਿ ਬੰਧਨ ਹੀਨਾ[10] ॥੮੯॥ ਜਿਸ ਪ੍ਰਕਾਰ ਪਾਈ ਗਤਿ ਤਾਂਹੀ। ਸਭਿ ਪਰਸੰਗ ਕਹਉ ਹਮ ਪਾਹੀ'।ਕਵਿ ਭਾਖਯੋ:,-ਸੁਨੀਐ ਮਤਿਵੰਤੇ!। ਮੂਲੇ ਕੋ ਆਗਲ ਬਿਰਤੰਤੇ ॥ ੯੦ ॥ ਦੋਹਰਾ ॥ ਪਾਤਿਸ਼ਾਹਿ ਦਸਵੋਂ ਗੁਰੂ ਸਿੱਖਨ ਕੋ ਸੁਖ-ਦਾਇ। ਦੇਗ਼ ਤੇਗ਼ ਕੇ ਬਡ ਧਨੀ ਮਹਿਮਾ ਕਹੀ ਨ ਜਾਇ ॥੯੧॥ਚੌਪਈ॥ ਸ਼੍ਰੀ ਗੋਬਿੰਦ ਸਿੰਘ ਰੁਚਿਰ ਬਿਸ਼ਾਲਾ। ਜਬਹੀ ਬੈਠੇ ਤਖ਼ਤ ਕ੍ਰਿਪਾਲਾ। ਸੰਗਤਿ ਕੋ ਉਧਾਰ ਬਹੁ ਕਰਿਹੀਂ।ਪ੍ਰਬਲ ਤੇਜ ਦੁਸ਼ਟਨ ਕੋ ਹਰਿਹੀਂ ॥੯੨॥

[1]ਸਹਾਈ। [2]"ਚਲੇ ਗਏ' (ਇਹ) ਬਾਤ ਸੁਣੀ ਸ਼ਹਿਰ ਦੇ ਲੋਕਾਂ ਨੇ । [3]ਭਾਵ ਗੁਰੂ ਜੀ ਨੂੰ। [4]ਡਿੱਗਕੇ ਤੇ ਚਰਨ ਕਮਲ ਫੜਕੇ ਗੁਰੂ ਜੀ ਨੂੰ ਕਹਿਆ। [5]ਗੁਰੂ ਜੀ ਬੋਲੇ। [6]ਕੜਾਹ ਪ੍ਰਸ਼ਾਦ (ਤੇ) ਕੀਰਤਨ ਕਰੋ (ਤਾਂ) ਫਲ ਪਾਵੋ [ਸੰਸ: ਨੁਤਿ=ਸਤੁਤੀ, ਪੂਜਾ, ਭਾਵ ਕੀਰਤਨ] । [7]ਵਿਦਾ ਹੋਕੇ ਗਏ। [8]ਤਿਸ ਥਾਵੇਂ। [9](ਤ੍ਰੈ) ਲੋਕ ਪਤੀ (ਗੁਰੂ ਜੀ ਦੀ) ਬੇਰ। [10]ਮੁਕਤ ਹੋਇਆ ਸੀ ।

*ਸਿਆਲਕੋਟ ਸ਼ਹਿਰ ਤੋਂ ਥੋੜੀ ਹੀ ਦੂਰ ਇਹ ਬੇਰ ਸਾਹਿਬ ਤੇ ਗੁਰਦੁਆਰਾ ਮੌਜੂਦ ਹੈ, ਸਤਿਸੰਗ ਹੁੰਦਾ ਹੈ, ਹਮਜ਼ਾ ਗੌਸ ਦਾ ਗੁੰਬਦ ਬੀ ਗੁਰਦੁਆਰੇ ਤੋਂ ਦੱਖਣ ਵੱਲ ਹੈ, ਜਿਸ ਫਕੀਰ ਦੀ ਭੁੱਲ ਸਤਿਗੁਰਾਂ ਨੇ ਦੂਰ ਕੀਤੀ ਸੀ।

ਏਕ ਬੈਸ਼ਨੌ ਸੁਨੀ ਪ੍ਰਸ਼ੰਸਾ[੧]। 'ਗੁਰੂ ਬਡੇ ਸੋਢਿਨ[੨]ਅਵਤੰਸਾ[੩]। ਸ੍ਰੀ ਨਾਨਕ ਸਥਾਨ ਸੋ ਬੈਸਾ।ਕਰਤਿ ਉਧਾਰ ਦੇਤਿ ਉਪਦੇਸਾ॥੯੩॥ਬਹੁ ਬਿਬੇਕਨਿਧਿ ਸੰਤ ਸਰੂਪਾ'। ਅਸ ਜਬ ਮਹਿਮਾ ਸੁਨੀ ਅਨੂਪਾ।ਦਰਸ ਹੇਤ ਚਲਿਕਰਿ ਸੋ ਆਵਾ।ਅਵਲੋਕਨ ਅਚਾਰ[੪] ਲਲਚਾਵਾ॥ ੯੪ ॥ ਗਏ ਅਖੇਰ[੫] ਗੁਰੂ ਤਿਹ ਕਾਲਾ। ਸ਼ਸਤ੍ਰ ਸਜਾਇ ਸੁ ਬਾਹੁ ਬਿਸਾਲਾ। ਬੂਝੈ ਮਨੁਜ[੬] ਬੈਸ਼ਨੌ ਜਾਈ। 'ਸ੍ਰੀ ਬਿਬੇਕਨਿਧਿ ਹੈਂ ਕਿਹ ਥਾਈਂ?॥੯੫॥ ਦਰਸ਼ਨ ਕਰਨ ਮੋਰਿ ਅਭਿ-ਲਾਖਾ'।ਸੁਨਿਕੈ ਇਕ ਸਿਖ ਤਿਹਸੋਂ ਭਾਖਾ।'ਸ੍ਰੀਗੁਰ ਅਬਹੀਤੋਹਿਅਗਾਰੀ। ਗਏ ਸ਼ਿਕਾਰ ਉਜਾਰ ਮਝਾਰੀ' ॥ ੯੬ ॥ ਇਉਂ ਸੁਨਿ ਤਰਕਤਿ ਭਾ ਮਨ ਮਾਂਹੀ।–ਕਰਨ ਉਧਾਰ ਉਚਿਤ ਇਹ ਨਾਂਹੀ'। ਦਯਾਹੀਨ ਜੋ ਜੀਵਨ[੭] ਮਾਰੈ।ਸੋ ਕੈਸੇ ਕੈ ਜਗਤ ਉਧਾਰੈ?॥੯੭॥ਤੱਦਯਪਿ ਮੈਂ ਆਯੋ ਅਬਚਲਿਕੈ। ਜਾਉਂ ਸਦਨ ਇਕ ਵਾਰੀ ਮਿਲਿਕੈ–।ਅਸ ਵਿਚਾਰਕਰਿ ਵਹਿਰ ਪਧਾਰ। ਜਿਹ ਮਗ ਗਮਨੇ ਮੋਖ ਉਦਾਰ॥੯੮॥ ਕਰਤਿ ਅਖੇਰਬ੍ਰਿੱਤਿ ਤਿਹਕਾਲ। ਜਾਇ ਬਿਲੋਕੇ ਦੀਨ ਦਿਆਲਾ। ਨਿਕਸਿ ਸਸਾ[੯] ਇਕ ਚਲਯੋ ਅਗਾਰੀ। ਛੋਡਯੋ ਤਾਂਕੇ ਬਾਜ ਪਿਛਾਰੀ ॥ ੯੯ ॥ ਚੁੰਚ ਚਪੇਟ[੧੦] ਸਾਥ ਤਿਹ ਗੇਰਾ। ਬਿਗਸੇ ਪ੍ਰਭੁ ਤਮਾਸ਼ੋ ਹੇਰਾ। ਦੇਖਿ ਬੈਸ਼ਨੌ ਬਹੁ ਪਛੁਤਾਵਾ।–ਮੈਂ ਕਾਹੇ ਇਨ ਢਿਗ ਚਲਿਆਵਾ॥੧੦੦॥ਤਰਫਤਿ[੧੧]* ਜੀਵ ਕੁ ਹੇਰਿ ਬਿਕਾਸ਼ੇ[੧੨]। ਕਹਾਂ ਮੁਕਤਿ ਹੋਵੈ ਇਨ ਪਾਸੇ–। ਤਿਹ ਮਨ ਕੀ ਲਖਿਕੈ ਜਗਨਾਥਾ। ਸਸੇ ਸੰਗਿ ਛੁਹਾਯੋ ਨਿਜ ਹਾਥਾ ॥ ੧੦੧ ॥ ਤਤਛਿਨ ਭਯੋ ਸੁ ਦੇਵ ਸਰੂਪਾ। ਭੂਖਨ ਅੰਗਨ ਬੀਚ ਅਨੂਪਾ।ਬਨੀ ਰੁਚਿਰਤਾ ਕਾਮ ਲਜਾਵਾ। ਉਸਤਤਿ ਕਰਿਕੈ ਉਰਧ[੧੩] ਸਿਧਾਵਾ॥੧੦੨॥ ਜਬ ਇਹ ਚਰਿਤ ਬੈਸ਼ਨਵ ਦੇਖਾ। ਉਰ ਮਹਿ ਸ਼ਰਧਾ ਬਧੀ ਵਿਸ਼ੇਖ਼ਾ। ਪਦ ਅਰਬਿੰਦ ਦੌਰਿ ਲਪਟਾਵਾ। ਅਧਿਕ ਪ੍ਰੇਮ ਸੋਂ ਹਿਰਦਾ ਛਾਵਾ॥੧੦੩॥ ਡੇਰੇ ਜਾਇ ਬੂਝਨੋ ਕੀਨਾ। 'ਕੌਨ ਹੁਤੇ ਜੁ ਕਿਯੋ ਬੰਧਹੀਨਾ?'। ਤਿਹ ਛਿਨ ਮੂਲੇ ਕੌ ਜੁ ਪ੍ਰਸੰਗਾ। ਗੁਰੂ ਸੁਨਾਇ ਦੀਨ ਤਿਹ ਸੰਗਾ॥੧੦੪॥ ਇਸ ਪ੍ਰਕਾਰ ਸੁਨਿ ਪਿਖਿ ਸ਼ੁਭ ਰੀਤੀ। ਭਯੋ ਸਿੱਖ ਗੁਰ ਕੋ

---

[੧]ਉਸਤਤੀ। [੨]ਸੋਢੀਆਂ (ਦੀ ਕੁਲ) ਦੇ। [੩]ਭੂਸ਼ਣ। [੪]ਕਰਤੱਵ੍ਯ। [੫]ਸ਼ਿਕਾਰ। [੬]ਮਨੁੱਖਾਂ ਨੂੰ। [੭]ਮੁਕਤੀ ਦੇਣ ਦੀ ਸਮਰੱਥਾ ਵਾਲੇ ਇਹ ਨਹੀਂ ਹੋ ਸਕਦੇ। [੮]ਜੀਵਾਂ ਨੂੰ। [੯]ਸਹਿਆ। [੧੦]ਚੁੰਝ ਦੀ ਮਾਰ। [੧੧]ਤੜਫਦੇ। [੧੨]ਪ੍ਰਸੰਨ ਹੋ ਰਹੇ ਹਨ। [੧੩]ਉੱਪਰ ਨੂੰ।

*ਪਾ:–ਤਰਸਤ=ਤ੍ਰਸਦੇ, ਦੁਖੀ ਹੁੰਦੇ।

ਧੁਤਪ੍ਰੀਤੀ॥ਇਉਂ ਮੂਲੇ ਨੇ ਸ਼ੁਭ ਗਤਿ ਪਾਈ॥ਕਵਿ ਬਰਨਨਿ ਕਰਿ ਸਰਬ ਸੁਨਾਈ॥੧੦੫॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰਧੇ 'ਬਾਲ ਗੁੰਦਾਈ, ਮੂਲੇ ਕੋ ਪ੍ਰਸੰਗ' ਬਰਨਨੰ ਨਾਮ ਅਠੱਤੀਸਮੋ ਅਧ੍ਯਾਯ ॥ ੩੮ ॥

੩੯. [ਪੜ੍ਹਨ, ਸੁਣਨ, ਪ੍ਰੇਮ ਮਹਿਮਾ। ਕਰਤਾਰ ਪੁਰ ਨਿਵਾਸ,
ਸ਼ਿਵਰਾਤ੍ਰੀ ਨੂੰ ਅਚਲ ਪਰ ਸਿੱਧਾਂ ਨਾਲ ਗੋਸ਼ਟ ਆਦਿ।]

ਦੋਹਰਾ ॥ ਪੜ੍ਹਨ ਸੁਨਨਿ ਕਰਿ ਛੀਰ ਸਮ ਪ੍ਰੇਮ ਸਮਾਇਨ ਪਾਇ।
ਲਖਨੋ ਸਹਿਜ ਸਰੂਪ ਕੋ ਚਖ ਮਾਖਨ ਸੁਖਦਾਇ ॥ ੧ ॥

{ ਛੀਰ=ਦੁੱਧ [ਸੰਸ:, ਕਸ਼ੀਰ] ਸਮਾਇਨ=ਜਾਗ ।
ਲਖਨੋ=ਲਖ ਲੈਣਾ, ਲਖਤਾ, ਪਹਿਚਾਣ, ਸਿਆਣ। [ਸੰਸ:, ਲਕਸ਼] }

ਅਰਥ—ਪੜ੍ਹਨ ( ਤੇ ) ਸੁਣਨ ਨੂੰ ਦੁੱਧ ਦੇ ਬਰਾਬਰ ( ਸਮਝ ) ਲੈ ( ਉਸ ਵਿਚ ) ਪ੍ਰੇਮ ਰੂਪੀ ਜਾਗ ਲਗਾ ਦੇ, ( ਨਾਮ ਦਾ ਰਿੜਕਨਾ ਕਰਕੇ ) ਸਹਿਜ ਸਰੂਪ ਦੀ ਲੱਖਤਾ ( ਰੂਪੀ ) ਸੁਖਦਾਈ ਮੱਖਣ ਨੂੰ (ਫੇਰ) ਚੱਖ।

ਸ਼੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸ਼੍ਰੀ ਅੰਗਦ ਸੁਨਿ ਕਥਾ ਮਹਾਨੀ। ਕੀਨ ਪਯਾਨੋ ਪੁਨ ਗੁਨਖਾਨੀ। ਸ਼੍ਰੀ ਕਰਤਾਰਪੁਰੇ ਚਲਿ ਆਏ। ਬੰਦਨ ਕਰਹਿੰ ਸਿੱਖ ਹਰਖਾਏ॥੨॥ ਦੋਨੋ ਸੁਤ ਪਾਇਨ ਪਰ ਪਰੇ॥ਦੇਖਿ ਪਿਤਾ ਸੋ ਆਨੰਦ ਭਰੇ॥ਸਭਿਨਿ ਕੀਨਿ ਉਤਸਾਹੁ ਬਿਸ਼ਾਲ॥ਪੰਚਾਂਮ੍ਰਿਤ ਬਹੁ ਕਿਯ ਤਤਕਾਲਾ ॥ ੩ ॥ ਕਰਿ ਅਰਦਾਸ ਬਾਂਟਿ ਸਭਿ ਤਾਈਂ। ਕਿਰਤਨ ਕੀ ਘਨਘੋਰ[੧] ਲਗਾਈ। ਜਹਿਂ ਜਹਿਂ ਸਿੱਖ ਹੁਤੇ ਸੁਨਿ ਆਏ। ਦਰਸ਼ਨ ਕਰਿ ਬਾਂਛਤਿ ਫਲ ਪਾਏ॥੪॥ਰਹਿਨ ਲਗੇ ਪੁਨਿ ਪੁਰਿਕਰਤਾਰ॥ ਸਿਮਰਨ ਨਾਮ ਜਗਤ ਬਿਸਤਾਰ॥ ਦਿਨ ਪ੍ਰਤਿ ਦੂਨ ਚਊਨ* ਬਿਸ਼ਾਲ॥ ਪਸਰੀ ਕੀਰਤਿ ਕਰਤਿ ਉਜਾਲਾ ॥੫॥ ਦਸ ਦਿਸ਼ ਜੀਤੀ, ਤੇਜ ਸਵਾਇਆ। ਸੱਤਿਨਾਮ ਕਾ ਚੱਕ੍ਰ ਫਿਰਾਇਆ। ਪੀਰ ਅਮੀਰ ਜਗਤ ਮਹਿਂ ਜੇਈ। ਪਦ ਅਰਬਿੰਦ ਨਿਵਾਏ ਤੇਈ॥ ੬ ॥ ਪੰਡਿਤ ਔਰ ਪਖੰਡੀ ਗਯਾਨੀ। ਬਿੱਦਯਾ ਬੇਤੇ[੨] ਜੋ ਅਭਿਮਾਨੀ। ਕਰਾਮਾਤ ਧੁਤ ਆਪ ਜਨਾਇਆ[੩]। ਤਿਨ ਸਭਿ ਊਪਰ ਪ੍ਰਭੁ ਜਸੁ ਛਾਇਆ ॥੭॥ ਜੇਊ ਸਿੱਧ ਗੋਰਖ ਸੰਗਾਰੇ[੪]। ਚਰਚਾ ਕਰਤਿ ਸਰਬ ਤੇ[੫] ਹਾਰੇ॥ਕਲਾ ਦਿਖਾਇ ਰਹੇ ਪਰਿਹਾਰੀ[੬]॥ਚਲੀ ਨ ਕੁਛ ਭੇ ਲੱਜਿਤ ਭਾਰੀ॥

---

੧ਉੱਚੀ ਤੇ ਮਸਤ ਅਵਾਜ਼ ਬਦਲਾਂ ਦੀ ਅਵਾਜ਼ ਵਰਗੀ। ੨ਪੜ੍ਹੇ ਹੋਏ। ੩ਜਿਨ੍ਹਾਂ ਨੇ ਕਰਾਮਾਤ ਨਾਲ ਆਪਾ ਜਣਾ ਲਿਆ ਸੀ। ੪ਸਣੇ। ੫ਉਹ ਸਾਰੇ। ੬ਥੱਕ ਰਹੇ।

*ਪਾ:—ਦੂਨੋ ਚਉਨ।

੮ ॥ ਤਦਪਿ ਹੰਕਾਰ ਨ ਛੋਡ੍ਯੋ ਮਨ ਕੋ । ਜਗ ਮਨਤਾ ਬਡ ਗਰਬ ਸੁ ਜਿਨ ਕੋ । ਤਿਨ ਪੁਨ ਮਾਨ ਭੰਜਨੇ ਹੇਤਾ[1] । ਚਹਤਿ ਰਹਤਿ ਬੇਦੀ ਕੁਲ-ਕੇਤਾ॥੯॥ ਬੇਖ ਫਕੀਰੀ ਤਜ੍ਯੋ ਸਰੀਰਾ । ਸੈਂਸਾਰੀ ਪਹਿਰੇ ਪੁਨਿ ਚੀਰਾ* । ਕ੍ਰਿਖੀ[2] ਕਰਾਵਨ ਲਗੇ ਬਿਸ਼ਾਲਾ । ਦੇਗ[3] ਚਲਾਵਹਿਂ ਪਰਮ ਕ੍ਰਿਪਾਲਾ ॥੧੦॥ਦਰਸ਼ਨ ਕਰਨ ਹੇਤ ਸਿਖ ਆਵਹਿਂ।ਕਿਤਿਕ ਰਹਹਿਂ, ਘਰਿ ਕਿਤਿਕ ਸਿਧਾਵਹਿਂ। ਸਵਾ ਜਾਮ[4] ਨਿਸ ਰਹੇ ਸਦਾਈ । ਹੋਤਿ ਕੀਰਤਨ ਸਭਿ ਸੁਖ-ਦਾਈ ॥੧੧ ॥ 'ਸੱਤਿਨਾਮ ਕੋ ਸਿਮਰਨ ਕਰਨਾ' । ਇਹ ਉਪਦੇਸ਼ ਸਰਬ ਪ੍ਰਤਿ ਬਰਨਾ[5] । 'ਨੀਚ ਕਿ ਊਚ ਰਾਇ ਕੈ ਰੰਕਾ[6] । ਸਿਮਰੇ ਤੇ ਜਮ ਜਾਇ ਅਤੰਕਾ[7]' ॥ ੧੨॥ ਸ਼ੁੱਧ ਅਸ਼ੁੱਧ[8] ਜਪੈ ਜੇ ਕੋਈ । ਮਨ ਬਿਕਾਰ ਤੇ ਨਿਰਮਲ ਹੋਈ।ਪ੍ਰਾਪਤਿ ਗ੍ਯਾਨ ਬੰਧ ਸਭਿ ਖੋਇ। ਇਹ ਸਮ ਨਹਿਂ ਸੁਖੈਨ ਕਲਿ[9] ਕੋਇ'॥੧੩॥ ਸੁਨਿ ਉਪਦੇਸ਼ ਸਿੱਖ ਵਡਭਾਗੀ । ਭਗਤਿ ਪ੍ਰੇਮ ਰੰਗੇ ਲਿਵਲਾਗੀ । ਮੁਕਤਿ ਉਚਿਤ ਭੇ ਮਨੁਜ ਅਨੇਕਾ । ਰਹੇ ਅਲੇਪ ਸੁ ਪਾਇ ਬਿਬੇਕਾ[10] ॥ ੧੪॥ ਦੋਹਰਾ ॥ ਨਿਜ ਪੁਰਿ ਸੁਨਿ[11] ਝਟ ਆਤਿ ਭਾ[12] ਨਾਮ ਅਜਿੱਤਾ ਜਾਸ । ਜਗਤੇਸ਼੍ਵਰ ਪਦ ਕਮਲ ਕੋ ਭ੍ਰਮਰ[13] ਕੀਨ ਮਨ ਜਾਸ ॥ ੧੫॥ ਚੌਪਈ ॥ ਕਿਤਿਕ ਦਿਵਸ ਤਹਿਂ ਰਹਤਿ ਗੁਜ਼ਾਰੇ । ਬੰਧ ਅਨੇਕਨ ਕੇ ਨਿਰਵਾਰੇ।ਬਹੁਰ ਸਮਾਂ ਆਯੋ ਸ਼ਿਵਰਾਤੀ । ਮੇਲਾ ਅਚਲ ਹੋਤਿ ਭਲਿ ਭਾਂਤੀ ॥੧੬॥ਸਰਬ ਸਿੱਧ ਤਹਿਂ ਆਸਨ ਲਾਇ।ਬੈਠਹਿਂ ਜਬ, ਪੂਜਹਿਂ ਨਰ ਆਇ ।

---

[1]ਤੋੜਨ ਵਾਸਤੇ । [2]ਖੇਤੀ । [3]ਲੰਗਰ । [4]ਸਵਾ ਪਹਿਰ । [5]ਕਹਿਆ । [6]ਰਾਜਾ ਭਾਵੇਂ ਕੰਗਾਲ । [7]ਜਮ ਦਾ ਡਰ ਜਾਂਦਾ ਰਹਿੰਦਾ ਹੈ । [8]ਸ਼ੁਧ (ਸਰੀਰ ਅਥਵਾ ਮਨ ਨਾਲ, ਚਾਹੇ) ਅਸ਼ੁਧ ਨਾਲ । [9]ਕਲਜੁਗ ਵਿਚ । [10]ਗ੍ਯਾਨ । [11]ਆਪਣੇ ਪਿੰਡ (ਵਿਚ ਆਏ) ਸੁਣਕੇ। [12]ਆਇਆ। [13]ਭੌਰਾ।

*ਇਹ ਗੁਰੂ ਜੀ ਦੇ ਜੀਵਨ ਦਾ ਜੋ ਸਚ ਨਾਲ ਪਿਆਰ ਸੀ ਅਰ ਕਿਸੇ ਹੀ ਬਨਾਵਟ ਨਾਲ ਨਹੀਂ ਬੱਝਦੇ ਸਨ ਉਸ ਦੀ ਮਹਾਨ ਸ਼ਾਨਦਾਰ ਮਿਸਾਲ ਹੈ, ਇੰਨਾਂ ਚਿਰ ਫਕੀਰੀ ਲਿਬਾਸ ਨਾਨਾ ਤਰ੍ਹਾਂ ਦੇ ਪਹਿਨਕੇ ਦਿਲੀ ਸ਼ਰਮ ਹੀ ਆਦਮੀ ਨੂੰ ਖਾ ਜਾਂਦੀ ਹੈ ਕਿ ਮੁੜ ਕਿਵੇਂ ਸੰਸਾਰੀ ਕਪੜੇ ਪਹਿਨੇ, ਪਰ ਸੱਚ ਦਾ ਅਵਤਾਰ ਸੂਰਜ ਹੈ ਸੋ ਨਿੱਤ ਹੀ ਪ੍ਰਕਾਸ਼ਮਾਨ ਹੈ। ਜਿਵੇਂ ਨਾਨਾ ਤਰ੍ਹਾਂ ਦੇ ਭੇਖ ਬਦਲਦੇ ਦੇਰ ਨਹੀਂ ਸੀ ਲਗਦੀ ਤਿਵੇਂ ਮੁੜ ਸੈਂਸਾਰੀ ਬਾਣਾ ਕਰਦੇ ਕੋਈ ਸੰਕੋਚ, ਲੋਕ ਲਾਜ ਨਹੀਂ ਪਈ । ਜਗਤ ਨੂੰ ਗ੍ਰਿਹਸਤ ਵਿਚ ਉਦਾਸ ਦਾ ਸਬਕ ਦੇਣਾ ਹੈ ਇਸ ਵਾਸਤੇ ਪਹਿਲੇ ਆਪ 'ਗ੍ਰਿਹਸਤ ਉਦਾਸ' ਰੂਪ ਲੀਤਾ ਹੈ। ਫਿਰ ਕਿਰਤ ਕਰਕੇ ਖਾਣਾ ਸਿਖਾਲਿਆ ਹੈ, ਸੋ ਖੇਤੀ ਆਪ ਸ਼ੁਰੂ ਕਰਾ ਦਿੱਤੀ, ਫਿਰ ਨਾਮ ਤੇ ਕੀਰਤਨ ਦੀ ਜਾਚ ਸਿਖਾਈ।

ਤਿਹ ਦਿਨ ਮਨਤਾ[੧] ਹੋਤਿ ਬਧੇਰੀ। ਭੇਟ ਚਢਾਵਹਿਂ ਆਨਿ ਘਨੇਰੀ॥੧੭॥ ਸਿੱਧਨ ਮੇਲਾ ਲਖਿ ਜਗਨਾਥਾ। ਗਮਨ ਕੀਨ ਕਛੁ ਸਿਖ ਲੇ ਸਾਥਾ। ਤਿਹ ਛਿਨ ਹੋਤਿ ਅਜਿੱਤਾ ਪਾਸੂ। ਸੋ ਭੀ ਗਯੋ ਸੰਗ ਸੁਖਰਾਸੂ॥ ੧੮॥ ਪਹੁੰਚੇ ਤਹਾਂ ਜਾਇ ਕਿਯ ਡੇਰਾ। ਭੀ ਰਜਨੀ ਅਤਿ ਅਧਿਕ ਅੰਧੇਰਾ। ਤਿਹ ਛਿਨਿ ਬਡੀ ਅੰਧੇਰੀ ਆਈ। ਜਿਹ ਬਹੁ ਕੰਕਰ ਧੂੜ ਉਡਾਈ॥ ੧੯॥ ਕਰਕਾ[੨] ਕੀ ਬਹੁ ਬਰਖਾ ਬਰਖੀ। ਕਰਕੀ ਤੜਿਤ[੩] ਨਰਨ ਧ੍ਰਿਤ ਧਰਖੀ[੪]।ਪੱਤ੍ਰੀ ਪਰ ਪੱਤ੍ਰੀ ਜੋ ਵਾਸਾ[੫]।ਭਯੋ ਸਮੈਂ ਤਿਹ ਸਭਿਕੋ ਨਾਸ਼ਾ॥੨੦॥ ਬਹੁਰੋ ਭੋਰ ਜਬੈ ਹੁਇ ਆਈ। ਮੇਲਾ ਬਹੁਤ ਭਯੋ ਇਕਠਾਈ। ਊਚੇ ਇਕ ਬਿਲੋਕਿ ਸ਼ੁਭ ਥਾਨਾ। ਤਹਾਂ ਬੈਠਿਗੇ ਕ੍ਰਿਪਾ ਨਿਧਾਨਾ॥੨੧॥ ਗੁਰ ਆਗਮਨ ਸੁਨਹਿ ਨਰ ਜੋਈ। ਦੌਰਿ ਦੌਰਿ ਦਰਸਹਿ ਸਭਿ ਕੋਈ।ਜਿਤੀ ਭੇਟ ਸਿੱਧਨ ਕੀ ਆਨੀ[੬]। ਸਰਬ ਸਮਰਪਹਿਂ ਸ੍ਰੀ ਗੁਨਖਾਨੀ॥੨੨॥ ਅਤਿਸ਼ੈ ਭੀਰ ਭਈ ਪ੍ਰਭੁ ਪਾਸੂ। ਫਲ ਕੋ ਬੈਛਿ[੭] ਕਰਹਿਂ ਅਰਦਾਸੂ। ਖਰੇ ਹੋਨਿਕੋ ਥਾਇੰ ਨ ਪਾਵਹਿਂ। ਬਦਨ ਬਿਲੋਕਹਿਂ ਉਰ ਹਰਖਾਵਹਿਂ॥੨੩॥ ਨਰ ਨਾਰੀ ਬਹੁ ਭੇਟ ਚੜ੍ਹਾਇਂ। ਬੰਦਹਿਂ ਦੂਰਹਿ ਤੇ ਸਿਰ ਨਯਾਇਂ।ਦਰਸ਼ਨ ਕਰਤਿ ਨ ਤ੍ਰਿਪਤਹਿਂ ਕੈਸੇ। ਬਿੰਦ ਚਕੋਰ ਚੰਦ੍ਰਮਾ ਜੈਸੇ॥ ੨੪॥ ਪਾਇਨ ਪਾਸ[੮] ਉਪਾਇਨ ਭੂਰੀ। ਭਈ ਅਨੇਕ ਬਿਧਿਨਿ ਕੀ ਰੂਰੀ। ਕੋਇ ਨ ਗਮਨਨੈ ਸਿੱਧਨ ਪਾਸੂ। ਬੈਠੇ ਦੇਖਤਿ ਮਿਟਯੋ ਹੁਲਾਸੂ॥ ੨੫॥ ਮਨਤਾ ਤੇ ਨਿਰਾਸ ਮਨ ਮਾਂਹੀ। ਏਕ ਉਪਾਇਨ ਪਹੁੰਚੀ ਨਾਂਹੀ। ਮਨ ਖੁਨਸਾਇ ਸੋਗ ਬਹੁ ਧਾਰਾ। ਹੋਇ ਏਕਠਾਂ ਮਤੋ[੯] ਬਿਚਾਰਾ॥੨੬॥'ਅਬ ਤੋ ਪੂਜਾ ਹਟੀ ਹਮਾਰੀ। ਜੇ ਨ ਕਰਹੁ ਇਸ ਕੋ ਉਪਚਾਰੀ[੧੦]।ਲੋਕ ਨ ਮਾਨਹਿਂਗੇ ਕਿਸ ਤੌਰਾ।ਜੇ ਨ ਕਰਹਿਂ ਮਿਲਿ ਕੈ ਇਸ ਹੋਰਾ॥੨੭॥ ਅਬ ਮੇਲਾ ਹੈ ਪੂਰਨ ਭਾਰੀ। ਇਸੈ ਲਜਾਵਹੁ[੧੧] ਕਿਸੁ ਪ੍ਰਕਾਰੀ। ਸ਼ਕਤਿ ਦਿਖਾਵਹੁ ਚਰਚਾ ਕਰੀਏ। ਨਰਨ ਹਜ਼ੂਰ ਗਰਬ ਪਰ-ਹਰੀਏ॥੨੮॥ ਇਸ ਪ੍ਰਕਾਰ ਜਬਿ ਹੀ ਤੁਮ ਕਰਿਹੋ। ਤੌ ਮਨਤਾ ਇੱਛਾ[੧੨] ਉਰ ਧਰਿ ਹੋ। ਨਤੁਰ[੧੩] ਨਿਰਾਸ ਹੋਇ ਅਬ ਜਾਵਹੁ। ਆਇ ਨ ਬਹੁਰੋ

---

[੧]ਪੂਜਾ। [੨]ਗੜਿਆਂ। [੩]ਕੜਕੀ ਬਿਜਲੀ। [੪]ਧੀਰਜ ਡੋਲਿਆ। [੫]ਬ੍ਰਿੱਛਾਂ ਉੱਪਰ ਪੰਛੀ ਜੋ ਵਸਦੇ ਸਨ। [ਸੰਸ:,ਪਤ੍ਰੀ=ਪੰਛੀ, ਬ੍ਰਿਛ] [੬]ਜਿੰਨੀ ਭੇਟਾ ਸਿੱਧਾਂ ਵਾਸਤੇ ਲਿਆਂਦੀ ਸਾਨੇ। [੭](ਮਨ ਦੀ ਮੁਰਾਦ ਸਿਰੇ ਚੜ੍ਹਨ ਰੂਪੀ) ਫਲ ਦੀ ਚਾਹਨਾ ਕਰਕੇ। [੮]ਗੁਰੂ ਜੀ ਦੇ ਚਰਨਾਂ ਕੋਲ। [੯]ਸਲਾਹ। [੧੦]ਯਤਨ। [੧੧]ਸ਼ਰਮਿੰਦਾ ਕਰੋ। [੧੨]ਪੂਜਾ ਦੀ ਇੱਛਾ। [੧੩]ਨਹੀਂ ਤਾਂ।

ਆਸਨ ਲਾਵਹੁ[1]॥੨੯॥ਮਤੋ ਸੁਨਤਿ ਅਸ ਮੰਗਲਨਾਥ॥ਸੀਖ ਦੇਨਿਬੋਲਯੋ ਸਭਿ ਸਾਥਾ। 'ਪੂਰਬ ਤੁਮ ਚਰਚਾ ਕਰਿ ਹਾਰੇ। ਅਨਿਕ ਭਾਂਤਿਕੀ ਸ਼ਕਤਿ ਦਿਖਾਰੇ॥੩੦॥ਜਿਸੁਜਿਸੁ ਬਿਖੈਹੁਤੋ ਬਲ ਜੇਤ॥ਨਿਜਨਿਜ ਸਭਿਨਿਲਗਾਯੋ ਤੇਤ॥ ਹਾਰ ਪਰੇ ਮੁਖ ਬੋਲੇ ਨਾਂਹੀ। ਅਬ ਤੁਮ ਗਰਬਤਿ ਹੋ ਮਨ ਮਾਂਹੀ॥ ੩੧॥ ਹਠ ਕੇ ਕਰਹੁ ਲਾਜ ਕੋ ਖੋਈ। ਤੁਮਤੇ ਹੌਰਾ[2] ਹੋਇ ਨ ਸੋਈ। ਸੋ ਲੱਜਿਤਿ ਹੋਵਹਿ ਨਹਿੰ ਕੈਸੇ। ਤੁਮਕੋ ਜੀਤਹਿਗੋ ਬਿਧਿ ਤੈਸੇ ॥੩੨॥ ਤੁਮ ਨਿਜ ਮਨਤਾ ਚਹਉ ਜਿ ਪਾਈ। ਸਰਬ ਗਰਬ ਨਿਜ ਦੇਹੁ ਨਸਾਈ। ਹੈ ਅਨੁਸਾਰਿ ਮਿਲਹੁ ਅਬ ਤਾਂਹੀ। ਪਾਵਉ ਜੋ ਕਿਛੁ ਚਹੁ ਮਨ ਮਾਂਹੀ'॥੩੩॥ ਸੁਨਿਕੇ ਭੰਗਰਨਾਥ ਖਿਝਾਵ॥ ਛੂਛੇ ਘਟ[3] ਜਿਉਂ ਬਚਨ ਅਲਾਵ॥'ਪੂਰਬ ਹੀ ਪੱਖੀ ਤਿਸਕੇਰਾ। ਕਰਤੋ ਰਹਯੋ ਵਿਪਰਜੈ[4] ਝੇਰਾ ॥ ੩੪॥ ਅਪਨੋ ਪੰਥ ਛੋਡਿ ਤੈਂ ਦੀਨਾ। ਤਿਹ ਕੋ ਮਤੋ ਗ੍ਰਹਨ ਕਰਿ ਲੀਨਾ। ਕਿਸ ਬਿਧਿ ਤੇਰੋ ਕਹਯੋ ਨ ਮਾਨੈਂ।ਹਮ ਚਰਚਾ ਤਿਹ ਸੰਗ ਬਖਾਨੈਂ॥੩੫॥ ਤੁਝ ਦੇਖਤਿ ਹਮ ਲੇਵਹਿੰ ਜੀਤੀ। ਤੌ ਨਿਸ਼ਚੈ ਉਰ ਆਇ ਪ੍ਰਤੀਤੀ'।ਅਸ ਕਹਿ ਕਰਿ ਗਮਨੇ ਦਿਸ਼ਿਤਾਂਹੀ[5]। ਪ੍ਰਭੁ ਢਿਗ ਭੀਰ ਹੁਤੀ ਬਹੁ ਜਾਂਹੀ॥੩੬॥ ਕਰਤਿ ਭਗਤੀਏ[6] ਭਗਤ[7] ਪ੍ਰਕਾਰਾ। ਰਾਧਾ ਕਿਸ਼ਨ ਬੇਖ ਤਨ ਧਾਰਾ। ਕੌਤਕ ਹੋਵਤਿ ਗੁਰੂ ਅਗਾਰੀ*। ਪਿਖੈਂ ਤਮਾਸ਼ੇ ਬਹੁ ਨਰ ਨਾਰੀ॥੩੭॥ ਅਧਿਕ ਭੀਰ ਭੁਰਿ ਰਹੀ ਚੁਫੇਰੇ।ਖਰੇ ਹੋਨਿ ਕੋ ਥਾਉਂ ਨ ਹੇਰੇ।ਲਛਮੀ ਬਰਖ ਰਹੀ ਤਹਿੰਥਾਰੀ।ਸਰਬ

---

[1]ਫੇਰ ਆਕੇ ਆਸਨ ਨਾ ਲਾਓ। [2]ਹਲਕਾ, ਲੱਜਿਤ। [3]ਖਾਲੀ ਘੜੇ। [4]ਉਲਟਾ। [5]ਓਸ ਦਿਸ਼ਾ ਵਲ। [6]ਰਾਸ ਧਾਰੀਏ। [7]ਰਾਸ।

*ਇਹ ਰਾਸਧਾਰੀਆਂ ਦਾ ਮੇਲਿਆਂ ਤੇ ਜਾਕੇ ਰਾਸ ਪਾਉਣਾ ਇਕ ਸੁਭਾਵਕ ਬਾਤ ਹੈਸੀ, ਜੋ ਸੁਤੰਤ੍ਰ ਅਪਨੀ ਮੌਜ ਨਾਲ ਪਾਉਂਦੇ ਸੇ, ਸਤਿਗੁਰੂ ਜੀ ਰਾਸ ਪ੍ਰੇਮੀ ਨਹੀਂ ਸੇ। ਰਾਸਾਂ ਬਾਬਤ ਗੁਰੂ ਜੀ ਦੇ ਅਪਨੇ ਸ਼੍ਰੀ ਮੁਖ ਵਾਕ ਵਚਨ ਆਸਾ ਦੀ ਵਾਰ ਵਿਚ ਐਉਂ ਹੈਨ:—

ਮਃ ੧ ॥ ਵਾਇਨਿ ਚੇਲੇ ਨਚਨਿ ਗੁਰ ॥ ਪੈਰ ਹਲਾਇਨਿ੍ ਫੇਰਨਿ੍ ਸਿਰਿ ॥ ਉਡਿ ਉਡਿ ਰਾਵਾ ਝਾਟੈ ਪਾਇ ॥ ਵੇਖੈ ਲੋਕੁ ਹਸੈ ਘਰਿ ਜਾਇ ॥ ਰੋਟੀਆ ਕਾਰਣਿ ਪੂਰਹਿ ਤਾਲ । ਆਪੁ ਪਛਾੜਹਿ ਧਰਤੀ ਨਾਲਿ ॥ ਗਾਵਨਿ ਗੋਪੀਆ ਗਾਵਨਿ ਕਾਨ੍ਹ । ਗਾਵਨਿ ਸੀਤਾ ਰਾਜੇ ਰਾਮ ॥ ਨਿਰਭਉ ਨਿਰੰਕਾਰੁ ਸਚੁ ਨਾਮੁ ॥ ਜਾਕਾ ਕੀਆ ਸਗਲ ਜਹਾਨੁ ॥ ਸੇਵਕ ਸੇਵਹਿ ਕਰਮਿ ਚੜਾਉ ॥ ਭਿੰਨੀ ਰੈਣਿ ਜਿਨ੍ਾ ਮਨਿ ਚਾਉ॥ ਸਿਖੀ ਸਿਖਿਆ ਗੁਰ ਵੀਚਾਰਿ ॥ ਨਦਰੀ

[ਬਾਕੀ ਸ਼ਬਦ ਦੇਖੋ ਅਟਲੇ ਪੰਨੇ ਦੇ ਹੇਠਾਂ]

ਦੇਤਿ ਕਰਿ ਚਿੱਤ ਉਦਾਰੀ ॥੩੮॥ ਅਸ ਮਹਿਮਾ ਕੋ ਪਿਖਿ ਖੁਨਸਾਇ।ਜਰੀ ਨ ਜਾਇ[੧], ਜਰੇ[੨] ਪਛੁਤਾਇ। ਪਾਵਕ[੩] ਜਿਸ ਪ੍ਰਕਾਰ ਘ੍ਰਿਤ ਪਰਸੈ।ਸਿੱਧਨ ਰਿਸ ਬ੍ਰਿੱਧੀ ਤਬ ਸਰਸੈ[੪]* ॥ ੩੯ ॥ ਨਿਰਤਕ ਨਿਕਟ[੫] ਜੁ ਲੋਟਾ ਹੋਈ। ਹੁਤੋ ਦਰਬ ਸੋਂ ਪੂਰਨ ਸੋਈ। ਭੰਗਰਨਾਥ ਗੁਪਤਿ ਤਬ ਹ੍ਵੈਕੈ।ਕਹੂੰ ਦੁਰਾਯੋ[੬] ਲੋਟਾ ਲੈਕੈ॥੪੦॥ ਨ੍ਰਿਤਕ ਨਿਕਟਿ ਪਿਖਿਓ ਸੋ ਨਾਂਹੀ। ਬਿਸਰੀ ਭਗਤਿ[੭] ਝੁਰਤਿ ਉਰ ਮਾਂਹੀ। ਕਹਿਨ ਲਗੇ 'ਲੋਟਾ ਕਿਨ ਲੀਨਾ?'।ਖੋਜਤਿ ਭਏ ਰੌਰ ਬਡ ਕੀਨਾ॥੪੧॥ਸਿੱਧਨ ਮਤਸਰ[੮] ਧਰਿ ਕਿਯ ਖਾਮੀ[੯]–।ਸਰਬ ਜਾਨਿ ਕਰਿ ਅੰਤਰਯਾਮੀ[੧੦]।–ਲੋਟਾ ਦ੍ਵੈ ਸਤ[੧੧] ਕੋਸ ਪੁਚਾਯੋ। ਨਭ ਮੈਂ ਕਰਿਕੈ ਸ਼ਕਤਿ ਟਿਕਾਯੋ[੧੨]–॥੪੨॥ਸ਼੍ਰੀ ਗੁਰ ਬਿਨਾ ਬਿਲਮ[੧੩] ਤਹਿਂ ਜਾਈ। ਹਾਥ ਉਠਾਇ ਦੀਨ ਤਿਹ[੧੪] ਤਾਈਂ†। ਪਿਖਿ ਅਜ਼ਮਤ ਪੁਨ ਸਿੱਧਿ ਰਿਸਾਏ[੧੫]। ਚਰਚਾ ਹੇਤ ਨਿਕਟ ਚਲਿ ਆਏ ॥੪੩॥ ਭੰਗਰਨਾਥ ਭਨੈ ਅਤਿ ਮਾਨੀ। 'ਰੀਤਿ ਗ੍ਯਾਨ ਤੈਂ ਏਕ ਨ ਜਾਨੀ। ਬਿਮਲ[੧੬] ਦੂਧ ਮਹਿਂ ਕਾਂਜੀ ਪਾਈ। ਸਗਰੋ ਫਿਟ ਗਯੋ ਦੂਧ‡ ਗਵਾਈ॥੪੪॥ ਬਹੁਰੋ ਮਥਨ[੧੭] ਕਰੈ ਜੋ ਤਾਂਹੀ। ਮਾਖਨ ਕਿਤ ਬਿਧਿ ਪਾਵੈ ਨਾਂਹੀ। ਪੂਰਬ ਹੋਇ ਉਦਾਸੀ ਫਿਰਿਯੋ। ਭੇਖ ਫਕੀਰੀ ਤਨ ਮੈਂ§ ਕਰਿਯੋ॥੪੫॥ਦੇਸ਼ ਬਿਦੇਸ਼ਨ ਰਟਨੋ ਕੀਨੋ।ਨਿਜ ਉਪਦੇਸ਼ ਨਰਨ ਕੋ ਦੀਨੋ। ਬ੍ਰਿਕਤਿ[੧੮] ਭਯੋ ਤਜਿ ਸਰਬ ਪ੍ਰਵਾਰਾ। ਕੀਨਿ ਫਕੀਰੀ ਜਗਤ

[੧]ਸਹਾਰੀ ਨਹੀਂ ਜਾਂਦੀ ਮਹਿਮਾ। [੨]ਸੜ੍ਹੇ। [੩]ਅਗਨੀ। [੪]ਸਿੱਧਾਂ ਦਾ ਕ੍ਰੋਧ ਹੋਰ ਵਧਿਆ। [੫]ਨੱਚਣ ਵਾਲਿਆਂ ਦੇ ਕੋਲ। [੬]ਛੁਪਾ ਦਿੱਤਾ। [੭]ਰਾਸ। [੮]ਈਰਖਾ। [੯]ਖੋਟ ਕੀਤਾ। [੧੦]ਗੁਰੂ ਜੀ ਜਾਣ ਗਏ (ਕਿ ਸਿੱਧਾਂ ਨੇ–)। [੧੧]ਦੋ ਸੌ। [੧੨]ਭਾਵ ਸਿੱਧਾਂ ਨੇ। [੧੩]ਬਿਨਾ ਡੇਰ ਦੇ। [੧੪]ਉਨ੍ਹਾਂ ਨੂੰ। [੧੫]ਕ੍ਰੋਧੀ ਹੋਏ। [੧੬]ਉੱਜਲ। [੧੭]ਰਿੜਕਣਾ। [੧੮]ਤਿਆਗੀ।

*ਪਾ:–ਬ੍ਰਿੱਧ ਤਹਿਂ ਸਰਸੈ=ਉਸ ਅੱਗ ਦੇ ਵਾਂਙੂ ਵਧਿਆ ਕ੍ਰੋਧ ਜਿਸ ਨੇ ਘਿਉ ਸਪਰਸ਼ ਕੀਤਾ ਹੋਵੇ। †ਪਾ:–ਤੂਰਨ ਆਨ ਦੀਨ ਤਿਨ ਤਾਈਂ।

‡ਪਾ:–ਦੀਨ। §ਪਾ:–ਭਗਵੇ ਭੇਖ ਤਨ ਬਿਖੇ।

[ਪਿਛਲੇ ਪੰਨੇ ਦਾ ਬਾਕੀ ਸ਼ਬਦ]

ਕਰਮਿ ਲੰਘਾਏ ਪਾਰਿ ॥ ਕੋਲੂ ਚਰਖਾ ਚਕੀ ਚਕੁ ॥ ਥਲ ਵਾਰੋਲੇ ਬਹੁਤੁ ਅਨੰਤੁ ॥ ਲਾਟੂ ਮਾਧਾਣੀਆ ਅਨਗਾਹ ॥ ਪੰਖੀ ਭਉਦੀਆ ਲੈਨਿ ਨ ਸਾਹ ॥ ਸੂਐ ਚਾੜਿ ਭਵਾਈਅਹਿ ਜੰਤ ॥ ਨਾਨਕ ਭਉਦਿਆ ਗਣਤ ਨ ਅੰਤ ॥ ਬੰਧਨ ਬੰਧਿ ਭਵਾਏ ਸੋਇ ॥ ਪਇਐ ਕਿਰਤਿ ਨਚੈ ਸਭੁ ਕੋਇ। ਨਚਿ ਨਚਿ ਹਸਹਿ ਚਲਹਿ ਸੇ ਰੋਇ ॥ ਉਡਿ ਨ ਜਾਹੀ ਸਿਧ ਨ ਹੋਹਿ ॥ ਨਚਣੁ ਕੁਦਣੁ ਮਨ ਕਾ ਚਾਉ ॥ ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥ ੨ ॥

ਮਝਾਰਾ ॥੪੬॥ ਅਬ ਤੈਂ ਪਹਿਰੇ ਚੀਰ ਸੰਸਾਰੀ। ਹ੍ਵੈ ਕਰਿ ਬੈਠਯੋ ਬਡ ਪਰਵਾਰੀ।ਤੱਤ ਰੂਪ ਪਹਿਚਾਨਯੋ ਨਾਂਹੀ। ਬਹੁਰੋ ਵਸਯੋ ਗ੍ਰਿਹਸਤ ਕੇ ਮਾਂਹੀ ॥ ੪੭ ॥ ਜਿਸ ਮਹਿਂ ਪ੍ਰਵਿਸ਼ੇ ਹ੍ਵੈ ਨ ਉਧਾਰਾ। ਅਨਿਕ ਭਾਂਤਿ ਕੇ ਬਧੈਂ ਜੰਜਾਰਾ'। ਸੁਨਿ ਕੈ ਸ਼੍ਰੀ ਗੁਰ ਬਚਨ ਬਖਾਨੇ। 'ਭੰਗਰ! ਤੱਤ ਨ ਲਖਯੋ ਅਜਾਨੇ ॥੪੮॥ ਤੇਰੀ ਮਾਤ ਕੁਚੱਜੀ ਆਹੀ। ਭਾਂਡਾ ਧੋਵਨ ਜਾਨਯੋ ਨਾਂਹੀ। ਯਾਂਤੇ ਮਾਖਨ ਹਾਥ ਨ ਆਵਾ। ਜਮਯੋ ਨ ਦੂਧ ਨ ਮਾਨ[1] ਗਵਾਵਾ ॥੪੯॥ ਛੋਡ ਗ੍ਰਿਹਸਤ ਕੋ ਭਯੋ ਅਤੀਤਾ।ਬਹੁਰੋ ਰਹੀ ਪ੍ਰੀਤਿ ਚਿਤ ਨੀਤਾ। ਭੋਜਨ ਹਿਤ ਮੰਗਨ ਤਿਹ[2] ਜਾਈ। ਘਰ ਘਰ ਬਿਚਰਤਿ ਲਾਜ ਗੁਵਾਈ ॥੫੦॥ ਬਿਨ ਦਿੱਤੇ ਕੁਛ ਹੱਥ ਨ ਆਵੈ। ਤ੍ਰਿਸ਼ਨਾਧੀਨ[3] ਸਦੀਵ ਭ੍ਰਮਾਵੈ'। ਇਸ ਪ੍ਰਕਾਰ ਕੀ ਸੁਨਿ ਕਰਿ ਬਾਨੀ।ਸ਼ੰਭੁਨਾਥ ਭਨੇ ਬਡ ਮਾਨੀ ॥ ੫੧ ॥ 'ਕਯਾ ਤੈਂ ਜਗ ਕੋ ਸ਼ਕਤਿ ਦਿਖਾਈ। ਹਮੈਂ ਦਿਖਾਇ ਬਿਲਮ ਕਿਉਂ ਲਾਈ। ਕੈ ਤੁਮ ਦੂਰਹੁ ਖੋਜ ਹਮ ਲਯਾਵਹਿ। ਨਤੁ ਹਮ ਦੂਰਹਿਂਹਾਥ ਨਹਿਂ ਆਵਹਿਂ[4], ੫੨॥ ਦੋਹਰਾ॥ ਗੁਰੂ ਕਹੈ 'ਤੁਮ ਮਹਿ ਸ਼ਕਤਿ ਹੋ ਦਿਖਰਾਵਨਹਾਰ। ਦੁਰਉ ਜਾਂਹਿ ਉਰ ਚਾਹਿ ਜੇ ਨਿਜ ਨਿਜ ਬਲ ਸਭਿ ਧਾਰਿ' ॥੫੩॥ ਚੌਪਈ॥ ਸੁਨਿ ਕੈ ਸਿੱਧਨ ਮਤੇ ਮਤਾਈ।'ਪ੍ਰਿਥਕ[5] ਦਸੋ ਦਿਸ਼ ਦੁਰੀਏ ਜਾਈ'। ਸੰਭੁਨਾਥ ਪ੍ਰਾਚੀ[6] ਦਿਸ਼ ਗਯੋ। ਭੰਗਰ ਪਸ਼ਚਮ ਦੁਰਤਾ ਭਯੋ' ॥੫੪॥ ਊਰਮ ਧੂਰਮ ਉੱਤਰ ਮਾਂਹੀ।ਦੱਛਨ[8]ਬੀਚ ਮਛੰਦਰ ਜਾਹੀਂ। ਪਾਵਕ ਕੋਨ[9] ਕਨਕ ਸਿੱਧ ਗਯੋ।ਲੰਗਰਬਾਇਵ[10]ਬਿਖੈ ਸਿਧਯੋ॥੫੫॥ਨੈਰਤ[11]ਮਾਂਹੀ ਝੰਗਰ ਪਧਾਨਾ। ਗੌਨ ਗੁਆਲ ਪਹੁੰਚਯੋ ਈਸ਼ਾਨਾ[12]। ਕਿਤਿਕ ਪਤਾਲ ਦੁਰੇ[13] ਹੈਂ ਜਾਈ। ਕੇਤਿਕ ਬੀਚ ਅਕਾਸ਼ ਉਡਾਈ॥੫੬॥ ਦੋਹਰਾ ॥ ਗਮਨ ਕੀਨ ਦਸ ਦਿਸ਼ਾ ਮਹਿਂਤਿਨਕੀ ਗਤਿ ਪ੍ਰਭੁ ਜਾਨਿ।ਤਬ ਸਰੂਪ ਤੇਤੇ ਧਰੇ ਜੇਤੇਸਿੱਧਦੁਰਾਨ[14] ॥ ੫੭ ॥ ਚੌਪਈ ॥ ਮੰਗਲਨਾਥ ਆਦਿ ਸ਼ੁਭ ਜੇਤੇ। ਠਾਂਢੇ ਕੌਤਕ ਦੇਖਹਿ ਤੇਤੇ। ਜਹਿਂ ਜਹਿਂ ਛਪਨ ਕੀਨ ਤਿਨ ਧਾਇ। ਮੂਛਨ ਗਹੀ ਸਭਿਨਿ ਕੀ ਜਾਇ ॥ ੫੮ ॥ ਭੰਗਰ ਲਖਯੋ–ਮੋਹਿ ਪਸ਼ਚਾਤ[15]–। ਸ਼ੰਭੂ ਜਾਨਹਿਂ–ਮੁਝੇ

[1]ਹੰਕਾਰ। [2]ਭਾਵ ਗ੍ਰਿਹਸਤੀਆਂ ਦੇ। [3]ਤ੍ਰਿਸ਼ਨਾਂ ਅਧੀਨ ਹੋ ਕਰਕੇ। [4]ਭਾਵ ਤੁਹਾਨੂੰ ਲਭੀਵਾਂਗੇ ਨਹੀਂ। [5]ਵੱਖਰੇ ਵੱਖਰੇ। [6]ਪੂਰਬ ਦਿਸ਼ਾ। [7]ਛੁਪ ਗਿਆ। [8]ਦੱਖਣ ਦਿਸ਼ਾ। [9]ਪੂਰਬ ਦੱਖਣ। [10]ਪੱਛਮੋਤ੍ਰ। [11]ਦੱਖਣ ਪੱਛਮ। [12]ਪੂਰਬੋਤਰ। [13]ਛੁਪੇ। [14]ਛੁਪੇ ਸਨ। [15]ਮੇਰੇ ਪਿੱਛੇ (ਆਏ ਹਨ)।

ਗਹਾਤਿ[1]-।ਡੂੰਗਰ ਲੰਗਰ ਇਸਬਿਧਿ ਜਾਨੀ।-ਮਮ ਢਿਗ ਹੈਂ,ਮਮ ਢਿਗ ਹੈਂ-ਮਾਨੀ।।੫੯।।ਹੁਤੇ ਸਿੱਧ ਜੇਦੂਰਨੇਹਾਰੇ।ਸਭਿਨੇ ਅਪਨੇਨਿਕਟ ਨਿਹਾਰੇ। ਤਨ ਅਨੇਕ ਧਰਿ, ਤਿਨ ਕੋ ਤੂਰਨ*।ਪਕਰੇ ਜਾਇ ਪ੍ਰਭੂ ਗੁਨ ਪੂਰਨ†।। ੬੦ ।। ਦੋਹਰਾ ।। ਮੂਛਨ ਤੇ ਗਹਿ ਕਰਿ ਸਰਬ ਕੀਨੇ ਇਕ ਥਲਿ ਸੋਇ। ਨਿਰਬਲਹ੍ਵੈਤੂਸ਼ਨ ਭਏ ਤਿਸ਼ਟੇ[2]ਲੱਜਿਤ ਹੋਇ।।੬੧।।ਚੌਪਈ।।ਸ਼੍ਰੀਪ੍ਰਭੁਤਿਨ ਸੋਂ ਬਚਨ ਅਲਾਇਓ।'ਤੁਮ ਖੋਜਉ ਮੈਂ ਦੂਰਹੋਂ ਜਾਇ।ਜੇ ਨਹਿੰ ਪਾਵਉ ਇਸ ਬਿਧਿ ਕਰੀਏ।ਲੇਧ ਟਕਾ ਅਰਦਾਸ ਉਚਰੀਏ।।੬੨।।ਜਬ ਸਿਰ ਲਾਵਉਗੇ ਧਰ ਨਾਲ। ਦੇਉਂ ਦਰਸ ਤੁਮ ਕੋ ਤਤਕਾਲ'। ਅਸ ਕਹਿ ਪੰਚ ਤੱਤ ਕੇ ਮਾਂਹੀ। ਦੋਹਿ ਮਿਲਾਇ ਦੀਨ ਛਿਨਿ ਤਾਂਹੀ।।੬੩।। ਅੰਸ਼ ਲੀਨ ਹੋਯੋ ਕਰ-ਤਾਰਾ[3]। ਜੋ ਸੇਵਕ[4] ਗਤਿ ਦੇਵਨ ਹਾਰਾ। ਸਿੱਧ ਲਗੇ ਖੋਜਨ ਸਮੁਦਾਈ। ਦਸਹੂੰ ਦਿਸ਼ ਮਹਿਂ ਗਮਨੇ ਧਾਈ ।। ੬੪ ।। ਬੈਠੇ ਕਿਤ ਕੋ ਪਾਵਹਿਂ ਨਾਂਹੀ। ਖੋਜਤਿ ਫਿਰੇ ਕਠਨ ਥਲ ਮਾਂਹੀ। ਕਾਨਨ[5] ਸਰਿਤਾ[6]ਸਿੰਧੁ[7] ਪਹਾਰ। ਬੀਚ ਗੁਫ਼ਾ[8]ਜਹਿਂ ਬਡੋ ਅੰਧਾਰ।।੬੫।।ਭਏ ਸ਼੍ਰਮਿਤ[9]ਤਿਨ ਕਹੂੰ ਨ ਪਾਯੋ। ਫਿਰਤਸੋ ਸਭਿ ਕੋ ਮਨ ਅਕੁਲਾਯੋ।ਇਕ ਥਲ ਹੁਇ ਅਰਦਾਸ ਅਲਾਈ।ਨਮਸਕਾਰ ਹਿਤ ਗ੍ਰੀਵ ਨਿਵਾਈ।।੬੬।।ਤਿਹ ਛਿਨ ਪ੍ਰਗਟੇ ਤੁਰਤ ਗੁਸਾਈਂ।ਦੇਖਿ ਸਿੱਧ ਉਰ ਗੇ ਬਿਸਮਾਈ[10]।ਚਲੇ ਨ ਬਲ ਲੱਜਿਤ ਹੁਇਰਹੇ।ਤੂਸ਼ਨਿਭਏ ਨਕਛੁ ਬਚ ਕਹੇ ।।੬੭।। ਚਪੇ ਚੋਰ ਜਿਉਂ[11] ਓਜ ਦਿਖਾਵਨ[12]। ਕਰਸੋ ਚਹਿਤਿ, ਜਿਨ ਕੋ ਉਰ ਭਾਵ ਨ[13]। ਪਗ ਨਹਿਂ ਪਰਿਹੀਂ[14] ਗਰਬ ਡੁਬਾਏ। ਸਮਤਾ ਹਿਤ ਕੋ ਰਿਦੇ ਰਿਸਾਏ ।। ੬੮ ।। ਭੁਜੰਗ ਪ੍ਰਯਾਤ ਛੰਦ ।। ਸਭੈ ਸਿੱਧ ਜੋ ਈਰਖਾ

---

[1]ਫੜਦੇ ਹਨ। [2]ਬੈਠੇ। [3](ਕਰਤਾਰ ਦੀ) ਅੰਸ਼ ਕਰਤਾਰ ਵਿਚ ਲੀਨ ਹੋ ਗਈ। [4]ਜੋ ਸੇਵਕਾਂ ਨੂੰ। [5]ਬਨ। [6]ਨਦੀਆਂ। [7]ਸਮੁੰਦਰ। [8]ਕੰਦਰਾਂ। [9]ਥਕ ਗਏ। [10]ਅਚਰਜ ਹੋ ਗਏ। [11]ਗੁੱਸਾ ਚੜ੍ਹੇ ( ਖਿਝੇ ) ਚੋਰ ਵਾਂਙੂ। [12]ਬਲ ਦਾ ਦੱਸਣਾ। [13]ਪ੍ਰੇਮ ਨਹੀਂ (ਅ) ਭਾਉਂਦੀ ਹੈ ਜਿਨ੍ਹਾਂ ਦੇ ਦਿਲ ਨੂੰ (ਇਹੋ ਗੱਲ)। [14](ਗੁਰੂ ਜੀ ਦੇ) ਪੈਰੀਂ ਨਹੀਂ ਪੈ ਜਾਂਦੇ।

*ਯੋਗ ਸਿੱਧ ਪੁਰਖ ਦਾ ਕਈ ਰੂਪ ਧਾਰਨ ਕਰ ਸਕਣਾ ਬੀ ਯੋਗ ਸ਼ਾਸਤ੍ਰਾਂ ਨੇ ਯੋਗੀ ਦੇ ਵੱਸ ਦੀ ਗੱਲ ਲਿਖੀ ਹੈ।

†ਯੋਗ ਦਰਸ਼ਨ ਵਿਚ ਲਿਖਿਆ ਹੈ ਕਿ ਯੋਗ ਸਿੱਧ ਪੁਰਖ ਅਕਾਸ਼ ਵਿਚ ਭ੍ਰਮਣ ਕਰ ਸਕਦੇ ਹਨ, ਦੇਖੋ ਤੀਸਰਾਪਾਦ ਸੂਤ੍ਰ ੪੧। ਅੱਖੋਂ ਉਹਲੇ ਹੋ ਜਾਣ ਲਈ ਦੇਖੋ ਪਾਦ ੩ ਸੂਤ੍ਰ ੨੦, ਸਰੀਰ ਛੋੜਕੇ ਬਾਹਰ ਨਿਕਲਕੇ ਕੰਮ ਕਰਨੇ ਦੇਖੋ ਪਾਦ ੩, ਸੂਤ੍ਰ ੪੨।

ਕੋ ਕਰੇ ਹੈਂ। ਨਹੀਂ ਭਾਉ ਕੈਸੇ ਰਿਦੇ ਮੇਂ ਧਰੇਹੈਂ।ਬੁਝੈ ਨ ਬੁਝਾਈ ਬਰੀ ਹੈ ਅਪਾਰਾ[੧]। ਤਬੈ ਰੂਪ ਧਾਰੇ ਅਨੇਕੈ ਪ੍ਰਕਾਰਾ॥੬੯॥ ਭਏ ਸਿੰਘ ਕੋਊ ਬਘੇਲਾ ਬਨੇ ਹੈਂ। ਕਿਤੇ ਬੈਨਿ੍ ਭੱਖੈਂ ਕੁਬੈਨਾ ਭਨੇ ਹੈਂ[੨]। ਕਿਤੇ ਕੰਧ ਆਰੂਢ ਹ੍ਵੈ ਕੈ ਭਗਾਵੈਂ। ਮ੍ਰਿਗਾਨੀ ਲਈ ਕੋ ਅਕਾਸ਼ੈ ਉਡਾਵੈਂ ॥ ੭੦ ॥ ਭਏ ਪੰਨਗੀ[੩] ਬੇਖ ਦੇਖੈਂ ਭਯਾਨਾਂ[੪]। ਧਰੁਕੈਂ[੫] ਫਰੁਕੈਂ[੬] ਕਿ ਸ਼ੂਕੈਂ[੭] ਮਹਾਨਾਂ। ਕਿਨੈ ਤੁੰਡ[੮] ਦੇਹੀ ਕਰੀ ਹੈ ਬਿਸ਼ਾਲਾ। ਉਡੈ ਕੋ ਅਕਾਸ਼ੈ ਲਏ ਹਾਥ ਜ੍ਵਾਲਾ[੯] ॥ ੭੧ ॥ ਤੋਟਕ ਛੰਦ ॥ ਕਿਲਕਾਰਤਿ[੧੦] ਕੇਤਿਕ ਰੋਖ ਦਹੇ[੧੧]। ਨਭ ਬੀਚ ਕਿਤੇ ਥਿਰ ਹੋਇ ਰਹੇ।ਬਰਖਾਵਤਿ ਪਾਵਕ ਕੋ ਧਰਨੀ।ਜਲਬੀਚ ਤਰੈਂ ਜਿਮਹ੍ਵੈਤਰਨੀ[੧੨] ॥ ੭੨ ॥ ਲਘੁ ਰੂਪ ਕਿਤੇ ਦਰਸਾਇ ਨਹੀਂ। ਨਿਜ ਮੰਤ੍ਰਨ ਜੰਤ੍ਰ ਕਰੰਤਿ ਸਹੀ।ਬਹੁ ਲੋਕ ਬਿਖੈ ਬਡ ਭੀਰ ਜਹਾਂ।ਸਭਿ ਕੋ ਡਰਪਾਵਹਿਂ ਦੇਖਿ ਤਹਾਂ॥ ੭੩॥ਦੋਹਰਾ॥ਦੇਖਿ ਸਰੂਪ ਭਯਾਨਕੈ ਡਰਪੇ ਲੋਗ ਬਿਸ਼ਾਲ।ਇਤ ਉਤ ਤਕੈਂ ਪਲਾਇਨੈਂ[੧੩]*,ਧੀਰਜ ਦਈ ਕ੍ਰਿਪਾਲ॥੭੪॥ਗੁਰੂ ਅਜਿੱਤੇ ਸੋਂ ਕਹ੍ਯੋ'ਸਭਿ ਨਰ ਕੇ ਚਹੁੰਫੇਰ।ਉਠਿਕੇ ਕਰਦੇ ਕਾਰ ਤੂੰ—ਵਾਹਿਗੁਰੂ—ਮੁਖਟੇਰਿ[੧੪]'॥੭੫॥ ਦੁਵੱਯਾ ਛੰਦ ॥ ਉਠ੍ਯੋ ਅਜਿੱਤਾ ਕੀਨੀ ਕਾਰਾ ਆਪ ਗਯੋ ਸਰ ਮਾਂਹੀ। ਤਿਹ ਪਰ[੧੫] ਲੇ ਨਿਜ ਚੀਰ ਡਸਾਯੋ[੧੬],ਭੀਜ੍ਯੋ ਤਾਰਿਕ[੧੭]ਨਾਂਹੀ।ਤਾਂਹਿ[੧੮] ਅਰੂਢ ਹੋਇ ਕੈਂ ਬੈਠਾ ਕਾਰ ਕਰੈ ਇਮ ਸੋਈ। ਮਰੇ ਬਿਹੰਗ ਸਰੋਵਰ ਮਹਿਂ ਬਹੁ ਗਹਤਿ ਭਯੋ ਕਰ ਦੋਈ[੧੯] ॥੭੬॥ ਸ੍ਵੈਯਾ॥ ਗਹਿ ਹਾਥ,ਜਿਵਾਇ ਉਡਾਵਤਿ ਜਾਤਿ, ਪਿਖੈਂ ਬਹੁਤੇ ਨਰ ਤਾਂਹਿ ਤਮਾਸ਼ਾ। ਇਤ ਸ੍ਰੀ ਗੁਰ ਜੋ ਢਿਗ ਕਾਰ ਕਰੀ[੨੦] ਸਿੱਧ ਆਇ ਸਕਹਿਂ ਨਹਿਂ ਤਾਂਹਿਕੇ ਪਾਸ।। ਬਲ ਬਾਹਰ ਹੀ ਦਿਖਰਾਵਤਿ ਹੈਂ ਧਰਿ ਦਾਰੁਨ ਰੂਪ ਫਿਰੈਂ ਚਹੁੰਪਾਸਾ[੨੧]।ਪਛੁਤਾਇਬਿਸੂਰਤਿ ਹੈਂ ਉਰ ਮੈਂ, ਜਬ ਨਾਂਹਿ ਚਲ੍ਯੋ ਬਲ ਕੋ ਬਸ ਮਾਸਾ† ॥ ੭੭ ॥ ਦੋਹਰਾ ॥ ਤੱਤ

---

[੧]ਬਲ ਰਹੀ ਹੈ ਬੇਅੰਤ (ਈਰਖਾ ਦੀ ਅੱਗ)। [੨]ਅਗਨੀ ਭੱਖਦੇ ਖੋਟੇ ਬਚਨ ਕਹਿੰਦੇ ਹਨ। [੩]ਸਰਪ। [੪]ਭਿਆਨਕ। [੫]ਧ੍ਰੀਕਦੇ ਹਨ (ਅ) ਟੱਪਦੇ ਹਨ। [੬]ਫੂੰਕਾਰੇ ਮਾਰਦੇ ਹਨ। [੭]ਸ਼ੂਕਦੇ ਹਨ। [੮]ਮੁਖ। [੯]ਅਗਨੀ। [੧੦]ਚੀਕਾਂ ਮਾਰਦੇ ਹਨ। [੧੧]ਗੁੱਸੇ ਦੇ ਸੜੇ ਹੋਏ। [੧੨]ਬੇੜੀ। [੧੩]ਇਧਰ ਉਧਰ ਤੱਕਦੇ ਹਨ (ਰਸਤਾ) ਨੱਸਣ ਵਾਸਤੇ। [੧੪]ਮੁਖੋਂ ਕਹਿਕੇ। [੧੫](ਉਸ) ਸਰੋਵਰ ਉੱਤੇ। [੧੬]ਵਿਛਾਇਆ। [੧੭]ਇਕ ਤਾਰ (ਧਾਗਾ) ਬੀ। [੧੮]ਉਸ (ਕਪੜੇ) ਤੇ। [੧੯]ਦੋਹਾਂ ਹੱਥਾਂ ਵਿਚ ਫੜ ਫੜ ਕੇ। [੨੦]ਲੀਕ ਕੱਢੀ ਸੀ। [੨੧]ਚੁਫੇਰੇ।

*ਪਾ:—ਇਨਕੋ ਦੇਖ ਪਲਾਇਨੇ। †ਪਾ:—ਜਲ ਮਾਹਿ ਭਯੋ ਯਹਿ ਅਜਬ ਤਮਾਸ਼ਾ।

ਤੱਤ ਮੈਂ ਮਿਲਿ ਰਹੇ*ਸ੍ਰੀ ਨਾਨਕ ਤਿਹਥਾਇਂ। ਪਚਿਹਾਰੇ[1]ਕਛੁ ਨਹਿਲਖੈਂ, ਸ਼ਕਤਿ ਰਹੇ ਸਭਿ ਲਾਇ॥੭੮॥ ਚੌਪਈ॥ ਤਿਨਕੀ ਦਿਸ਼ ਦੇਖਯੋ ਗੁਰ ਜਬਿਹੀ†। ਸਗਲੀ ਸ਼ਕਤਿ ਕਰਖ[2] ਲਿਯ ਤਬਿਹੀ। ਜਿਉਂ ਕੋ‡ ਨਿੰਬੂ ਲੇਹਿ ਨਿਚੋਰੀ। ਜੈਸੇ ਊਖ ਦੇਇ ਕਰਿ ਖੋਰੀ[3] ॥ ੭੯॥ ਆਤੁਰ ਹਾਰਿ ਗਏ ਜਿਸ ਕਾਲਾ[4]।ਬੈਠੈ ਹ੍ਵੈ ਕੈ ਦੀਨ ਬਿਸਾਲਾ। ਲੱਜਿਤ ਭਏ ਨ ਬੋਲਯੋ ਜਾਈ। ਬਾਂਧੇ ਜਿਉਂ ਸ਼ੱਤ੍ਰੁ ਕਿਸ ਰਾਈ[5] ॥ ੮੦॥ ਦੋਹਰਾ ॥ ਰੰਚ ਗਰਬ ਉਰ ਨਹਿਂ ਰਹਯੋ ਨ੍ਰਿਪਜਿਉਂ ਛੀਨੇ ਦੇਸ਼[6]।ਲੱਜਿਤ§ ਹੋਏ ਨਰਨ ਮੈਂ ਸਿੱਧਨ ਸੋਂ ਸਿੱਧੇਸ਼[7] ॥੮੧॥ਚੌਪਈ॥ਮੰਗਲ ਪ੍ਰਾਨਨਾਥ ਤੇ ਆਦਿ।ਸਭਿਕੇ ਰਿਦੇ ਭਯੋ ਅਹਿਲਾਦ। 'ਕਹਯੋ ਹਮਾਰੋ ਮਾਨਯੋ ਨਾਂਹੀ। ਅਤਿ ਲੱਜਿਤਿ ਹੋਇ ਮਨ ਮਾਂਹੀ' ॥ ੮੨॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰਧੇ 'ਸਿੱਧਨ ਚਰਚਾ' ਬਰਨਨੰ ਨਾਮ ਉਨਤਾਲੀਸਮੋ ਅਧ੍ਯਾਯ ॥ ੩੯ ॥

੪੦. [ਨਾਮ ਮਹਾਤਮ। ਸਿੱਧ ਗੋਸ਼ਟ। ਇਕ (ਤਿਖਾਣ ਦਾ) ਸੰਤ ਬਾਲਕਾ। ਮਾਲੋਸ਼ੇਖ]

ਦੋਹਰਾ ॥ ਰੇ ਮਨ ਤਜਿ ਆਲਸ ਸਰਬ ਗਹੁ ਉੱਦਮ ਹਰਿਨਾਮ।
ਲੋਕ ਪ੍ਰਲੋਕ ਸਹਾਇ ਹ੍ਵੈ ਪੂਰਹਿ ਸਗਰੇ ਕਾਮ ॥ ੧ ॥

{ਸਹਾਇ=ਸਹਾਈ। ਪੂਰਹਿ=ਪੂਰੇ ਕਰੇਗਾ, ਸਿਰੇ ਚਾੜ੍ਹੇਗਾ।}

**ਅਰਥ**—ਹੇ ਮਨ! ਸਾਰੇ ਆਲਸਾਂ ਦਾ ਤਿਆਗ ਕਰ, ਵਾਹਿਗੁਰੂ ਦੇ ਨਾਮ (ਸਿਮਰਣ ਦਾ) ਉੱਦਮ ਧਾਰਨ ਕਰ, (ਏਹ) ਲੋਕ ਤੇ ਪ੍ਰਲੋਕ ਦਾ ਸਹਾਈ ਹੋਵੇਗਾ (ਅਰ ਦੋਹਾਂ ਲੋਕਾਂ ਦੇ ਤੇਰੇ) ਕੰਮ ਸਿਰੇ ਚਾੜ੍ਹੇਗਾ।

ਸ਼੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸੁਨੀਏ ਸ੍ਰੀ ਤੇਹਣ ਕੁਲਦੀਪਾ!। ਸਿਧ ਬੈਠੇ ਸਭਿ ਗੁਰੂ ਸਮੀਪਾ।ਜਹਾਂ ਅਜਿੱਤਾ ਕਲਾ ਦਿਖਾਵਤਿ। ਮ੍ਰਿਤਕ ਬਿਹੰ-ਗਨ ਕੋ ਜੀਵਾਵਤਿ ॥੨॥ ਬ੍ਰਿੰਦ ਲੋਕ ਤਹਿਂ ਪਿਖੈਂ ਤਮਾਸ਼ਾ। ਤਾਂਕੀ ਦਿਸ਼ਿ ਦੇਖਯੋ ਸੁਖਰਾਸਾ। ਬੂਝਨ ਹਿਤ ਪ੍ਰਭੁ ਬਚਨ ਉਚਾਰੇ। 'ਕੋ ਹੈ ਇਹ ਜੋ ਮ੍ਰਿਤਕ ਜਿਵਾਰੇ? ॥੩॥ ਨੌਕਾ ਸਮਸਰ ਚੀਰ ਡਸਾਯੋ।ਤਿਹ ਪਰ ਬੈਠਿ ਨ ਨੀਰ ਛੁਵਾਯੋ। ਕਰਾਮਾਤ ਕਰਿਕੈ ਦਿਖਰਾਵੈ। ਲੋਕਨ ਮਹਿਂ ਨਿਜ ਮਾਨ

---

[1]ਥੱਕ ਕੇ ਹਫ ਗਏ। [2]ਖਿੱਚ। [3]ਜਿਵੇਂ ਗੰਨਾ (ਵੇਲਣੇ ਵਿਚ) ਦੇਕੇ ਫੱਛੀ ਕਰ ਦੇਈ ਦੀ ਹੈ। [4]ਜਦੋਂ ਹਾਰਕੇ ਆਤੁਰ ਹੋ ਗਏ। [5]ਕਿਸੇ ਰਾਜੇ ਨੇ। [6]ਜਿਵੇਂ ਦੇਸ਼ ਖੁਹਾ ਬੈਠੇ ਰਾਜੇ ਦਾ ਹੁੰਦਾ ਹੈ। [7]ਸਿੱਧਾਂ ਸਣੇ ਸਿੱਧਾਂ ਦੇ ਈਸ਼ਰ (ਗੋਰਖ ਜੀ)।

*ਪਾ:—ਦੋ ਘਟਕਾ ਤ੍ਰੁਸ਼ਨ ਰਹੇ—,—ਕੋ ਇਕ ਘਟ ਤ੍ਰੁਸ਼ਨ ਭਏ—।

†ਪਾ:—ਤਿਹਕੋ ਦ੍ਰਿਸ਼ਟਾਯੋ ਗੁਰ ਜਬਹੀ। ‡ਪਾ:—ਜਿਉਂ ਕੋਊ। §ਪਾ:—ਛੂਛੇ!

ਬਧਾਵੈ' ॥੪॥ ਸਿੱਧ ਕਹ੍ਯੋ 'ਇਹੁ ਚੇਲਾ ਤੇਰਾ। ਅਬਕੇ ਸਮੈਂ[1] ਨ ਕੋ ਅਨ ਹੇਰਾ[2]।ਕਰਾਮਾਤ ਇਕ ਸਦਨ ਤੁਮਾਰੇ।ਜਿਉਂ ਚਾਹਤਿ ਤਿਉਂ ਦੇਹੁ ਦਿਖਾਰੇ' ॥੫॥ ਦੋਹਰਾ ॥ ਪਠ੍ਯੋ ਮਨੁਜ ਬੁਲਿਵਾਇਓ ਦੇਖ੍ਯੋ ਤਿਹ ਕੀ ਓਰ। ਕਰਖ[3] ਲਈ ਸਭਿ ਸ਼ਕਤਿ ਜੋ ਰਹਿ ਗਯੋ ਪਾਛੈ ਖੋਰ[4]॥੬॥ਚੌਪਈ॥ਭਯੋ ਦੀਨ ਮਨ ਬੈਠ੍ਯੋ ਸੋਇ। ਮਨ ਮੁਰਝਾਨੋ ਸ਼ਕਤਿਹਿਂ ਖੋਇ। ਜਿਉਂ ਬਨੀਏ ਕੀ ਪੂੰਜੀ[5] ਜਾਇ।ਹੋਇ ਕ੍ਰਿਪਨ[6] ਬਹੁ ਪੁਨ ਪਛੁਤਾਇ॥੭॥ਕਿਤਿਕ ਕਾਲ ਪੁਨ ਸ਼੍ਰੀਗੁਨ-ਖਾਨੀ। ਬੈਠਿ ਰਹੇ, ਕੋ ਕਹਿਤਿ ਨ ਬਾਨੀ।ਦਰਸ਼ਹਿਂ ਨਰ ਨਾਰੀ ਚਹੁੰਫੇਰੇ। ਇਕ ਤ੍ਰਿਖਾਨ ਆਯੋ ਤਿਸ ਬੇਰੇ ॥ ੮ ॥ ਦ੍ਵਾਦਸ਼ ਬਰਖਨ ਕੋ ਸੁਤ ਸਾਥਾ। ਬੰਦੇ ਚਰਨ ਕਮਲ ਜਗਨਾਥਾ। ਬਿਨੈ ਯੁਕਤ ਪੁਨ ਬਚਨ ਉਚਾਰੇ। 'ਇਕ ਤਾਤ[7] ਭਾ ਸਦਨ ਹਮਾਰੇ ॥ ੯ ॥ ਸਤਿਸੰਗਤਿ ਪਰਤਾਪ ਉਚੇਰਾ।ਜਿਯਤਿ ਰਹ੍ਯੋ ਯਾਂਤੇ ਸੁਤ ਮੇਰਾ।ਅਬ ਰਾਵਰ ਕੇ ਚਰਨ ਚਢਾਵਾ। ਤੁਮਨੈ ਦੀਨੋ ਬਹੁਰ ਜਿਵਾਵਾ' ॥ ੧੦ ॥ ਗੁਰ ਕਹਿਂ 'ਹਮਨਿ[8] ਜਿਵਾਯੋ ਕੈਸੇ ?'। ਕਹਿ ਬਾਢੀ 'ਸੁਨੀਏ ਪ੍ਰਭੁ ਜੈਸੇ। ਹਮ ਗ੍ਰਿਹ ਤਾਤ ਹੋਤਿ ਮਰਿ ਜਾਵੈ। ਸਿੱਧ ਪੀਰ ਬਹੁਤੇਰ ਮਨਾਵੈਂ ॥੧੧॥ ਰਾਵਰਿ ਕੀਰਤਿ ਸੁਨਿ, ਸੁਖ[9] ਮਨ ਮੈਂ। ਸੁਵਨ[10] ਜੀਅ ਸੌਂਪ੍ਯੋ ਪ੍ਰਭੁ ਗੁਨ ਮੈਂ[11]। ਜੀਵਤਿ ਰਹ੍ਯੋ[12],ਲਓ ਅਬ ਗੁਰ ਜੀ[13]। ਕਾਲ ਅੰਤ ਕਾ* ਇਸ ਤੁਮ ਮਰਜ਼ੀ[14]' ॥੧੨॥ ਤਿਹਕੇ ਬਚਨ ਸੁਨੇ ਜਗਸਾਈਂ। ਕਰਿਵਾਇ ਕਾਸ਼ਟ ਇਕ ਥਾਈਂ। ਪਾਵਕ ਫੂਕੀ ਬਚਨ ਉਚਾਰਾ। 'ਬਾਰਿਕ ! ਜਾਵਹੁ ਅਗਨਿ ਮਝਾਰਾ'॥੧੩॥ਸੋਰਠਾ॥ ਤਿਹ ਬਾਰਿਕ ਕੋ ਨਾਇਂ 'ਸੰਗਤੀਆ' ਪਿਤ ਨੇ ਧਰ੍ਯੋ। ਨਰ ਨਾਰੀ ਬਿਸਮਾਇਂ -ਲਖੀ ਨ ਗੁਰ ਗਤਿ ਜਾਵਈ॥੧੪॥ ਦੋਹਰਾ॥ ਇਕ ਤ੍ਰਿਖਾਨ ਕੋ ਤਾਤ ਹੈ, ਆਨਿ ਚਢਾਯੋ ਸੋਇ। ਪਾਵਕ ਮਹਿਂ ਤਿਹ ਪਾਵਈਂ ਅੱਤ ਅਚਰਜ ਇਹ ਹੋਇ-॥੧੫॥ਚੌਪਈ॥ ਸਿਸ ਕੋ ਆਇਸੁ ਦੀਨੀ ਜਬਿਹੀ। ਸਿੱਧ ਨਾਰਿ ਨਰ

---

[1]ਹੁਣ ਦੇ ਸਮੇਂ ਵਿਚ। [2]ਹੋਰ ਕੋਈ ਨਹੀਂ ਦੇਖਿਆ। [3]ਖਿੱਚ। [4]ਖਾਲੀ [ ਅ਼ਃ, ਖ਼ੋਲ ] (ਅ)ਫੋਗ। [5]ਰਾਸ। [6]ਕੰਗਾਲ। [7]ਪੁੱਤ੍ਰ। [8]ਅਸਾਂ ਨੇ। [9]ਸੁੱਖਣਾ ਸੁੱਖੀ। [10]ਪੁੱਤ੍ਰ [ਸੰਸਃ, ਸੂਨੁ=ਪੁੱਤ੍ਰ]। [11]'ਪੁਤ੍ਰ ਜੀਉਂਦਾ ਰਹੇ' ਮੈਂ ( ਆਪ ਨੂੰ ) ਸੌਂਪਿਆ ਹੋਇਆ ਸੀ ( ਮਨ ਵਿੱਚ ) ਵਿਚਾਰਕੇ [12](ਸੋ ਇਹ) ਜੀਉਂਦਾ ਰਿਹਾ ਹੈ। [13]ਹੇ ਗੁਰੂ ਜੀ ਹੁਣ ਲੈ ਲਓ। [14]ਅੰਤ ਕਾ ਕਾਲ=ਇਸ ਦੇ ਅੰਤ ਦਾ ਸਮਾ(ਹੁਣ)ਤੁਹਾਡੀ ਰਜ਼ਾ ਤੇ ਹੈ।(ਅ) ਕਾਲ ਅੰਤਕਾ=ਜਮਕਾਲ। *ਪਾਃ-ਕਾਲ ਅੰਤਕਾ ਇਸ ਤੁਮ ਮਰਜੀ=ਇਸ ਦੀ ਮੌਤ ਦਾ ਭੈ (ਹੁਣ ਮੈਨੂੰ ਨਹੀਂ,ਆਪ ਦੀ)ਮਰਜ਼ੀ ਵਿੱਚ ਛੋੜਦਾ ਹਾਂ।

ਦੇਖੈਂ ਸਭਿ ਹੀ। ਰਿਦੈ ਨ ਡੋਲਯੋ ਰਾਖੀ ਧੀਰ। ਪਾਵਕ ਕੀ ਕੁਛ ਗਨੀ ਨ ਪੀਰ ॥ ੧੬ ॥ ਦ੍ਵਾਦਸ਼ ਬਰਖਨ ਬੈਸ ਕੁਮਾਰਾ। ਮਾਰਿ ਛਾਰ ਗਾ ਅਗਨਿ ਮਝਾਰਾ। ਬੈਠਿ ਨ ਨਿਕਸਯੋ ਧਰਿ ਉਰ ਧੀਰਾ। ਪਾਵਕ ਤੇਜ ਨ ਛੁਹਯੋ ਸਰੀਰਾ॥੧੭॥ ਸਵਾ ਜਾਮ ਬੈਠਯੋ ਜਬਿ ਰਹਯੋ। ਸਭਿਨਿ ਦੇਖਿ ਅਚਰਜ ਉਰ ਲਹਯੋ। ਪਰਮ ਪ੍ਰਸੀਦ ਭਏ[1] ਗੁਨਖਾਨੀ। ਕਰਨ ਕ੍ਰਿਤਾਰਥ ਉਚਰੀ ਬਾਨੀ ॥ ੧੮ ॥ ਦੋਹਰਾ ॥ 'ਜਨਮ ਮਰਨ ਤੇ ਰਹਿਤ ਭਾ ਟੂਟ ਗਏ ਜਮ ਜਾਲ। ਨਿਕਸਹੁ ਆਵਹੁ ਵਹਿਰ ਕੋ ਅਬਿ ਤੇ ਸਦਾ ਨਿਹਾਲ' ॥ ੧੯ ॥ ਚੌਪਈ॥ ਸੁਨਤਯੋ ਸਿਸ ਕੇ ਖੁਲੇ ਕਪਾਟਾ। ਦ੍ਵੈਤ ਭਰਮ ਕੇ ਸਾਂਕੁਰ[2] ਕਾਟਾ। ਦਿੱਬ ਦ੍ਰਿਸ਼ਟਿ[3] ਹੋਈ ਤ੍ਰੈਲੋਕੈ। ਜਨਮ ਮਰਨ ਕ ਚੂਕੇ ਸ਼ੋਕੈ ॥ ੨੦ ॥ ਸ੍ਰੀ ਗੁਰ ਕਹੈਂ 'ਜਾਚ ਜੋ ਚਾਹੀ[4]। ਦੇਵੋਂ ਸੋ ਅਬ[5]* ਬਿਲਮੈਂ[6] ਨਾਂਹੀਂ'। ਹਾਥ ਬੰਦਿ ਬੋਲਯੋ ਸਿਸੁ ਤਬਹੀ।'ਤੁਮਰੇ ਨਿਕਟਿ ਸਿੱਧਿ ਜੇ ਸਭਿ ਹੀ।੨੧।ਦੋਹਰਾ॥ ਇਨਕੋ ਇਨਕੀ ਸ਼ਕਤਿ ਜੋ ਦੀਜੈ ਕ੍ਰਿਪਾ ਅਵਾਸ[7]! ਔਰ ਅਜਿੱਤਾ ਦੀਨ ਹ੍ਵੈਂ ਛੁਛੇ ਭਏ ਉਦਾਸ[8]॥੨੨॥ਚੌਪਈ॥ ਚਿੰਤਾਤੁਰ ਹ੍ਵੈਕੈ ਸਭਿ ਬੈਸੇ। ਕਿਰਪਨ[9] ਖੋਇ ਦਰਬ ਕੋ ਜੈਸੇ'। ਸ੍ਰੀ ਗੁਰ ਕਹਯੋ 'ਸ਼ਕਤਿ ਦਿਖਰਾਵਤਿ। ਦੰਭ ਕਰੈ ਨਿਜ ਮਾਨ ਬਧਾਵਤਿ[10]॥੨੩॥ ਦੇਨੀ ਉਚਿਤ ਅਬੈ ਨਹਿਂ ਇਨਕੋ। ਮਾਨ ਬਿਖੈ ਮਨ ਬੂਡਯੋ ਜਿਨਕੋ। ਤੇਰੋ ਕਹਯੋ ਨ ਮੋਰਹਿਂ ਕੈਸੇ। ਹੁਤੇ ਅਗਾਰੀ, ਹ੍ਵੈ ਅਬ ਤੈਸੇ' ॥ ੨੪ ॥ ਸਿੱਧਨ ਯੁਤ ਅਚਰਜ ਨਰ ਨਾਰੀ। 'ਇਹ ਬਾਰਿਕ ਬਹੁ ਪਰਉਪਕਾਰੀ। ਬੈਸ ਅਲਪ ਮਹਿਮਾ ਅਧਿਕਾਇ। ਸਿੱਧਿ ਸਰਬ ਲੀਨੇ ਬਖ਼ਸ਼ਾਇ†'॥੨੫॥ ਦੋਹਰਾ ॥ ਭਈ ਸਭਿਨਿ ਮਹਿਂ ਸ਼ਕਤਿ ਪੁਨ ਰਹੇ

---

[1]ਬੜੇ ਪ੍ਰਸੰਨ ਹੋਏ। [2]ਸੰਗਲ। [3]ਗੁਪਤ ਤੇ ਉਹਲੇ ਪਦਾਰਥਾਂ ਆਦਿਕ ਨੂੰ ਵੇਖਣ ਵਾਲੀ ਨਜ਼ਰ। [4]ਜੋ ਚਾਹ ਹਈ। [5]ਹੁਣੇ ਹੀ। [6]ਡੇਰੀ। [7]ਹੇ ਕ੍ਰਿਪਾ ਦੇ ਘਰ। [8]ਖਾਲੀ ਹੋ ਜਾ ਕੇ ਉਦਾਸ ਹੈਨ। [9]ਕੰਜੂਸ। [10]ਭਾਵ ਸਿੱਧ ਲੋਕ ਐਸਾ ਕਰਦੇ ਹਨ। *ਪਾਃ-ਆਸੁ=ਛੇਤੀ [ਸੰਸਃ, ਆਸ਼ੁ]।

†ਬੱਚੇ ਦਾ ਅੱਗ ਵਿਚ ਨਾ ਸੜਨਾ ਤੇ ਹੋਰ ਕਰਾਮਤਾਂ ਜੋ ਗੁਰੂ ਜੀ ਦੀਆਂ ਇਸ ਅਧਯਾਯ ਵਿਚ ਹਨ ਇਹ ਸਿੱਧਾਂ ਵਾਂਙੂ ਮਾਨ ਵਧਾਉਣ ਲਈ ਨਹੀਂ ਦਿਖਲਾਈਆਂ ਗਈਆਂ, ਪਰ ਸਿੱਧਾਂ ਦੀ ਕਰਾਮਾਤ ਦੀ ਸ਼ਕਤੀ ਜਿਸਨੂੰ ਓਹ ਪਰਮ ਪਰਮਾਰਥ ਸਮਝੀ ਬੈਠੇ ਸਨ ਅਰ ਅਪਣੇ ਮਾਨ ਲਈ ਵਰਤਦੇ ਸਨ, ਉਸ ਮਾਨ ਤੇ ਅਵਿੱਦਯਾ ਨੂੰ ਤੋੜਨ ਵਾਸਤੇ ਸਨ। ਜੇ ਕਿਹਾ ਜਾਏ ਕਿ ਗੁਰੂ ਜੀ ਐਵੇਂ ਆਖ ਹੀ ਦਿੰਦੇ ਕਿ ਕਰਾਮਾਤ ਕੁਛ ਚੀਜ਼ ਨਹੀਂ, ਤਦ ਜੋ ਯੋਗ ਸਾਧਨ ਕਰਕੇ ਮਨ ਏਕਾਗਰ ਤੇ

[ਬਾਕੀ ਨੋਟ ਦੇਖੋ ਅਗਲੇ ਪੰਨੇ ਦੇ ਹੇਠਾਂ]

ਰਿਦੇ ਹਰਖਾਇ। 'ਧੰਨਧੰਨ ਸ੍ਰੀ ਗੁਰ ਤੁਹੀਂ ਮਹਿਮਾ ਕਹੀ ਨ ਜਾਇ ॥੨੬॥ ਚੌਪਈ॥ ਸਿੱਖੀ ਧੰਨ, ਧੰਨ ਸਿਖ ਤੇਰੇ। ਪਰਉਪਕਾਰ ਕਰਹਿਂ ਦੁਖ ਹੇਰੇ'। ਅਸ ਕਹਿ ਸਿੱਧਨ ਗਰਬ ਗਵਾਯੋ। ਬਹੁਰ ਨ ਸ੍ਰੀ ਗੁਰ ਨਿਕਟਿ ਜਨਾਯੋ ॥ ੨੭ ॥ ਭਈ ਸ਼ਾਂਤਿ ਦੁਰਮਤਿ ਸਭਿ ਨਾਸ਼ੀ*। ਕਹੈਂ 'ਪੁਰਖੁ ਤੁਮ ਹੋ ਅਵਿਨਾਸ਼ੀ'। ਉਸਤਤਿ ਕਰਿਕੈ ਅਨਿਕ ਪ੍ਰਕਾਰਾ।ਪੁਨ ਬੂਝਨ ਹਿਤ ਬਚਨ ਉਚਾਰਾ॥੨੮॥'ਕੇਤਿਕ ਸ਼ਕਤਿ ਤੁਮਾਰੇ ਮਾਹੀ?। ਕਹਉ ਤਪਾ ਜੀ ! ਹਮਰੇ ਪਾਹੀ। ਅਪਰ ਨ ਤੁਮਰੇ ਸਮਸਰ ਦੇਖਾ। ਸਭਿ ਤੇ ਤੁਮਹੋ ਪੁਰਖੁ ਬਿਸ਼ੇਖਾ'

*ਗੁਰੂ ਜੀ ਦਾ ਇਸ ਮੌਕੇ ਪਰ ਅਪਣਾ ਸ੍ਰੀ ਮੁਖ ਵਾਕ ਹੈ:-

ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੇ ॥
ਮਾਗਹਿ ਨਾਮੁ ਪਾਇ ਇਹ ਭਿਖਿਆ ਤੇਰੇ ਦਰਸਨ ਕਉ ਕੁਰਬਾਣੇ ॥ [ਸਿ: ਗੋ:-੭੩.

ਅਰਥਾਤ-ਸਿਧ ਤੇ ਸਾਧਨਾ ਵਾਲੇ ਗੁਰੂ ਵੀ ਤੇ ਚੇਲੇ ਵੀ (ਹੁਣ ਹੇ ਸਾਈਂ) ਤੇਰੇ ਹੁਕਮ ਨੂੰ ਖੋਜਦੇ ਫਿਰਦੇ ਹਨ, (ਤੇਰਾ) ਨਾਮ ਮੰਗਦੇ ਹਨ ਤੇ ਕਹਿੰਦੇ ਹਨ ਕਿ ਇਹ ਖੈਰ (ਸਾਨੂੰ) ਪਾ, (ਹੇ ਨਾਨਕ ਤੇਰੇ) ਦਰਸ਼ਨ (ਆਤਮ ਵਿੱਦਯਾ ਯਾ ਦੀਦਾਰ) ਤੋਂ ਅਸੀਂ ਸਦਕੇ ਹਾਂ। ਫਿਰ ਗੁਰੂ ਜੀ ਅਪਣੇ ਨਿੰਮ੍ਰਤਾ ਦੇ ਝੌਕੇ ਤੋਂ ਦਸਦੇ ਹਨ ਕਿ ਵਾਹਿਗੁਰੂ ਨੇ ਆਪ ਖੇਲ ਰਚਾਇਆ (ਤੇ ਉਨ੍ਹਾਂ ਨੂੰ) ਗੁਰਮੁਖਤਾ ਦੀ ਸੋਝੀ ਹੋ ਗਈ। ਭਾਈ ਗੁਰਦਾਸ ਜੀ ਲਿਖਦੇ ਹਨ:-

ਬਾਬੇ ਕੀਤੀ ਸਿਧ ਗੋਸ਼ਟ ਸਬਦ ਸਾਂਤਿ ਸਿੱਧਾਂ ਵਿਚਿ ਆਈ॥

ਕਿ ਬਾਬਾ ਜੀ ਦੀ ਸਿੱਧ ਗੋਸ਼ਟ ਕਰਨ ਨਾਲ ਸਿੱਧਾਂ ਵਿਚ ਸ਼ਾਂਤੀ ਆਈ, ਕਿਹੜੀ ਸ਼ਾਤੀ ਜਿਹੜੀ ਸ਼ਬਦ=ਨਾਮ ਵਿਚ ਨਿਸ਼ਚਾ ਤੇ ਅੱਭਯਾਸ ਕਰਨ ਨਾਲ ਆਉਂਦੀ ਹੈ।

[ਪਿਛਲੇ ਪੰਨੇ ਦੀ ਬਾਕੀ ਟੂਕ]

ਸੰਯਮ ਕਰ ਕਰਕੇ ਕੁਛ ਚੇਟਕਾਂ ਹਾਸਲ ਕਰ ਚੁਕੇ ਹਨ, ਉਹ ਗੱਲਾਂ ਨਾਲ ਕਦ ਮੰਨਦੇ ਹਨ। ਜਦੋਂ ਇਹ ਦੇਖ ਲੈਣ ਕਿ ਸਾਨੂੰ ਰਾਹ ਪਾਉਣ ਵਾਲਾ ਸਾਡੇ ਨਾਲੋਂ ਵੱਡੀ ਸ਼ਕਤੀ ਰਖਦਾ ਹੈ, ਤੇ ਸ਼ਕਤੀ ਰਖਕੇ ਸਿੱਧੀਆਂ ਕਰਾਮਾਤਾਂ ਨੂੰ ਤੁੱਛ ਸਮਝਦਾ ਹੈ, ਉਸਦਾ ਕਹਿਣਾ ਮੁੱਲ ਵਾਲਾ ਕਹਿਣਾ ਉਹ ਮੰਨ ਸਕਦੇ ਸਨ। ਉਹ ਇਹ ਹੈ ਕਿ ਮੇਰੇ ਪਾਸ ਸ਼ਕਤੀ ਹੈ, ਪਰ ਮੈਂ ਇਸਨੂੰ ਤੁੱਛ ਸਮਝਦਾ ਹਾਂ, ਸਭ ਤੋਂ ਕੀਮਤੀ ਸ਼ੈ ਨਾਮ ਹੈ। ਬੱਚੇ ਦੀ ਮਿਸਾਲ ਇਹ ਦਿਖਾਈ ਕਿ ਕਿਸ ਤਰ੍ਹਾਂ ਦਾ ਆਗਯਾਕਾਰੀ ਹੈ ਜੋ ਅੱਗ ਵਿਚ ਜਾਣੋਂ ਨਹੀਂ ਝਿਜਕਦਾ, ਇਹ ਵਡੇਰੀ ਕਰਾਮਾਤ ਹੈ, ਅੱਗ ਵਿਚ ਨਾ ਸੜਨਾ ਇਹ ਅਚਰਜ ਕਰਨੇ ਵਾਲੀ ਕਰਾਮਾਤ ਹੈ, ਫਿਰ ਬੱਚੇ ਦਾ ਸਿੱਧਾਂ ਨੂੰ ਬਖਸ਼ਾਉਣਾਂ ਇਹ ਸੱਭ ਤੋਂ ਉੱਚੀ ਕਰਾਮਾਤ ਹੈ, ਸਿੱਧਾਂ ਦਾ ਅਹੰਕਾਰ ਤੋੜਨ ਵਾਸਤੇ ਇਹ ਸਾਰੇ ਸ਼ੁਭ ਗੁਣ ਬਾਰਾਂ ਬਰਸ ਦੇ ਬੱਚੇ ਤੋਂ ਦਿਖਲਵਾਏ ਕਿ ਪਰਾਏ ਦੀ ਹਾਨੀ ਹੁੰਦੀ ਨਾ ਦੇਖ ਸਕਣੀ, ਨੀਵੇਂ ਹੋਕੇ ਰਹਿਣਾ, ਰਜ਼ਾ ਵਿਚ ਰਹਿਣਾ ਤੇ ਨਾਮ ਸਿਮਰਣਾ, ਇਹ ਅਸਲ ਸਿੱਧ ਅਵਸਥਾ ਹੈ।

॥ ੨੯ ॥ ਦੋਹਰਾ ॥ ਗੁਰੂ ਭਨ੍ਯੋ 'ਸਤਿਨਾਮ ਕੀ ਬਡਿਆਈ ਬਡ ਜਾਨਿ। ਏਕੰਕਾਰ ਅਕਾਰ ਪ੍ਰਭੁ ਪੂਰਨ ਕ੍ਰਿਪਾਨਿਧਾਨ ॥ ੩੦ ॥ ਚੌਪਈ ॥ ਜੇਵਡ[੧] ਸਾਹਿਬ ਤੇਵਡ[੨] ਦਾਤਿ।ਕਬਹੂੰ ਪਾਰ[੩] ਨ ਪਾਇਓ ਜਾਤ। ਕਰੁਨਾਮੈ ਨਿਤ ਜੋਤਿ ਸਰੂਪੀ।ਸਭਿ ਬਿਧਿ ਸ੍ਰੀ ਕਰਤਾਰ ਅਨੂਪੀ॥੩੧॥ਕ੍ਰਿਪਾਦ੍ਰਿਸ਼ਟਿਦੇਖਤਿ ਹੈ ਜਾਂਕੋ। ਦਾਨ ਨਾਮ ਕੋ ਦੇਵਤਿ ਤਾਂਕੋ।ਮਾਨ ਅਮਾਨ ਸੁਤੇ ਛੁਟਿ ਜਾਹੀਂ। ਸੁਖ ਕੇ ਸਹਿਤ ਪਰਮਪਦ ਪਾਹੀਂ॥੩੨॥ ਸਤਿਗੁਰ ਕੀ ਵੱਡੀ ਵਡਿਆਈ। ਭੇਦ ਪਾਰ ਨਹਿੰ ਪਾਯੋ ਜਾਈ'। ਇਸ ਬਿਧਿ ਕਹਿ ਕਰਿ ਕ੍ਰਿਪਾਨਿਧਾਨਾ। ਤਿਨਸੋਂ ਏਕ ਸ਼ਲੋਕ ਬਖਾਨਾ ॥ ੩੩ ॥

ਸਲੋਕੁ ਮਃ ੧

ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ ॥ ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ॥ ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ ॥ ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ ॥ ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ ॥ ਜੇਵਡੁ ਸਾਹਿਬੁ ਤੇਵਡ ਦਾਤੀ ਦੇਦੇ ਕਰੇ ਰਜਾਈ ॥ ਨਾਨਕੁ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥ ੧ ॥ [ਮ ਬ ਵਾਰ

ਦੋਹਰਾ॥ਇਹ ਸ਼ਲੋਕ ਸੁਨਿਕੈ ਸਭੈ ਸਿੱਧਨ ਸਤਿ ਕਰਿ ਮਾਨ। ਗੋਰਖਾਦਿ ਤੇ ਦੀਨ ਹ੍ਵੈ ਬੰਦੇ ਜੋਰਤਿ ਪਾਨ[੪] ॥ ੩੪ ॥ ਚੌਪਈ ॥ ਅਪਰ ਸਿੱਧ ਸਭਿ ਬਿਨੈ ਅਲਾਵੈਂ। ਭੰਗਰਨਾਥ ਨ ਸੀਸ ਨਿਵਾਵੈ। ਇਸ ਬਿਧਿ ਬਚਨ ਕਹਤਿ ਭਾ ਤਬਹੀ। 'ਪਸ਼ਚਮ[੫] ਸੁਰਸਰਿ[੬] ਬਹੀ ਨ ਕਬਹੀ॥੩੫॥ ਅਸਤ ਨ ਪ੍ਰਾਚੀ ਸਵਿਤਾ ਭਯੋ[੭]। ਧਾਰਿ ਪੰਖ[੮] ਨਹਿੰ ਮੇਰੁ ਉਡਯੋ। ਹਮ ਹੈਂ ਸਿੱਧ ਜਿ ਗ੍ਰਿਹ-ਸਤਿ ਅਗਾਰੀ। ਨਮੋ ਕਰੈਂ ਅਸਮੰਜਸ[੯] ਭਾਰੀ' ॥ ੩੬ ॥ ਉਡ੍ਯੋ ਅਕਾਸ਼ ਬਿਖੈ ਕਹਿ ਐਸੇ। ਜਾਤ ਬਿਹੰਗ ਯੁਤਿ ਬਲ ਕੇ ਜੈਸੇ। ਸ੍ਰੀ ਨਾਨਕ ਲਖਿ ਗਰਬ ਸਮੇਤਾ। ਕੌਂਸ[੧੦] ਉਡਾਈ ਖੋਵਨ ਹੇਤਾ[੧੧] ॥ ੩੭ ॥ ਲਗੀ ਜਾਇਕੈ ਸੀਸ ਮਝਾਰੀ। ਉਡ੍ਯੋ ਬਹੁਰ ਪੀਰਾ ਭੀ ਭਾਰੀ। ਤਿਹ ਤੇ ਊਚੀ ਗਈ ਖਰਾਇ[੧੦]। ਸਿਰ ਮੈਂ ਲਾਗੀ ਰਹ੍ਯੋ ਬਚਾਇ ॥੩੮॥ ਜਬ ਥਿਰ ਹੋਵੈ ਪੁਨ ਸਿਰ ਲਾਗੈ। ਹਟੈ ਨ ਕਸ[੧੨] ਜਿ ਅਪਰ ਦਿਸ਼ਿ ਭਾਗੈ। ਸ੍ਰੀ ਨਾਨਕ ਕੀ

[੧]ਜਿੱਡਾ ਵੱਡਾ। [੨]ਤਿਤਨੀ ਵੱਡੀ। [੩]ਅੰਤ। [੪]ਜੋੜਕੇ ਹੱਥ। [੫]ਪੱਛੋਂ ਵਲ। [੬]ਗੰਗਾ। [੭]ਡੁਬਾ ਨਹੀਂ ਪੂਰਬ ਦਿਸ਼ਾ ਵਲ ਸੂਰਜ (ਕਦੀ)। [੮]ਖੰਭ ਲਾਕੇ। [੯]ਅਯੋਗ। [੧੦]ਖੜਾਊਂ। [੧੧](ਗਰਬ) ਖੋਵਨ ਲਈ। [੧੨]ਕਿਸੇ ਤਰ੍ਹਾਂ ਬੀ।

ਦਿਸ਼ਿ ਜਬ ਆਵੈ। ਸਿਰ ਤੇ ਕੌਂਸ ਲਗਨ ਹਟਿ ਜਾਵੈ॥੩੯॥ਜਾਨਯੋ ਰਿਦੈ ਨ ਹਟਯੋ[1] ਖਰਾਊ[2]। ਕਰ ਬਹੁ ਰਹਯੋ ਨ ਚਲਤਿ ਉਪਾਊ। ਪੀਰ ਪਾਇ ਹਿਰਦੇ ਪਛੁਤਾਨਾ। ਮਿਟਯੋ ਗਰਬ ਬਹੁ ਭਯੋ ਲਜਾਨਾ॥ ੪੦ ॥ ਦੋਹਰਾ ॥ ਹੋਇ ਦੀਨ ਆਵਤਿ ਭਯੋ ਜਹਿਂ ਬੇਦੀ ਕੁਲ ਦੀਪ। ਚਰਨ ਕਮਲ ਬੰਦਨ ਕਰੀ ਬੈਠਯੋ ਹੋਇ ਸਮੀਪ ॥ ੪੧ ॥ ਚੌਪਈ ॥ ਗੋਰਖ ਦੇਖਿ ਬਚਨ ਕੋ ਕਹੈ। 'ਇਉਂ ਕਰਿਵਾਇ ਬਿਨਾਂ ਨਾ ਰਹੈ। ਕਲੀਕਾਲ ਮੈਂ ਸ਼੍ਰੀ ਕਰਤਾਰਾ। ਨਾਮ ਜਪਾਵਨ ਹਿਤ ਤਨ ਧਾਰਾ॥੪੨॥ ਇਸਕੀ ਸਮਤਾ ਹੋਇ ਨ ਕੈਸੇ। ਬੰਦਨ ਕਰਹੁ ਭਲਾ ਹੁਇ ਜੈਸੇ।ਨੀਕੇ ਬਚਨ ਸੁਨੋ ਪੁਨ ਕਹੋ।ਤੱਤਗਯਾਨ ਕੋ ਉਰ ਮਹਿਂ ਲਹੋ' ॥ ੪੩ ॥ ਪੁਨ ਗੋਰਖ ਗੁਰ ਸੰਗਿ ਉਚਾਰਾ। 'ਕਲੀ ਕਾਲ ਮਹਿਂ ਕਯਾ ਵਰਤਾਰਾ ?'। ਬੈਠੇ ਸਭਿ ਹੀ ਸਿੱਧ ਸਮੀਪਾ। ਤਬ ਬੋਲੇ ਬੇਦੀ ਕੁਲ ਦੀਪਾ ॥ ੪੪ ॥

ਸਲੋਕੁ ਮਃ ੧

ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥ ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ ॥ ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ ॥ ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ ॥ ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥ ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥ ੧ ॥ [ਵਾਰ ਆਸਾ

ਸਲੋਕੁ ਮਃ ੧ ॥

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥ ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥ ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥ ਵਿਚਿ ਹਉਮੈ ਕਰਿ ਦੁਖੁ ਰੋਈ ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥੧॥ [ਮਾਝ ਵਾਰ

ਸਲੋਕੁ ਮਃ ੧ ॥ ਸਤੀ ਪਾਪੁ ਕਰਿ ਸਤੁ ਕਮਾਹਿ ॥ ਗੁਰ ਦੀਖਿਆ ਘਰਿ ਦੇਵਣ ਜਾਹਿ ॥ ਇਸਤਰੀ ਪੁਰਖੈ ਖਟਿਐ ਭਾਉ ॥ ਭਾਵੈ ਆਵਉ ਭਾਵੈ ਜਾਉ ॥ ਸਾਸਤੁ ਬੇਦੁ ਨ ਮਾਨੈ ਕੋਇ ॥ ਆਪੋ ਆਪੈ ਪੂਜਾ ਹੋਇ ॥ ਕਾਜੀ ਹੋਇਕੈ ਬਹੈ ਨਿਆਇ ॥ ਫੇਰੇ ਤਸਬੀ ਕਰੇ ਖੁਦਾਇ ॥ ਵਢੀ ਲੈਕੇ ਹਕੁ ਗਵਾਏ ॥ ਜੇਕੋ ਪੁਛੈ ਤਾ ਪੜਿ ਸੁਣਾਏ ॥ ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ । ਲੋਕ ਮੁਹਾਵਹਿ ਚਾੜੀ ਖਾਹਿ ॥ ਚਉਕਾ ਦੇਕੇ ਸੁਚਾ ਹੋਇ ॥ ਐਸਾ ਹਿੰਦੂ ਵੇਖਹੁ ਕੋਇ ॥ ਜੋਗੀ ਗਿਰਹੀ ਜਟਾ ਬਿਭੂਤ ॥ ਆਗੈ ਪਾਛੈ ਰੋਵਹਿ ਪੂਤ ॥ ਜੋਗੁ ਨ ਪਾਇਆ ਜੁਗਤਿ ਗਵਾਈ ॥ ਕਿਤੁ ਕਾਰਣਿ ਸਿਰਿ ਛਾਈ ਪਾਈ ॥ ਨਾਨਕ ਕਲਿ ਕਾ ਏਹੁ ਪਰਵਾਣੁ ॥ ਆਪੇ ਆਖਣੁ ਆਪੇ ਜਾਣੁ ॥ ੧ ॥ ਰਾਮ: ਵਾਰ ਮ: ੧

[1]ਨਹੀਂ ਹਟਦੀ । [2]ਖੜਾਊਂ ।

ਚੌਪਈ ॥ ਪੁਨ ਗੁਰ ਸਿੱਧਿ ਗੋਸ਼ਟਿ ਕਰੀ । ਸਿੱਧਿਨ ਕੀ ਦੁਬਿਧਾ ਸਭਿ ਹਰੀ । ਪਦ ਪੰਕਜ ਪਰ ਬੰਦਨ ਕਰਿਹੀਂ । ਉਸਤਤਿ ਉਚਰਿ ਹਰਖ ਉਰ ਧਰਿਹੀਂ[੧] ॥੪੫॥ ਲਖ੍ਯੋ–ਕਲੀ ਮਹਿਂ ਭਾ ਅਵਤਾਰਾ । ਧਰਨ ਕੀਨ ਤਨ ਸ੍ਰੀ ਕਰਤਾਰਾ । ਨਾਮ ਜਪਾਇ ਪ੍ਰਮਾਨ ਉਧਾਰੈਂ[੨] । ਜਹਿਂ ਤਹਿਂ ਕੀਰਤਿ ਧਰਮ ਬਿਥਾਰੈਂ ॥੪੬॥ ਹੋਤਿ ਸਮਾਨ ਨ ਯਾਂਕੇ ਕੋਊ। ਗਤਿਦਾਯਕ ਸ਼ਰਧਾ ਧਰਿ ਜੋਊ । ਬਿਨੁ ਪ੍ਰਭੁ ਹਮੈਂ ਨ ਜੀਤ ਸਕਾਈ–। ਯਾਂਤੇ ਸਤਿ ਜਾਨ੍ਯੋ ਜਗਰਾਈ ॥੪੭ ॥ ਦੋਹਰਾ ॥ ਇਸਿ ਬਿਧਿ ਧਰੀ ਪ੍ਰਤੀਤ ਉਰ ਕਰਿ ਬੰਦਨ ਜਗਤੇਸ਼ । ਬਿਦਾ ਸਿੱਧਿ ਹੋਏ ਸਰਬ ਕਹਿ 'ਆਦੇਸ਼ ਅਦੇਸ਼' ॥ ੪੮ ॥ ਚੌਪਈ॥ ਸਭਿ ਚਰਚਾ* ਜੇ ਬਰਨਨ ਕਰਿਹੌਂ । ਗ੍ਰੰਥ ਬਢਨ ਤੇ ਉਰ ਮਹਿਂ ਡਰਿਹੌਂ। ਬਹੁਰ ਨ ਪਾਰ ਸੁ ਪਾਯੋ ਜਾਈ।ਸ੍ਰੀ ਗੁਰੁ ਜੇਤਿਕ[੩] ਚਰਚਾ ਗਾਈ ॥ ੪੯ ॥ ਮੇਲਾ ਬਿਛੁਰਨ[੪] ਲਗ੍ਯੋ ਬਹੋਰੀ । ਗਮਨੇ ਮਾਨਵ ਨਿਜ ਨਿਜ ਠੌਰੀ।ਬਾਢੀ[੫]ਬਾਲਕ ਪਗ ਲਪਟਾਯੋ।ਆਰਣਸੁਤ ਕਰ[੬] ਪ੍ਰਭੁ ਸਿਰ ਲਾਯੋ। 'ਮਿਲਿ ਜੋ ਤੁਮ ਗਤਿ ਪਾਵਹਿ' ਕਹਿਮੁਖ[੮]।ਸੱਤਿਨਾਮ ਤੁਮ ਕਹੁ ਸਭਿ ਮੈ ਲਖਿ[੯] ॥੫੦॥ ਦੋਹਰਾ ॥ ਬਸਹੁ ਤਾਤ[੧੦] ਨਿਜ ਤਾਤਨੀ[੧੧] ਪਾਸ ਜਾਇ ਤੁਮ ਤਾਤ[੧੨]।ਬਹੁ ਨਰ ਕੋ ਭਵ[੧੩] ਤਾਰਿ ਹੋ ਪੁਨਿ ਗਤਿ ਹ੍ਵੈ ਬੱਖਸਾਤ[੧੪][੭] ॥੫੧॥ ਚੌਪਈ॥ ਮਾਨਿ ਬਚਨ ਸ੍ਰੀ ਜਗਤੇਸ਼੍ਵਰ ਕੋ । ਗਦ ਗਦ ਹ੍ਵੈ ਤੁਰਿ ਪਾ[੧੫] ਨਿਜ ਘਰ ਕੋ । ਕੇਤਿਕ ਸੇਵਕ ਸੰਗ ਸਿਧਾਰੇ । ਜਗ ਗੁਰ ਪ੍ਰਵਿਸ਼ੇ ਪੁਰਿ ਕਰ- ਤਾਰੇ ॥ ੫੨ ॥ ਕਿਤਿਕ ਕਾਲ ਪ੍ਰਭੁ ਦੀਨ ਦਯਾਲਾ । ਰਹੇ ਤਹਾਂ, ਬੈਠਹਿਂ ਧ੍ਰਮਸਾਲਾ । ਹੋਤਿ ਕੀਰਤਨ ਨਿਸ ਦਿਨ ਪਾਸੂ। ਦਰਸਹਿ ਸੰਗਤਿ ਕਰਿ ਅਰਦਾਸੂ ॥ ੫੩ ॥ ਧਾਰਿ ਕਾਮਨਾ ਜੋ ਉਰ ਆਵਹਿ । ਦਰਸ਼ਨ ਕਰਤ੍ਯੋਂ ਸੋ ਸਭਿ ਪਾਵਹਿ । ਗ੍ਰਾਮ ਨਗਰ ਸਗਰੇ ਪੁਰਿ ਮਾਂਹੀ। ਲੇ ਸ੍ਰੀ ਨਾਨਕ ਨਾਮ ਸਰਾਹੀਂ[੧੬]॥੫੪॥ ਸੁਨਿ ਕਰਿ ਮਾਲੋ ਸ਼ੇਖ ਪ੍ਰਸ਼ੰਸਾ । ਗਯੋ ਨਿਕਟਿ ਬੰਦਿਨ

[੧]ਭਾਵ ਸਿੱਧ ਲੋਕ । [੨]ਪੁਰਸ਼ਾਂ ਨੂੰ ਤਾਰਨਗੇ । [੩]ਜਿਤਨੀ ਕੁ [੪]ਉੱਜੜਨ । [੫]ਤਿਖਾਣ ਦਾ । [੬]ਹੱਥ ਕਮਲ । [੭]ਮਿਲੇਗਾ ਜੋ ਤੈਨੂੰ (ਸੋ) ਮੁਕਤੀ ਪਾਵੇਗਾ । [੮](ਤੇਰੇ) ਮੁਖੋਂ ਕਹਣ ਮਾਤ੍ਰ ਨਾਲ(ਅ)ਮੂੰਹੋਂ ਕਿਹਾ ਗੁਰੂ ਜੀ ਨੇ । [੯]ਸਭ ਵਿਚ ਲਖ ਕੇ (ਵਯਾਪਕ ਵਾਹਿਗੁਰੂ)(ਅ) ਸਭਨਾਂ ਨੂੰ(ਪਰ) ਵੇਖਕੇ । [੧੦]ਪਿਤਾ(ਤੇ)। [੧੧]ਆਪਣੀ ਮਾਤਾ (ਦੇ ਪਾਸ)। [੧੨]ਹੇ ਪੁੱਤ੍ਰ ! । [੧੩]ਸੰਸਾਰ ਤੋਂ। [੧੪]ਪ੍ਰਗਟ ਹੀ ਮੁਕਤ ਹੋਇਗੀ । [੧੫]ਚੱਲ ਪਿਆ । [੧੬]ਸਲਾਹੁੰਦੇ ਹਨ । *ਭਾਈ ਗੁਰਦਾਸ ਜੀ ਨੇ ਬੀ ਇਸ ਗੋਸ਼ਟ ਦਾ ਸੰਖੇਪ ਆਪਣੀ ਪਹਿਲੀ ਵਾਰ ਵਿਚ ਦਿੱਤਾ ਹੈ। ਦੇਖੋ ਇਸ ਪੁਸਤਕ ਦਾ ਪੰਨਾ ੧੦੫੯ ਜਿਥੇ ਇਸ ਗੋਸ਼ਟ ਸੰਬੰਧੀ ਭਾਈ ਸਾਹਿਬ ਦੀਆਂ ਪਉੜੀਆਂ ਟੂਕ ਵਿਚ ਦਿਖਾਈਆਂ ਗਈਆਂ ਹਨ।

ਅਵਤੰਸ਼ਾ[1]। ਕਰਿ ਸਲਾਮ ਬੈਸਯੋ ਤਵ[2] ਪਾਸੂ। ਬੂਝਨ ਲਾਗਯੋ ਮਤਸਰ ਜਾਸੂ[3] ॥੫੫॥'ਹਿੰਦੂ ਬਡੇ ਕਿ ਤੁਰਕ ਬਤਾਵਉ। ਉੱਤਮ ਕਿਹ ਕੋ ਮਤੋ? ਸੁਨਾਵਉ। ਸ਼ੁਭ ਗਤਿ ਕੈਸੇ ਪ੍ਰਾਪਤਿ ਹੋਇ?।ਤੁਮਰੀ ਉਸਤਤਿ ਕਹਿ ਸਭਿ ਕੋਇ' ॥ ੫੬ ॥ ਸੁਨਿਕੈ ਸ੍ਰੀ ਗੁਰ ਬਚਨ ਬਖਾਨੇ। 'ਇਸ ਬਿਧਿ ਬੂਝਹਿਂ ਜੇ ਅਨਜਾਨੇ। ਉਰ ਮਹਿਂ ਭਰਮ ਸੁਮਤਿ ਨਹਿਂ ਪਾਈ । ਦ੍ਵੈ ਪਖ ਹਿੰਦੂ ਤੁਰਕ ਦ੍ਰਿੜਾਈਂ ॥ ੫੭॥ ਤੱਤੁ ਵਸਤੁ ਕੋ ਜਾਨਹਿਂ ਨਾਂਹੀਂ। ਝਗਰੇ ਬਾਂਧੈਂ[4] ਦਾਵੇ ਮਾਂਹੀ। ਇਨ ਕੋ ਗਤਿ ਨਹਿਂ ਪ੍ਰਾਪਤਿ ਹੋਇ। ਜਮ ਕੋ ਡੰਡ ਸਹੈਂ ਨਿਤ ਸੋਇ'॥ ੫੮ ॥ ਸੁਨਤਿ ਗਯੋ ਜਰਿ[5] ਮਾਲੋ ਸ਼ੇਖ਼ਾ। ਬੋਲਯੋ ਜਿਹਕੋ ਅਨਖ[6] ਵਿਸ਼ੇਖ਼ਾ। 'ਹਿੰਦੂ ਤੁਰਕ ਨਹੀਂ ਜੇ ਕੋਈ। ਕਿਉਂ ਖ਼ੁਦਾਇ ਸਿਰਜੇ ਇਹ ਦੋਈ ?॥ ੫੯ ॥ ਇਕ ਖ਼ੁਦਾਇ,ਇਕ ਸਿਮਰਹਿਂ ਰਾਮ* । ਪ੍ਰਿਥਕ[7] ਰਹਤਿ ਨਿਜ ਨਿਜ ਦ੍ਵੈ ਧਾਮ।ਪਸ਼ਚਮ ਮੁਖ ਇਕ ਪ੍ਰਾਚੀ ਕਰਿਹੀਂ । ਨਿਜ ਮਤ ਦੋਊ ਭਲੋ ਉਚਰਿਹੀਂ' ॥ ੬੦ ॥ ਸ੍ਰੀ ਨਾਨਕ ਪੁਨ ਬੈਨ ਬਖਾਨੇ। 'ਉੱਤਮ ਭਗਤਿ ਕਬੀਰ ਮਹਾਨੇ। ਸਭਿ ਤੇ ਮਹਿਮਾਂ ਤਿਨਿ ਅਧਿਕਾਈ। ਰਾਮ ਕਬੀਰ ਭੇਦ ਨਹਿਂ ਰਾਈ† ॥ ੬੧ ॥ ਤਿਸਨੈ ਦੋਨੋ ਕੋ ਸਮਝਾਵਾ। ਭਲੀ ਭਾਂਤਿ ਸੌਂ ਭਰਮ ਮਿਟਾਵਾ। ਜਗ ਮੈਂ ਜਨਮ ਤੁਰਕ ਘਰ ਭਯੋ। ਸੁਨਿ ਤੂੰ ਜਿਉਂ ਤਿਨਿ ਬਰਨਨ ਕਿਯੋ ॥੬੨॥ ਦੋਹਰਾ॥—ਇਕ ਮਾਟੀ ਇਕ ਨੈ ਕਰੇ ਏਕ ਜੋਤਿ ਸਭਿ ਮਾਂਹਿ। ਇਕ ਸੋ ਬਨਯੋ ਬਨਾਉ ਤਹਿਂ ਭਰਮਹੁ ਉਰ ਮਹਿਂ ਨਾਂਹਿ ॥ ੬੩ ॥ ਏਕੰਕਾਰ ਖੁਦਾਇ ਸੋ ਰਾਮ ਰਹੀਮ ਨ ਦੋਇ। ਭੂਲੇ ਬਾਂਧੈ ਪਾਖ ਜੋ ਜਨਮ ਮਰਨ ਮਹਿਂ ਸੋਇ ॥੬੪॥ ਚੌਪਈ॥ ਦੇਹਿ ਕੂਰ, ਕੂਰੇ[8] ਇਹੁ ਦਾਵੇ। ਹਿੰਦੂ ਤੁਰਕ ਮਨੈ ਜਿ ਮਨਾਵੇ। ਘਟ ਫੂਟੇਂ[9] ਕਜਾ ਨਾਮ ਕਹੋਗੇ। ਤਨ ਦਾਵੇ ਬਿਨੁ ਜਬੈ ਰਹੋਗੇ ॥੬੫ ॥ ਅਲਹਿ ਅਕਾਲ ਏਕ ਸ੍ਰੀ ਨਾਮੂ। ਦਾਵੇ ਕਰਹਿਂ ਪਖੰਡਨ ਧਾਮੂ[10]। ਜਗਤ ਝੂਠ

---

[1]ਬੇਦੀ ਕੁਲ ਦੇ ਭੂਖਣ। [2]ਤਦੋਂ। [3]ਈਰਖਾ ਸੀ ਜਿਸ ਨੂੰ। [4]ਬੰਨ੍ਹਦੇ ਹਨ। [5]ਸੜ। [6]ਗੁੱਸਾ। [7]ਵੱਖਰੇ ਵਖਰੇ। [8]ਝੂਠੇ। [9]ਮਰਨ ਤੇ। [10]ਭਾਵ ਪਖੰਡੀ, ਮੂਰਖ। *ਪਾ:—ਨਾਮ।

†ਇਹ ਗਲ ਹਿੰਦਾਲੀਏ ਵਲੋਂ ਹੈ ਯਾ ਜੇ ਉਸ ਨਾਲ ਕੋਈ ਕਬੀਰ ਪੰਥੀ ਸੀ ਤਾਂ ਉਸ ਵਲੋਂ ਹੈ। ਸ੍ਰੀ ਗੁਰੂ ਜੀ ਦੇ ਮੂੰਹੋਂ ਕਬੀਰ ਜੀ ਨੂੰ ਵਡਾ ਅਖਵਾਣ ਦਾ ਜਤਨ ਹੈ, ਪਰ ਏਥੇ ਸਮਝ ਕਰ ਲੈਣੀ ਚਾਹੀਏ ਕਿ ਭਗਤਾਂ ਵਿਚੋਂ ਵੱਡਾ ਕਹਿ ਰਹੇ ਹਨ। ਆਪ ਗੁਰੂ ਜੀ 'ਗੋਬਿੰਦ ਰੂਪ' ਹਨ।

ਮਹਿਂ ਝੂਠੇ ਦਾਵੇ। ਦ੍ਰਿਸ਼ਟਿਮਾਨ ਸਭਿ ਹੀ ਬਿਨਸਾਵੇ[੧]–॥ ੬੬ ॥ ਅਸ
ਬਿਚਾਰ ਮਾਲੋ! ਉਰ ਕਰੀਐ। ਚਹਿਂ ਜਿ ਭਲਾ, ਭ੍ਰਮ ਕੋ ਪਰਹਰੀਐ[੨]।
ਕੁਮਤਿ ਬਿਦਾਰਨ[੩] ਦਿਯ ਉਪਦੇਸ਼ਾ। ਕ੍ਰਿਪਾ ਦ੍ਰਿਸ਼ਟਿ ਦੇਖੀ ਜਗਤੇਸ਼ਾ ॥
੬੭॥ਦੋਹਰਾ॥ ਦੰਭ ਕਦਨ[੪] ਕੇ ਬਚਨ ਤੇ ਅਨਦ ਸਦਨ[੫] ਸੁਨਿ ਬੈਨ।
ਪਦ ਪੰਕਜ ਪਰ ਪਰਿ ਰਹ੍ਯੋ ਹਰਖਤਿ ਉਰ ਭੀ ਚੈਨ॥੬੮॥ ਚੌਪਈ॥ ਹੋਇ
ਦੀਨ ਮਨ ਬਿਨੈ ਬਖਾਨੀ॥'ਅਬ ਜਾਨੇ ਤੁਮ ਸ਼੍ਰੀਗੁਨਖਾਨੀ। ਭਯੋ ਮੁਰੀਦ[੬]
ਰਾਵਰ ਕੇਰਾ। ਬਚਨ ਸੁਨਤਿ ਭ੍ਰਮ ਮਿਟਿਗ੍ਯੋ ਮੇਰਾ ॥ ੬੯ ॥ ਹੇ ਖੁਦਾਇ
ਮੂਰਤਿ ਧਰਿ ਆਏ। ਦਾਵੇ ਦ੍ਵੈਤ ਪਖੰਡ ਮਿਟਾਏ। ਅਬ ਤੁਮ ਪੀਰ ਭਏਹੋ
ਮੇਰੇਉਪਜੀਸ਼ਾਂਤਿ ਦਰਸਕੋ ਹੇਰੇ॥੭੦॥ਮੁਰ ਉਰ ਨਭ[੭]ਰਵਿਰੂਪ ਤੁਮਾਰਾ[੮]।
ਬਚਨ ਕਿਰਨ[੯] ਯੁਤ[੧੦] ਕਰਹੁ ਬਸਾਰਾ[੧੧]। ਦਿਪੈ ਸਦੀਵ ਮੋਹ ਤਮ
ਨਾਸ਼ੂ[੧੨]।ਕਲਿਮਲ ਉਡ ਕੋ[੧੩] ਮਿਟਹਿ ਪ੍ਰਕਾਸ਼ੂ॥੭੧॥ਦੋਹਰਾ॥ਪ੍ਰਸ਼ਨਕਹਉਂ
ਇਕ ਔਰ ਮੁਝ ਜੋ ਖੁਦਾਇ ਦਰਗਾਹ। ਕੋ ਆਦਰ ਤਹਿਂ ਪਾਵਈ ਜਿਹ
ਨਕਾਰ[੧੪]ਕਿਤ ਨਾਂਹਿ॥੭੨॥ ਚੌਪਈ॥ ਤਿਹ ਕੇ ਲੱਛਨ ਮੁਝਹਿ ਸੁਨੱਈਏ।
ਜਿਹਤੇ ਦਰਗਹਿ ਠਾਕ ਨ ਪੱਈਏ'।ਬਹੁਰੋ ਸ਼੍ਰੀਪ੍ਰਭੁ ਬਚਨਉਚਾਰੇ।'ਦ੍ਵੈਤੀ
ਦਾਵੇ ਜਿਹ ਮਨ ਟਾਰੇ[੧੫] ॥੭੩॥ ਭਾਣਾ ਵਾਹਿਗੁਰੂ ਕੋ ਮਾਨ੍ਯੋ।ਕਲਿ ਮਹਿਂ
ਕੀਰਤਿ ਨਾਮ ਬਖਾਨ੍ਯੋ। ਤਿਨ ਕੋ ਆਦਰ ਸਰਬ ਸਥਾਨਾਂ।ਹਰਖ਼ ਸ਼ੋਕ
ਸਮ ਮਾਨ ਅਮਾਨਾ[੧੬]॥੭੪॥ਨਹਿਂ ਨਕਾਰ[੧੪] ਤਿਹਕੋ ਕਤ ਹੋਵਹਿ। ਸਾਚਿ
ਰਤੇ ਸੋ ਸਾਚ ਬੁਗੋਵਹਿਂ[੧੭]।ਕੋਮਲ ਹਿਰਦੇ ਪਰਉਪਕਾਰੀ। ਦੁਖ ਸੁਖ ਮਹਿਂ
ਸਮ ਕਰਤਿ ਬਿਚਾਰੀ' ॥੭੫॥ ਦੋਹਰਾ ॥ ਸ਼੍ਰੀ ਗੁਰ ਕੋ ਉਪਦੇਸ਼ ਸੁਨਿ ਪੀਰ
ਥਾਪਿ ਨਿਜ ਸੋਇ। ਭਯੋ ਮੁਰੀਦ ਅਧੀਨ ਹ੍ਵੈ ਰਿਦੇ ਪ੍ਰੇਮ ਮੈਂ ਹੋਇ ॥ ੭੬ ॥
ਚੌਪਈ॥ਕੇਤਿਕ ਦਯੋਸ ਰਹ੍ਯੋ ਪ੍ਰਭੁ ਪਾਸੂ।ਗਯੋ ਸ਼ੇਖ਼ ਪੁਨ ਅਪਨ ਅਵਾਸੂ।

---

[੧]ਨਾਸ਼ ਹੋ ਜਾਣਗੇ।[੨]ਨਾਸ਼ ਕਰੋ। [੩]ਖੋਟੀ ਮਤਿ ਦੂਰ ਕਰਨ ਹਿਤ। [੪]ਦੰਭ ਕੱਟਨਹਾਰ। [੫]ਅਨੰਦ ਦੇ ਘਰ–ਬਚਨਾਂ ਦਾ ਵਿਸ਼ੇਸ਼ਣ ਹੈ। (ਅ)ਬਚਨ ਸੁਣਕੇ ਅਨੰਦ ਦਾ ਘਰ ਬਣ ਗਿਆ। [੬]ਸਿੱਖ। [੭]ਮੇਰੇ ਹਿਰਦੇ ਰੂਪੀ ਅਕਾਸ਼ ਵਿਖੇ। [੮]ਸੂਰਜ ਰੂਪੀ ਆਪ ਦਾ ਰੂਪ ਹੈ। [੯]ਬਚਨਾਂ ਰੂਪੀ ਕਿਰਨਾਂ ਹਨ। [੧੦]ਸਹਤ। [੧੧]ਵਾਸਾ ਕਰੋ। [੧੨]ਮੋਹ ਰੂਪੀ ਅਨ੍ਹੇਰੇ ਨੂੰ ਨਾਸ਼ ਕਰਨ ਵਾਲਾ। [੧੩]ਪਾਪਾਂ ਰੂਪੀ ਤਾਰਿਆਂ ਦਾ। [੧੪]ਨਿਰਾਦਰ, ਨਾਂਹ। [੧੫]ਜਿਨ੍ਹੇ ਮਨ ਤੋਂ ਦੂਰ ਕੀਤੇ ਹਨ। [੧੬]ਆਦਰ ਨਿਰਾਦਰ। [੧੭]ਕਹਿੰਦੇ ਹਨ।

ਰਿਦੇ ਧਰੇ ਸ੍ਰੀ ਨਾਨਕ ਧਯਾਨਾ।ਬੈਠੇ ਜਹਿਂ ਨੁਤਿ[1] ਕਰਹਿ ਬਖਾਨਾ॥੭੭॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਮਾਲੋ ਸ਼ੇਖ ਪ੍ਰਸੰਗ' ਬਰਨਨੰ ਨਾਮ ਚਾਲੀਸਮੋ ਅਧਯਾਯ॥੪੦॥

੪੧. [ਦਸਮ ਗੁਰ ਮੰਗਲ। ਉਬਾਰੇ ਖਾਨ, ਅਦ੍ਰਹਮਾਨ]

ਦੋਹਰਾ—ਗੁਰੂ ਗੋਬਿੰਦ ਸਿੰਘ ਸਿਮਰ ਨਿਤ ਅਪਰ ਨ ਜਾਂਹਿ ਸਮਾਨ।
ਜਿਯਤਿ ਰਾਜ ਸੁਖ ਸਰਬਦਾ ਮਰਤਿ ਮੁਕਤਿ ਦੇਂ ਦਾਨ॥੧॥

{ ਅਪਰ=ਹੋਰ। ਜਿਯਤਿ=ਜੀਉਂਦਿਆਂ।
ਰਾਜ ਸੁਖ=ਐਸ਼੍ਵਰਜ ਦਾ ਸੁਖ, (ਅ) ਸਿਰ ਸੁਖਾਂ ਦੇ ਸੁਖ, ਵੱਡਾ ਸੁਖ।
ਸਰਬਦਾ=ਸਦਾ, ਹਮੇਸ਼ਾਂ। }

ਅਰਥ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਦਾ ਸਿਮਰ ਜਿਨ੍ਹਾਂ ਦੇ ਤੁੱਲ ਹੋਰ ਕੋਈ ਨਹੀਂ, ਜੋ ਜੀਉਂਦਿਆਂ ਸਰਬਦਾ ਐਸ਼੍ਵਰਜ ਦਾ ਸੁਖ (ਦੇਂਦੇ) ਤੇ ਮਰਿਆਂ ਮੁਕਤੀ ਦਾ ਦਾਨ ਦਿੰਦੇ ਹਨ।

ਸ੍ਰੀ ਬਾਲਾ ਸੰਧੁਰੁ ਵਾਚ॥ ਚੌਪਈ॥ ਸ੍ਰੀ ਅੰਗਦ ਸੁਨਿ ਕਥਾ ਮਹਾਨਾ। ਮਾਲੋ ਮੀਤ ਹੁਤੋ ਇਕ ਖਾਨਾ। ਸੋ ਜਬਿ ਮਿਲਿਨ ਹੇਤ ਢਿਗ ਆਵਾ। ਕਰਿਕੈ ਹਰਖ 'ਸਲਾਮ' ਅਲਾਵਾ॥੨॥ ਬੈਠਯੋ ਨਿਕਟ ਧਰੈ ਅਨੁਰਾਗਾ। ਤਬਿ ਗੁਰ ਕੇ ਗੁਨ ਗਾਵਨ ਲਾਗਾ। 'ਸੁਨਹੁ ਉਬਾਰੇਖ਼ਾਂ ਜੁ ਖ਼ੁਦਾਇ। ਨਾਨਕ ਨਾਮ ਕਹਾਯੋ ਆਇ॥੩॥ ਜਿਹ[2] ਗੁਨ ਨਾਗਰਾਜ[3] ਨਿਤ ਗਾਵਤਿ। ਤੱਦਪਿ ਨਹੀਂ ਪਾਰ ਕੋ ਪਾਵਤਿ। ਸੋ ਕੈਸੇ ਮੈਂ ਮੁਖ ਤੇ ਭਾਖੋਂ।ਸਦਾ ਨਾਮਕੋ ਉਰ ਮਹਿਂ ਰਾਖੋਂ॥੪॥ ਤੁਮ ਅਬ ਜਾਹੁ ਦਰਸ ਕੋ ਕਰੀਏ। ਉਰ ਕੋ ਸਰਬ ਭਰਮ ਪਰਹਰੀਏ'।ਅਸ ਸੁਨਿ ਸ੍ਰੀ ਗੁਰ ਕੇਰ ਪ੍ਰਸ਼ੰਸੂ। ਤੂਰਨ ਚਲਯੋ ਖਾਨ ਜਿਸ ਬੰਸੂ[4]॥੫॥ ਆਇ 'ਸਲਾਮਾਲੇਕਮ'ਕਰਿਕੈ। ਬੈਠਯੋ ਨਿਕਟਿ ਹਰਖ ਉਰ ਭਰਿਕੈ।ਕਹਯੋ'ਬਡੋ ਮਤਿ ਹਿੰਦੂ ਤੁਰਕਾ।ਉਚਰਹੁ ਤਪਾ ਭੇਦ ਨਿਜ* ਉਰ ਕਾ'॥੬॥ ਸ੍ਰੀ ਗੁਰ ਭਨਿਓ 'ਪਖ ਜੋ ਦੋਊ। ਚਾਰ ਦਿਵਸ ਕੇ ਜਾਨਹੁ ਸੋਊ। ਦੇਹਿ ਮ੍ਰਿਤਕ ਮਾਟੀ ਰਲਿ ਜਾਹਿ। ਮੂਰਖ ਬਾਦਹਿਂ[5] ਜਨਮ ਗਵਾਹਿਂ॥੭॥ ਦੋਹਰਾ॥ ਭੂਲੇ ਮਗ ਪਾਵਹਿਂ ਨਹੀਂ ਜਾਇਂ ਨਿਰੇਪਦ[6] ਸੋਇ। ਸੁਖ ਪ੍ਰਾਪਤਿ ਤਿਨ ਹੋਤਿ ਹੈ ਮਾਨਤਿ ਆਇਸੁ[7] ਜੋਇ॥੮॥ਚੌਪਈ॥ਪ੍ਰੇਮ ਭਗਤਿ

[1]ਉਸਤਤੀ। [2]ਜਿਸ ਦੇ। [3]ਸ਼ੇਸ਼ਨਾਗ। [4]ਪਠਾਨ ਜਿਸ ਦੀ ਜਾਤ ਸੀ। [5]ਬਿਅਰਥ। [6]ਨਰਕ ਨੂੰ। [7]ਆਗਿਆ (ਰੱਬ ਦੀ)। *ਪਾ:—ਸਭ।

ਕੀਰਤਿ ਗੁਨ ਗਾਵਤਿ।ਸੋ ਜਗ ਮਹਿਂ ਨਹਿਂ ਆਵਤਿ ਜਾਵਤਿ। ਬੰਦਾ ਹੋਇ ਬੰਦਗੀ ਕਰੈ। ਭੂਖਨ ਨਾਮ ਕੰਠ ਮਹਿਂ ਧਰੈ॥੯॥ ਬੁਜਰਕ[੧] ਸੰਗਤਿ ਸਮਾਂ ਬਿਤਾਵੈ।ਦਿਲ ਤੇ ਦਾਵਾ ਦੂਰਿ ਗਵਾਵੈ। ਸਿਰਜੇ ਇਕਸਮ ਸਿਰਜਨਹਾਰੂ। ਬਾਂਧਹਿਂ ਦਾਵੇ ਕੂਰ ਗਵਾਰੂ[੨] ॥ ੧੦ ॥ ਕਰਤਿ ਬਾਦ[੩] ਦੋਊ ਖਪਿ ਜਾਇਂ। ਬਿਨ ਮਗ ਪਾਏ ਨਰਕ ਸਿਧਾਇਂ। ਭਰਮੇ ਭੂਲੇ ਆਵਹਿਂ ਜਾਈ। ਸਤਿਗੁਰ ਮਿਲੈ ਤੁੰ ਦੇਹਿਂ ਬਤਾਈ' ॥ ੧੧ ॥ ਦੋਹਰਾ ॥ ਸੁਨਤਿ ਉਬਾਰੇ ਖਾਂਨ ਕੋ ਪ੍ਰੇਮ ਭਯੋ ਮਨ ਆਇ। ਕਹੈ 'ਤਪਾ ਜੀ ! ਚਰਨ ਨਿਜ ਮੋਕੋ ਦਰਸ ਦਿਖਾਇ ॥ ੧੨ ॥ ਚੌਪਈ ॥ ਜੈਸਾ ਸ੍ਰਵਨ ਸੁਨਯੋ ਮੈਂ ਤੁਮਰੋ। ਤੈਸੇ ਦਰਸ ਭਯੋ ਬਿਨ ਸ਼੍ਰਮ ਕੋ[੪]। ਮੋਰ ਮਨੋਰਥ ਪੂਰਹੁ ਸ੍ਵਾਮੀ। ਕਰਹੁ ਕ੍ਰਿਤਾਰਥ ਅੰਤਰਜਾਮੀ!' ॥੧੩॥ ਆਸਨ ਕਰ ਅਸੀਨ[੫] ਸ੍ਰੀ ਨਾਨਕ। ਸਭਿ ਸਰੀਰ ਪਰ ਬਸਤ੍ਰ ਸੁ ਤਾਨਕ[੬]। ਸੁਨੀ ਬਿਨੈ ਕਰੁਨਾ ਨਿਧਿ ਜਬਿਹੀ।ਨਿਜ ਪਗ ਬਹਿਰ ਨਿਕਾਸੇ ਤਬਿਹੀ॥੧੪॥ਜਿਨ ਕੋ ਮੁਨਿ ਜਨਿ ਧਯਾਨ ਧਰਤਿ ਹੈਂ। ਸੁਰ ਸੁਰਿੰਦ ਜਿਹ[੭] ਨਮੋ ਕਰਤਿ ਹੈਂ। ਸਿਖ ਸੇਵਕ ਜਿਹ[੮] ਅਨਿਕ. ਉਧਾਰੇ। ਕਵਿ ਤਿਨ ਪਰ ਜਾਵਤਿ ਬਲਿਹਾਰੇ॥੧੫॥ਦੋਹਰਾ॥ਮਗਨ ਪ੍ਰੇਮ ਮੈਂ ਹੋਇ ਕਰਿ ਤਬੈ ਉਚਾਰੇ ਖ਼ਾਨ। ਸਿਰ ਧਰਿ ਜਾਨਯੋ ਸਫਲ ਨਿਜ ਚਰਨ ਗਹੇ ਨਿਜ ਪਾਨ ॥ ੧੬॥ ਚੌਪਈ ॥ ਲੋਚਨ ਮੁਖ ਪਰ ਨਿਜ ਕਰ ਦੋਊ। ਫੇਰਤਿ ਭਾ ਹਰਖਤਿ ਉਰ ਸੋਊ। ਬਾਰ ਬਾਰ ਜੁਗ ਚੂਮਨ ਕਰਿਹੀ। ਮਾਨਹੁ ਮਹਾਂ ਮੋਹ ਕੋ ਦਰਿਹੀ[੯] ॥੧੭॥ ਨਿਜ ਸਰੂਪ ਕੀ ਲਖਤਾ ਹੋਈ। ਨਾਸਯੋ ਹੁਤੋ ਭਰਮ ਉਰ ਜੋਈ। ਧਰਿ ਕੈ ਸ਼ਰਧਾ ਭਯੋ ਨਿਹਾਲਾ। ਭਵ ਬੰਧਨ ਛੂਟੇ ਜਮਜਾਲਾ॥੧੮॥ਭੁਜੰਗ ਛੰਦ॥ ਘਟੀ ਚਾਰ ਬੈਸਯੋ ਕਹੈ ਯੌਂ ਉਬਾਰਾ। 'ਭਯੋ ਆਜ ਮੋਕੋ ਮੁਕੰਦੀ[੧੦] ਦਿਦਾਰਾ॥ਰਿਦੇ ਸ਼ਾਂਤਿਪਾਈ ਗਯੋ ਮੋਹਦੂਰੰ।ਦੁਖੰ ਨਾਸ਼ ਕਾਰੀ ਤੁਹੀ ਰੂਪਰੂਰੰ ॥੧੯॥ ਸ੍ਵੈਯਾ ॥ ਆਇਸੁ ਦੇਹੁ ਅਬੈ ਮੁਝ ਕੋ ਨਿਜ ਧਾਮ ਕੋ ਜਾਇ ਬਹੋਰ[੧੧] ਸੁ ਆਊਂ। ਦੀਨ ਦਇਆਲ ਕਰੋ ਕਰੁਨਾ ਉਰ ਰਾਵਰਿ ਧਯਾਨ ਨਹੀਂ ਬਿਸਰਾਊਂ। ਹੇ ਜਗ ਕੇ ਕਰਤਾ ਹਰਤਾ[੧੨], ਨਿਜ ਨਾਮ ਦਿਜੈ ਗਰ ਭੂਖਨ

[੧]ਸੰਤਾਂ ਦੀ। [੨]ਮੂਰਖ ਲੋਕ। [੩]ਝਗੜਾ। [੪]ਆਨੰਦ ਸ੍ਵਰੂਪ। [੫]ਬੈਠੇ ਸਨ। [੬]ਤਾਣਕੇ ਭਾਵ ਬੁੱਕਲ ਮਾਰਕੇ। [੭]ਦੇਵਤੇ ਤੇ ਇੰਦ੍ਰ (ਜਿਨ੍ਹਾਂ ਨੂੰ)। [੮]ਜਿਨ੍ਹਾਂ ਨੇ। [੯]ਦਲ ਰਿਹਾ ਹੈ। ਇਸ ਵਿਚ ਕਟਾਖਜ ਹੈ ਕਿ ਚਰਨਾਂ ਦਾ ਪ੍ਰੇਮ ਮੋਹ ਨੂੰ ਕੱਟਦਾ ਹੈ, ਤਯਾਗ ਤੇ ਤਪੱਸਯਾ ਮੋਹ ਨੂੰ ਨਹੀਂ ਛੱਟਦੇ। [੧੦]ਮੁਕਤੀ ਦਾਤੇ ਦਾ। [੧੧]ਫਿਰ। [੧੨]ਰਚਨ ਵਾਲੇ ਤੇ ਨਾਸ਼ ਕਰਨ ਵਾਲੇ।

ਪਾਊਂ। ਦੇਖਿਦਿਦਾਰ ਨਿਹਾਲਭਯੋ ਅਬ ਲੀਏਰਜਾਇ ਬਿਨਾ ਨ ਸਿਧਾਊਂ" ॥ ੨੦ ॥ ਭੁਜੰਗ ਪ੍ਰਯਾਤ ਛੰਦ ॥ ਗੁਰੂ ਜੀ ਕਹ੍ਯੋ 'ਤ੍ਯਾਰ ਹੋਯੋ ਅਹਾਰਾ। ਕਰੋ ਖਾਵਨੋ ਫੇਰ ਜੱਯੋ ਉਬਾਰਾ!। ਨਿਰੰਕਾਰ ਕੀਨੀ ਦਯਾ ਤੋਰ ਹੂੰ ਪੈ। ਬੰਧ੍ਯੋ ਬੰਧ ਛੂਟ੍ਯੋ ਤਰ੍ਯੋ ਮੋਹ ਹੂੰਪੈ[੧]' ॥ ੨੧ ॥ ਦੋਹਰਾ ॥ ਕਹੇ ਉਬਾਰਾ, 'ਤਪਾ ਜੀ! ਜਹਿਂ ਤਹਿਂ ਸਰੁਬ ਅਹਾਰ। ਜਾਚਕ ਜਗ ਜਾਚੈ[੨] ਸਰਬ ਏਕ ਤੁਹੀ ਦਾਤਾਰ॥੨੨॥ ਤੋਟਕ ਛੰਦ॥ ਅਬ ਆਇਸੁ ਦੇਹੁ ਚਲੈਂ ਸਦਨਾ। ਪੁਨਿ ਤੂਰਨ ਆਨ ਪਿਖੌਂ ਬਦਨਾ'। ਕਹਿ ਲੀਨ ਖੁਸ਼ੀ ਨਿਜ ਧਾਮ ਗਯੋ। ਉਰ ਸ੍ਰੀ ਗੁਰ ਕੋ ਜਸੁ ਧਾਰਿ ਲਯੋ ॥ ੨੩ ॥ ਸ੍ਵੈਯਾ॥ ਏਕ ਫਕੀਰ ਸੁ ਅੱਦ੍ਰਹਮਾਨ* ਮਿਲ੍ਯੋ ਤਿਹ ਕੋ ਤਬ ਜਾਇ ਉਬਾਰਾ। ਹੈ ਜਿਸ ਕੀ ਜਗ ਮੈਂ ਮਨਤਾ ਬਹੁ, ਜਾਇ ਸਮੀਪ 'ਸਲਾਮ' ਉਚਾਰਾ। ਸ੍ਰੀ ਗੁਰ ਕੇ ਗੁਨ ਭਾਖਤਿ ਭਾ ਪੁਨਿ 'ਬੀਚ ਕਲੀ ਪ੍ਰਗਟ੍ਯੋ ਅਵਤਾਰਾ। ਜਾਂਹਿ ਦਿਦਾਰ[੩] ਅਘੀ ਗਤਿ ਪਾਵਹਿਂ ਜੈਸੋ ਸੁਨ੍ਯੋ ਹਮ ਤੈਸੋ ਨਿਹਾਰਾ' ॥ ੨੪ ॥ ਤੋਟਕ ਛੰਦ ॥ ਸੁਨਿਕੈ ਗੁਨ ਸ਼ੇਖ਼ ਸੁ ਕ੍ਰੋਧ ਭਯੋ। ਜਸ ਸ੍ਰੀ ਗੁਰ ਬੰਨ੍ਹਿ† ਤਪਾਇ[੪] ਦਯੋ। ਬਿਰਹੀ[੫] ਜਿਵ ਜੌਨ੍ਹ ਦੁਖਾਤੁਰ ਕੋ[੬]। ਧਰਿ ਈਰਖ ਕੋ ਬਚ ਬੋਲਤਿ ਸੋ ॥ ੨੫ ॥ ਸੋਰਠਾ ॥ 'ਕੋ ਹੈ ਹਿੰਦੁ ਪਲੀਤ[੭]' ਜਿਸ ਕੇ ਗੁਨ ਤੂੰ ਕਹਿਤਿ ਹੈਂ। ਭਯੋ ਜਾਂਹਿ ਕੋ ਮੀਤ ਹੌਂ ਸੁ ਉਠਾਵੌਂ ਦੂਰ ਕਰਿ' ॥ ੨੬ ॥ ਭੁਜੰਗ ਪ੍ਰਯਾਤ ਛੰਦ ॥ ਉਬਾਰਾ ਕਹੈ 'ਕਾਹਿ ਦੇਵੋ ਉਠਾਈ। ਧਰੀ ਦੇਹਿ ਅੱਲਾਹ ਪਾਕੰ[੮] ਬਨਾਈ। ਬਿਲੋਕੌਂ ਨ[੯] ਕੋਊ ਜੁ ਤਾਂਕੇ ਸਮਾਨੰ। ਤਿਸੈ ਤੂੰ ਉਠਾਵੈਂ ਨ ਜਾਨੈਂ ਅਜਾਨੰ[੧੦]' ॥੨੭॥ ਨਰਾਜ ਛੰਦ ॥ ਜੁ ਸ਼ਾਹ ਅਦ੍ਰਮਾਨਫੇਰ ਬੈਨ ਕੋ ਬਖਾਨਿਆ। 'ਅਜਾਨ ਮੂਢ ਮੱਤਿ ਤੂੰ ਜਿ ਹਿੰਦੁ ਕੋ ਪ੍ਰਮਾਨਿਆ[੧੧]। ਖ਼ੁਦਾਇ ਸੋ ਬਨਾਇਕੈ ਸੁਨਾਇਂ ਪਾਸ ਮੋਰਿਆ। ਸੁਨੇ ਸੁ ਹਾਸ ਆਵਈ ਅਮਾਨ[੧੨] ਵਾਕ ਤੋਰਿਆ ॥ ੨੮ ॥ ਉਠਾਇ ਦੂਰ ਮੈਂ ਕਰੋਂ ਬਿਲੋਕਿ ਆਪ ਲੀਜੀਏ। ਇਤੀ ਤਰੀਫ ਹਿੰਦੁ ਕੀ ਬਹੋਰ ਨਾ ਭਨੀਜੀਏ। ਇਮਾਨ ਤ੍ਯਾਗ ਆਪਨੋ ਕੁਬੋਲ ਬੋਲ ਤੈਂ ਕਹੇ। ਨ ਔਰ ਪਾਸ ਭਾਖਿਯੋ ਰਜ਼ਾਇ

[੧]ਮੋਹ ਹੀ ਨੂੰ (ਤੂੰ) ਤਰ ਲਿਆ ਹੈ। [੨]ਮੰਗਦਾ ਹੈ। [੩]ਜਿਸਦਾ ਦੀਦਾਰ ਪਾਕੇ। [੪]ਗੁਰੂ ਜੀ ਦੇ ਜਸ (ਰੂਪੀ) ਅਗਨਿ ਨੇ ਤਪਾ ਦਿੱਤਾ [ਸੰਸ:, ਵੰਨ੍ਹਿ:]। [੫]ਬਿਰਹਣੀ। [੬]ਦੁਖਾਤਰ ਬਿਰਹਣੀ ਨੂੰ ਜਿਵੇਂ ਚਾਂਦਨੀ (ਤਪਾਉਂਦੀ ਹੈ)। [੭]ਅਪਵਿੱਤ੍ਰ। [੮]ਪਵਿੱਤ੍ਰ। [੯]ਮੈਂ ਨਹੀਂ ਵੇਖਦਾ। [੧੦]ਹੇ ਅਵਾਣ। [੧੧]ਮੰਨਦਾ ਹੈਂ। [੧੨]ਨਾ ਮੰਨਣ ਜੋਗ। *ਪੂਰਾ ਨਾਮ ਹੈ-ਅਬਦੁਲ ਰਹਿਮਾਨ। †ਪਾ:-ਮਨੰ=ਮਨ ਨੂੰ।

ਮਾਨ ਮੋ ਅਹੈ[1]' ॥ ੨੯ ॥ ਦੋਹਰਾ ॥ ਬੈਨ ਉਬਾਰੇਖਾਂ ਕਹਯੋ 'ਹਿੰਦੂ ਤੁਰਕ ਨ ਸੋਇ । ਕਿਸਹਿ ਉਠਾਵਹੁ ਸ਼ੇਖ ਜੀ ! ਆਪ ਖ਼ੁਦਾਇ ਜਿ ਹੋਇ ॥੩੦॥ ਚੌਪਈ ॥ ਕਰਿਕੈ ਸਮਝ ਆਪ ਮਨ ਮਾਂਹੀ । ਬੋਲਹੁ ਬਚਨ ਅਪਰ ਜਿਉਂ ਨਾਂਹੀ[2] । ਲੱਜਿਤ ਹੋਵਹੁ ਗੇ ਪਸ਼ਚਾਤੀ । ਮਿਲਹਿਂ ਜਬਹਿ ਨਹਿਂ ਆਵਹਿ ਬਾਤੀ ॥ ੩੧ ॥ ਨਿਜ ਸਮ ਹੋਇ ਜਿ ਮਤਸਰ[3] ਕੀਜੈ । ਬਡਾ ਹੋਇ ਤੌ ਬਿਨੈ ਭਨੀਜੈ । ਭਲੀ ਬਾਤ ਇਸ ਬਿਧਿ ਮਨ ਜਾਨਿ'।ਅਸ ਕਹਿ ਤੂਸ਼ਨਿ ਕੀਨੋ ਖ਼ਾਨ[4] ॥ ੩੨ ॥ ਦੋਹਰਾ ॥ ਰਿਸ ਸੋਂ ਰਿਦਾ ਜਰਾਵਈ[5] ਚਲੈ ਨ ਤਿਹ ਬਸ ਕੋਇ । ਸ਼੍ਰੀ ਗੁਰ ਕੀ ਉਸਤਤਿ ਅਧਿਕ ਜਰੀ[6] ਜਾਇ ਨਹਿਂ ਸੋਇ[7] ॥ ੩੩ ॥ ਚੌਪਈ ॥ ਨਿਜ ਘਰ ਰਹਯੋ ਉਬਾਰੇਖ਼ਾਨਾ।ਅੰਨਖਾਇ ਨਿਸ ਕਿਯ ਗੁਜ਼ਰਾਨਾ । ਭੋਰ ਭਈ ਤੇ ਭਯੋ ਤਯਾਰੂ । ਖੋੜਸ[8] ਗਜ ਲੇ ਅੰਬਰਚਾਰੂ[9] ॥ ੩੪ ॥ ਅਹੈ ਬਾਫਤਾ ਜੋ ਬਹੁ ਮੋਲਾ । ਗਮਨਯੋ ਗੁਰ ਢਿਗ ਰਿਦੇ ਅਮੋਲਾ*।ਜਾਇ ਅਗਾਰੀ ਧਰਿਕੈ ਸੋਊ।ਹਾਥਨ ਬਿਖੈ ਗਹੇਪਗ ਦੋਊ॥੩੫॥ ਦੀਨ ਹੋਇ ਕਰਿ ਗ੍ਰੀਵ ਨਿਵਾਈ।ਪਦ ਕੀ ਰਜ[10] ਨਿਜ ਮਸਤਕ ਲਾਈ। ਸਰਬ ਬਦਨ ਪਰ ਪੁਨ ਕਰਫੇਰਤਿ।ਸਨਮੁਖਿ ਬੈਠਿਦਰਸਕੋ ਹੇਰਤਿ।੩੬। ਦੋਹਰਾ ॥ ਸ਼੍ਰੀ ਗੁਰ ਬੋਲੇ 'ਖਾਨ ਜੀ ! ਕਰਿਹੀ ਭਲਾ ਖ਼ੁਦਾਇ । ਨਾਮ ਦਾਨ ਬਖਸ਼ਹਿ ਤੁਮਹਿਂ ਮੋਹ ਮਨੋਜ[11] ਮਿਟਾਇ॥੩੭॥ ਚੌਪਈ ॥ ਹਮ ਕੋ ਉਚਿਤ ਨ ਐਸੇ ਚੀਰਾ।ਨ੍ਰਿਪਪਹਿਰੈਂ,ਹਮ ਅਹੈਂ ਫਕੀਰਾ।ਪਹੁੰਚਯੋ ਹਮੈਂ ਜੁਆਨਯੋ[12] ਤੋਹੀ । ਅਸ ਪੋਸ਼ਿਸ਼ ਭੂਪਤਿ ਕੋ ਸੋਹੀ ॥ ੩੮ ॥ ਭਯੋ ਸੰਪੂਰਨ ਤੁਮ ਕੋ ਭਾਇ[13] । ਬਖ਼ਸ਼ ਲਏ ਹੋ ਆਪ ਖ਼ੁਦਾਇ[14]' । ਇਉਂ ਸੁਨਿ ਬੋਲਯੋ ਤਬੈ ਉਬਾਰਾ।'ਬਖ਼ਸ਼ੋ ਕਿਧੌਂ ਚਹੋ ਤੁਮ ਮਾਰਾ ॥ ੩੯ ॥ਜੇ ਬਖ਼ਸ਼ਹੁ ਤੋ ਤਨ ਪਰ ਲੀਜੈ।ਮਾਰਤਿ ਮੋਹਿ ਜਿ ਫੇਰਨ[15] ਕੀਜੈ'।ਦੇਖਯੋ ਜਬੈ ਪ੍ਰੇਮ ਅਧਿਕਾਯਾ[16] । ਕਰਿ ਆਇਸੁਇਕ ਦਾਸਪਠਾਯਾ[17]॥੪੦॥'ਆਨਹੁਸੀਵਨਹਾਰ[18]ਬੁਲਾਈ। ਜਿਸ ਬਿਧਿ ਹੋਇ ਖ਼ਾਨ ਹਰਖਾਈ[19]।ਕਰਨ ਉਚਿਤ ਹੈ ਭਾਉ ਸੰਪੂਰਨ' । ਗਯੋ ਸਿਖਿ ਸੋ ਆਨਯੋ ਤੂਰਨ ॥ ੪੧ ॥ ਦੀਨ ਸੁ ਬਸਤਰ ਤਾਂਕੇ ਆਗੂ ।

---

[1]ਹੁਕਮ ਮੰਨ ਮੇਰਾ (ਇਹ) ਹੈ। [2]ਹੋਰਨਾਂ ਵਰਗਾ (ਗੁਰੂ) ਨਹੀਂ ਹੈ। [3]ਈਰਖਾ। [4]ਖਾਂਨ ਨੇ। [5]ਸਾੜਦਾ ਹੈ। [6]ਸਹਾਰੀ। [7]ਉਸ ਤੋਂ। [8]ਸੋਲਾਂ। [9]ਬਸਤ੍ਰ ਸੁਹਣਾ। [10]ਧੂੜ । [11]ਮੋਹ ਤੇ ਕਾਮ ਭਾਵ ਮਾੜੇ ਕਰਮ। [12][illegible]ਆਂਦਾ। [13]ਤੇਰਾ ਪ੍ਰੇਮ। [14]ਖ਼ੁਦਾ ਨੇ ਆਪ। [15]ਮੋੜਨਾ। [16]ਬਹੁਤਾ, [17]ਭੇਜਿਆ। [18]ਦਰਜੀ । [19]ਅਨੰਦ ਪ੍ਰਸੰਨ ਹੋਵੇ।

*ਪਾ:—ਅਡੋਲਾ।

ਸੀਵਨਹਾਰ ਮਿਨਨ ਤਬ ਲਾਗ੍ਯੋ।ਬਹੁ ਸੂਖਮ ਜਿਹ ਸੁਤ ਸੁਹਾਵਹਿ। ਸੈ ਮੈਂ ਸੋਲਾਸਧਾ[1] ਕਹਾਵਹਿ॥੪੨॥ਦੋਹਰਾ॥'ਜੋ ਤੁਮ ਭਾਖੋ ਤਪਾ ਜੀ* ਤੈਸੋ ਰੁਚਿਰ ਬਨਾਇਂ'। 'ਦੋਇ ਬਨੈ ਸਿਬਜਾਨ[2] ਇਸ' ਸ੍ਰੀ ਗੁਰ ਦਏ ਬਤਾਇ ॥ ੪੩॥ ਚੌਪਈ॥ ਮਾਨ ਬਚਨ ਤਬ ਸੀਵਨਹਾਰਾ।ਦ੍ਵੈ ਸਿਬਜਾਨ[2] ਬਨਾਇ ਚਾਰਾ[3]।ਤਿਨ ਪਰ ਪੁਨ ਸ੍ਰੀ ਨਾਨਕ ਲੀਨੋ। ਜਿਨ ਬਹੁ ਦਾਸਨ ਕੋ ਗਤਿ ਦੀਨੋ ॥ ੪੪॥ ਦੇਖਿ ਰੁਚਿਰ[4] ਛਬਿ ਤਬੈ ਉਬਾਰਾ। ਉਰ ਹਰਖਤਿ ਹ੍ਵੈ ਬਚਨ ਉਚਾਰਾ। 'ਨਿਜ ਸਮਾਨ ਕੋ ਲਖੋਂ ਨ ਆਨਾ। ਜਾਨਿ ਆਪਨੇ ਭਾਗ ਮਹਾਨਾ॥੪੫॥ ਸਰਬ ਜਗਤਪਤਿ ਮਹਤ ਉਦਾਰਾ[5]। ਜੋ ਜੜ੍ਹ ਜੰਗਮ ਕੇਰਿ ਦਤਾਰਾ। ਤਾਂਕੀ ਸੇਵ ਭਈ ਮੁਝ ਹਾਥਾ। ਕ੍ਰਿੱਤ ਕ੍ਰਿੱਤ[6] ਮੈ ਭਯੋ ਸਨਾਥਾ[7]' ॥ ੪੬ ॥ ਦੋਹਰਾ ॥ ਅੰਤਰਜਾਮੀ ਬਚ ਕਹੇ 'ਸੁਧਿ ਦਿਹੁ ਅਦ੍ਹਮਾਨ !। ਹਮ ਸੋਂ ਕੈਸੇ ਰੋਸ ਕਰਿ ਕੀਨੇ ਬਚਨ ਬਖਾਨ' ॥੪੭॥ ਚੌਪਈ ॥ ਅਚਰਜ ਹ੍ਵੈ ਕਰਿ ਤਬੈ ਉਬਾਰਾ।–ਬਿਨਾ ਕਹੇ ਜਾਨੈਂ ਸਭਿ ਸਾਰਾ[8]–। 'ਸਰਬ ਹਕੀਕਤ ਜਾਨਹੁ ਸ੍ਵਾਮੀ!। ਕਹਾ ਬੂਝਹੁ ਮੁਝ, ਅੰਤਰਜਾਮੀ !॥੪੮॥ਪੁਨ ਜਿਸ ਬਿਧਿ ਤਿਨ ਬੈਨ ਅਲਾਏ। ਸੋ ਬਿਧਿ ਮੋਤੇ ਕਹਜੋ ਨ ਜਾਏ। ਬੇਖ ਫਕੀਰ ਕਹਾਇ ਫਕੀਰਾ।ਨਹੀਂ ਫਕੀਰੀ ਮਗ ਕੇ ਤੀਰਾ[9] ॥੪੯॥ ਮਨ ਮਹਿਂ ਮਤਸਰ ਅਤਿ ਅਧਿਕਾਇ। ਪਰਜਸ ਪਾਵਕ ਬੀਚ ਜਰਾਇ[10]। ਤੁਮਰੀ ਮਹਿਮਾ ਜੌਨ੍ਹ[11] ਸਮਾਨਾ। ਤਿਨ ਚਕਵੇ ਨਜਾਈਂ ਦੁਖ ਮਾਨਾ' ॥੫੦॥ ਦੋਹਰਾ॥ ਗੁਰ ਭਾਖਜੋ

---

[1]ਸੈ ਮੈਂ ਸੋਲਾਂ ਸੱਯਾ ਕਹਾਵਹਿ–ਸੋਲਾਂ ਸਯਾ–ਓਹ ਕਪੜਾ ਹੈ ਜਿਸ ਦੇ ਤਾਣੇਂ ਵਿਚ ਸੋਲਾਂ ਸੈ ਤਾਰ ਪਈ ਹੋਵੇ। ਇਨ੍ਹਾਂ ਕਪੜਿਆਂ ਦਾ ਬਰ ਛੇ ਗਿਰਾਂ ਦੇ ਕਰੀਬ ਹੁੰਦਾ ਹੈ, ਛੇ ਗਿਰਾਂ ਵਿਚ ਸੋਲਾਂ ਸੈ ਤਾਰ ਦੇ ਅਰਥ ਹਨ, ਕਿ ਸੂਤਰ ਬੜਾ ਹੀ ਬਰੀਕ ਸੀ।

ਸੈ ਮੈਂ–ਦਾ ਅਰਥ ਹੈ ਸੈਂਕੜਿਆਂ ਵਿਚ, ਭਾਵ ਹੈ ਕਿ ਜਦੋਂ ਪੁੱਛ ਕਰੋ ਕਿ ਸੈਂਕੜਿਆਂ ਵਿਚ ਅਰਥਾਤ ਉਨਨ ਵਾਲਿਆਂ ਦੇ ਹਿਸਾਬ ਵਿਚ ਕਪੜੇ ਦਾ ਕੀ ਨਾਮ ਹੈ।

(ਅ) ਸੇਮੇ ਸੇ ਲਾਸਯਾ ਕਹਾਵੈ।–ਫਾਰਸੀ ਵਿਚ ਸੇਮ ਨਾਮ ਹੈ ਚਾਂਦੀ ਦੀਆਂ ਤਾਰਾਂ ਦਾ,ਜਿਨ੍ਹਾਂ ਪਰ ਸੋਨੇ ਦੀ ਝਾਲ ਹੁੰਦੀ ਹੈ,ਜਿਸ ਤੋਂ ਕਨਾਰੀ ਤਿੱਲਾ ਬਣਦਾ ਹੈ,ਸੇਮੇ ਸੇ=ਤਿੱਲੇ ਤੋਂ। ਲਾਸਯਾ=ਲਾਚਾ, ਤਿੱਲੇ ਵਾਲਾ ਲਾਚਾ। ਲਾਚਾ ਇਕ ਰੇਸ਼ਮੀ ਕਪੜਾ ਹੈ ਜੋ ਅਜੇ ਬੀ ਪਿਸ਼ਾਵਰ ਵਿਚ ਵਿਕਦਾ ਹੈ, ਤਦੋਂ ਸ਼ਾਯਦ ਤਿੱਲੇ ਵਾਲਾ ਬੀ ਬਣਦਾ ਹੋਵੇ । [ਫਾ: ਸੇਮ= ਚਾਂਦੀ]। [2]ਚਾਦਰਾਂ। [3]ਸੁਹਣੇ। [4]ਮਨੋਹਰ। [5]ਬੜਾ ਦਾਤਾ ! [6]ਨਿਹਾਲ । [7]ਮਾਲਕ ਵਾਲਾ। [8]ਖਬਰ। [9]ਫਕੀਰੀ ਰਸਤੇ ਦੇ ਨੇੜੇ ਬੀ ਨਹੀਂ ਢੁੱਕਾ (ਓਹ)। [10]ਸੜਦਾ ਹੈ। [11]ਚਾਂਦਨੀ।

*ਪਾ:–ਭਾਯੋ ਖਾਨ ਜੀ।

'ਤਿਸਿ ਬਿਧਿ ਕਹੋ ਜਿਹ ਬਿਧਿ ਬੋਲਯੋ ਸੋਇ। ਨਹਿ ਦੁਰਾਉ[੧] ਕਛੁ ਕੀਜੀਏ ਤੁਝਕੋ ਦੋਸ਼ ਨ ਕੋਇ'॥੫੧॥ ਚੌਪਈ॥ ਬੋਲਯੋ ਤਬੈ ਉਬਾਰੇ ਖਾਨਾ। 'ਅਹੈ ਦੁਰਮਤੀ ਜਿਹ ਮਨ ਮਾਨਾ।ਮੈਂ ਤੁਮਰੇ ਗੁਨ ਬਰਨਨ ਕਰੇ। ਖੁਨਸਯੋ[੨] ਗਰਬਹਿ[੩]ਉਰ ਨਹਿਂ ਜਰੇ॥੫੨॥ਭਾਖੈ-ਹਿੰਦੂ ਅਹੈ ਪਲੀਤਾ।ਕਰਯੋ ਜਾਇਕੈ ਤੈਂ ਜੋ ਮੀਤ। ਕਯਾ ਤਰੀਫ ਤਿਹ ਕਰਹਿ ਉਚਾਰੂ। ਦੇਉਂ ਉਠਾਇ ਦੂਰ ਕਰਿ ਡਾਰੂ-॥੫੩॥ ਹੌਂ ਤੱਦਪਿ ਬਹੁ ਬਿਧਿ ਸਮਝਾਯੋ-ਜੋ ਖ਼ੁਦਾਇ, ਸੋ ਤਨ ਧਰਿ ਆਯੋ-।ਏਕ ਨ ਬਾਤ ਸਿਫਤ ਕੀ ਮਾਂਨੀ।ਰਹਯੋ ਅਫਰ[੪]ਉਰ ਅਤਿ ਅਭਿਮਾਨੀ ॥੫੪॥ ਦੋਹਰਾ ॥ ਬਸ ਮੋਰੇ ਪਰ ਨਹਿਂ ਚਲੈ ਭਯੋ ਤੂਸ਼ਨੀ ਸੋਇ।ਇਸ ਬਿਧਿ ਗਰਬਤਿ ਸ਼ੇਖ਼ ਉਰ,ਮਿਲਉ ਤ ਲੱਜਿਤ ਹੋਇ"[੫]॥੫੫॥ ਚੌਪਈ॥ਸ੍ਰੀ ਅੰਗਦ! ਸੁਨਿ ਤਿਹ ਉਪਰੰਤਾ।ਮੁਝ ਸੋਂ ਬੋਲੇ ਗੁਰ ਭਗਵੰਤਾ। 'ਚਲਿ ਬਾਲੇ ਅਬ ਤਿਹ ਕੋ ਦੇਖੀਂ[੬]। ਸ਼ੇਖ਼ ਫੂਕਨੀ ਹਰੈਂ[੭] ਬਿਸ਼ੇਖ਼ੀ'॥੫੬॥ ਕਹਿ ਕਰਿ ਗਮਨੇ ਕ੍ਰਿਪਾ ਨਿਕੇਤਾ[੮]। ਕਰਨ ਸ਼ੇਖ਼ ਕੇ ਲਜਿਤਿ[੯] ਹੇਤਾ[੧੦]। 'ਚਲਹੁ ਅਗਾਰੀ ਆਪ ਉਬਾਰਾ!। ਦੇਰਿ ਕੁਛਕ, ਆਗਮਨ ਹਮਾਰਾ'[੧੧]॥ ੫੭ ॥ ਗਯੋ ਉਬਾਰਾ ਢਿਗ ਤਿਹਕਾਲਾ। ਗਮਨੇ ਮੰਦਮੰਦ ਕਿਰਪਾਲਾ*। ਆਗੇ ਸੋ ਸ਼ਿਵਕਾ[੧੨]ਆਰੂਢਾ।ਜਾਤਿ ਕਿਤੇ ਅਭਿਮਾਨੀ ਗੂਢਾ॥੫੮॥ਮਾਨਵ ਜਿਹ ਕੇ ਬ੍ਰਿੰਦ ਸੰਗਾਰੇ। ਸ਼੍ਰੀ ਗੁਰ ਆਵਨ[੧੩] ਸਭਿਹਿ ਨਿਹਾਰੇ। ਸ਼ੇਖ਼ ਸੰਗ ਤਬਬਚਨ ਅਲਾਵਤਿ[੧੪]।'ਸੁਨਹੁ ਸ਼ਾਹਜੀ!ਤਪਾ ਸੁ ਆਵਤਿ'॥੫੯॥ਦੋਹਰਾ॥ ਅੱਦ੍ਰਮਾਨ ਸੁਨਿ ਕਾਨ ਇਹ ਆਦਰ ਕਰਨੇ ਹੇਤ। ਉਤਰਯੋ ਸ਼ਿਵਕਾ[੧੨] ਤੇ ਤਰੇ ਪਿਖਿ ਬੇਦੀ ਕੁਲ ਕੇਤ ॥ ੬੦ ॥ ਚੌਪਈ ॥ ਅਵਲੋਕਤਿ ਸਨਮੁਖਿ ਹੁਇ ਠਾਂਢੋ। ਲਖਯੋ ਆਜ ਕਸ ਹੈ ਚਉ ਬਾਢੋ[੧੫]। ਸ਼੍ਰੀ ਗੁਰ ਨਿਕਟਿ ਮਿਲੇ ਜਬ ਆਇ। ਬੋਸੀ ਦਸਤ ਲਈ[੧੬] ਹਰਖਾਇ ॥ ੬੧ ॥ ਅੱਦ੍ਰਮਾਨ ਪੁਨ ਬੈਨ ਉਚਾਰੇ। 'ਕਹੋ ਤਪਾ ਜੀ! ਖ਼ੈਰ[੧੭] ਤੁਮਾਰੇ?'। ਗੁਰੂ ਕਹਯੋ'ਸੁਨ ਅੱਦ੍ਰ-ਹਮਾਨ। ਅਹੈ ਖੈਰ ਪਰ ਖ਼ੈਰ ਨ ਜਾਨਿ'॥੬੨॥ ਦੋਹਰਾ॥ਬਹੁਰੋ ਬੂਝਯੋ 'ਖੈਰ

---

[੧]ਛੁਪਾਉ। [੨]ਗੁੱਸੇ ਹੋਇਆ। [੩]ਹੰਕਾਰ ਵਿਚ। [੪]ਆਕੜ ਰਿਹਾ ਹੈ। [੫]ਆਪ ਜੇ ਮਿਲੇ ਤਾਂ ਸ਼ਰਮਿੰਦਾ ਹੋ ਜਾਵੇਗਾ। [੬]ਦੇਖੀਏ। [੭]ਸ਼ੇਖ਼ ਦਾ ਹੰਕਾਰ ਦੂਰ ਕਰੀਏ। [੮]ਕ੍ਰਿਪਾ ਦੇ ਘਰ। [੯.੧੦]ਸ਼ਰਮਿੰਦਾ ਕਰਨ ਵਾਸਤੇ। [੧੧]ਸਾਡੇ ਆਉਣ ਵਿਚ। [੧੨]ਪਾਲਕੀ। [੧੩]ਆਉਂਦੇ। [੧੪]ਕਹੇ (ਉਨ੍ਹਾਂ ਮਨੁੱਖਾਂ ਨੇ ਅਥਵਾ ਉਬਾਰੇ ਨੇ)। [੧੫]ਪ੍ਰਤੀਤ ਕੀਤੋਸੁ ਕਿ ਅੱਜ ਕਿਹਾ ਚਾ ਚੜ੍ਹਿਆ ਹੈ। [੧੬]ਹੱਥ ਚੁੰਮਣਾ ਕੀਤੋਸੁ। [੧੭]ਸੁੱਖ।

*ਪਾਃ-ਸੁ ਕ੍ਰਿਪਾਲਾ।

ਹੈ?"[1]'ਖ਼ੈਰ ਸੁ ਖ਼ੈਰ ਨ ਜਾਨਿ'। ਤੀਨ ਬਾਰ ਪੁਨ ਇਹ ਕਹ੍ਯੋ ਪੁਨਿ ਕਹਿ ਅਦ੍ਰਹਮਾਨ॥੬੩॥ਚੌਪਈ॥'ਸੁਨੋ ਤਪਾ ਜੀ! ਅਚਰਜ ਮੋਰੇ। ਕੈਸੇ ਬਚਨ ਬਿਚਾਰੋਂ ਤੋਰੇ। ਕਹਿਹੋ—ਖੈਰ, ਖ਼ੈਰ ਪੁਨਿ ਨਾਂਹੀ—। ਦੇਹੁ ਮਾਯਨਾ[2] ਮੁਝ ਸਮਝਾਹੀ' ॥੬੪॥ ਸ਼੍ਰੀ ਗੁਰ ਭਨ੍ਯੋ 'ਸ਼ੇਖ ਜੀ! ਸੁਣੀਏ। ਖ਼ੈਰ ਭਲੀ ਸਭਿ ਬਿਧਿ ਹੀ ਗੁਨੀਏ। ਨਹੀਂ ਖੈਰ ਹਿਤ ਤਾਂਕੋ ਐਸੇ[3]।—ਦੇਉਂ ਉਠਾਇ—ਕਹ੍ਯੋ ਤੁਮ ਜੈਸੇ ॥੬੫॥ ਕੌਨ ਦੇਸ਼ ਤੁਮਰਾ ਹਮ ਛੀਨੋ। ਕੈਧੋਂ ਦਰਬ ਖ਼ੇਪ[4] ਕੋ ਲੀਨੋ। ਕੌਨ ਸ਼ੱਤ੍ਰੁਤਾ ਕਰਿ[5] ਹਮ ਸੰਗਾ?। ਕਹੋ, ਕਿ—ਦੇਉਂ ਉਠਾਇ—ਨਿਸੰਗਾ ॥੬੬॥ ਦੋਹਰਾ ॥ ਸੋ ਸਥਾਨ ਅਬ ਲੀਜੀਏ ਜਿਸਤੇ ਦੇਤਿ ਉਠਾਇ'। ਅਦ੍ਰਮਾਨ* ਬੋਲਤਿ ਸੁਨਤਿ 'ਤੁਮ ਢਿਗ ਕੌਨ ਬਤਾਇ? ॥੬੭॥ ਚੌਪਈ ॥ ਕੂਰ ਕਹੈ ਮਾਰਤਿ ਝਖ ਸੋਊ। ਇਸ ਪ੍ਰਕਾਰ ਹਮ ਕਹ੍ਯੋ ਨ ਕੋਊ'। ਸੁਨਿ ਕਰਿ ਚਮਕ੍ਯੋ ਤਬੈ ਉਬਾਰਾ। 'ਇਸ ਬਿਧਿ ਮੇਰੇ ਪਾਸ ਉਚਾਰਾ ॥੬੮॥—ਹਿੰਦੂ ਕੀ ਤਰੀਫ਼ ਕਜਾ ਗਾਵੈਂ। ਬਿਨਾ ਬਿਲਮ ਹਮ ਤਾਂਹਿ ਉਠਾਵੈਂ—। ਕਿਉਂ ਮੁਕਰਤਿ ਲੱਜਿਤਿ ਅਬ ਹੋਇ। ਪੂਰਬ ਜੈਸੇ ਬਚਨ ਬੁਗੋਏ' ॥੬੯॥ ਅੱਦ੍ਰਮਾਨ ਤਬ ਬੈਨ ਬਖਾਨੇ। 'ਤੁਮ ਬੈਠਹੁ ਨਿਜ ਖ਼ਾਨ! ਠਿਕਾਨੇ। ਹਮਰੀ ਤੁਮਰੀ ਸਮਤਾ ਨਾਂਹੀ। ਤੂਸ਼ਨਿ ਸਮਝ ਰਹਉ ਤੁਰ ਮਾਂਹੀ ॥੭੦॥ ਦੋਹਰਾ ॥ ਹਮ ਅਰ ਤਪਾ ਬਿਚਾਰਿ ਹੈਂ ਸਮਝੈਂ ਆਪਸ ਮਾਂਹਿ। ਬੋਲਨ ਤੁਮਰੋ ਨਹਿਂ ਬਨੈ ਕਾਰਨ ਕੋਊ ਨਾਂਹਿ†' ॥੭੧॥ ਚੌਪਈ ॥ ਸੁਨਤਿ ਉਬਾਰੇ ਬਚਨ ਬਖਾਨਾ। 'ਸੰਗ ਤਪੇ ਕੇ ਮੋਰ ਠਿਕਾਨਾ। ਪੀਰਨ ਪੀਰ ਭਯੋ ਇਹ ਮੇਰਾ। ਹੌਂ ਮੁਰੀਦ ਭਾ ਚੇਰਨ ਚੇਰਾ ॥੭੨॥ ਕਰਤਿ ਹੁਤੋ ਨਿੰਦਾ ਪਸ਼ਚਾਤੀ[6]। ਲਾਗਹਿ ਪਾਪ, ਨ ਨੀਕੀ ਬਾਤੀ। ਕਹਉ ਪ੍ਰਿਥਮ ਜਿਉਂ, ਮੁਖ ਪਰ ਅਬਿਹੀ। ਪਾਛਲ ਦੋਖ ਨਸੈ ਗੋ ਤਬਿਹੀ' ॥੭੩॥ ਸੋਰਠਾ ॥ ਮੁਸਕਾਨੇ ਗੁਨ ਖਾਂਨਿ ਦੇਖਿ ਉਬਾਰੇ ਕੀ ਦਸ਼ਾ। ਲੱਜਿਤਿ ਅੱਦ੍ਰਹਮਾਨ ਅਧਿਕ ਰਿਦੈ ਜਰਬਰ[7] ਗਯੋ ॥੭੪॥ ਚੌਪਈ ॥ ਰਿਦੇ ਰਿਸਾਯੋ ਬੋਲ੍ਯੋ ਬਾਨੀ। ਅਜਹੁ ਨ ਸਮਝਤਿ ਮਨ ਅਭਿਮਾਨੀ। 'ਹਿੰਦੂ ਅਹੈ ਕਿ ਮੁਸਲਮਨੋਊ‡। ਦੁਹ ਮੈਂ ਅਹੈ ਬਡੇਰੋ ਕੋਊ? ॥੭੫॥ ਮਤੋ[8] ਕੌਨ ਸੋ ਤੁਮ ਨੇ ਧਾਰਾ?। ਸਰਬ ਬਤਾਵਹੁ ਕਰਿ ਨਿਰਧਾਰਾ'। ਸ਼੍ਰੀ ਗੁਰ ਸੁਨਿ ਕੈ ਬਚਨ ਉਚਾਰੇ।

[1]ਗੁਰੂ ਜੀ ਦਾ ਉੱਤਰ। [2]ਅਰਥ। [3]ਤਿਸਦਾ ਕਾਰਨ ਐਉਂ ਹੈ:—। [4]ਮਾਲ। [5]ਵੈਰ ਕਰਕੇ। [6]ਪਿੱਛੋਂ ਕੀਤੀ। [7]ਸੜ ਬਲ। [8]ਧਰਮ। ਆਸ਼ਾ। *ਅਬਦੁਲ ਰਹਿਮਾਨ ਰੱਤੜ ਛੱਤੜ ਪਿੰਡ ਦਾ ਗਦੀ ਨਸ਼ੀਨ ਫਕੀਰ ਸੁਣੀ ਦਾ ਹੈ, ਜਿਥੇ ਇਸ ਦੀ ਗੱਦੀ ਚਲੀ ਆ ਰਹੀ ਸੀ।

†ਪਾ:—ਕਵਨੇ ਆਹਿ। ‡ਪਾ:—ਹਿੰਦੂ ਤੁਰਕ ਕਿ ਹੈਂ ਪਖ ਦੋਊ।

‘ਹਮਨੇ ਦੋਨੋ ਪੱਖ ਬਿਦਾਰੇ ॥ ੭੬ ॥ ਹਿੰਦੂ ਤੁਰਕ ਬਾਦ[੧] 'ਤ੍ਰੇ ਮਾਂਹੀ। ਬਸੈ ਸ਼ਤਾਨ ਸ਼ਾਂਤਿ ਹ੍ਵੈ ਨਾਂਹੀ। ਨਿਜ ਨਿਜ ਮਾਨ ਬਧਾਵਨ ਹੇਤਾ। ਸਗਰੇ ਝਗਰਹਿਂ ਮੂਢ ਅਚੇਤਾ[੨] ॥੭੭॥ ਤਿਨਕੇ ਸਿਰ ਜਮ ਡੰਡ ਲਗਾਈ। ਦ੍ਵੈਤ ਬਿਖੇ ਉਰਝੇ ਦੁਖ ਪਾਈਂ। ਸੱਤਿਨਾਮ ਉਰ ਤੇ ਬਿਸਰਾਈ। ਸਤਿਗੁਰ ਮਿਲਯੋ ਨ ਸੋਝੀ ਆਈ ॥੭੮ ॥ ਏਕ ਜਰਾਹ[੩] ਹੋਤਿ ਹੈਂ ਸਜਾਨੇ। ਅਸਤ ਘਾਵ ਕੇ ਭਗਨ[੪] ਜੁ ਜਾਨੇ। ਪੂਰਬ ਵਹਿਰ ਨਿਕਾਸਹਿਂ ਤਾਂਹੀ[੫]। ਚਰਮ ਘਾਵ ਕੋ ਬਹੁਰ ਮਿਲਾਹੀਂ[੬] ॥੭੯॥ ਇਕ ਕੱਚ ਹਿਕਮਤ ਲਘੁ ਜਾਨਤਿ। ਭਗਨ-ਅਸਤ ਕੋ ਨਹੀਂ ਪਛਾਨਤਿ। ਆਮਿਖ ਘਾਉ[੭] ਸੁ ਦੋਹਿਂ ਮਿਲਾਈ। ਰਹੈ ਬਿਕਾਰ ਨਸੂਰ[੮]* ਸਦਾਈ ॥੮੦॥ ਤਿਉਂ ਇਕ ਸਤਿਗੁਰ ਮੋਹ ਹੰਕਾਰਾ[੯]। ਪ੍ਰਿਥਮੇ ਖੋਵਹਿਂ ਸਰਬ ਬਿਕਾਰਾ। ਬਹੁਰੋ ਦੇਂ ਆਤਮ ਉਪਦੇਸ਼ਾ। ਤਿਨਹਿਂ ਨ ਹ੍ਵੈ ਭਵ ਪੀਰਾ ਲੇਸ਼ਾ ॥ ੮੧ ॥ ਇਕ ਕਾਚੇ ਗੁਰ ਹ੍ਵੈਂ ਜਗ ਮਾਂਹੀ। ਮਨ ਬਿਕਾਰ ਸੇ ਨਾਸਹਿਂ ਨਾਂਹੀ[੧੦]। ਦੇਂ ਉਪਦੇਸ਼ ਚਹੈਂ ਗਤਿ ਦੇਈ। ਮਾਨਾਦਿਕ ਤੇ ਦੁਖਿ ਹ੍ਵੈ ਤੇਈ ॥੮੨॥ ਤੁਮ ਕੋ ਮਿਲਯੋ ਗੁਰੂ ਕੋ[੧੧] ਕਾਚਾ। ਨਹੀਂ ਲਖਾਯੋ ਰੂਪ ਸੁ ਸਾਚਾ। ਫਸੇ ਮਾਨ ਮਹਿਂ ਪੱਖਜ ਕਰੇਹੀ[੧੨]। ਅਪਨੋ ਰੂਪ ਪਛਾਨੈਂ ਦੇਹੀ[੧੩] ॥੮੩॥ ਦੋਹਰਾ॥ ਸ਼ੇਖ ਕਹੈ ‘ਨਾਨਕ ਤਪਾ! ਕੇਤਿਕ ਤੂੰ ਅਧਿਕਾਇ[੧੪]। ਨਦਰ ਤਰੇ ਆਨਤਿ ਨਹੀਂ ਦੋਨੋ ਪੱਖ ਗਵਾਇ' ॥੮੪॥ ਚੌਪਈ ॥ ਸ੍ਰੀ ਗੁਰ ਬੋਲੇ ‘ਨਦਰ ਸੁ ਦੂਰ[੧੫]। ਇਕ ਅਕਾਲ ਕੇ ਰਹੇ ਹਦੂਰ। ਸੁਨਹੁ ਸ਼ੇਖ! ਇਹ ਨੀਕੀ ਬਾਤ। ਆਪਾ[੧੬] ਖੋਇ ਕੀਯੋ ਮਨ ਸਾਂਤਿ ॥ ੮੫ ॥ ਤਿਨਹੀ ਏਕ ਨਿਰੰਜਨ ਪਾਇਆ। ਨਾਮ ਜਪਤਿ ਜਿਨਿ ਆਪ ਗਵਾਇਆ। ਖ਼ਾਲਕ ਏਕੈ ਖ਼ਲਕ ਬਨਾਈ। ਭਲਾ ਜੁ ਬੁਰਾ ਨੀਚ ਉਚ ਤਾਈਂ ॥ ੮੬॥ ਨਹੀਂ ਆਪ ਤੇ ਕੋਊ ਭਯੋ। ਤਿਉਂ ਸਭਿ ਹੋਇ ਜਿਉਂ ਨਿਰਮਯੋ†[੧੭]। ਅਸ ਕਹਿ ਕ੍ਰਿਪਾ ਦ੍ਰਿਸ਼ਟਿ ਕੋ ਦੇਖੀ। ਕੀਨੋ ਦੂਰ ਹੰਕਾਰ ਬਿਸ਼ੇਖੀ ॥ ੮੭ ॥ ਦੋਹਰਾ ॥

[੧]ਝਗੜੇ। [੨]ਅਨਜਾਨ। [੩]ਚੀਰ ਫਾੜ ਕਰਨ ਵਾਲੇ ਹਕੀਮ। [੪]ਟੁੱਟੀ ਹੱਡੀ ਦੇ ਜ਼ਖਮ ਨੂੰ (ਅ) ਹੱਡੀ ਦੇ ਜ਼ਖਮ ਦੂਰ ਕਰਨੇ। [੫]ਭਾਵ ਜ਼ਖਮੀ ਹਡੀ ਨੂੰ। [੬]ਮਾਸ ਦੇ ਜ਼ਖਮ ਨੂੰ ਪਿੱਛੋਂ ਮੇਲਦੇ ਹਨ। [੭]ਮਾਸ ਦਾ ਜ਼ਖਮ। [੮]ਉਹ ਜ਼ਖਮ ਜੋ ਸਦਾ ਵਗਦਾ ਰਹੇ ਤੇ ਕਦੇ ਭਰੇ ਨਾਂ। [੯]ਮੋਹ ਹੰਕਾਰ (ਆਦਿ ਸਾਰੇ ਵਿਕਾਰਾਂ ਨੂੰ)। [੧੦]ਦੂਰ ਨਹੀਂ ਕਰਦੇ। [੧੧]ਕੋਈ। [੧੨]ਕਰਦਾ ਹੈਂ (ਤੂੰ)। [੧੩]ਦੇਹ ਨੂੰ। [੧੪]ਕਿਤਨਾ ਕੁ ਵਡਾ ਹੈ ਤੂੰ। [੧੫](ਸਾਡੀ) ਨਜ਼ਰ ਦੂਰ ਗਈ ਹੈ (ਭਾਵ ਅਹੰ ਭਾਵ ਨਹੀਂ ਰਿਹਾ, ਨਜ਼ਰ ਸਾਈਂ ਸਰੂਪ ਵਿਚ ਮਗਨ ਰਹਿੰਦੀ ਹੈ)। [੧੬]ਹੰਗਤਾ। [੧੭](ਉਸ ਨੇ) ਉਤਪਤ ਕੀਤੇ। *ਪਾ:—ਨਬੂਰ। †ਪਾ:—ਕਰਦਯੋ।

ਅੱਦ੍ਰਮਾਨ ਸੁਨਿ ਕਾਨ ਇਵ ਘਨੋ ਦੀਨ ਮਨ ਹੋਇ[1]।ਚਰਨ ਗਹੇ ਦ੍ਵੈ ਹਾਥ ਸੋਂ ਬਿਨਤੀ ਬਹੁਰ ਬੁਗੋਇ॥੮੮॥ਚੌਪਈ॥ 'ਤਪਾ! ਬਖਸ਼ਿਯੇ ਖ਼ਤਾ ਹਮਾਰੀ॥ ਨਿੰਦਾ ਹਮ ਨੈ ਭੂਲ ਉਚਾਰੀ। ਪੂਰਬ ਭੇਦ ਨ ਜਾਨ੍ਯੋ ਤੇਰਾ। ਅਫਵਲ[2] ਗੁਨਹਿੰ[3] ਕਰੋ ਅਬ ਮੇਰਾ'॥੮੯॥ ਸੁਨਿਕੈ ਬੋਲ੍ਯੋ ਤਬਹਿ ਉਬਾਰਾ॥'–ਤਪਾ ਉਠਾਵੇਂ–ਤੂੰ ਜਿ ਉਚਾਰਾ॥ ਅਬ ਕਿਉਂ ਨਹਿਂ ਤੁਮ ਦੇਤਿ ਉਠਾਈ। ਮਿਲਿ ਜਿਹ ਕੋ ਹੈਂ ਗ੍ਰੀਵ ਨਿਵਾਈ॥ ੯੦॥ ਬਾਤ ਸਮਝ ਕਰਿ ਕਹਿਨੀ ਭਲੀ। ਕਿਸਿ ਬਿਧਿ ਕੀਟੀ ਗਿਰ ਕੋ ਲਿਲੀ[4]। ਰਵਿ[5] ਸਮਾਨ ਕਿਉਂ ਹੋਇ ਟਿਟਾਨੋ। ਇਤੋ ਭੇਦ ਨਿਜ ਮਾਂਹਿ ਪਛਾਨੋ'॥ ੯੧ ॥ ਦੋਹਰਾ ॥ ਅੱਦ੍ਰਮਾਨ ਕਹਿ 'ਪ੍ਰਿਥਮ ਮੈਂ ਅਸ ਜਾਨ੍ਯੋ ਮਨ ਮਾਂਹਿ। ਬੁਤ ਪ੍ਰਸਤ ਕੋ[6] ਹਿੰਦੁ ਹੈ, ਤਿਨਕੇ ਸਮ ਇਹ ਨਾਹਿ॥੯੨॥ਚੌਪਈ॥ ਹਿੰਦੁ ਤੁਰਕ ਤੇ ਅਹੈ ਨਿਰਾਲਾ। ਸ਼੍ਰੀ ਨਾਨਕ ਇਸ ਮਤੋ ਬਿਸਾਲਾ॥ਇਨ ਕੀ ਕੌਨ ਕਰੇ ਸਮਤਾਈ। ਮਿਲੇ ਜਬੈ ਤਬਹੀ ਸੁਧਿ ਪਾਈ' ॥੯੩॥ਤਿਹ ਢਿਗ ਬ੍ਰਿੰਦ ਹੁਤੇ ਨਰ ਜੇਊ।ਚਰਨ ਕਮਲ ਬੰਦਤਿ ਭੇ ਤੇਊ।ਸ਼੍ਰੀ ਗੁਰ ਭਨ੍ਯੋ'ਖ਼ੁਦਾਇ ਜਿ ਪ੍ਯਾਰੇ।ਖ਼ੌਫ ਖ਼ੁਦਾਇ ਸੁ ਉਰ ਮੈਂ ਧਾਰੇਂ॥੯੪॥ਕਬਹਿ ਗ਼ਾਫਲੀ ਭੂਲ ਨ ਕਰਿਹੈਂ।ਨਿਸਦਿਨ ਉਰ ਮਹਿਂ ਡਰ ਕੋ ਧਰਿਹੈਂ।ਸਿਮਰਨ ਪ੍ਰੇਮ ਭਗਤਿ ਮਹਿਂ ਰਾਤੇ[7]। ਉਚਿਤਾ ਪਾਇ ਨੀਚ ਹ੍ਵੈ ਜਾਤੇ'॥੯੫॥ਦੋਹਰਾ॥ਇਉਂ ਮਿਲਿਕੈ ਹਰਖਾਇ ਉਰ ਗਾ ਤਬ ਅੱਦ੍ਰ-ਹਮਾਨ। ਸ਼੍ਰੀ ਗੁਰ ਕੇਰ ਸਮੀਪ ਹ੍ਵੈ ਕਹ੍ਯੋ ਉਬਾਰੇ ਖਾਂਨ ॥ ੯੬ ॥ ਚੌਪਈ ॥ 'ਕ੍ਰਿਪਾ ਨਿਧਾਨ ਭਾਉ ਕੇ ਪ੍ਯਾਰੇ!। ਰੀਜਨ ਗਰਬ ਸੁ ਮੁਕਤਿ ਉਦਾਰੇ। ਪਾਇਨ ਸੋਂ ਪਾਵਨ[8] ਮਮ ਧਾਮੂ। ਕਰਹੁ ਆਪ ਨਿਸ ਭੀ ਬਿਸਰਾਮੂ[9]'॥੯੭॥ ਸੁਨਿਕੈ ਬਿਨਤੀ ਡੇਰਾ ਕੀਨਾ। ਸ਼ੁਭ ਸਥਾਨ ਪ੍ਰਭੁ ਕੋ ਆਸੀਨਾ[10]। ਦ੍ਵਿਜ ਬੁਲਿਵਾਇ ਬਨਾਇ ਅਹਾਰਾ। ਕਰਿ ਸੋਂ ਪਕਰਿ ਸੁ ਪੈਰ ਪਖਾਰਾ ॥੯੮॥ ਦ੍ਵੈ ਦਿਉਸਨ ਲੌ ਸਦਨ ਰਹੇ ਤਿਹਂ। ਜਾਗੇ ਮਸਤਕ ਭਾਗ ਬਡੇ ਜਿਹਂ। ਪੁਨ ਕਰਤਾਰਪੁਰੇ ਚਲਿ ਆਏ। ਜਿਨ ਹੰਕਾਰੀ ਪੈਰੀਂ ਪਾਏ॥ ੯੯ ॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਅੱਦ੍ਰਮਨ ਕੋ ਪ੍ਰਸੰਗ' ਬਰਨਨੰ ਨਾਮ ਇਕਤਾ-ਲੀਸਮੋ ਅਧ੍ਯਾਯ ॥ ੪੧ ॥

---

[1]ਨੀਵਾਂ ਮਨ ਵਿਚ। [2]ਬਖਸ਼ਨਾ ਕਰੋ। [3]ਅਵੱਗਯਾ। [4]ਪਹਾੜ ਨੂੰ ਕਿਵੇਂ ਕੀੜੀ ਨਿਗਲ ਸਕਦੀ ਹੈ। [5]ਸੂਰਜ। [6]ਕੋਈ। [7]ਰੰਗੇ ਹੋਏ। [8]ਚਰਨਾਂ ਨਾਲ ਪਵਿੱਤ੍ਰ ਕਰੋ। [9]ਰਾਤ ਪੈ ਗਈ ਹੈ ਬਿਸ੍ਰਾਮ (ਏਥੇ ਹੀ) ਕਰੋ। [10]ਨਿਵਾਸ ਦਿਤਾ।

੪੨. [ਚਰਨ ਧਯਾਨ ਪ੍ਰਤਾਪ, ਬੱਚੇ ਦਾ ਪ੍ਰਸੰਗ ਮੂਲਾ, ਕੀੜ। ਪ੍ਰਿਥਾ, ਖੇਡਾ। ਪ੍ਰਿਥੀ ਮਲ, ਸਹਗਲ, ਰਾਮਾ, ਡਿਡੀ ਪ੍ਰਤਿ ਉਪਦੇਸ਼।]

ਦੋਹਰਾ॥ ਸ਼੍ਰੀ ਗੁਰ ਪਦ ਅਰਬਿੰਦ ਕੋ ਧਯਾਨ ਚਢਾਵੋਂ ਭੰਗ।
ਤਜਹੁੰ ਸਿਆਨਪ ਸਰਬ ਕੋ ਰਪਹੁੰ ਏਕ ਪ੍ਰਭੁ ਰੰਗ॥੧॥

[ਰਪਹੁੰ=ਰੰਗਿਆ ਜਾਵਾਂ, ਰੰਗ ਵਿਚ ਰੰਗਿਆ ਜਾਣਾ ਤੋਂ ਮੁਰਾਦ ਹੈ ਪ੍ਰੇਮ ਵਿਚ ਮਗਨ ਹੋ ਜਾਣਾਂ। (ਅ) ਚਢਾਵੋਂ ਤਜਹੁੰ ਤੇ ਰਪਹੁੰ ਦੇ ਉੱਤੇ ਜੇ ਬਿੰਦੀ ਨਾ ਹੋਵੇ ਤਾਂ ਸਾਰੇ ਦੋਹੇ ਦਾ ਅਰਥ ਮੱਧਮ ਪੁਰਖ ਵਿਚ ਹੋ ਜਾਏਗਾ, ਅਰਥਾਤ ਤੁਸੀਂ ਚੜ੍ਹਾਵੋ, ਤੁਸੀਂ ਤਜੋ, ਤੁਸੀਂ ਰੰਗੇ ਜਾਵੋ।]

**ਅਰਥ**—ਸ਼੍ਰੀ ਗੁਰੂ ਜੀ ਦੇ ਚਰਨ ਕਮਲਾਂ ਦੇ ਧਿਆਨ ਦੀ ਭੰਗ (ਆਪਣੇ ਮਨ ਨੂੰ) ਚੜ੍ਹਾ ਕੇ ਸਾਰੀਆਂ ਸਿਆਣਪਾਂ ਦਾ ਤਿਆਗ ਕਰ ਦਿਆਂ ਤੇ ਇਕ ਪ੍ਰਭੂ ਦੇ ਰੰਗ ਵਿਚ ਰੰਗਿਆ ਜਾਵਾਂ।

ਸ਼੍ਰੀ ਬਾਲਾ ਸੰਧੁਰੁ ਵਾਚ॥ ਚੌਪਈ॥ ਸ਼੍ਰੀ ਅੰਗਦ ਜੀ! ਸੁਨਹੁ ਕਹਾਨੀ। ਰਹੇ ਗ੍ਰਾਮ ਨਿਜ ਸ਼੍ਰੀ ਗੁਨਖਾਨੀ। ਬੀਤਤਿ ਭਯੋ ਕਿਤਿਕ ਤਹਿਂ ਕਾਲਾ। ਮਹਿਮਾ ਜਹਿਂ ਤਹਿਂ ਬਢੀ ਬਿਸਾਲਾ॥੨॥ ਦਰਸ਼ਨ ਕਰਨ ਹੇਤ ਨਰ ਆਵਹਿਂ। ਧਰੈਂ ਕਾਮਨਾ ਫਲ ਕੋ ਪਾਵਹਿਂ। ਮਨਹੁ ਪ੍ਰਕਾਸ਼ੀ ਕੀਰਤਿ ਜੌਨ੍ਹਾ[1]। ਪਸਰੀ ਭਲੀ ਚੌਦ ਹੂੰ ਭੌਨਾ[2]॥੩॥ ਸੰਤ ਚਕੋਰ ਰਿਦੇ ਹਰਖਾਏ[3]। ਦੰਭ ਦੁਹਾਗਨਿ[4] ਕੋ ਦੁਖਦਾਏ। ਨਿੰਦਕ ਚਕਵੇ ਪੀਰਾ ਪਾਈ। ਉਡਗਨ ਸਿੱਖਨ ਸਹਤ ਸੁਹਾਈ[5]॥੪॥ ਹਿੰਦੂ ਤੁਰਕ ਅਧਿਕ ਚਲਿ ਆਵਹਿਂ। ਸ਼੍ਰੀ ਨਾਨਕ ਕੇ ਚਰਨ ਮਨਾਵਹਿਂ। ਏਕ ਮੁਰੀਦ, ਸਿੱਖ ਇਕ ਹੋਵਹਿਂ। ਦਰਸ਼ਨ ਪਰਸਤਿ ਕਲਮਲ ਖੋਵਹਿਂ॥੫॥ ਗ੍ਰਾਮ ਨਗਰ ਰਹਿਹੀਂ ਨਰ ਜੇਤੇ। ਸ਼੍ਰੀ ਗੁਰ ਕੀਰਤਿ ਕਰਿਹੀਂ ਤੇਤੇ। ਬ੍ਰਹਮਚਾਰੀ ਬੈਰਾਗੀ ਜੋਊ। ਜੋਗੀ ਸੰਨਯਾਸੀ ਹੈ ਕੋਊ॥੬॥ ਨੀਚ ਕਿ ਊਚ ਰਾਇ ਕੈ ਰੰਕਾ। ਸੁਜਸ ਉਚਾਰਹਿਂ ਸਭਿ ਅਕਲੰਕਾ[6]। ਪੰਡਤ ਅਪਰ ਅਪੰਡਤ[7] ਜਹਿਂ ਤਹਿਂ। ਸ਼੍ਰੀ ਗੁਰ ਕੀਰਤਿ ਕਰਿਹੀਂ ਮਹਿ ਮਹਿਂ[8]॥੭॥ ਪੁਰਿ ਕਰਤਾਰ ਵਿਖੇ ਨਰ ਨਾਰੀ। ਰਹੈਂ ਸਦੀਵ ਭੀਰ ਭਰਿ ਭਾਰੀ[9]। ਸਵਾਜਾਮ ਨਿਸਿ ਰਹੇ ਸਦਾਈ। ਹੋਤਿ ਕੀਰਤਨ ਸਭਿ ਸੁਖਦਾਈ॥੮॥ ਪਹਿਰ ਨਿਸਾ[10]

[1]ਜਸ ਰੂਪੀ ਚਾਂਦਨੀ। [2]ਚੌਦਾਂ ਹੀ ਭਵਨਾਂ ਵਿਚ (ਸਾਰੇ)। [3]ਅਨੰਦ ਹੋਏ। [4]ਦੰਭੀ ਰੂਪ ਦੁਹਾਗਣਾਂ। [5]ਤਾਰਿਆਂ ਰੂਪੀ ਸਿਖਾਂ ਸਮੇਤ ਸੁਹਾਈ (ਓਹ ਚਾਂਦਨੀ)। [6]ਕਲੰਕ ਰਹਤ (ਗੁਰੂ ਜੀ ਦਾ)। (ਅ) ਉੱਜਲ (ਜਸ)। [7]ਅਨਪੜ੍ਹੇ ਲੋਕ। [8]ਪ੍ਰਿਥਵੀ ਤੇ। [9]ਭਾਰੀ ਭੀੜ ਭਰੀ ਰਹਿੰਦੀ ਹੈ। [10]ਪਹਿਰ ਰਾਤ (ਰਹਿੰਦੀ)।

ਸੋਂ ਸੰਗਤ ਮੇਲਾ॥ਸਬਦਿ ਬਿਚਾਰਨ ਹੋਤਿ ਸੁਹੇਲਾ॥ ਏਕ ਬਾਲ ਕੋ*,ਕਿਰ-ਤਨ ਕਾਲਾ[1]। ਸੁਨਤਿ ਰਹੈ ਕਰ ਪ੍ਰੇਮ ਬਿਸ਼ਾਲਾ ॥ ੯ ॥ ਪ੍ਰਭੁ ਪੀਛੇ ਠਾਂਢੇ[2] ਹ੍ਵੈ ਸੋਇ। ਭੋਗ ਕੀਰਤਨ ਕੋ ਜਬ ਹੋਇ। ਬੰਦਨ ਕਰਿਕੈ ਸਦਨ ਸਿਧਾਵੈ। ਇਸਿਬਿਧਿ ਨਿਤਾਪ੍ਰੱਤਿ ਸੋ ਆਵੈ॥੧੦॥ਇਕ ਦਿਨ ਸ੍ਰੀ ਗੁਰ ਬੈਨ ਬਖਾਨੇ। 'ਬਾਰਿਕ ਕੋ ਘਰੁ ਦੇਹੁ ਨ ਜਾਨੇ'। ਸਿਖਨ ਗਹਿ ਕੈ ਤਿਹ ਤਤਕਾਲਾ। ਠਾਂਢੋ ਕੀਨ ਹਦੂਰ ਕ੍ਰਿਪਾਲਾ ॥ ੧੧ ॥ ਦੋਹਰਾ ॥ ਬਾਲਿਕ ਕੋ ਬੂਝਨ ਕਿਯੋ 'ਕਿਉਂ ਨਿੰਦ੍ਰਾ ਕੋ ਤ੍ਯਾਗਿ॥ ਸਵਾਜਾਮ ਨਿਸ ਰਹੇ ਤੇ ਕਰਿ ਆਵਤਿ ਅਨੁ-ਰਾਗ?॥੧੨॥ ਚੌਪਈ ॥ ਹਾਸ ਖੇਲ ਪੁਨ ਸਵਨ ਸੁਖਾਰੇ। ਬਾਲ ਬੈਸ ਮਹਿੰ ਇਨ ਸੋਂ ਪ੍ਯਾਰੇ। ਸੋ ਤਜਿ ਕੈ ਸਤਿਸੰਗਤਿ ਮਾਂਹੀ॥ਆਵਤਿ ਵਖਤਿ[3]ਘੁਸਾ-ਵਤ ਨਾਂਹੀ'॥੧੩॥ਬਾਲਕ ਤਬਹੀ ਦ੍ਵੈ ਕਰ ਜੋਰੇ। ਕਹਿਨ ਲਗ੍ਯੋ 'ਸੁਨੀਏ ਪ੍ਰਭੁ ਮੋਰੇ !। ਇਕ ਦਿਨ ਮਾਤਾ ਮੋਹਿ ਪਠਾਯਾ। ਹਿਤ ਅਹਾਰ ਪਾਵਕ[4] ਮੰਗਵਾਯਾ ॥ ੧੪ ॥ ਬਹੁਰੋ ਮੁਝ ਤੇ ਜਾਇ ਨ ਬਾਰੀ[5]। ਤਬ ਮਾਤਾ ਅਸ ਗਿਰਾ ਉਚਾਰੀ।-ਛੋਟੀ ਸਮਧਾ[6] ਊਪਰ ਪਾਇ। ਤਿਨ ਪਰ ਦੀਰਘ[7]ਦੀਜੈ ਲਾਇ-॥੧੫॥ਸੁਨਿਕੈ ਸੀਖ[8]†ਬਾਰ[9]ਮੈਂ ਦੀਨੀ। ਪਿਖਿ ਗਿਨਤੀ ਉਰਭਈ ਨਵੀਨੀ।-ਅਗਨਿ ਕਾਲ[10] ਕੌ ਏਕ ਸੁਭਾਊ। ਛੋਟਾ ਬਡਾ ਨ ਜਾਨਤਿ ਕਾਊ ॥ ੧੬॥ ਇਕ ਸਮ ਸਭਿ ਕੋ ਖਾਇ ਸੁ ਜਾਈ। ਨਹਿੰ ਕੈਸੇ ਹੂੰ ਹੋਤਿ ਬਚਾਈ। ਤੁਮਰੇ ਦਰਸ਼ਨ ਕੇਰ ਪ੍ਰਭਾਵਾ[11]। ਅਸ ਬਿਚਾਰ ਮੇਰੇ ਮਨ ਆਵਾ ॥੧੭॥ ਸੰਗ ਮਾਤ ਕੇ ਅਸ ਮੈਂ ਪ੍ਰਾਹੀ[12]।-ਤਰੁਨ[13] ਬੈਸ ਹੋਵੌਂ ਕੈ ਨਾਂਹੀ॥ਕੋ ਜਾਨੈ ਲਘੁ ਹੀ ਮਰਿ ਜਾਵੌਂ। ਤਾਂਤੇ ਸ੍ਰੀ ਪ੍ਰਭੁ ਕੇ ਗੁਨ ਗਾਵੌਂ-॥੧੮॥ਜਾਨਿ ਕਾਲ ਕੋ ਡਰ ਸਿਰ ਭਾਰੀ। ਪਰ੍ਯੋ ਰਹੌਂ ਮੈਂ ਸ਼ਰਨ ਤੁਮਾਰੀ॥ਤਜਿਕੈ ਨੀਂਦ ਸੁਨੌਂ ਪ੍ਰਭੁ ਗਾਥਾ'। ਅਸ ਕਹਿ ਪੁਨ ਬੰਦੇ ਜਗਨਾਥਾ ॥੧੯॥ ਤਿਹ ਛਿਨ ਸੰਗਤਿ ਸੁਨਿ ਸਿਸ[14] ਬਾਨੀ। ਸਰਬ ਰਹੀ ਹਿਰਦੇ ਬਿਸਮਾਨੀ।-ਅਲਪ ਬੈਸਿ ਸਤਿਸੰਗ ਮਝਾਰੀ॥ਨਿਰਮਲ ਕੀਨੀ ਸੁਮਤਿ ਬਿਚਾਰੀ-॥੨੦॥ ਦੇਖਿ ਜਗਤ ਧੰਧੈ ਲਪਟਾਯੋ। ਮਾਯਾ ਮੋਹ ਸਰਬ ਬਿਰਮਾਯੋ। ਦੇਨੇ ਹੇਤ ਭਲੋ

[1]ਕੋਈ ਇਕ ਬਾਲਕਾ ਕੀਰਤਨ ਵੇਲੇ। [2]ਖੜ੍ਹੋਕੇ। [3]ਵੇਲਾ। [4]ਅਗਨੀ। [5]ਬਾਲੀ। [6]ਛੋਟੀਆਂ ਲਕੜੀਆਂ। [7]ਵੱਡੀਆਂ। [8]ਸਿੱਖ੍ਯਾ। [9]ਬਾਲ। [10]ਅਗਨਿ (ਤੇ) ਮੌਤ। [11]ਪ੍ਰਤਾਪ ਤੇ। [12]ਕਹੀ। [13]ਜਵਾਨ। [14]ਬਾਲਕ ਦੀ।

*ਇਸ ਬੱਚੇ ਦਾ ਨਾਉਂ ਭਾਈ ਮਨੀ ਸਿੰਘ ਜੀ ਕ੍ਰਿਤ 'ਸਿਖਾਂ ਦੀ ਭਗਤ ਮਾਲਾ' ਵਿਚ ਤਾਰੂ ਪੋਪਟ ਦਿਤਾ ਹੈ।

†ਪਿਛਲੇ ਸਮੇਂ ਲੰਮੇ ਤੀਲੇ ਨੂੰ ਗੰਧਕ ਲਾਕੇ ਅੰਗਾਰੇ ਤੋਂ ਅਗ ਬਾਲਿਆ ਕਰਦੇ ਸਨ, ਉਸ ਨੂੰ ਸੀਖ ਕਿਹਾ ਕਰਦੇ ਸਨ।

ਉਪਦੇਸ਼ਾ। ਭਨਯੋ ਸ਼ਬਦ ਤਬ ਸ੍ਰੀ ਜਗਤੇਸ਼ਾ ॥ ੨੧ ॥

ਸਲੋਕੁ॥

ਨਾਨਕ ਇਹੁ ਜੀਉ ਮਛੁਲੀ ਝੀਵਰੁ ਤ੍ਰਿਸਨਾ ਕਾਲੁ॥ ਮਨੂਆ ਅੰਧੁ ਨ ਚੇਤਈ ਪੜੈ ਅਚਿੰਤਾ ਜਾਲੁ ॥ ਨਾਨਕ ਚਿਤੁ ਅਚੇਤੁ ਹੈ ਚਿੰਤਾ ਬਧਾ ਜਾਇ॥ ਨਦਰਿ ਕਰੇ ਜੇ ਆਪਣੀ ਤਾ ਆਪੇ ਲਏ ਮਿਲਾਇ॥ ੨ ॥*

ਦੋਹਰਾ॥ ਸੁਨਿ ਸਭਿ ਨਰ ਗੁਰ ਕੇ ਬਚਨ ਭਏ ਭਜਨ ਰਤਿ[1]† ਸੋਇ। ਆਤਮ ਗਯਾਨ ਬਿਚਾਰਹੀ ਜਿਸਤੇ ਸਭਿ ਸੁਖ ਹੋਇ॥੨੨॥ ਚੌਪਈ॥ ਕ੍ਰਿਪਾ ਦ੍ਰਿਸ਼ਟਿ ਕਰਿ ਇਉਂ ਜਗ ਸਾਈਂ। ਮਨੁਜ ਅਨੇਕਨ[2] ਭਗਤਿ ਦ੍ਰਿੜ੍ਹਾਈ। ਇਕ ਦਿਨ ਬੈਠੇ ਜਲਧਿ ਬਿਬੇਕੂ[3]।ਮੂਲਾ ਕੀੜ ਨਾਮ ਨਰਏਕੂ ॥੨੩॥ਗੁਰ ਸਮੀਪ ਚਲਿ ਕੈ ਸੋ ਆਯੋ। ਸ਼ਾਂਤਿ ਭਈ ਮਨ ਦਰਸ਼ਨ ਪਾਯੋ। ਉਰ ਬਿਕਾਰ ਸਭਿ ਨਾਸੇ ਐਸੇ। ਪਾਵਸ[4] ਹੋਤਿ ਜਵਾਸੋ ਜੈਸੇ[5]॥੨੪॥ ਬੰਦਿ ਹਾਥ ਬੋਲਯੋ 'ਇਹ ਅਰਥਾ।ਮੋਹਿ ਬਤਾਵਹੁ ਪ੍ਰਭੂ ਸਮਰਥਾ:—ਚੰਚਲ ਚੀਤ ਨ ਜਾਇ ਤਮਾਸ਼ੇ। ਜੂਏ ਜਾਇ ਨ ਖੇਲੇ ਪਾਸੇ'॥੨੫॥ ਪਾਰਬ੍ਰਹਮ ਸੁਨਿਕੈ ਗੁਨ ਖਾਨੀ। ਕ੍ਰਿਪਾ ਦ੍ਰਿਸ਼ਟਿ ਪਿਖਿ ਬੋਲੇ ਬਾਨੀ।'ਪੂਰਬ ਜੁਗ ਜੋ ਬੀਤਗਏ ਹੈਂ।ਤਿਨ ਮਹਿਂ ਭੂਪ ਅਨੇਕ ਭਏ ਹੈਂ॥੨੬॥ਮਨ ਚੰਚਲ ਵੇਸ੍ਵਾ[6] ਜਬ ਪੇਖੀ। ਕਾਮ ਕੇਲ ਹ੍ਵੈ ਚਾਇ ਬਿਸ਼ੇਖੀ। ਰੋਕਯੋ ਰੁਕਤਿ ਨ ਕਿਸੂ ਪ੍ਰਕਾਰਾ। ਮਿਲਿ ਤਿਹ ਅਪਨ ਜਨਮ ਜਗ ਹਾਰਾ॥੨੭॥ ਧਰਮ ਛੀਨ[7] ਹ੍ਵੈ ਪਾਇ ਸਜਾਈ। ਪਰਯੋ ਨਰਕ ਮਹਿਂ ਬਹੁ ਬਿਲਲਾਈ[8]। ਯਾਂਤੇ ਤਿਹ ਕੋ ਦੇਖਹਿ ਨਾਂਹੀ ‡। ਸਮਾਂ ਬਿਤਾਵਹਿਂ ਸਤਿਸੰਗ ਮਾਂਹੀ ॥੨੮॥ ਖੇਲੇ ਜੂਪ[9] ਭੂਪ ਜੋ ਹੋਏ। ਪਰੀ ਆਪਦਾ ਦਾਰੁਨ[10] ਰੋਏ। ਇਨ ਕੋ ਤਯਾਗੇ ਜੋ ਸਿਖ ਹੋਇ। ਸੁਖ ਪਾਵਹਿ ਮਾਨਹਿ ਬਚ ਜੋਇ॥ ੨੯ ॥ ਅਬ ਆਯੋ ਕਲਿਜੁਗ ਕੋ ਕਾਲਾ। ਗੁਰ ਸਿਖੀ ਪ੍ਰਗਟਾਈ ਚਾਲਾ[11]। ਸ਼ਬਦ ਪ੍ਰੇਮ ਕਰਿਕੈ ਮੁਖ ਗਾਵੈਂ।ਧਰਮ ਕ੍ਰਿਤ[12]

[1]ਪ੍ਰੀਤ ਕਰਨ ਵਾਲੇ। [2]ਅਨੇਕਾਂ ਪੁਰਸ਼ਾਂ ਨੂੰ। [3]ਗਯਾਨ ਦੇ ਸਮੁੰਦਰ। [4]ਬਰਸਾਤ ਵਿਚ। [5]ਜਵਾਹਾਂ (ਦਾ ਨਾਸ਼) ਹੁੰਦਾ ਹੈ ਜੈਸੇ। [6]ਕੰਜਰੀ [ਸੰਸ:, ਵੇਸ਼ਯਾ]। [7]ਨਾਸ਼। [8]ਵਿਲਾਪ ਕਰਦੇ ਹਨ। [9]ਜੂਆ। [10]ਭਯਾਨਕ ਸੰਕਟ। [11]ਭਾਵ ਗੁਰ ਸਿੱਖਾਂ ਦੇ ਵਰਤੋਂ ਦੇ ਕਰਮਾਂ ਦਾ ਤ੍ਰੀਕਾ। [12]ਧਰਮ ਦੀ ਕਿਰਤ।     *ਰਾਮਕਲੀ ਦੀ ਵਾਰ ਮ:੩ ॥     †ਪਾ:—ਗਤਿ।

‡ਏਥੇ ਕਵਿ ਜੀ ਸਤਿਗੁਰ ਜੀ ਦਾ ਵਾਕ ਦੱਸ ਰਹੇ ਹਨ ਕਿ ਵੇਸ਼ਯਾ ਨੂੰ ਕਦੀ ਅੱਖਾਂ ਨਾਲ ਨਾ ਤੱਕੋ, ਇਥੋਂ ਬੀ ਇਹੀ ਸਿੱਧ ਹੁੰਦਾ ਹੈ ਕਿ ਜੋ ਕੁਝ ਕਿ ਸ੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਦੇ ਅਧਯਾਯ ੨੧ ਅੰਕ ੨੩ ਤੇ ਅਧਯਾਯ ੨੨ ਅੰਕ ੧੫ ਵਿਚ ਵਰਣਨ ਹੋਇਆ ਹੈ ਉਹ ਸਾਰਾ ਗ਼ਲਤ ਹੈ,ਕਿਉਂਕਿ ਵੇਸ਼ਯਾ ਦਾ ਦਰਸ਼ਨ ਕਰਨੋਂ ਬੀ ਏਥੇ ਮਨ੍ਹਾ ਕਰ ਰਹੇ ਹਨ।

ਕਰਿ ਕੈ ਵੰਡ ਖਾਵੈਂ ॥੩੦॥ ਗੁਰ ਸਿੱਖਨ ਕੀ ਸੇਵਾ ਕਰਿਹੀਂ । ਭਾਉ ਧਾਰਿ ਉਰ ਚਰਨ ਪਖਰਿਹੀਂ[1] । ਨਗਨ[2] ਬਸਤ੍ਰ ਦੇ ਭੋਜਨ ਭੁਖਾ॥ਸ਼ਬਦ ਬਿਚਾਰਿ ਲਹੈ ਉਰ ਸੂਖਾ' ॥੩੧॥ ਦੋਹਰਾ॥ ਸੁਨਿ ਸ਼੍ਰੀ ਗੁਰ ਉਪਦੇਸ਼ ਅਸ ਰਿਦੇ ਧਾਰਿ ਦ੍ਰਿੜ੍ਹ ਸੋਇ॥ਤਿਸ ਪ੍ਰਕਾਰ ਕਰਨੇ ਲਗਯੋ ਮਹਾਂ ਪ੍ਰੇਮ ਮੈਂ ਹੋਇ॥੩੨॥ਚੌਪਈ॥ ਜੋ ਭੁਖਾ ਭੋਜਨ ਤਿਹ ਦੇਈ॥ਨਗਨ ਦੇਖਿ ਕਰਿ ਬਸਤ੍ਰ ਉਢੇਈ॥ਸਿੱਧਸਾਧ ਤਿੰਹ ਘਰ ਬਹੁ ਆਵਹਿ । ਰੈਨ ਬਸੇਰਾ ਕਰਿ ਪੁਨ ਜਾਵਹਿਂ ॥ ੩੩ ॥ ਏਕ ਦਿਵਸ ਇਕ ਬੰਚਕ[3] ਆਯੋ । ਤਨ ਮੈਂ ਸਿਖ ਕੋ ਬੇਖ ਬਨਾਯੋ। ਬਾਨੀਕੰਠ ਪਢੈ ਕਰਿ ਪ੍ਰੀਤਾ । ਮਨ ਲੋਭੀ ਜਿਹ ਮਤਿ ਵਿੱਪ੍ਰੀਤਾ[4]॥੩੪॥ ਦੋਹਰਾ॥ ਸੇਵਾ ਕਰੀ ਬਿਭਾਵਰੀ[5], ਪੁਨ ਮੂਲੇ ਕੀ ਨਾਰਿ । ਭੁਖਨ ਰਖੇ ਉਤਾਰਿ ਕੈ ਬੰਚਕ ਲਏ ਨਿਹਾਰ[6]॥੩੫॥ ਚੌਪਈ॥ ਸੋਇ ਰਹੇ ਜਬਿ ਸਭਿ ਪਹਿਚਾਨੇ[7]।ਸੋ ਭੂਖਨ ਲੀਨੇ ਨਿਜ ਪਾਨੇ[8] । ਨਿਕਸਨ ਲਗਯੋ ਬਹਿਰ ਕੋ ਧਾਏ । ਤਾਰੋ ਪੌਰ[9] ਪਿਖਯੋ, ਹਟਿ ਆਏ॥੩੬॥ਮੂਲੇ ਕੋ ਕਰ ਸੰਗ[10] ਜਗਾਵਾ । ਕਪਟ ਧਾਰਿਕੈ ਬਚਨ ਅਲਾਵਾ॥'ਜਾਵੋਂ ਵਹਿਰ,ਦੀਜੀਐਤਾਰੀ[11]। ਹੋਵਤਿ ਸੂਰ[12] ਉਦਰ[13] ਮੁਝ ਭਾਰੀ'॥੩੭॥ ਦੋਹਰਾ॥ਮੂਲਾ ਬੋਲਯੋ 'ਸੰਤ ਜੀ ! ਵਹਿਰ ਤਿਮਰ ਕਿਉਂ ਜਾਤਿ । ਰਮਨੇ ਬੈਠੌ[14] ਅਜਰ ਮਹਿ[15], ਹੌਂ ਉਚਾਇ ਹੋਂ ਪ੍ਰਾਤ[16]' ॥ ੩੮ ॥ ਚੌਪਈ॥ਬੋਲਯੋ ਬੰਚਕ 'ਬਾਹਿਰ ਜਾਊਂ । ਸਦਨ ਵਿਖੈ ਬੈਠਤਿ ਸ਼ਰਮਾਊਂ'। ਉਠਿ ਕੈ ਮੂਲਾ ਲੈਕਰਿ ਤਾਰੀ[11] । ਆਯੋ ਜਬਿਹੀ ਅਜਰ ਮਝਾਰੀ ॥ ੩੯॥ ਬੰਚਕ ਕਾਂਖ ਬਿਖੈ[17] ਤੇ ਗਿਰੇ । ਭੂਖਨ, ਪੁਨ ਨ ਉਠਾਇ, ਸੁ ਡਰੇ*।ਮੂਲੇ ਤਬ ਉਠਾਇ ਨਿਜ ਹਾਥਾ॥ਦਏ ਤਾਂਹਿ ਕੋ ਤਬਿ ਹਿਤ ਸਾਥ॥੪੦॥ਦੋਹਰਾ॥ ਤਿਹਕੋ ਵਹਿਰ ਨਿਕਾਸਿਕੈ ਸੋਇ ਰਹਯੋ ਬਿਚ ਧਾਮ। ਭੀ ਪ੍ਰਭਾਤਿ ਤਿਹ ਥਾਨ ਕੋ ਦੇਖਤਿ ਮੂਲੇ ਬਾਮ ॥ ੪੧ ॥ ਚੌਪਈ ॥ 'ਭੂਖਨ ਧਰੇ ਨਹੀਂ ਕਿਹ ਥਾਈਂ । ਕਹਾਂ ਗਏ ਕਿਹ ਲੀਨ ਚੁਰਾਈ ?' ਮੂਲਾ ਕਹੈ ਰੈਨ ਘਰ ਮਾਂਹੀ। ਤਸਕਰ ਲਗੇ ਨ ਜਾਨੇ ਜਾਈ[18] ॥ ੪੨ ॥ ਲੈ ਗਮਨੇ ਭੂਖਨ ਕੋ ਸੋਈ[19] ॥

[1]ਧੋਵਣ। [2]ਨੰਗੇ ਨੂੰ। [3]ਠੱਗ। [4]ਉਲਟੀ। [5]ਰਾਤ ਨੂੰ । [6]ਦੇਖ ਲਏ। [7](ਠੱਗ ਨੇ) ਸਮਝੇ। [8]ਆਪਣੇ ਹੱਥ । [9]ਜੰਦਰਾ ਵੱਜਾ ਦਰਵੱਜੇ ਨੂੰ । [10]ਹੱਥ ਨਾਲ ਹਿਲਾਕੇ। [11]ਕੁੰਜੀ। [12]ਸੂਲ। [13]ਪੇਟ ਵਿਚ। [14]ਆਨੰਦ ਨਾਲ ਬੈਠੋ ਭਾਵ ਜੰਗਲ ਹੋ ਲਓ। [15]ਵਿਹੜੇ ਵਿੱਚ। [16]ਚੁਕਵਾਇ ਦਿਆਂਗਾ ਸਵੇਰ ਨੂੰ। [17]ਚੋਰ ਦੀ ਕੱਛ ਵਿਚੋਂ। [18]ਚੋਰ ਲਗੇ ਹਨ ( ਪਰ ਸਾਨੂੰ ) ਮਲੂਮ ਨਹੀਂ ਪਏ। [19](ਓਹ ਚੋਰ) ਗਹਿਣੇ ਲੈ ਗਏ ਹਨ।

*ਪਾ:–ਬੰਚਕ ਕਾਖ ਬਿਖੇ ਤੇ ਗਿਰਾ। ਭੂਖਨ ਡੱਬਾ, ਦੇਖਿ ਸੁ ਡਰਾ।

ਬਿਨ ਜਾਗੇ ਤੇ ਅਸ ਗਤਿ ਹੋਈ। ਨਿਸਾ ਹਮਾਰੇ ਘਰ ਸਿਖ ਜੋਊ। ਉਠਿ ਕਰਿ ਗਯੋ ਸੁ ਲੱਜਿਤਿ ਹੋਊ॥੪੩॥ਦੋਹਰਾ॥-ਸਭਿ ਦੇਵਹਿੰਗੇ ਦੋਸ਼ ਮੁਝ-ਅਸ ਜਾਨੀਂ ਮਨ ਮਾਂਹਿ।ਗਯੋ ਬਡੀ ਭੁਨਸਾਰ ਤੇ,ਸਿੱਖ ਦੋਸ਼ ਕਛੁ ਨਾਂਹਿ[1]॥੪੪॥ ਚੌਪਈ॥ ਨਿਜ ਤਿਯ ਕੋ ਭੂਖਨ ਘਰਿਵਾਏ। ਔਰ ਹਰਖ ਹਿਤ ਤਤਛਿਨ ਪਾਏ। ਕਿਤਿਕ ਦਿਵਸ ਮਹਿਂ ਪ੍ਰਭੁ ਢਿਗ ਆਯੋ। ਨਮਸਕਾਰ ਕਰਿ ਦਰ-ਸ਼ਨ ਪਾਯੋ ॥੪੫॥ ਕ੍ਰਿਪਾਨਿਧਾਨ ਕਹਯੋ'ਸੁਨਿ ਮੂਲਾ !। ਰਿਦਾ ਤੋਰ ਸਿੱਖੀ ਅਨਕੂਲਾ[2]। ਮਮ ਪਰਦਾ ਤੈਂ ਢਕਯੋ ਬਨਾਈ*।ਤੋਰੋ ਢਕਿ ਹੈ ਗੁਰੂ ਸਦਾਈ ॥ ੪੬ ॥ ਦੋਹਰਾ ॥ ਸ਼ਬਦ ਗਰੂ ਕੋ ਰਿਦਾ ਹੈ ਸ਼੍ਰਵਨ, ਮਨਨ, ਨਿੱਧਯਾਸ[3]। ਕਰਹੁ ਸਦਾ ਉਰ ਗਯਾਨ ਹ੍ਵੈ, ਬੰਧਨ ਜਗਤ ਬਿਨਾਸ਼[4]' ॥ ੪੭ ॥ ਚੌਪਈ ॥ ਤ੍ਰਿਕਾਲੱਗ ਦਰਸ਼ੀ[5] ਤਿਹ ਕਾਲਾ। ਪ੍ਰਭੂ ਕ੍ਰਿਪਾ ਤੇ ਭਯੋ ਨਿਹਾਲਾ। ਸਦਨ ਗਯੋ ਹ੍ਵੈ ਮੋਹ ਬਿਨਾਹੀਂ[6]। ਹੈਤਾ ਤਜਿ ਬਰਤ ਜੋ ਜਗ ਮਾਂਹੀ ॥ ੪੮ ॥

ਇਕ ਦਿਨ ਸੰਗਤ ਕੇਰ ਮਝਾਰਾ। ਬੈਠੇ ਪ੍ਰਭੁ ਹੈਂ ਸ਼ਬਦ ਵਿਚਾਰਾ। ਪ੍ਰਿੱਥਾ, ਖੇਡਾ ਦਰਸ਼ਨ ਆਸੂ[7]। ਚਲਿ ਆਏ ਸ਼੍ਰੀ ਨਾਨਕ ਪਾਸੂ ॥ ੪੯ ॥ ਚਰਨ ਬੰਦਨਾ ਕਰਿਕੈ ਦੋਊ। ਬੈਠੇ ਸ਼ਬਦ ਸੁਨਤਿ ਭੇ ਸੋਊ। ਚਤਰ ਘਟੀ ਬੀਤੀ ਪਸ਼ਚਾਤੀ।ਤਿਨ ਸੋਂ ਬੋਲੇ ਪ੍ਰਭੁ ਇਸ ਭਾਂਤੀ॥੫੦॥'ਜੁ ਕਛੁ ਕਾਮਨਾ ਰਿਦੇ ਤੁਮਾਰੇ। ਜਾਚਹੁ,ਪੂਰਹਿ ਸ਼੍ਰੀ ਕਰਤਾਰੇ'।ਸ਼ਬਦ ਬਿਚਾਰਿ ਸੁਨਯੋ ਜਬ

---

[1]ਭਾਵ—ਰਾਤ ਜੋ ਸਿਖ ਸਾਡੇ ਘਰ ਸੀ, ਉਹ ਸ਼ਰਮਿੰਦਾ ਹੁੰਦਾ ਟੁਰ ਗਿਆ ਹੈ, ਇਉਂ ਆਪਣੇ ਮਨ ਵਿਚ ਜਾਣਕੇ ਕਿ ਸਾਰੇ ਮੈਨੂੰ ਦੋਸ਼ ਦੇਣਗੇ, ਤਾਹੀਓਂ ਬੜੀ ਤੜਕੇ ਟੁਰ ਗਿਆ ਹੈ, ਤਾਂਤੇ ਸਿੱਖ ਦਾ ਦੋਸ਼ ਕੁਛ ਨਹੀਂ ਹੈ। [2]ਅਨੁਸਾਰ। [3]ਇਸ ਦਾ (ਭਾਵ ਸ਼ਬਦ ਦਾ) ਮੁੜ ਮੁੜ ਧਯਾਨ ਵਿਚ ਟਿਕਾਉਣਾ, ਫਿਰ ਫਿਰ ਸਿਮਰਨਾ। [4]ਨਾਸ਼ ਹੋ ਜਾਣਗੇ। [5]ਤਿੰਨੇ ਕਾਲਾਂ ਦਾ ਗਿਆਤਾ (ਹੋ ਗਿਆ)। [6]ਮੋਹ ਤੋਂ ਖਾਲੀ (ਹੋਕੇ) (ਅ) ਮੋਹ ਹਰਕੇ। [7]ਦਰਸ਼ਨ ਵਾਸਤੇ ਛੇਤੀ [ਸੰਸ:, ਆਸ਼ੁ] (ਅ) ਦਰਸ਼ਨ ਦੀ ਆਸਾ ਧਾਰਨ ਵਾਲੇ।

*ਗੁਰੂ ਜੀ ਦਾ ਵੇਖਕੇ ਅਣਡਿੱਠ ਕਰਨ ਦੇ ਅਸੂਲ ਦੀ ਕਦਰਦਾਨੀ ਦਾ ਕਿੰਨਾ ਕਮਾਲ ਹੈ। ਠੱਗ ਨੇ ਸਿੱਖੀ ਬਾਣਾ ਧਾਰਿਆ ਸੀ, ਤੇ ਉਸ ਦਾ ਕੇਵਲ ਸਿੱਖ ਕਹਿਲਾਉਣ ਕਰਕੇ ਮੂਲੇ ਨੇ ਪੜਦਾ ਨਹੀਂ ਪਾੜਿਆ, ਮਾਇਆ ਸਤਿਗੁਰੂ ਜੀ ਦੀ ਸਮਝ ਕੇ ਹਰਖ ਸ਼ੋਕ ਨਹੀਂ ਕੀਤਾ। ਮੂਲੇ ਦੇ ਇਸ ਕਮਾਲ ਦੇ ਇਨਸਾਨੀ ਪਿਆਰ ਅਰ ਵੇਖਕੇ ਅਣਡਿੱਠ ਕਰਨ ਦੇ ਸ਼ੁਭ ਗੁਣ ਦਾ ਗੁਰੂ ਜੀ ਨੇ ਇਹ ਕਦਰ ਪਾਇਆ ਕਿ ਮੂਲੇ ਦੀ ਸਿੱਖੀ ਭਾਵਨਾਂ ਨੂੰ 'ਆਪਣਾ ਪਰਦਾ ਕਜੀਣਾ' ਆਖਕੇ ਸਨਮਾਨਿਆ। ਮਾਦਾ ਪ੍ਰਸਤ ਪੱਛਮੀ ਮੁਲਕਾਂ ਤੋਂ ਆਈ ਇਕ ਦੂਜੇ ਦੀ ਨਿੰਦਾ ਤੇ ਖੇਦ ਦਾਇਕ ਨੁਕਤਾਚੀਨੀ ਦੀ ਰਵਸ਼ ਸਿੱਖੀ ਦੇ ਕਿਤਨੀ ਉਲਟ ਹੈ।

ਦੋਈ। ਰਿਦੇ ਸ਼ਾਂਤਿ ਪ੍ਰਾਪਤਿ ਤਬਿ ਹੋਈ ॥ ੫੧ ॥ ਹਾਥ ਬੰਦਿ ਅਤਿ ਨਿੰਮ੍ਰ ਹੋਇ। ਬੋਲੇ ਲੋਭ ਲਹਿਰ ਮਨ ਖੋਇ। 'ਸ੍ਰੀ ਗੁਰ! ਸੁਨਹੁ ਕਰਹੁ ਜੇ ਕਰੁਨਾ। ਚਰਨ ਸ਼ਰਨ ਨਿਜ ਦੀਜੈ ਪਰਨਾ[੧]' ॥ ੫੨ ॥ ਜਾਨਹਿਂ ਸਗਰੋ ਜਗਤ ਅਸਾਰੋ[੨] । ਸੁਪਨ ਪਦਾਰਥ ਜਿਉਂ ਨਿਰਧਾਰੋ[੩]। ਮਾਨਿ ਹੁਕਮ ਪ੍ਰਭੁ ਹਰਖ ਹੁਵੀਜੈ[੪] । ਨਾਂਹਿ ਚਾਹਿ ਕਛੁ, ਇਹ ਬਰ ਦੀਜੈ' ॥ ੫੩ ॥ ਬੋਲੇ ਸ੍ਰੀ ਪ੍ਰਭੁ 'ਹਮ ਪਗ ਤਹਿਂਵਾ[੫]। ਬਸਹਿਂ[੬] ਸਦਾ, ਸਤਿਸੰਗਤ ਜਹਿਂਵ। ਸੰਤ ਸਭਿਨਿ* ਕੀ ਸੇਵ ਕਰੀਜੈ। ਤਿਨ ਮੈਂ ਮਿਲਿ ਕਰਿ ਸਮਾਂ ਬਿਤੀਜੈ ॥ ੫੪ ॥ ਸੰਤ ਕਰ੍ਤਾਰ ਭੇਦ ਕਛੁ ਨਾਂਹੀ। ਦ੍ਰਿੜ ਨਿਸ਼ਚੈ ਧਾਰਹੁ ਮਨ ਮਾਂਹੀ। ਧਰਮ ਕ੍ਰਿਤ ਕਰਿ ਵੰਡ ਸੁ ਖਾਓ । ਚਰਣ ਸ਼ਰਣ ਨਿਤ ਇਉਂ ਜਿ ਕਮਾਓ ॥ ੫੫ ॥ ਸਰਗੁਣ ਰੂਪ ਸਰੀਰ ਪਛਾਨੋ । ਸ਼ਬਦ ਰਿਦਾ ਮਮ[੭], ਨਿਰਗੁਣ ਮਾਨੋ[੮]। ਮਿਲੇ ਸਰੀਰ[੯] ਬਿਛੁਰ ਸੇ ਜਾਵਹਿਂ। ਸ਼ਬਦ ਮਿਲੇ ਨਾ ਬਿਛੁਰਨ ਪਾਵਹਿਂ' ॥੫੬॥ ਤਿਨ[੧੦] ਸੁਨਿਕੈ ਸ੍ਰੀ ਨਾਨਕ ਬਾਂਨੀ। ਤਿਸ ਬਿਧਿ ਕੀਨਿ ਨੀਕ ਮਨਮਾਨੀ। ਜੀਵਨ ਮੁਕਤਿ ਰੁਚਿਰ ਪਦ ਪਾਵਾ । ਸਤਿਗੁਰ ਬਚਨ ਰਿਦੈ ਠਹਿਰਾਵਾ ॥੫੭॥ ਜਾਨਓ ਸਗਰੋ ਜਗਤ ਅਸਾਰਾ। ਬਹੁਰ ਨ ਪ੍ਰਾਪਤਿ ਭਾ ਸੰਸਾਰਾ। ਕਿਤਿਕ ਸਮਾਂ ਜਬਿ ਤਹਾਂ ਗੁਜ਼ਾਰਾ। ਇਕ ਦਿਨ ਬੈਠੇ ਮੋਖ ਉਦਾਰਾ ॥੫੮॥

---

[੧]ਆਸਰਾ। [੨]ਮਿੱਥਜਾ। [੩]ਵਾਹੂ ਪ੍ਰਪੱਕ ਕਰੀਏ। [੪]ਅਨੰਦ ਹੋਵੀਏ। [੫]ਓਥੇ। [੬]ਵਸਦੇ ਹਨ। [੭]ਮੇਰਾ ਹਿਰਦਾ ਹੈ। [੮](ਇਸ ਨੂੰ ਮੇਰਾ) ਨਿਰਗੁਣ (ਰੂਪ) ਮੰਨੋ। [੯]ਜੋ ਸਰੀਰ ਨੂੰ ਮਿਲਦੇ ਹਨ। [੧੦]ਉਹਨਾਂ ਨੇ।

*ਇਹ ਉਪਦੇਸ਼ ਗੁਰੂ ਘਰ ਦੇ 'ਨਾਮ ਦੇ ਪ੍ਰੇਮੀ ਸੰਤਾਂ' ਵਾਸਤੇ ਹੋ ਰਿਹਾ ਹੈ। ਅਜ ਕਲ ਸਾਰੇ ਸੰਤਾਂ ਦੀ ਸੇਵਾ ਹਾਨੀਕਾਰਕ ਹੈ, ਬਾਹਲੇ ਲੋਕ ਕੇਵਲ ਭੇਖ ਧਾਰਕੇ ਫਿਰ ਰਹੇ ਹਨ। ਕੋਈ ਛਿਪਿਆ ਰਾਧਾ ਸ੍ਵਾਮੀ ਹੁੰਦਾ ਹੈ, ਕੋਈ ਖਰੜ ਵੇਦਾਂਤੀ ਕਰਨੀ ਹੀਨ, ਕੋਈ ਸੂਫੀ ਰੰਗਤ ਦਾ ਗੱਪੀ, ਕੋਈ ਪੋਰਾਣਕੀ ਕੇਵਲ ਬੁਲੇਰਾ, ਕੋਈ ਕੁੱਛ। ਕੋਈ ਕੁੱਛ, ਅਨੇਕ ਮਤਾਂ ਦੇ ਸੰਤਾਂ ਨੂੰ ਮਿਲ ਮਿਲਕੇ ਮਤ ਵਿਚਲ ਜਾਂਦੀ ਹੈ, ਸੰਤ ਓਹ ਜੋ ਇਕ ਨਾਮ ਦਾ ਉਪਾਸਕ ਤੇ ਪ੍ਰੇਮੀ ਹੋਵੇ, ਗੁਰੂ ਨਾਨਕ ਦੇਵ ਦੇ ਚਰਨਾਂ ਦਾ ਭੌਰਾ, ਭਗਤੀ ਭਾਵ ਵਿਚ ਇਸਥਿਤ ਤੇ ਉਚੀ ਮਤ ਵਾਲਾ ਆਚਰਨ ਦਾ ਉੱਚਾ ਹੋਵੇ; ਐਸੇ ਸੰਤਾਂ ਦੀ ਸੰਗਤ ਤਾਰਦੀ ਹੈ।

ਯਥਾ ਸ੍ਰੀ ਮੁਖਵਾਕ:—ਜਿਨ੍ਹਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾ ਮਨਿ ਮੰਤੁ ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥ ੧ ॥ [ਗਉ ਵਾਰ ਮ: ੫
ਤਥਾ:—ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਹਰਿ ਜਨ ਪੂਰੇ ਸਹੀ ਜਾਣਿ ॥ [ਸਿਰ: ਵਾਰ ਮ: ੪

ਦੋਹਰਾ ॥ ਪ੍ਰਿਥੀਮਲ ਸਹਿਗਲ ਉਭੈ ਰਾਮਾ ਡਿਡੀ ਤੀਨ[੧] । ਆਏ ਸ੍ਰੀ ਗੁਰ ਦਰਸ ਕੋ ਜੱਗ੍ਯਾਸਾ ਮਨ ਲੀਨ॥੫੯॥ਚੌਪਈ॥ਬੰਦਿ ਪਦਾਰਬਿੰਦ ਕੋ ਬੈਸੇ।ਕਿਤਿਕ ਕਾਲ ਮਹਿਂ ਬੋਲੇ ਐਸੇ।'ਹਮਕੋ ਇਸ ਬਿਧਿ ਪੰਥ ਬਤੱਯੈ। ਬਿਸ਼ਨ ਰੂਪ ਮੈਂ ਇਕ ਹ੍ਵੈ ਜੱਯੈ ॥ ੬੦ ॥ ਸਹਿਜ ਸੁਖੇਨ ਮੋਖ ਸੋ ਪਾਵੈਂ । ਕਠਨ ਕਰਮ ਜੇ, ਕੌਨ* ਕਮਾਵੈ'।ਸੁਨਿ ਕਰਿ ਸਤਿਗੁਰ ਬਚਨ ਬਖਾਨੇ । 'ਤ੍ਰੈ ਬਿਧਿ ਤਪ ਤਪਸੀ ਸਭਿ ਠਾਂਨੇ॥੬੧॥ ਦੋਹਰਾ ॥ ਨਗਨ, ਛੁਧਾ[੨], ਜਲ, ਅਗਨ ਸੋਂ ਤਨ ਤਾਪਹਿਂ ਨਰ ਜੋਇ। ਕਹੈਂ ਤਾਮਸੀ ਤਪ ਇਹੈ ਕਰਨ ਕਠਨ ਹੈ ਸੋਇ॥੬੨॥ ਚੌਪਈ॥ ਜੇ ਯੁਤ ਕਾਮਿ ਸਿ[੩] ਰਿਧਿ ਸਿਧਿ ਪਾਵਹਿਂ। ਨਿਹਕਾਮੀ[੪] ਮਨ ਸੁਧ ਹ੍ਵੈ ਜਾਵਹਿ । ਬਹੁਰੋ ਇਸ ਤਪ ਕਾ ਹੰਕਾਰਾ । ਫੁਰਿ ਆਵਤਿ ਹੈ ਕੇਤਿਕ ਬਾਰਾ॥੬੩॥ਤਾਂਤੇ ਰਜ ਸਤਿ ਤੁਮ ਤਪ ਕੀਜੈ। ਹੋਇ ਕੱਲ੍ਯਾਨ ਤਾਪ ਤ੍ਰੈ ਛੀਜੈ' । ਕਹੈਂ ਸੁ 'ਰਜ ਸਤ ਲਖੈਂ ਨ ਕੋਊ । ਭੇਦ ਬਤਾਵਹੁ ਜਾਨਹਿਂ ਸੋਊ ॥੬੪॥ ਦੋਹਰਾ ॥ ਰਜੋਗੁਨੀ ਤਪ,ਸ਼ਾਂਤਕੀ, ਭਗਤਿ ਕਹਤਿ ਹੈ ਕਾਹਿ[੫]?। ਕਰੁਣਾਕਰ ਇਹ ਭੇਦ ਜੋ ਸਰਬ ਕਹਉ ਹਮ ਪਾਹਿ' ॥੬੫॥ਚੌਪਈ॥ਸੁਨਿ ਸ਼੍ਰੀ ਮੁਖ ਸੋਂ ਬਚਨ ਉਚਾਰੇ।'ਪਰਤ੍ਰਿਯ[੬] ਪਿਖਨਨੈਨ ਹਟਕਾਰੇ[੭] । ਨਿੰਦਾ, ਨੁਤਿ[੮] ਨਹਿਂ ਸ਼੍ਰਵਨ ਸੁਨਾਵਹੁ[੯] । ਕਰ ਚੋਰੀ ਜਾਰੀ ਨ ਲਗਾਵਹੁ॥੬੬॥ਕਬਿ ਨ ਕੁਸੰਗਤਿ ਪਗ ਸੋਂ[੧੦] ਜੱਯੈ । ਕਰਨ ਕੁਕਰਮਨ ਮਨ ਨ ਚਲੱਯੈ। ਸੰਤ ਦਰਸ ਮਸਤਕ ਚਖ[੧੧]ਲਾਵਹਿ।ਜਸ ਗੁਬਿੰਦ ਨਿਤ ਕਰਨ ਸੁਨਾਵਹਿ[੧੨]॥੬੭॥ਰਸਨਾ ਅਸਤਿ[੧੩] ਨ ਬਕੇ ਬਹੋਰੋ।ਸਿਫਤ ਪ੍ਰਮੇ-ਸ਼ੁਰ ਮਹਿਂ ਨਿਤ ਜੋਰੋ[੧੪]। ਸੇਵਦਾਨ[੧੫] ਨਿਜ ਕਰ ਸੋਂ ਕਰਨਾ।ਸਤਿ ਸੰਗਤ ਗਮਨੈ ਸਦਚਰਨਾ ॥ ੬੮ ॥ ਕਰਨ–ਰਾਜਸੀ–ਤਪ ਇਹ ਜਾਨੋ । ਸੁਨਹੁ –ਸ਼ਾਂਤਿਕੀ–ਤਪ ਜੁ ਬਖਾਨੋਂ।ਨਾਮ ਗੁਰੂ ਬਾਣੀ ਜਿਸਕਾਲ।ਸੁਨਤਿ ਪਢਤਿ ਨਰ ਆਲਸ ਟਾਲਿ॥੬੯॥ਮਨ ਤਿਹ ਸਮੈ ਨਿਕਸਿ ਕਤਿ ਜਾਈ।ਬਾਰ ਬਾਰ ਰੋਕਹਿ ਬਰਿਆਈ[੧੬]।ਮਨਰੋਕਤਿ ਨਹਿਂਆਲਸ ਕਰਿਹੀ।ਮਨ ਕਰਿ ਸ਼੍ਰੀਮਤਿ

---

[੧]ਪ੍ਰਿਥੀਮਲ ਇਕ, ਸਹਗਲ ਦੋ, ਤੇ ਰਾਮਾ ਡਿਡੀ ਤਿੰਨੇ, ਪਰੰਤੂ ਇਨ੍ਹਾਂ ਨੂੰ ਭਾਈ ਮਨੀ ਸਿੰਘ ਜੀ ਨੇ ਸਿੱਖਾਂ ਦੀ ਭਗਤ ਮਾਲ ਵਿਚ ਦੋ ਗਿਣਿਆਂ ਹੈ:–ਪ੍ਰਿਥੀਮਲ ( ਜਾਤ ਦਾ ) ਸਹਗਲ, ਤੇ ਰਾਮਾ (ਜਾਤ ਦਾ) ਡਿਡੀ। [੨]ਨਗਨਤਾ ਤੇ ਭੁੱਖ। [੩]ਕਾਮਨਾ ਸਹਤ ਹਨ, ਸੋ। [੪]ਜੋ ਕਾਮਨਾ ਰਹਤ ਹਨ, ਤਿਨ੍ਹਾਂ ਦਾ। [੫]ਕਿਸ ਨੂੰ। [੬]ਪਰਾਈ ਇਸਤਰੀ। [੭]ਮੋੜੇ। [੮]ਉਸਤਤੀ। [੯]ਕੰਨਾਂ ਨੂੰ ਨਾ ਸੁਣਾਓ। [੧੦]ਕੁਸੰਗਤ ਵਿਚ ਪੈਰਾਂ ਨਾਲ। [੧੧]ਨੇਤਰ। [੧੨]ਕੰਨਾਂ ਨਾਲ ਸੁਣੇ। [੧੩]ਝੂਠ। [੧੪]ਰਸਨਾ ਨੂੰ ਜੋੜੇ। [੧੫]ਸੇਵਾ ਤੇ ਦਾਨ। [੧੬]ਜੋਰੋ ਜੋਰੀ। *ਪਾ:–ਲੋਕ।

ਸ਼ਬਦ ਮਹਿਂ ਧਰਿਹੀ[1] ॥ ੭੦ ॥ ਦੋਹਰਾ ॥ ਬਾਜ ਮਸਾਲਾ ਦੇਵਹੀ[2], ਜਿਉਂ ਖਾਵੈ ਨਹਿਂ ਸੋਇ। ਤਿਉਂ ਮਨ ਭਰਮਤਿ ਦਸ ਦਿਸ਼ਾ ਸ਼ਬਦ ਨ ਪ੍ਰੇਮੀ ਹੋਇ ॥੭੧॥ ਚੌਪਈ ॥ ਪੁਨ ਜੇ ਤਾਂਹਿ ਖੁਵਾਵਨ ਹਾਰਾ। ਕਰ ਰਾਖਤਿ ਅਸੁ ਬਦਨ ਮਝਾਰਾ[3] । ਹੋਇ ਥਕਤਿ ਸੋ ਖਾਇ ਮਸਾਲਾ। ਰੋਗ ਦੇਹਿ ਮਿਟ ਜਾਤਿ ਬਿਸਾਲਾ॥੭੨॥ ਜੇ ਆਲਸ ਕਰਿ ਨਹੀਂ ਖੁਆਵਹਿ। ਤੌ ਲਗ ਰੋਗ ਨ ਅਸੁ ਕੋ ਜਾਵਹਿ। ਹਯ ਮੁਖ ਮੈਂ ਜੋ ਦੀਨ ਮਸਾਲਾ। ਸੋ ਭੀ ਡਾਰਦੇਤਿ[4] ਤਤਕਾਲਾ ॥੭੩॥ ਦੋਹਰਾ॥ ਮਨ ਤੁਰੰਗ ਦੁਰਵਾਸ਼ਨਾ ਦੀਰਘ ਰੋਗ ਸੁ ਜਾਂਨਿ[5]। ਸ਼ਬਦ ਧਯਾਨ ਮਹਿਂ ਜੋਰਨੋ ਭੇਖਜ ਤਾਂ ਪਹਿਚਾਨ[6] ॥ ੭੪ ॥ ਚੌਪਈ ॥ ਜਬਹਿ ਸ਼ਬਦ ਨੈ ਮਨ ਸਮਝਾਯੋ। ਕਾਜੈ ਕਰਨ ਬਾਜ ਸਮ ਭਾਯੋ[7]। ਜਨਮ ਮਰਨ ਕੋ ਰੋਗ ਬਿਦਾਰਾ। ਏਹੁ–ਸ਼ਾਂਤਿਕੀ–ਤਪੁ ਜੁ ਸੁਖਾਰਾ' ॥੭੫॥ ਸੁਨਿਕੈ ਸ਼੍ਰੀ ਨਾਨਕ ਕੇ ਬਚਨਾ। ਇਨ ਤੀਨੋ ਕੀਨੋ ਮਨ ਖਚਨਾ। ਜਹਿਂ ਸਤਿਸੰਗਤਿ ਸੁਨਹਿਂ ਸਿਧਾਵਹਿਂ। ਸੇਵਾ ਕਰਹਿਂ ਸ਼ਬਦ ਮੁਖ ਗਾਵਹਿਂ ॥੭੬॥ ਇਸ ਬਿਧਿ ਕੀਨ ਸ਼ਬਦ ਅੱਭਯਾਸਾ। ਨਿਜ ਸਰੂਪ ਭਾ ਗਯਾਨ ਪ੍ਰਕਾਸ਼ਾ। ਪੁਤਿ ਪਰਵਾਰ ਤਰੇ ਸੰਸਾਰਾ। ਗੁਰ ਉਪਦੇਸ਼ ਜੁ ਦਿਢ ਉਰਧਾਰਾ ॥੭੭॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਸਿੱਖਨ ਉਪਦੇਸ਼ ਦੇਕਰਿ ਉਧਾਰ' ਬਰਨਨੰ ਨਾਮ ਬਿਤਾਲੀਸਮੋ ਅਧਯਾਯ ॥ ੪੨ ॥

## ੪੩. [ਸ਼ਬਦ ਮਹਾਤਮ। ਮਾਲੋ, ਮਾਂਗੋ, ਕਾਲੂ, ਭਗਤਾ ਓਹਰੀ, ਜਾਪੂਵੰਸੀ, ਸ਼ੀਹਾਂ ਗੱਜਣ। ਫਿਰਣਾ, ਖਹਿਰਾ, ਜੋਧ ਪ੍ਰਤਿ ਉਪਦੇਸ਼।]

ਦੋਹਰਾ ॥ ਸਤਿਗੁਰ ਕੋ ਸੁਨਿਕੈ ਸ਼ਬਦ ਕੀਨ ਕਮਾਵਨ ਜਾਂਹਿ।
ਦੁਸ਼ਤਰ ਮਾਯਾ ਤੇ ਤਰੇ ਨਮਸਕਾਰ ਮਮ ਤਾਂਹਿ ॥ ੧ ॥

[1](ਐਉਂ) ਮਨ ਨੂੰ ਥਕਾ ਕੇ ਲਗਾਵੇ ਨਾਮ ਵਿਚ। [2]ਜਿਵੇਂ ਘੋੜੇ ਨੂੰ ਮਸਾਲਾ ਦਿਓ ਤਾਂ। [3]ਘੋੜੇ ਦੇ ਮੁਖ ਵਿਚ ਹਥ ਰਖਦਾ ਹੈ। [4]ਸੁੱਟ ਦੇਂਦਾ ਹੈ। [5]ਮਨ ਰੂਪੀ ਘੋੜੇ ਨੂੰ ਮੰਦੀ ਵਾਸ਼ਨਾ ਰੂਪੀ ਬੜਾ ਰੋਗ ਜਾਣ। [6]ਸ਼ਬਦ ਦੇ ਧਿਆਨ ਵਿਚ ਜੋੜਨਾ ਤਿਸਦੀ ਦਵਾਈ ਪਛਾਣ। [7]ਜਦੋਂ ਕਿ ਮਨ ਨੂੰ ਸ਼ਬਦ ਨੇ ਸਮਝਾ ਲਿਆ ਭਾਵ--ਜਦੋਂ ਸ਼ਬਦ ਅਭਯਾਸ ਕਰਦਿਆਂ ਮਨ ਦੁਰਵਾਸ਼ਨਾ ਵਿਚ ਜਾਣੋਂ ਰੁਕਕੇ ਸ਼ਬਦ ਧਿਆਨ ਵਿਚ ਲਗ ਪਿਆ ਤਦੋਂ ਕਾਜੇ ਹੋਏ ਘੋੜੇ ਨੂੰ ਮਸਾਲੇ ਦੇ ਮੁਆਫਕ ਪੈਣ ਵਾਂਙੂ(ਸ਼ਬਦ ਅਭਯਾਸ ਉਸਨੂੰ) ਸੁਖਾ ਜਾਵੇਗਾ। ਘੋੜੇ ਨੂੰ ਮਸਾਲਾ ਖੁਆਕੇ ਫੇਰ ਕਜਈ ਯਾ ਦਹਾਨਾਂ ਮੂੰਹ ਵਿਚ ਦੇਕੇ ਇਸਨੂੰ ਪਿਛਲੇ ਪਾਸੇ ਕੱਸ ਦੇਂਦੇ ਹਨ, ਜਿਸ ਨਾਲ ਘੋੜੇ ਦੇ ਮੂੰਹ ਵਿਚੋਂ ਲਾਲਾਂ ਵਗ ਜਾਂਦੀਆਂ ਹਨ ਤੇ ਘੰਟਾਕੁ ਭਰ ਦਾਣਾਂ ਪੱਠਾ ਪਾਣੀ ਪੀਣੋਂ ਰੁਕ ਜਾਂਦਾ ਹੈ, ਇਨੇ ਚਿਰ ਵਿਚ ਮਸਾਲਾ ਹਜ਼ਮ ਹੋ ਜਾਂਦਾ ਹੈ ਜਿਸ ਨੂੰ ਕਾਜਾ ਕਰਨਾ ਕਹਿੰਦੇ ਹਨ। ਮੁਰਾਦ ਇਹ ਹੈ ਕਿ ਸ਼ਬਦ ਵਿਚ ਮਨ ਦਾ ਜੋੜਨਾ ਘੋੜੇ ਨੂੰ ਮਾਨੋ ਮਸਾਲਾ ਦੇਣਾ ਹੈ ਤੇ ਮਨ ਨੂੰ ਦੁਰਵਾਸ਼ਨਾ ਤੋਂ ਹੋੜਕੇ ਵਾਰੰਵਾਰ ਸ਼ਬਦ ਦੇ ਧਿਆਨ ਵਿਚ ਲਾਉਂਦੇ ਰਹਿਣਾ ਇਹ ਮਾਨੋ ਕਾਜੇ ਕਰਨਾ ਹੈ।

{ ਦੁਸ਼ਤਰ=ਜੋ ਤਰਨੀ ਕਠਨ ਹੋਵੇ, ਉਹ ਨਦੀ, ਸਮੁੰਦ੍ਰ, ਝੀਲ, ਸਰ ਆਦਿ ਜਿਸ ਤੋਂ ਪਾਰ ਹੋਣਾ ਔਖਾ ਹੋਵੇ । [ਸੰਸ:, ਦੁਸ੍ਤਰ] । }

**ਅਰਥ**—ਜਿਨ੍ਹਾਂ ਨੇ ਸਤਿਗੁਰ ਦਾ ਉਪਦੇਸ਼ (ਅਥਵਾ ਨਾਮ ਮੰਤ੍ਰ) ਸੁਣਕੇ ਉਸ ਦੀ ਕਮਾਈ ਕੀਤੀ ਹੈ ਓਹ ਉਖਿਆਈ ਨਾਲ ਤਰੀ ਜਾਣ ਵਾਲੀ ਮਾਯਾ ਨੂੰ ਤਰ ਗਏ, ਓਹਨਾਂ ਜੋਗ ਮੇਰੀ ਨਮਸਕਾਰ ਹੋਵੇ ।

ਸ੍ਰੀ ਬਾਲਾ ਸੰਧੁਰੁ ਵਾਚ ॥ਚੌਪਈ॥ ਸ੍ਰੀ ਅੰਗਦ ਸੁਨਿ ਕਥਾ ਅਗਾਰੀ। ਬੈਠਹਿਂ ਪ੍ਰਭੁ ਧ੍ਰਮਸਾਲ ਮਝਾਰੀ। ਨਰ ਅਨੇਕ ਦਰਸ਼ਨ ਹਿਤ ਆਵਹਿਂ। ਸ਼ਬਦ ਸੁਨਹਿਂ, ਰਹਿ,ਬਹੁਰ ਸਿਧਾਵਹਿਂ॥੨॥ ਮਾਲੋ ਮਾਂਗੋ* ਦ੍ਵੈ ਸਿਖ ਆਇ । ਚਰਨ ਕਮਲ ਪਰ ਸੀਸ ਨਿਵਾਇ। ਹਾਥ ਬੰਦਿ ਅਰਦਾਸ ਬਖਾਨੀ। 'ਕਰਹੁ ਕ੍ਰਿਪਾ ਸ੍ਰੀ ਗੁਰ ਗੁਨ ਖਾਨੀ ॥੩॥ ਨਿਜ ਮੁਖ ਸੋਂ ਉਪਦੇਸ਼ ਕਰੀਜੈ। ਜਿਹ ਤੇ ਜਨਮ ਮਰਨ ਕਟਿ ਦੀਜੈ'। ਇਉਂ ਸੁਨਿ ਜਿਨ ਕਰੁਨਾ ਰਸ ਨੈਨਾ। ਭਗਤਿ ਪ੍ਰਕਾਸ਼ਨ ਹਿਤ ਕਹਿ ਬੈਨਾ॥੪॥ 'ਅਗਨਿ ਤਾਪਨਾ ਜਲਮਹਿ ਰਹਿਨੋ। ਬ੍ਰਤ ਕਰਨੋ ਸੀਤੋਸ਼ਨ[1] ਸਹਿਨੋ। ਊਰਧ ਬਾਹੁ[2] ਅਧੋ ਸਿਰ ਕਰਨਾ[3]। ਖਰੇ ਹੋਨਿ ਚਿਰ ਲੌ ਇਕ ਚਰਨਾ[4] ॥ ੫ ॥ ਦੋਹਰਾ ॥ ਕੰਦ ਮੂਲ ਚੁਨਿ ਖਾਵਨੋ, ਤੀਰਥ ਤੀਰ ਨਿਵਾਸ। ਭੂਮਿ ਭਰਮ[5], ਚੰਦ੍ਰਾਇਣੀ[6], ਤਮ ਗੁਣ ਏ ਤਪ ਰਾਸ[7] ॥ ੬ ॥ ਚੌਪਈ ॥ ਗੋ ਤੇ ਮਨ[8] ਜੁ ਇਕਾਗਰ ਕਰਨੋ। ਕਥਾ ਕੀਰਤਨ ਮਹਿਂ ਪੁਨ ਧਰਨੋ। ਰੁਚਿ ਧੁਤਿ ਗੁਨਨ ਗਾਵਨਾ ਸੁਣਨੋ[9]। ਮਿਲਕੇ ਸਤਿਸੰਗਤਿ ਨਿਤ ਗੁਣਨੋ[10]॥੭॥ ਕਰਮ ਤਾਮਸੀ ਕਰਨ ਦੁਖਾਰੇ[11]। ਇਹ ਜੁ ਰਾਜਸੀ[12] ਲਖਹੁ ਸੁਖਾਰੇ। ਫਲ ਬਿਸ਼ਾਲ ਹ੍ਵੈ ਥੋਰ ਕਮਾਈ। ਤਿਨ[13] ਮਿਹਨਤ ਬਡ ਲਘੁ ਫਲ ਪਾਈ' ॥੮॥ ਦੋਹਰਾ ॥ ਸੁਨਤਿ ਪ੍ਰਸ਼ਨ ਮਾਲੋ ਕਹਯੋ 'ਫਲ ਮਿਹਨਤ ਅਨੁ-ਸਾਰ। ਕਰਤਿ ਅਲਪ ਫਲ ਅਲਪ ਹ੍ਵੈ ਬਹੁ ਕੋ ਬਹੁ ਸੁਖ ਸਾਰ॥੯॥ਚੌਪਈ॥

---

[1]ਸੀਤ+ਉਸ਼ਨ=ਸਰਦੀ ਗਰਮੀ। [2]ਉੱਪਰ ਬਾਹਾਂ (ਕਰਕੇ ਸੁਕਾ ਦੇਣੀਆਂ)। [3]ਭਾਵ ਪੁੱਠਾ ਲਟਕਣਾ। [4]ਇਕ ਪੈਰ ਦੇ ਭਾਰ। [5]ਫਿਰਨਾ। [6]ਇਕ ਪ੍ਰਕਾਰ ਦਾ ਬ੍ਰਤ, ਜਿਸ ਵਿਚ ਚੰਦ੍ਰਮਾ ਦੇ ਘਟਣ ਵਧਣ ਮੂਜਬ ਇਕ ਗ੍ਰਾਹੀ ਮੋਰ ਦੇ ਅੰਡੇ ਜਿੰਨੀ ਤੋਂ ਸ਼ੁਰੂ ਕਰਕੇ ਵਧਾਂਦੇ ਘਟਾਂਦੇ ਹਨ, ਇਸ ਵਰਤ ਦੇ ਮਤ ਭੇਦ ਅਨੁਸਾਰ ਹੋਰ ਤਰੀਕੇ ਬੀ ਹਨ। [7]ਸਾਰੇ। [8]ਇੰਦ੍ਰੀਆਂ ਤੋਂ ਲੈ ਮਨ (ਤਕ ਸਭ) ਨੂੰ। [9]ਗੁਣ ਗਾਉਣੇ ਤੇ ਸੁਣਨੇ (ਪ੍ਰਭੂ ਦੇ)। [10]ਵਿਚਾਰ ਕਰਨੀ (ਪਰਮਾਰਥ ਦੀ)। [11]ਔਖੇ। [12]ਇਹ ਰਾਜਸੀ ਤਪ ਕਰਨੇ ਸੌਖੇ ਹਨ ਜਾਣ ਲਓ। ਅਗੋਂ ਅੰਕ ੧੬-੧੭ ਵਿਚ ਸ਼ਾਂਤਕੀ ਤਪ ਦੇ ਲੱਛਣ ਕਹਿੰਦੇ ਹਨ। ਪਿਛਲੇ ਅਧਯਾਯ ਦੇ ਅੰਕ ੬੯ ਤੋਂ ੭੫ ਵਿਚ ਬੀ ਸ਼ਾਂਤਕੀ ਤਪ ਵਰਨਨ ਕੀਤਾ ਨੇ। [13]ਭਾਵ ਤਾਮਸੀ ਤਪਾਂ ਦੀ। *ਪਾ:—ਭਾਗੋ—ਬੀ ਹੈ।

ਮਿਲਿ ਹੈ ਫਲ ਮਿਹਨਤ ਅਨੁਸਾਰੀ। ਪੁਨ ਤੁਮ ਭਾਖੋ ਰੀਤਿ ਨਿਆਰੀ। ਯਹਿ ਸੰਸਾ ਮੇਰੇ ਮਨ ਪਰੋ।ਕ੍ਰਿਪਾ ਧਾਰਿ ਯਾਂਕੋ ਪਰਹਰੋ॥੧੦॥ਸਗਰੇਜਗਤ ਵਿਖੇ ਅਸ ਰੀਤਾ। ਤਿਸਤੇ ਕਹੀ ਆਪ ਬਿੱਪ੍ਰੀਤਾ। ਜਿਸ ਪ੍ਰਕਾਰ ਹ੍ਵੈ ਨਿਸ਼ਾ ਹਮਾਰੀ। ਸੋ ਸਮਝਾਵਹੁ ਰੀਤਿ ਸੁਖਾਰੀ' ॥੧੧॥ ਸ੍ਰੀ ਮੁਖ ਭਨਜੋ 'ਨ ਸੰਸੈ ਕੀਜੈ।ਜਗ ਮਹਿਂ ਪ੍ਰਗਟ ਸੁ ਬਿਧਿ ਸੁਨਿ ਲੀਜੈ।ਇਕ ਨਰ ਬਨ ਤੇ ਸਮਧਾ[1] ਆਨਹਿ। ਬੇਚਿ ਬਜਾਰ ਕਰਤ ਗੁਜ਼ਰਾਨਹਿਂ ॥੧੨॥ ਕਰਤਿ ਮਜੂਰੀ ਬਹੁ ਸ੍ਰਮ ਪਾਵਹਿ।ਤਿਨਕੋ ਮੋਲ ਥੋਰ ਕਰ ਆਵਹਿ। ਪੁਨ ਜੇ ਬਨਜ ਕਰਹਿ ਹਟਵਾਨਾ।ਲਵਣ ਤੇਲ ਅੰਨ ਜੇ ਬਿਧਿ ਨਾਨਾ[2] ॥੧੩॥ ਤਿਨਤੇ ਇਨਕੋ ਲਾਭ ਘਨੇਰੋ। ਸ੍ਰਮ ਥੋਰੋ ਹ੍ਵੈ ਪ੍ਰਗਟ ਸੁ ਹੇਰੋ। ਅਪਰ ਰੁਪੱਯਨ ਕੇ ਬਿਵ-ਹਾਰੇ। ਲਾਭ ਬਹੁਤ ਲੇ ਰਹੈਂ ਸੁਖਾਰੇ ॥੧੪॥ ਇਕ ਜਵਾਹਰੀ ਸੁਖ ਸੋਂ ਬੈਸੇ। ਤਨ ਕੋ ਖੇਦ ਦੇਤਿ ਨਹਿਂ ਕੈਸੇ[3]। ਮੁਕਤਾ ਹੀਰੇ ਬਣਜਹਿਂ ਸੋਈ। ਲਾਭ ਬਿਸ਼ਾਲ ਸਭਿਨਿ ਤੇ ਹੋਈ॥੧੫॥ਤਪ ਜੁ ਤਾਮਸੀ ਸ੍ਰਮ ਬਹੁ ਦੇਹੀ[4]। ਗਯਾਨ ਪ੍ਰਾਪਤਿ ਹੋਇ ਨ ਕੇਹੀ। ਕਥਾ ਕੀਰਤਨ ਪਢਿਨਿ ਸੁਨਿਨਿ ਤੇ। ਦ੍ਰਿੜ ਉਪਾਸਨਾ ਹੋਤਿ ਗੁਨਨ ਤੇ ॥੧੬॥ ਦੋਹਰਾ ॥ ਦ੍ਰਿੜ ਉਪਾਸਨਾ ਜਬਿ ਭਈ।ਹੁਇ ਆਵਤਿ ਤਬਿ ਗਯਾਨ।ਤਾਂਤੇ ਤਪ ਇਹ–ਸ਼ਾਂਤਕੀ–ਲਾਭ ਬਹੁਤ ਪਹਿਚਾਨ' ॥੧੭॥ਚੌਪਈ॥ ਇਸ ਬਿਧਿ ਸੁਨਿ ਮਾਂਗੋ ਗੁਰ ਬਚਨਾ। ਬਾਣੀ ਪਢਨ ਕੀਨ ਮਨ ਖਚਨਾ।ਸਨਮੁਖ ਮਾਲੋ ਸੁਨਿ ਹੈ ਤਬਿਹੀ।ਬੈਠਿਰਿਖੀਕ ਸੰਕੋਚੈ ਸਭਿਹੀ[5] ॥੧੮॥ ਮਿਲਿਕੈ ਕਿਰਤਨ ਬਹੁਰ ਉਚਰਿਹੀ। ਕਰਿ ਏਕਾਗਰਤਾ ਮਨ ਧਰਿਹੀ। ਤਿਨਿਕੀ ਰਸਨਾ ਸਾਦ ਬਿਸਾਲਾ। ਸੁਨਤਿ ਪ੍ਰੇਮ ਜਾਗੈ ਤਤਕਾਲਾ ॥੧੯॥ ਦੋਹਰਾ ॥ ਜੋ ਜੋ ਸਿਖ ਤਿਨ ਤੇ ਸੁਨਤਿ ਤਯਾਗਹਿ ਬਿੰਦ ਬਿਕਾਰ। ਧਰਮ ਕ੍ਰਿੱਤ ਕਰਿ ਵੰਡਿਕੈ ਅਚਵਹਿ ਬਹੁਰ[6] ਅਹਾਰ ॥੨੦॥ ਚੌਪਈ ॥ ਸਿਖ ਸੰਤ ਜਾਇ ਜੁ ਤਿਨਕੇ ਡੇਰੇ। ਸੇਵਾ ਕਰਿਹੀਂ ਭਾਉ ਘਨੇਰੇ। ਤਿਨਕੇ ਸਦਨ ਦੇਸ਼ ਜਿਸ ਮਾਂਹੀ। ਭਾ ਉਧਾਰ ਬਹੁ ਨਰਨ ਤਹਾਂਹੀ*॥੨੧॥ ਜਬਿ ਜਬਿ ਆਵਹਿਂ ਦਰਸ਼ਨ ਹੇਤ।ਸ਼ਬਦ

---

[1]ਲੱਕੜੀਆਂ। [2]ਕਈ ਤਰ੍ਹਾਂ ਦੇ ਅਨਾਜ। [3]ਸਰੀਰ ਨੂੰ ਖੇਦ ਓਹ ਕਿਸੇ ਤਰ੍ਹਾਂ ਨਹੀਂ ਦਿੱਦੇ। [4]ਸਰੀਰ ਨੂੰ। (ਅ) ਦਿੰਦੇ ਹਨ। [5]ਗੁਰੂ ਬਚਨ ਸੁਣਕੇ ਮਾਂਗੇ ਨੇ ਬਾਣੀ ਪੜ੍ਹਨ ਵਿਚ ਮਨ ਖਚਤ ਕੀਤਾ (ਭਾਵ ਉਹ ਪਢੇ ਤੇ) ਮਾਲੋ ਸਨਮੁਖ ਬੈਠਕੇ ਸਭ ਇੰਦ੍ਰੀਆਂ ਨੂੰ ਸੰਕੋਚਕੇ ਸੁਣੇਂ। [6]ਪਿੱਛੋਂ ਖਾਵੇ। *ਪਾਃ–ਬਹੁ ਉਧਾਰ ਭਾ ਨਰਨ ਤਹਾਂ ਹੀ।

ਪਵਿਤ ਨਰ ਬ੍ਰਿੰਦ ਸਮੇਤਾ । ਭਵਬੰਧਨ ਤੇ ਹੋਇ ਨਿਰਾਰੇ। ਸੰਗੀ ਅਪਰ ਅਨੇਕ ਉਧਾਰੇ ॥ ੨੨ ॥ ਇਕ ਕਾਲੂ ਖੱਤ੍ਰੀ ਧਰਿ ਆਸਾ। ਮਿਲ੍ਯੋ ਆਇ ਸ਼੍ਰੀ ਨਾਨਕ ਪਾਸਾ॥ ਦ੍ਵੈ ਕਰ ਜੋਰਿ ਬੰਦਨਾ ਠਾਨੀ॥ਬੈਠਿ ਸਮੀਪ ਭਨੀ ਪੁਨ ਬਾਨੀ॥੨੩॥'ਸਨਮੁਖ ਮਨਮੁਖ ਲੱਛਨ ਜੇਈ। ਕਰੁਨਾ ਕਰਹੁ ਉਚਾਰਹੁ ਤੇਈ[੧]'। ਸੁਨਿਕੈ ਸ਼੍ਰੀ ਗੁਰ ਗਿਰਾ ਅਲਾਈ । 'ਕਲਮਲ ਤੇ ਜਿਨ ਕੰਡ ਫਿਰਾਈ॥੨੪॥ਸੁੱਕ੍ਰਿਤ ਸਾਮੁਹਿ,ਸਾਖੀ ਬ੍ਰਿਤਿਕੋ[੨]।ਸੁਨਹਿ ਸ਼ਬਦ ਗੁਰ ਥਿਤ ਕਰਿ ਚਿਤਕੋ।ਲੱਛਨ ਚਤਰ[੩] ਅਪਰ ਹੈਂ ਜੋਇ। ਸੁਨਹੁ ਪ੍ਰੀਤ ਕਰਿ ਉਚਰੈਂ ਸੋਇ ।੨੫॥ ਦੋਹਰਾ॥ ਮੈਤ੍ਰਿਯ[੪], ਕਰੁਨਾ[੫] ਦ੍ਵੈ ਲਖੋ ਮੁਦਤਾ[੬] ਤੀਜੀ ਜਾਨ। ਚਤੁਰ ਉਪੇਖ੍ਯਾ[੭] ਜਿਸ ਬਿਖੈ ਸਨਮੁਖ ਸੋ ਪਹਿਚਾਨ' ॥ ੨੬ ॥ ਚੌਪਈ ॥ ਕਾਲੂ ਕਹ੍ਯੋ 'ਨ ਜਾਨ੍ਯੋ ਜਾਈ।ਅਰਥ ਖੋਲ੍ਹਿ ਦੀਜੈ ਸਮੁਝਾਈ'।ਸੁਨਿ ਸ਼੍ਰੀ ਮੁਖ ਸੋਂ ਬਚਨ ਅਲਾਯਾ।'ਮੈਤ੍ਰੀ ਅਰਥ, ਮੀਤ ਸਮੁਦਾਯਾ[੮]॥ ੨੭ ॥ ਪਿਖੈ ਸੁਖੀ ਕਿਹ ਨਿਜ ਸੁਖ ਜਾਨੈ।ਪਰ ਸੁਖ ਦੇਖਿ ਨ ਇਰਖਾ ਠਾਨਹਿ। ਬਿੱਦ੍ਯਾ ਕਿਧੋਂ ਦਰਬ ਨਿਜ ਪਾਸਾ। ਤਿਹ ਸੋਂ ਪਰ ਕੋ ਦੇ ਸੁਖ ਰਾਸਾ ॥੨੮॥ਦੋਹਰਾ॥ ਕਰਤਿ ਭਲਾਈ ਮੀਤ ਸੋਂ ਤਿਉਂ ਕੀਜੈ ਸਭਿ ਸੰਗ*।ਮੈਤ੍ਰੀ ਕੇ ਲੱਛਨ ਇਹੈ ਕਰੈ ਨ ਕਿਹ ਮਨ ਭੰਗ ॥੨੯॥ਚੌਪਈ॥ ਨਿਜ ਤੇ ਬਿੱਦ੍ਯਾ ਕੈ ਧਨ ਮਾਂਹੀ। ਕੈ[੯]ਬਲ ਬਿਖੈ ਕਿ ਮਤਿ ਲਘੁ ਆਹੀ।ਤਿਨਕੋ ਅਨੁਜ ਆਤਮਜਨ੍ਯਾਈ[੧੦]। ਕਰਿ ਸਹਾਇਤਾ ਦੇਇ ਬਧਾਈ॥੩੦॥ਲਘੁਕੋ ਦੇਖਿ ਗਰਬ ਨਹਿੰ ਕਰਿਹੀਂ। ਇਸ ਕੋ ਕਰੁਨਾ ਸੰਤ ਉਚਰਿਹੀਂ। ਜੋ ਉਰ ਧਰਹਿੰ ਤਰਹਿੰ ਭਵ ਸੋਈ। ਸਨਮੁਖ ਨਾਮ ਲਖਹੁ ਤੁਮ ਤੇਈ ॥ ੩੧ ॥ ਨਿਜ ਤੇ ਬਿੱਦ੍ਯਾ ਕੈ ਗੁਣ ਮਾਂਹੀ।ਦੀਰਘ ਦੇਖਿ ਦੁਖੈ ਨਹਿੰ ਕਾਹੀਂ[੧੧]।ਤਿਨਕੀ ਸੁਨਹਿ ਪ੍ਰਸ਼ੰਸਾ ਕਾਨ। ਹਰਖਮਾਨ ਹੁਇੰ, ਸੋ ਮਤਿਵਾਨ ॥੩੨॥ ਦੋਹਰਾ॥ ਜੈਸੇ ਪਿਤ ਗੁਰਦੇਵ ਕੋ

---

[੧]ਓਹ। [੨]ਸੁਕ੍ਰਿੱਤੀ (ਸ਼ੁਭ ਕਰਮਾਂ) ਦੇ ਸਾਹਮਣੇ ਹੋਵੇ (ਤੇ ਆਪਣੇ ਮਨ ਦੀ) ਬ੍ਰਿਤੀ ਦਾ ਸਾਖੀ ਹੋਵੇ ਭਾਵ ਪੁੰਨ ਕਰਮਾਂ ਨੂੰ ਪਿੱਠ ਨਾ ਦੇਵੇ ਤੇ ਆਪਣੇ ਮਨ ਦਾ ਜਾਣਕਾਰ ਰਹੇ। [੩]ਚਾਰ। [੪]ਮੈਤ੍ਰੀ= ਮਿੱਤ੍ਰਤਾ। ਸਭ ਨਾਲ ਸ਼ੁਭ ਭਾਵ। [੫]ਕਰੁਣਾ=ਕ੍ਰਿਪਾਲਤਾ, ਦੂਸਰੇ ਦਾ ਦੁਖ ਦੇਖਕੇ ਦਰਦ ਉਪਜਣਾ ਤੇ ਦੁਖ ਦੂਰ ਕਰਨ ਦਾ ਉੱਦਮ ਕਰਨਾ। [੬]ਮੁਦਿਤਾ=ਖੁਸ਼ੀ। ਪੁੰਨਜਾਤਮਾਂ ਨੂੰ ਦੇਖਕੇ ਪ੍ਰਸੰਨ ਹੋਣਾ। [੭]ਉਪੇਕਸ਼ਾ=ਚਿਤ ਦਾ ਪਰੇ ਹਟਣਾ, ਚਿਤ ਦਾ ਰਾਗ ਦ੍ਵੈਖ ਤੋਂ ਪਰੇ ਹੋਣਾ। [੮]ਮਿੱਤ੍ਰ (ਜਾਨਣਾ) ਸਾਰਿਆਂ ਨੂੰ। [੯]ਅਥਵਾ। [੧੦]ਛੋਟੇ ਭਰਾ ਯਾ ਪੁੱਤ੍ਰ ਵਾਂਙੂ। [੧੧]ਕਿਸੇ ਨੂੰ ਬੀ ਆਪਣੇ ਤੋਂ ਵਡਾ ਦੇਖਕੇ ਨਾ ਦੁਖੇ।

*ਪਾ:-ਸਰਬੰਗ।

ਸੁਨਿ ਜਸ ਹੋਤਿ ਪ੍ਰਸੰਨ। ਤਿਉਂ ਹਰਖੈ ਮੁਖ ਸੇ ਕਹੈ-ਵਾਹਿਗੁਰੂ ਨਿਤ ਧੰਨ ॥੩੩॥ ਚੌਪਈ॥ ਜਿਨ ਇਸ ਬਿਧਿ ਕੇ ਮਨੁਜ ਉਪਾਏ। ਧੰਨ ਪ੍ਰਭੂ-ਕਹਿ ਉਰ ਹਰਖਾਏ।ਅਸਲਖਿਕੈ ਨਿੰਦਾ ਨਹਿਂ ਚਹੈ।ਮੁਦਤਾਨਾਮ ਇਸੀਕੋ ਅਹੈ॥੩੪॥ਅਪੁਨੀ ਮਤਿਗਰ ਬਚ ਅਨੁਸਾਰ।ਦੇਉਪਦੇਸ਼ ਸਭਿਨਿਸੁਖਕਾਰ। ਜੋ ਮੰਨੈ ਤਿਹਕੋ ਪੁਨ ਦੇਹਿ।ਅਨਮੰਨੇ[1] ਸੋਂ ਹਠ ਨ ਕਰੇਹਿ॥੩੫॥ ਦੋਹਰਾ॥ -ਪਰਾਲਬਧ ਇਸਕੀ ਨਹੀਂ-ਅਸ ਜਾਨਹਿ ਮਨ ਮਾਂਹਿ। ਤੂਸ਼ਨਿ ਤਿਹਸੋਂ ਹੁਇ ਰਹੈ ਨਾਮ ਉਪੇਖਨਾ ਤਾਂਹਿ॥੩੬॥ਚੌਪਈ॥ ਮਨ ਕੋ ਕਹਜੋ ਕਰਤਿ ਹੈ ਜੋਈ।ਹ੍ਵੈ ਮਨਮੁਖਿ ਪਹਿਚਾਨਹੁ ਸੋਈ।ਤਾਂਤੇ ਤੁਮ ਸਨਮੁਖ ਨਿਤ ਰਹੀਏ। ਨਾਮ ਚਿਤਾਰਿ ਉਚ ਪਦ ਲਹੀਏ' ॥੩੭॥ ਇਸ ਬਿਧਿ ਸ਼੍ਰੀ ਗੁਰ ਬਚ ਸੋ* ਸੁਨਿਕੈ। ਬਰਤਜੋ ਤਿਸ ਪ੍ਰਕਾਰ ਮਨ ਗੁਨਿਕੈ। ਇਉਂ ਕਾਲੂ ਕੋ ਭ੍ਰਾ ਨਿਸਤਾਰੇ। ਮਿਲੇ ਜੁ ਨਰ ਤਿਹ ਸੋਪਿ[2] ਉਧਾਰੇ॥੩੮॥ ਭਾਉ ਧਾਰਿ ਜਿਹ ਨਰ ਗੁਰ ਦਰਸੇ[3]। ਬਚਨ ਸੁਣੇ, ਪਦ ਪੰਕਜ ਪਰਸੇ। ਸੇ ਉਧਰੇ, ਸੰਗ ਬ੍ਰਿੰਦ ਉਧਾਰੇ[4]। ਤਿਨ ਪਰ ਕਵਿ ਸਦੀਵ ਬਲਿਹਾਰੇ॥੩੯॥

ਪੁਨ ਇਕ ਦਿਨ ਧ੍ਰਮਸਾਲਾ ਮਾਂਹੀ। ਬੈਠੇ ਪ੍ਰਭੂ ਸਿੱਖ ਬਹੁ ਜਾਂਹੀ। ਮ੍ਰਿਦੁਲ ਮਧੁਰ ਕਿਰਤਨ ਧੁਨਿ ਹੋਤੀ। ਸੁਨਤਿ ਸ੍ਰੋਤਿ[5] ਹ੍ਵੈ ਸੁਮਤਿ ਉਦੋਤੀ[6] ॥੪੦॥ ਦੋਹਰਾ॥ ਖੱਤ੍ਰੀ ਭਗਤਾ ਓਹਰੀ ਜਾਪੂ ਵੰਸੀ ਦੋਇ। ਬੰਦਨ ਕਰਿ ਹਰਖੇ[7] ਰਿਦੇ ਮਗਨ ਪ੍ਰੇਮ ਮੈਂ ਹੋਇ॥੪੧॥ ਚੌਪਈ॥ ਠਾਂਢੇ ਹੋਇ ਕੀਨਿ ਅਰਦਾਸ। 'ਤੁਮਰੋ ਦਰਸ਼ਨ ਗਜਾਨ ਪ੍ਰਕਾਸ਼। ਬਿੱਦਜਾ ਬਿਖੈ ਨਿਪੁਨ[8] ਜੋ ਨਰ ਹੈਂ। ਸਦਾ ਬਿਚਾਰ ਕਰਤਿ ਤੇ ਤਰਿ ਹੈਂ॥੪੨॥ਹਮਕੋ ਬਿੱਦਜਾਹੀਨ ਪਛਾਨੋ।ਜਿਉਂ ਉਧਾਰ ਹ੍ਵੈ ਤਿਉਂ ਸੁ ਬਖਾਨੋ'।ਸੁਨਿਕੈਬੋਲੇ ਸ਼੍ਰੀਗੁਰ ਤਬਿਹੀ। 'ਮਨਮੁਖ ਕਰਮ ਤਜਹੁ ਜੇ ਸਭਿਹੀ॥੪੩॥ਤਬਿ ਹੋਵਹਿ ਕੱਲਜਾਨਤੁਮਾਰਾ। ਬਹੁਰ ਨ ਪਾਵਹੁਗੇ ਸੰਸਾਰਾ'।ਪ੍ਰਸ਼ਨ ਕੀਨ ਤਿਨ ਦ੍ਵੈਕਰ ਜੋਰੈ। 'ਮਨਮੁਖ ਕਰਮ ਕਹਉ ਜੋ ਛੋਰੈਂ'॥੪੪॥ਤਬਿ ਸ਼੍ਰੀਗੁਰ ਸਗਰੀ ਬਿਧਿ ਬਰਨੀ। 'ਰਿਦੇ ਈਰਖਾ ਸਭਿ ਸੋਂ ਕਰਨੀ।-ਜਗਤ ਪਦਾਰਥ ਸੁਖ ਜੇ ਸਾਰੇ। ਸਭਿ ਕੇ ਮਿਟਿ ਕਰਿ ਹੋਹਿਂ ਹਮਾਰੇ[9]-॥੪੫॥ ਸਦਨ ਬਿਭੂਤਿ ਅਪਰ ਕੋ ਦੇਖੀ[10]।

[1]ਜੋ ਨਾ ਮੰਨੇ। [2]ਉਹ ਬੀ। [3]ਜਿਨ੍ਹਾਂ ਨਰਾਂ ਨੇ ਗੁਰ ਵੇਖੇ। [4]ਨਾਲ ਬਹੁਤੇ ਤਾਰੇ (ਉਹਨਾਂ ਨੇ)। [5]ਕੰਨਾਂ ਨਾਲ। [6]ਉਦੇ ਹੁੰਦੀ ਹੈ। [7]ਪ੍ਰਸੰਨ ਹੋਏ। [8]ਚਤੁਰ। [9]ਸਭ ਖੁੱਸਕੇ ਸਾਡੇ ਹੋ ਜਾਣ ਜਗਤ ਦੇ ਪਦਾਰਥ ਤੇ ਸਾਰੇ ਸੁਖ। [10]ਦੂਸਰੇ ਦੇ ਘਰ ਦੀ ਦੌਲਤ ਦੇਖਕੇ। *ਪਾ:-ਬਚਨ ਸੁ।

ਪੀਰਾ ਪਾਵਹਿ ਰਿਦੇ ਵਿਸ਼ੇਖ਼ੀ । ਸਰਬ ਨਰਨ ਕੋ ਸ਼ੱਤ੍ਰ ਜਾਨਹਿ । ਸੰਗ ਨ ਕਿਸੇ ਭੁਲਾਈ ਠਾਨਹਿ ॥ ੪੬ ॥ ਦੋਹਰਾ ॥ ਇਕ[੧] ਮਨਮੁੱਖ ਕੋ ਕਰਮ ਇਹ, ਤ੍ਯਾਗਹੁ ਉਰ ਤੇ ਸੋਇ । ਦੂਸਰ[੨] ਹਉਮੈਂ ਮਨ ਕਰੈ[੩] ਸਭਿ ਸੋ[੪] ਨਿਰਦਯ ਹੋਇ[੫] ॥ ੪੭ ॥ ਚੌਪਈ ॥ ਜੇ ਨਿਜ ਤੇ ਘਟ ਦੇਖਹਿੰ ਤੇਈ । ਤਿਹਕੋ ਮਤਿ ਨਹਿੰ ਕੈਸੇ[੬] ਦੇਈ । ਹਾਸੀ ਕਰੈਂ ਧਰੈਂ ਹੰਕਾਰਾ ।–ਇਹੁ ਨਹਿੰ ਸਮ ਮਮ ਬੁਧਿ ਉਦਾਰਾ[੭]–॥੪੮॥ਪੁਨ ਤੀਜੀ ਨਿੰਦਾ ਪਹਿਚਾਨ । ਤ੍ਯਾਗਿ ਦੀਜੀਏ, ਕਬਿ ਨ ਬਖਾਨ । ਜੋ ਬਿਸ਼ੇਖ ਅਪਨੇ ਤੇ ਹੋਇ । ਤਿਹ ਕੀ ਉਸਤਤਿ ਕਰਿ ਹੈ ਕੋਇ[੮] ॥੪੯॥ ਦੋਹਰਾ ॥ ਸੁਨਿ ਕਰਿ ਨਹੀਂ ਸਹਾਰਨੀ ਜਰ ਬਰ ਤਿਹ ਤੇ ਜਾਇ[੯] ।–ਦੇਖ੍ਯੋ ਸੋ ਮੇਰੋ ਅਹੈ[੧੦]–ਇਸ ਬਿਧਿ ਨਿੰਦ ਅਲਾਇ ॥ ੫੦ ॥ ਚੌਪਈ ॥ ਸਮ ਸੋ[੧੧]* ਗਰਬ,ਅਸੂਯਾ ਧਰਿਹੀਂ[੧੨] ।–ਉਹ ਨਰ ਕ੍ਯਾ ਹੌਂ ਗੁਣ ਭਰਪੁਰਿ ਹੀਂ[੧੩]–। ਚੌਥੀ ਹਠ ਬਿਰਤੀ ਅਸ ਜੋਇ[੧੪]। ਦੇ ਉਪਦੇਸ਼ ਨ ਮੰਨੇ ਕੋਇ॥੫੧॥ ਤੱਦਪਿ ਹਠ ਕਰਿ ਕਰਿ ਪੁਨ ਕਹਿਹੀ । ਚਤੁਰ ਕਰਮ ਮਨ-ਮੁਖਿ ਕੇ ਅਹਿਹੀਂ । ਤਿਨਕੋ ਤ੍ਯਾਗ ਕਰਹੁ ਤੁਮ ਐਸੇ । ਸਿਸਰ ਬਿਖੈ[੧੫] ਤਰੁ ਪੱਤ੍ਰਨ ਜੈਸੇ[੧੬]॥੫੨॥ ਦੋਹਰਾ॥ ਸਿੱਖਨ ਕੋ ਗੁਰਦੇਵ ਸਮ ਜਾਨਹਿ ਮਨ ਕਰਿ ਨੀਵ[੧੭]।ਧਰਮ ਕ੍ਰਿੱਤ ਕਰਿ ਜਗਤ ਮਹਿਂ ਖਾਵਹਿ ਵੰਡ ਸਦੀਵ'॥੫੩॥ ਦੋਹਰਾ॥ਅਸ ਉਪਦੇਸ਼ ਗੁਰੂ ਕੋ ਸੁਨਿਕੈ।ਮੰਨ੍ਯੋ,ਮਨ ਕੀਨੋ ਸ਼ੁਭ ਗੁਨਿਕੈ[੧੮]। ਬਰਤਨ ਲਗੇ ਜਗਤ ਮਹਿਂ ਐਸੇ । ਕੈਵਲ[੧੯] ਹੋਵਹਿ ਪ੍ਰਾਪਤਿ ਜੈਸੇ॥੫੪॥

ਸ਼ੀਹਾਂ ਗੱਜਣ ਦੋਨੋਂ ਭ੍ਰਾਈ। ਸੋ ਆਏ ਸਤਿਗੁਰ ਸ਼ਰਨਾਈ । ਦਰ-ਸ਼ਨ ਦੇਖ੍ਯੋ ਸ੍ਰੀ ਸੁਖਕੰਦਾ । ਕਰੀ ਬੰਦਨਾ ਪਦ ਅਰਬਿੰਦਾ ॥ ੫੫॥ ਦੋਹਰਾ ॥ ਕਰ ਜੋਰੇ ਠਾਂਢੇ ਭਏ ਅਸ ਕੀਨੀ ਅਰਦਾਸ । 'ਚਤੁਰ ਪਦਾਰਥ ਦੇਹੁ ਪ੍ਰਭੁ ! ਜਨਮ ਮਰਨ ਕਟਿ ਫਾਂਸ ॥ ੫੬ ॥ ਦੋਹਰਾ ॥ ਤੁਮਰੇ ਸਰਸ[੨੦] ਨ ਅਪਰ ਉਦਾਰਾ । ਜੋ ਜਾਚਹਿਂ ਸੋ ਦੇਹੁ ਦਤਾਰਾ ! । ਆਸਾ ਧਰਿ ਅਰਦਾਸ

---

[੧]ਇਕ ਤਾਂ । [੨.੩]ਦੂਸਰਾ (ਮਨਮੁਖ ਦਾ ਕਰਮ ਹੈ) ਹਉਮੈਂ ਮਨ ਨਾਲ ਕਰਨੀ ਹੈ। [੪]ਸਭ ਨਾਲ । [੫]ਦਇਆ ਰਹਿਤ ਹੋ ਜਾਣਾ । [੬]ਕਿਸੇ ਤਰ੍ਹਾਂ ਬੀ । [੭]ਵਿਸ਼ਾਲ ਬੁੱਧੀ ਵਾਲਾ । [੮]ਜੇ ਕੋਈ ਕਰੇ ਤਾਂ । [੯]ਉਸ ਨਾਲ ਸੜ ਬਲ ਜਾਣਾ । [੧੦]ਉਹ ਮੇਰਾ ਡਿੱਠਾ ਹੋਇਆ ਹੈ । ਜਿਸ ਤਰ੍ਹਾਂ ਬੋਲ ਚਾਲ ਵਿਚ ਕਹੀਦਾ ਹੈ, ਤੂੰ ਫਲਾਣੇ ਨੂੰ ਚੰਗਾ ਕਿਹਾ ਹੈ, ਸਾਥੋਂ ਭੁੱਲਾ ਹੋਇਆ ਹੈ ? ਭਾਵ ਇਹ ਕਿ ਉਹ ਚੰਗਾ ਨਹੀਂ ਭੈੜਾ ਹੈ। [੧੧](ਆਪਣੇ) ਬਰਾਬਰ ਦੇ ਨਾਲ । [੧੨]ਤੇ ਈਰਖਾ ਧਰਨੀ। [੧੩]ਮੈਂ ਗੁਣਾਂ ਨਾਲ ਭਰਪੂਰ ਹਾਂ। [੧੪]ਐਸੀ ਜੋ ਹੈ । [੧੫]ਪਤਝੜੀ ਰੁਤ ਵਿਚ। [੧੬]ਬ੍ਰਿੱਛ ਜਿਵੇਂ ਪੱਤਿਆਂ ਨੂੰ (ਤਿਆਗਦੇ ਹਨ)। [੧੭]ਨੀਵਾਂ। [੧੮]ਵਿਚਾਰਕੇ। [੧੯]ਮੁਕਤੀ। [੨੦]ਬਰੱਬਰ । *ਪਾ:–ਸ਼ੂਮ ਸੋਂ=ਜ਼ੋਰ ਨਾਲ।

ਬਖਾਨੀ[1] । ਪੂਰਨ ਕੀਜੈ ਸ਼੍ਰੀ ਗੁਨਖਾਨੀ' । ੫੭ ॥ ਸੁਨਿਕੈ ਸ਼੍ਰੀ ਗੁਰ ਗਿਰਾ ਅਲਾਈ । ਲੋਚਨ ਕੋਰਨ ਕਰੁਨਾ[2] ਛਾਈ । 'ਸਿਮਰਹੁ ਵਾਹਿਗੁਰੂ ਲਿਵ-ਲਾਈ । ਦੇਇ ਪਦਾਰਥ ਸੋ[3] ਤੁਮ ਤਾਈ*' ॥ ੫੮ ॥ ਕਹੈਂ ਸੁ 'ਯਾਂਕਉ ਅਰਥ ਬਤਾਵਉ । ਦੇ ਉਪਦੇਸ਼ ਭਲੇ ਸਮਝਾਵਉ' । ਤਬਿ ਸ਼੍ਰੀ ਨਾਨਕ ਅਰਥ ਬਖਾਨਾਂ । 'ਜੋ ਸਿਮਰਹਿੰ ਸੋ ਨਰ ਮਤਿਵਾਨਾ ॥ ੫੯ ॥ ਦੋਹਰਾ ॥ ਵਾਸਦੇਵ ਵਾਵਾ ਵਰਨ ਹਾਹਾ ਹਰਿ ਤੇ ਲੀਨ । ਗੱਗਾ ਗੋਬਿੰਦ ਤੇ ਲਿਯੋ ਰਾਰਾ ਰਾਮ ਪ੍ਰਬੀਨ ॥ ੬੦ ॥ ਚੌਪਈ ॥ ਏਕ ਨਾਮ ਤੇ ਚਤਰ ਸੁ ਜਾਪੂ । ਯਾਂਤੇ ਹੈ ਇਹ ਅਧਿਕ ਪ੍ਰਤਾਪੂ । ਦੂਸਰ ਅਰਥ ਔਰ ਸੁਨਿ ਲੀਜੈ । ਜਾਪ ਕਰੇ ਸਭਿ ਸੰਕਟ ਛੀਜੈ[4] ॥੬੧॥ 'ਵਾਹਿ' ਨਾਮ ਅਚਰਜ ਪਹਿਚਾਨੋ । ਜਿਹ ਕੀ ਸੱਤਯਾ ਜਗ ਪ੍ਰਗਟਾਨੋਂ । ਜਿਹ ਸੱਤਯਾ ਕਰਿ ਲਖਿਯਤਿ ਭਵ ਹੈ[5] । ਸੋ ਨਹਿੰ ਲਖੀ ਜਾਇ ਅਨੁਭਵ ਹੈ[6] ॥ ੬੨ ॥ ਦੋਹਰਾ ॥ ਯਾਂਤੇ ਸੋ ਅਚਰਜ ਭਯੋ ਗੁਰੁ ਅਰਥ ਸੁਨਿ ਕਾਨ। ਅੰਧਕਾਰ 'ਗੋ' ਨਾਮ ਹੈ 'ਰੁ' ਪ੍ਰਕਾਸ਼ ਪਹਿਚਾਨ॥੬੩॥ ਚੌਪਈ ॥ ਅੰਧਕਾਰ ਵਤ ਦੇਹਿ ਅਨਿੱਤਾ । ਤਿਹ ਪ੍ਰਕਾਸ਼ ਦੀਨੋ ਸੋ ਚਿੱਤਾ[7] । ਤਾਂਕੋ 'ਵਾਹਿਗੁਰੂ' ਇਮ ਨਾਮੰ । ਜਪੁ ਹ੍ਵੈ ਚਤੁਰ ਪਦਾਰਥ ਧਾਮੰ†' ॥੬੪॥ ਬੂਝਹਿੰ ਪੁਨਿ 'ਜਿ ਵਾਹਿਗੁਰੂ ਗਾਵਹਿੰ[8] । ਕਿਸ ਬਿਧਿ ਚਾਰ ਪਦਾਰਥ ਪਾਵਹਿੰ' । ਗੁਰੂ ਭਨਯੋ 'ਸਤਿਸੰਗਤਿ ਜਾਤੇ[9] । ਡਗਡਗ ਅਸ੍ਵਮਖ ਹ੍ਵੈ ਫਲ ਤਾਂਤੇ[10] ॥੬੫॥ ਦੋਹਰਾ॥ ਜਿਹ ਧਨ ਕਾਰਨ ਜਤਨ ਜੋ ਕਰਿ ਹੈਂ ਲੋਕ ਅਪਾਰ। ਸੋ ਧਨ ਹਰਿਕੇ ਭਗਤਿ ਕੋ ਮਾਨਵ ਦੇਹਿੰ ਹਜ਼ਾਰ ॥ ੬੬ ॥ ਚੌਪਈ ॥ ਬੰਦਨ ਕਰਹਿੰ ਦੇਹਿੰ ਧਨ ਆਈ । ਜਨ ਤੇ ਜਾਚਹਿੰ[11] ਅਪੁਨਿ ਭਲਾਈ[12] । ਰਿਦੇ ਕਾਮਨਾ ਭਗਤਨਿ ਜੋਈ[13] । ਸ਼੍ਰੀ ਕਰਤਾਰ ਪੂਰਿ ਹੈ ਸੋਈ[14] ॥੬੭॥ ਅਰਥ

---

[1](ਅਸਾਂ) ਕਹੀ ਹੈ ਅਰਦਾਸ । [2]ਕ੍ਰਿਪਾ । [3]( ਧਰਮ ਅਰਥ, ਕਾਮ ਮੋਖ ਚਾਰੇ ) ਪਦਾਰਥ ਓਹ (ਵਾਹਿਗੁਰੂ ਨਾਮ) ਦੇਵੇਗਾ । [4]ਨਾਸ਼ ਹੁੰਦੇ ਹਨ । [5]ਜਗਤ ਜਾਣਿਆਂ ਜਾਂਦਾ ਹੈ । [6]ਉਹ ਨਹੀਂ ਜਾਣੀ ਜਾਂਦੀ ( ਪਰ ) ਅਨੁਭਵ (ਦ੍ਵਾਰਾ ਉਹ ਸਤਯ-) ਲਖੀ ਜਾਂਦੀ ਹੈ । ( ਅਨੁਭਵ—ਸਿਮ੍ਰਤੀ ਤੋਂ ਸੁਤੰਤ੍ਰ ਗ੍ਯਾਨ ) ਉਹ ਗ੍ਯਾਨ ਜੋ ਸਾਖ੍ਯਾਤਕਾਰ ਦਵਾਰਾ ਹੋਵੇ । ਫਾਇਲੀ ਤੌਰ ਦੇ ਜਾਣਿਆਂ ਜਾਣ ਵਾਲਾ, Subjective ਤਰੀਕੇ ਨਾਲ ਲਖ੍ਯਾ ਜਾਣ ਵਾਲਾ । [7]ਚੇਤਨ । [8]ਸਿਮਰਾਂਗੇ ਤਾਂ । [9]ਸਤਿਸੰਗ ਵਿਚ ਜਾਂਦਿਆਂ । [10]ਕਦਮ ਕਦਮ ਤੇ ਅਸ੍ਵਮੇਧ ਜੱਗ ਦਾ ਫਲ ਲਗਦਾ ਹੈ (ਇਹ ਧਰਮ ਦੀ ਪ੍ਰਾਪਤੀ ਹੈ) । [11](ਪਰਮੇਸ਼ਰ ਦੇ) ਦਾਸ ਤੋਂ ਮੰਗਦੇ ਹਨ । [12]ਇਹ ਅਰਥ ਦੀ ਪ੍ਰਾਪਤੀ ਹੈ । [13]ਭਗਤਾਂ ਦੇ ਰਿਦੇ ਵਿਚ ਜੋ ਕਾਮਨਾ ਹੋਣ । [14]ਇਹ ਕਾਮਨਾ ਦੀ ਪ੍ਰਾਪਤੀ ਹੈ ।

*ਪਾ:—ਪਾਈ ।

†ਇਥੋਂ ਦਾ ਭਾਵ ਸਮਝਣ ਲਈ ਪੜ੍ਹੋ ਸ਼੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ, ਅਧਯਾਯ ੧ ਅੰਕ ੬੧ ਤੋਂ ੬੫ ਦੀ ਟੀਕਾ ਤੇ ਭਾਵ ।

ਵਾਹਿਗੁਰੂ ਸਮਝਨ ਕਰਿਕੈ । ਹੁਇ ਹੈ ਗਯਾਨ ਜਾਇ ਤਮ ਟਰਿਕੈ[1] । ਚਤੁਰ ਪਦਾਰਥ ਨਾਮੁ ਅਧੀਨਾ।ਸਿਮਰਨ ਕਰਹੁ ਹੋਇ ਦੁਖ ਛੀਨਾ'॥੬੮॥ ਦੋਹਰਾ ॥ ਸ੍ਰੀ ਗੁਰ ਕੋ ਉਪਦੇਸ਼ ਸੁਨਿ ਕਰਨ ਲਗੇ ਸੋ ਕਾਰ। ਪਿਛਲੀ ਨਿਸ ਇਸ਼ਨਾਨ ਕਰਿ ਪਢਹਿਂ ਸ਼ਬਦ ਹਿਤ ਧਾਰਿ ॥੬੯॥ਚੌਪਈ ॥ ਦਿਨ ਸਗਰੋ ਨਿਜ ਕ੍ਰਿੱਤ ਕਮਾਵਹਿਂ।ਅੱਭਯਾਗਤ[2] ਸੋਂ ਵੰਡਹਿਂ[3] ਖਾਵਹਿਂ।ਅੰਤਰ ਸ੍ਵਾਸ ਜਿ 'ਵਾਹਿ' ਮਿਲਾਵੈਂ । ਨਿਕਸਹਿ ਵਹਿਰ ਤ 'ਗੁਰੂ' ਅਲਾਵੈਂ ॥ ੭੦ ॥ ਇਸ ਬਿਧਿ ਅਪਨੋ ਸਮਾਂ ਬਿਤਾਵਹਿਂ । ਸ਼ੁਭ ਤਿਥਿ[4] ਪੰਚਾਂਮ੍ਰਿਤ ਕਰਿਵਾਵਹਿਂ । ਕੇਤਯੋਂ ਸਮਾ ਬਿਤੀਤਯੋ ਤਿਨਕੋ।ਭਲੇਕਰਮ ਕੀ ਰੁਚਿ ਜਿਨਮਨਕੋ॥੭੧॥

ਦੋਹਰਾ ॥ ਸ਼ੀਹੇਂ ਕੀ ਇਕ ਸੁਤਾ ਥੀ ਕਰਨ ਲਗਯੋ ਤਿਸ ਬਯਾਹ । ਅਸਨ ਕਰਾਯੋ ਅਨਿਕ ਬਿਧਿ ਨਿਕਟਿ ਰਹੇ ਦਿਨ ਤਾਂਹਿ[5] ॥੭੨॥ਚੌਪਈ॥ ਮਧੁਰ[6] ਸਨਿਘਧ[7] ਕਰਾਇ ਅਹਾਰਾ । ਰਾਖਯੋ ਬਹੁਤ ਅਗਾਰ ਮਝਾਰਾ । ਸਿੱਖ ਗੁਰੂ ਕੇ ਦਰਸ਼ਨ ਜਾਇਂ[8] । ਘਰ ਸ਼ੀਹੇਂ ਕੋ ਉਤਰੇ ਆਇ ॥ ੭੩ ॥ ਹਿਤ ਬਰਾਤ ਕੇ ਜੋ ਪਕਵਾਨੇ[9] । ਸ਼ੀਹੇਂ ਦੀਨੇ ਸੋ ਤਿਨ ਖਾਨੇ[10] । ਸੰਗਤਿ ਬਹੁਤ ਸਦਨ ਮਹਿਂ ਜੋਊ । ਸਭਿ ਪਕਵਾਨ ਖਾਇਗੇ ਸੋਊ॥੭੪॥ ਦੋਹਰਾ ॥ ਅਗਲੇ ਦਿਨ ਮਹਿਂ ਜੰਞ ਨੈ ਹੁਤੋ ਆਵਨੋ ਧਾਮ । ਸੰਗਤਿ ਬਡ ਭੁਨਸਾਰ ਤੇ ਗਵਨੀ ਲੇ ਗੁਰ ਨਾਮ ॥ ੭੫ ॥ ਚੌਪਈ ॥ ਚਿੰਤ ਕਰੈ ਸ਼ੀਹੇਂ ਕੀ ਨਾਰਿ। -ਤਨਕ[11] ਨਿਕੇਤ ਨ ਰਹਯੋ ਅਹਾਰ । ਆਵਹਿ ਅਬਿ ਬਰਾਤ ਕਯਾ ਖਾਹੀ। ਤੂਰਨ ਤਯਾਰ ਹੋਤਿ ਕਸ ਨਾਂਹੀ ॥ ੭੬ ॥ ਕਿਸ ਪਰਕਾਰ ਲਾਜ ਰਹਿ ਆਵਹਿ।ਸਗਰੇ ਜਗਤ ਨਿੰਦ ਪ੍ਰਗਟਾਵਹਿ-। ਪਿਖ ਸਚਿੰਤ[12] ਸ਼ੀਹੇਂ ਨਿਜ ਨਾਰੀ । ਤਾਂਕੋ ਦੀਨ ਦਿਲਾਸੋ ਭਾਰੀ ॥ ੭੭ ॥ 'ਸਤਿਗੁਰ ਆਸ ਧਰੋ ਮਨ ਮਾਂਹੀ । ਅਪਰ ਬਿਚਾਰ ਕਰਹੁ ਕੋ ਨਾਂਹੀ । ਰਾਖਹਿੰਗੇ ਪ੍ਰਭੁ ਪੈਜ ਹਮਾਰੀ । ਦਾਸ ਜਾਨਿ ਹ੍ਵੈ ਹੈਂ ਹਿਤਕਾਰੀ'॥੭੮॥ਅਸ ਬਿਚਾਰ ਕਰਿਤਯੋ ਤਿਹਕਾਲਾ। ਪਹੁੰਚੀ ਆਇ ਬਰਾਤ ਬਿਸਾਲਾ[13]।ਕਰਿ ਢੁਕਾਉ ਭਲਿ ਡੇਰਾਕੀਨੋ । ਦੇਖਿ ਨਾਰਿ ਭੀ ਹਰਖ ਬਿਹੀਨੋ[14] ॥੭੯॥ ਕਹਿਨ ਲਗੀ 'ਕਯਾ ਦੇਹਿਂ ਖੁਆਏ ?।

---

[1]ਅੱਗਯਾਨ ਰੂਪੀ ਅਨ੍ਹੇਰਾ ਨਾਸ਼ ਹੋ ਜਾਏਗਾ (ਇਹ ਮੋਖ ਪ੍ਰਾਪਤੀ ਹੈ)। [2]ਅਤਿੱਥੀ । [3]ਵੰਡਕੇ । [4]ਭਾਵ ਸੰਗ੍ਰਾਂਦ ਮੱਸਿਆ ਤੇ ਵਿਸਾਖੀ ਦੀਪਮਾਲਾ (ਦੇਖੋ ਸਿੱਖਾਂ ਦੀ ਭਗਤਮਾਲਾ ਪੰਨਾ ੪੪)। [5]ਭਾਵ ਵਿਆਹ ਦੇ । [6]ਮਿੱਠੇ । [7]ਘਿਉ ਵਾਲੇ । [8]ਜਾਂਦੇ ਹੋਏ । [9]ਮਠਿਆਈ ਆਦਿ । [10]ਖਾਣ ਨੂੰ । [11]ਥੋੜਾ ਬੀ । [12]ਚਿੰਤਾਵਾਨ । [13]ਵਡੀ । [14]ਉਦਾਸ ।

ਨਰ ਬਰਾਤ ਮਹਿਂ ਬਹੁਤੇ ਆਏ'। ਸ਼ੀਹੇਂ ਉਠਿ ਕੀਨੀ ਅਰਦਾਸ।ਸਤਿਗੁਰ ਚਰਨ ਧਯਾਨ ਕਰਿ ਤਾਸ ॥੯੦॥ 'ਰਾਖੀ ਸਿੱਖਨ ਪੈਜ ਅਗਾਰੀ। ਚਰਨ ਕਮਲ ਹਮ ਸ਼ਰਨ ਤੁਮਾਰੀ'। ਅਸ ਕਹਿ ਤਿਸ ਕੋਠੇ ਕੋ ਤਾਰਾ[1]। ਖੋਲਿ ਬਿਲੋਕਿ[2] ਅਹਾਰ ਅਪਾਰਾ ॥ ੯੧ ॥ ਦੋਹਰਾ ॥ ਪਾਂਤਿ[3] ਬਰਾਤ ਬਿਠਾਇ ਕੈ ਭੋਜਨ ਭਲੇ ਖੁਆਇ। ਅਤਿ ਸੁੰਦਰ ਬਹੁ ਸ੍ਵਾਦ ਜਿਹਂ ਹਰਖਤਿ ਰਹੇ ਅਘਾਇ[4] ॥ ੯੨ ॥ ਚੌਪਈ ॥ ਪੰਚ ਦਿਵਸ ਘਰ ਰਾਖੀ ਸੋਈ। ਤੋਟ ਅਸਨ ਕੀ ਹੋਇ ਨ ਕੋਈ। ਬਹੁ ਬਿਧਿ ਕੇ ਪਕਵਾਨ ਜਿਮਾਏ[5]। ਖਾਇ ਜਨੇਤੀ ਉਰ ਹਰਖਾਏ ॥੯੩॥ ਬਿਦਾ ਕਰੀ ਦੈ ਦਾਤ ਬਿਸਾਲਾ। ਅਚਰਜ ਭੇ ਨਰ ਤਿਯ[6] ਤਿਂਹ ਕਾਲਾ। ਸਭਿ ਮਿਲਿਕੈ ਤਬਿ ਇਸ ਬਿਧਿ ਭਾਖੀ। 'ਗੁਰੂ ਪੈਜ ਨਿਜਿ ਸਿੱਖਨ ਰਾਖੀ' ॥ ੯੪ ॥ ਅਧਿਕ ਨਰਨ ਕੋ ਸ਼ਰਧਾ ਭਈ। ਭਾਉ ਭਗਤਿ[7] ਜਗ ਮਹਿਂ ਪ੍ਰਗਟਈ।

ਪੁਨ ਇਕ ਦਿਨ ਬੈਠੇ ਗੁਨਖਾਨੀ। ਕਰੁਨਾ ਲੋਚਨ ਬਿਖੈ ਮਹਾਨੀ ॥ ੯੫॥ਦੋਹਰਾ ॥ ਫਿਰਣਾ ਖਹਿਰਾ ਜੋਧ ਦੁਇ ਜੱਗਯਾਸਾ ਧਰਿ ਆਸ। ਆਇ ਪਰੇ ਪਾਇਨਪਦਮ[8] ਪੁਨ ਬੈਠੇ ਪ੍ਰਭੁ ਪਾਸ ॥ ੯੬ ॥ ਚੌਪਈ ॥ ਹਾਥ ਬੰਦ੍ਹਿ ਅਰਦਾਸ ਉਚਾਰੀ। 'ਹਮ ਆਏ ਅਬਿ ਸ਼ਰਨਿ ਤੁਮਾਰੀ। ਨਿਜ ਉਪਦੇਸ਼ ਕਰਹੁ ਬੱਖਯਾਨਾ। ਜਿਸ ਪ੍ਰਕਾਰ ਹ੍ਵੈ ਹਮ ਕੱਲਯਾਨਾ॥੯੭॥ ਸਿੱਖੀ ਪ੍ਰਾਪਤਿ ਮਨ ਮਹਿਂ ਹੋਵਹਿ। ਬਹੁਰ ਨ ਕਬਹੂੰ ਕਾਲ ਬਿਗੋਵਹਿ[9]'।ਪ੍ਰਭੁ ਭਾਖਯੋ'ਮਨ ਨੀਵੇਂ ਜੋਇ। ਤਿਨਕੋ ਸਿੱਖੀ ਪ੍ਰਾਪਤਿ ਹੋਇ॥੯੮॥ ਦੋਹਰਾ ॥ ਸੇਵਾ ਜੋ ਤੁਮ ਪਾਸ ਤੇ ਸਿੱਖਨ ਕੀ ਹੁਇ ਆਇ। ਤੌ ਕਰੀਏ ਹਿਤ ਕਰਿ ਰਿਦੇ ਪਗ ਪਖਾਰਿ[10],ਮੁਖ ਪਾਇ[11]॥੯੯॥ਚੌਪਈ॥ ਪਿਛਲੀ ਨਿਸਾ ਕਰਹੁ ਇਸ਼ਨਾਨਾ। ਸਦਾ ਸ਼ਬਦ ਅੱਭਯਾਸ ਪ੍ਰਮਾਨਾ[12]। ਮਨ ਨੀਵੇਂ ਸਤਿਸੰਗਤਿ ਜਾਇ। ਗੁਰ ਕੇ ਸ਼ਬਦ ਸੁਨਹੁ ਹਿਤ ਲਾਇ॥੧੦੦॥ ਜਾਨਹੁ ਵਾਹਿਗੁਰੂ ਕੋ ਸ੍ਵਾਮੀ। ਦਾਸ ਆਪਨੂੰ ਲਖੋ ਸਖਾਮੀ[13]। ਗੁਰਬਾਨੀ ਕੋ ਮਨਨ ਸੁ ਕਰਨਾ। ਜੇ ਚਾਹਤਿ ਹੋ ਭਵ[14] ਤੇ ਤਰਨਾ'॥੧੦੧॥ ਦੋਹਰਾ ॥ ਸੀਖੀ ਸਿਖ ਸਤਿਗੁਰੂ ਤੇ ਤੈਸੀ ਕੀਨੀ

[1] ਜੰਦਰਾ। [2] ਦੇਖਿਆ। [3] ਪੰਗਤ। [4] ਰੱਜ ਗਏ। [5] ਖੁਲਾਏ। [6] ਨਰ ਨਾਰੀਆਂ। [7] ਪ੍ਰੇਮਾ ਭਗਤੀ। [8] ਚਰਨਾਂ ਕਵਲਾਂ ਤੇ। [9] ਖੁਆਰ ਕਰੇ (ਸਾਨੂੰ)। [10] ਚਰਨ ਧੋਵੋ। [11] (ਅੰਨ) ਛਕਾਵੋ। [12] ਅੱਭਯਾਸ ਕਰਨਾ ਚੰਗਾ ਜਾਣੋ। [13] ਕਚਿਆਈ ਵਾਲੇ ਭਾਵ ਔਗਣ ਹਾਰੇ [ਫ਼ਾਰਸੀ, ਖ਼ਾਮ=ਕੱਚਾ]। [14] ਸੰਸਾਰ।

ਕਾਰ। ਜਨਮ ਮਰਨ ਛੁਟਿ ਕਸ਼ਟ ਤੇ ਤਿਨਕੋ ਭਯੋ ਉਧਾਰ॥੯੨॥ ਚੌਪਈ॥ ਇਸ ਪ੍ਰਕਾਰ ਸੋਂ ਨਰਨ ਅਨੇਕੰ[1]। ਕਰਿ ਉਪਦੇਸ਼ ਦਿਯੋ ਸੁ ਬਿਬੇਕੰ[2]। ਗ੍ਰੰਥ ਬਧਨ ਤੇ ਬਰਨੇ ਨਾਂਹੀ। ਮਤਿ ਅਨੁਸਾਰ ਕਛੁਕ ਮੈਂ ਪ੍ਰਾਹੀ ॥ ੯੩॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਸਿਖਨ ਉਪਦੇਸ਼' ਬਰਨਨੰ ਨਾਮ ਤ੍ਰਿਤਾਲੀਸਮੋ ਅਧ੍ਯਾਯ ॥ ੪੩ ॥

੪੪. [ਸ਼ਾਰਦਾ ਮੰਗਲ, ਸਿੱਖਾਂ ਦਾ ਭਾਉ ਦੇਖਿਆ। ਸਾਧੂ ਦਰਸ਼ਨ ਦਾ ਫਲ]

ਦੋਹਰਾ ॥ ਨਮੋ ਸਾਰਦਾ ਕੋ ਸਦਾ ਸੁਮਤਿ ਰਿਦੇ ਪਰਕਾਸ਼।
ਕ੍ਰਿਪਾ ਧਾਰਿ ਪੂਰਨ ਕਰੋ ਸ਼੍ਰੀ ਗੁਰ ਕੋ ਇਤਿਹਾਸ ॥ ੧ ॥

{ ਸ਼ਾਰਦਾ=ਸਰਸ੍ਵਤੀ। ਵਿਸ਼ੇਸ਼ ਗਿਆਨ ਲਈ ਦੇਖੋ ਪੂਰਬਾਰਧ ਅਧ੍ਯਾਯ ੧ ਅੰਕ ੨ ਦੀ ਟੀਕਾ ਤੇ ਭਾਵ। }

**ਅਰਥ**—(ਹੇ) ਰਿਦੇ ਵਿਚ ਸ੍ਰੇਸ਼ਟ ਬੁੱਧੀ ਦਾ ਪ੍ਰਕਾਸ਼ ਕਰਨੇ ਵਾਲੀ ਸ਼ਾਰਦਾ (ਤੈਂ) ਨੂੰ ਸਦਾ ਨਮਸਕਾਰ ਹੋਵੇ। ਕ੍ਰਿਪਾ ਕਰਕੇ ਸ਼੍ਰੀ ਗੁਰੂ ਜੀ ਦਾ ਇਤਿਹਾਸ (ਮੇਰੇ ਤੋਂ) ਪੂਰਨ ਕਰਵਾਵੋ।

ਸ਼੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸੁਨੀਏ ਸ਼੍ਰੀ ਤ੍ਰੇਹਣ ਕੁਲ ਮੌਰੰ। ਪ੍ਰਭੁ ਕੀ ਕਥਾ ਅਗਾਰੀ ਔਰੰ। ਸਿੱਖੀ ਕੀ ਸਰਿਤਾ[3] ਬਿਸਤਾਰੀ। ਜਹਿਂ ਕਹਿਂ ਸਗਰੇ ਜਗਤ ਮਝਾਰੀ॥ ੨॥ ਸਿੱਖਨ ਕੇ ਮਨ ਮੀਨ ਸਮਾਨਾਂ। ਚਹੈਂ ਨ ਬਿਰਹਿ, ਹੋਹਿਂ ਹਤਿ ਪ੍ਰਾਨਾ[4]। ਲਾਗੇ ਕਰਨ ਸ਼ਬਦ ਅੱਭ੍ਯਾਸਾ। ਸਿਮਰਨ ਸੱਤਿਨਾਮ ਪਰਕਾਸ਼॥੩॥ਸਿੱਖੀ ਭਾਉ ਦੇਖਿਬੇ ਹੇਤਾ। ਗਮਨ ਕੀਨ ਬੇਦੀ ਕੁਲਕੇਤਾ। ਮੁਝ ਕੋ ਅਪਨੇ ਲੀਨ ਸੰਗਾਰੇ।ਪਹੁੰਚੇ ਇਕ ਪੁਰਿ ਜਾਇ ਮਝਾਰੇ॥੪॥ਸਿੱਖ ਤਿਖਾਣ ਬਸਹਿ ਤਿਹ ਥਾਨਾ। ਜਿਹ ਕੀ ਅਲਪ[5] ਚਲਹਿ ਗੁਜ਼ਰਾਨਾ। ਕਰੈ ਸੇਵ ਸਿੱਖਨ ਕੀ ਸੋਇ।ਅਸਨ ਅਚਾਵਹਿ ਜੋ ਘਰ ਹੋਇ॥੫॥ਸੰਝ ਜਿਹੋਇ, ਨ ਪ੍ਰਾਪਤਿ ਪ੍ਰਾਤ[6]।ਹਾਥ ਨ ਆਇ ਅਹਾਰ ਅਘਾਤਿ[7]।ਜੋ ਘਰਹੋਵਹਿਸਿੱਖਨ ਖ੍ਵਾਵਹਿ। ਨਹਿਂ ਜਿ ਹੋਇ ਤਬਿ ਜਾਚਿ ਸੁ ਲਯਾਵਹਿ॥੬॥ ਦੋਹਰਾ ॥ ਜਾਵਹਿ ਜਾਚਨਸਿੱਖ ਹਿਤ ਨਿਜਹਿਤ ਜਾਤਿ ਨ ਸੋਇ।ਜਯੋਂ ਤਯੋਂ ਅਸਨਕਰਾਵਈ ਸਿੱਖ ਆਇ ਜੇ ਕੋਇ॥੭॥ ਚੌਪਈ॥ ਪਹੁੰਚੇ ਤਿਹੰ ਨਿਕੇਤ ਪ੍ਰਭੁ ਜਾਇ। ਬੰਦਨ ਕਰਿਹੀ ਸਿਖ ਤਬਿ ਧਾਇ।ਨਿਜ ਨਾਰੀ ਸੋਂ ਗਿਰਾ ਉਚਾਰੀ। 'ਤੂਰਨ ਕਰਹੁ ਅਹਾਰ ਤਯਾਰੀ'॥੮॥ਕਹਯੋ ਤੀਯ'ਤੂੰ ਸਭਿ ਕਿਛੁ ਜਾਨਹਿ।ਭੋਜਨ ਹੋਵੈ ਜੋ

[1] ਬਿਅੰਤ ਨੂੰ। [2] ਗਿਆਨ। [3] ਨਦੀ। [4] ਚਾਹੁੰਦੇ ਨਹੀਂ ਵਿਛੋੜਾ (ਨਦੀ ਤੋਂ), ਭਾਵੇਂ ਪ੍ਰਾਣ ਨਾਸ਼ ਹੋ ਜਾਣ। [5] ਥੋੜੀ। [6] (ਤਾਂ) ਸਵੇਰੇ ਨਾ ਪ੍ਰਾਪਤ ਹੋਵੇ। [7] ਰੱਜਵਾਂ।

ਅੰਨ ਆਨਹਿੰ[1]। ਇਉਂ ਸੁਨਿ ਕੈ ਗਮਨਯੋ ਪੁਰਿ ਮਾਂਹੀ। ਜਿਹ ਕੋ ਜਾਚਹਿ ਦੇਇ ਸੁ ਨਾਂਹੀ॥੯॥ਦੋਹਰਾ॥'ਸਿੱਖਨ ਮਿਸ[2] ਇਹ ਮਾਂਗਿ ਕੈ ਕਰਤਿ ਅਪਨ ਗੁਜ਼ਰਾਨ'। ਅਸ ਕਹਿ ਦਿਯੋ ਨ ਕਿਛੁ ਤਿਸੁ ਬੈਠਯੋ ਛੂਛਾ ਆਨਿ ॥੧੦॥ ਚੌਪਈ ॥ ਤਿਸ ਦਿਨ ਰਾਜੇ ਛਿੰਝ ਪਵਾਈ। ਇਸ ਕੇ ਚਿਤ ਚਿੰਤਾ ਅਤਿ ਆਈ । ਕਹੈ 'ਕਹਾਂ ਤੇ ਅੰਨ ਖੁਵਾਰੋਂ[3] । ਧਿਕ ਮੁਹਿ[4], ਰਹੈਂ ਜਿ ਬਿਨਾ ਅਹਾਰੋ'॥੧੧॥ਦੇਖਿਨਿ ਚਲੇ ਅਨੇਕ ਤਮਾਸ਼ਾ॥ਬੂਝਤਿ ਭਯੋ ਸੁ ਨਰ ਇਕ ਪਾਸਾ॥'ਕਹਾਂ ਜਾਹੁ?' ਤਿਨ ਦੀਨ ਬਤਾਈ॥'ਭੂਪ ਵਹਿਰ ਹੈ ਛਿੰਝ ਪਵਾਈ ॥ ੧੨ ॥ ਸਹਸ[5] ਰੁਪੱਯੇ ਜੀਤਹਿ ਲੇਵਹਿ। ਹਾਰਹਿ ਅਰਧ ਤਾਂਹਿ[6] ਤੇ ਦੇਵਹਿ'। ਸੁਨਿਕੈ ਹਰਖ ਚਲਯੋ ਤਿਹ ਥਾਈਂ। ਯੁਕਤਿ ਮੱਲ[7] ਬਹੁ ਨਰ ਇਕ ਠਾਈਂ॥੧੩॥ਭਯੋ ਮੱਲ ਕੇ ਸਨਮੁਖਿ ਜਬਿਹੀ। ਤਿਹਕੋ ਦੇਖਿ ਹਸੇ ਨਰ ਸਭਿਹੀ॥'ਮੱਲ ਭੂਪ ਕੋ[8] ਬਲੀ ਬਡੇਰਾ॥ਚੂਰਨ ਕਰੈ ਸਰਬ ਤਨ ਤੇਰਾ ॥੧੪॥ ਉਰ ਮਹਿਂ ਧਰਿਕੈ ਗਰਬ ਕੁਰੰਗਾ[9]। ਚਾਹਯੋ ਲਰੈ ਕੇਹਰੀ ਸੰਗਾ[10]। ਤਿਸ ਬਿਧਿ ਤੈਂ ਕਯਾ ਮਨ ਮਹਿਂ ਧਾਰੀ॥ਚਹਿਤਿ ਮ੍ਰਿਤੁ ਕੋ ਮੱਲ ਅਗਾਰੀ?' ॥ ੧੫ ॥ ਦੋਹਰਾ ॥ ਬਰਜਯੋ ਤਿਸਕੋ ਨਹਿਂ ਰਹਯੋ ਕਹਯੋ 'ਜਾਇੰ ਜੇ ਪ੍ਰਾਨ। ਇਸਤੇ ਸ਼ੁਭ ਨਹਿਂ ਕਾਜ ਕੋ ਪਰ ਹਿਤ* ਹੋਵਹਿਂ ਹਾਨ' ॥ ੧੬ ॥ ਚੌਪਈ ॥ ਨਿਕਟ ਮੱਲ ਕੇ ਜਬਿ ਹੀ ਆਯੋ। ਅਵਲੋਕਯੋ ਅਸ ਬਚਨ ਅਲਾਯੋ। 'ਤੂੰ ਕਿਉਂ ਮੌਤ ਚਹਿਤ ਬਿਨ ਆਈ?'। ਸੁਨਤਿ ਸਿੱਖ ਨੇ ਸਰਬ ਬਤਾਈ ॥੧੭॥'ਆਏ ਸੰਤ ਨਿਕੇਤ ਹਮਾਰੇ॥ਨਹੀਂ ਅੰਨ ਜੋ ਦੇਉਂ ਅਹਾਰੇ। ਤਿਨਕੇ ਹਿਤ ਹੌਂ ਲਰਨੈਆਯੋ॥ਮ੍ਰਿਤੁਹੋਇ ਤੇ ਸੁਖ ਅਧਿਕਾਯੋ'॥੧੮॥'ਸਾਧ ਸਾਧ[11]' ਸੁਨਿ ਕਾਨ,ਬਖਾਨਾ। 'ਉੱਤਮ ਮਤ ਤੁਮ ਸੰਤ ਮਹਾਂਨਾ॥ ਪਰਸ੍ਵਾਰਥ ਹਿਤ ਪ੍ਰਾਨ ਨ ਪਯਾਰੇ। ਲਰਹੁ ਨਿਸੰਗ ਮੋਰ ਸੰਗਾਰੇ'॥੧੯॥ਦੋਹਰਾ ॥ ਭਿਰੇ ਪਰ-ਸਪਰ ਮਿਲਿ ਤਬੈ ਗਿਰਯੋ ਮੱਲ ਤਰ[12] ਤਾਂਹਿ। ਪਰਸ੍ਵਾਰਥ ਕੋ ਜਾਨਿਕੈ ਓਜ[13] ਲਗਾਯੋ ਨਾਂਹਿ ॥੨੦॥ ਚੌਪਈ ॥ ਮੱਲ ਬਲੀ ਤਰ ਗਿਰਯੋ ਲਖਾਏ।

[1]ਜੇ ਤੂੰ ਅੰਨ ਲਿਆਵੇਂ ਤਾਂ। [2]ਸਿਖਾਂ ਦੇ ਬਹਾਨੇ। [3]ਖੁਆਵਾਂ। [4]ਧਿਰਕਾਰ ਹੈ ਮੈਨੂੰ। [5]ਹਜ਼ਾਰ। [6]ਤਿਸਤੇ। [7]ਪਹਿਲਵਾਨ ਦੇ ਸਹਤ। [8]ਰਾਜੇ ਦਾ। [9]ਹਰਨ। [10]ਸ਼ੇਰ ਨਾਲ। [11]ਸ਼ਾਬਾਸ਼ ਸ਼ਾਬਾਸ਼। [12]ਹੇਠ। [13]ਬਲ।

*ਇਹ ਆਦਮੀ ਸਿਖ ਸੀ ਤੇ ਗੁਰ ਸਿਖਾਂ ਦੀ ਸੇਵਾ ਕਰਦਾ ਸੀ, ਇਸ ਕਰਕੇ ਏਥੇ ਪਾਠ—ਪਰ ਹਿਤ—ਦੀ ਥਾਂ—ਗੁਰ ਹਿਤ—ਵਧੇਰੇ ਚੰਗਾ ਲਗਦਾ ਹੈ।—ਪਰ ਹਿਤ—ਲਿਖਾਰੀ ਦੀ ਭੁੱਲ ਜਾਪਦੀ ਹੈ।

ਨਰ ਸਭਿਹੀ ਉਰ ਮਹਿ ਬਿਸਮਾਏ। ਉੱਤਮ ਬਸਤ੍ਰ ਨ੍ਰਿਪਤ ਪਹਿਰਾਏ। ਗਿਨਿਕੈ ਸਹਿਸ[੧] ਅਨਾਮ ਦਿਵਾਏ॥੨੧॥ ਭਯੋ ਮੱਲ ਕੇ ਹਿਰਦੇ ਗਯਾਨਾ। ਨਾਸਯੋ ਮੋਹ ਮਨੋਜ[੨] ਮਹਾਨਾ। ਲੈਕੇ ਸਿੱਖ ਸਦਨ ਮਹਿਂ ਆਯੋ । ਨਾਨਾ ਬਿਧਿਨ ਅਹਾਰ ਕਰਾਯੋ॥੨੨॥ ਉੱਤਮ ਥਲ ਬਿਠਾਇ ਗੁਰਪੂਰੇ। ਪੰਕਜ ਪਾਇ ਪਖਾਰੇ ਰੂਰੇ। ਚਰਣਾਂਮ੍ਰਿਤ ਮੁਖ ਪਾਯੋ ਜਬਿਹੀ। ਭਈ ਤ੍ਰਿਲੋਕੀ ਕੀ ਸੁਧ ਤਬਿਹੀ ॥੨੩॥ ਕ੍ਰਿਪਾਦ੍ਰਿਸ਼ਟਿ ਕਰਿ ਮੋਖ ਉਦਾਰਾ। ਤਿਹਂ ਕੋ ਸਗਰੋ ਬੰਸ ਉਧਾਰਾ। ਭਾਉ[੩] ਬਿਲੋਕੇ ਭੋਜਨ ਪਾਯੋ। ਜਿਸ ਪ੍ਰਭੁ ਕੋ ਜਸੁ ਦਸ-ਦਿਸ਼ਿ ਛਾਯੋ॥੨੪॥ ਸੋ ਰਜਨੀ ਬਸਿ ਕਰਿ ਤਿਹ ਧਾਮੂ।ਕੀਨ ਗਮਨਪਹੁੰਚੇ ਇਕ ਗ੍ਰਾਮੂ। ਤਿਸ ਮਹਿਂ ਰਹੈ ਸਿੱਖ ਧਨਹੀਨਾ। ਆਇ ਤਬੈ ਤਿਨ ਦਰ-ਸ਼ਨ ਕੀਨਾ ॥੨੫॥ ਬੰਦਨ ਕਰਿਕੈ ਬਿਨੈ ਉਚਾਰੀ। 'ਉਠਿ ਕਰਿ ਚਲੀਏ ਸਦਨ ਮਝਾਰੀ। ਚਰਨ ਪਰੇ ਤੇ ਪਾਵਨ ਹ੍ਵੈਹੈ। ਬਚਨ ਸੁਨੇ ਤੇ ਕਲੁਖ[੪] ਕਟੈ ਹੈਂ'॥੨੬॥ਭਾਉ ਬਿਲੋਕਿ ਕਰਮ ਮਨ ਬਾਨੀ[੫]। ਗਮਨੇ ਤਿਹ ਨਿਕੇਤ ਗੁਨਖਾਨੀ॥ਸਿਖ ਕੇ ਇਕ ਸੁਤ ਇਕ ਘਰ ਨਾਰੀ। ਗ੍ਰਸਯੋ ਹੁਤੋ[੬] ਦਾਰਿਦ ਮਹਿੰ[੭] ਭਾਰੀ ॥ ੨੭ ॥ ਏਕ ਸਮੇਂ ਭੋਜਨ ਕਰਿ ਆਵਹਿ। ਦੁਤਿਯ ਕਾਲ ਯੁਤਿ ਭੂਖ[੮] ਬਿਤਾਵਹਿ। ਏਕ ਬਾਰ ਭੋਜਨ ਕਰਿ ਖ੍ਵਾਯੋ। ਦਿਵਸ ਦੂਸਰੇ ਹਾਥ ਨ ਆਯੋ ॥੨੮॥ ਦੋਹਰਾ ॥ ਸੌਜ ਅਲਪ ਸੀ[੯] ਘਰ ਹੁਤੀ ਬੇਚੀ ਜਾਇ ਬਜਾਰ। ਆਨਿ[੧੦] ਅੰਨ ਭੋਜਨ ਕਰਯੋ,ਬਹੁਰ[੧੧] ਨ ਕਛੂ ਅਹਾਰ[੧੨] ॥੨੯॥ ਚੌਪਈ॥ ਅਗਲੇ ਦਿਵਸ ਸੀਸ ਕੇ ਬਾਰਾ[੧੩]*। ਸੋ ਉਤਰਾਇ ਦਾਮ[੧੪] ਕਰਿ ਤਯਾਰਾ। ਬੇਚਿ ਸੁ ਅੰਨ ਆਨਿ ਦਿਯ ਨਾਰੀ। ਕਹਿ ਅਹਾਰ ਕਰਿ ਤੂਰਨ ਤਯਾਰੀ॥੩੦॥ਜਲਸੁਚ ਆਨ ਲੀਪਕਰਿ ਥਾਈਂ।ਪੁਨ ਸਮਧਾ[੧੫]ਲੇ ਅਗਨਿ ਜਰਾਈ॥ਕਾਰਜ ਕਿਸਕੋ ਉਠਿਕਰਿ ਗਈ॥ ਬਾਰਿਕ ਤਹਾਂ ਬਿਠਾਵਤ ਭਈ ॥੩੧॥ਪੀਛੇ ਤੇ ਸੋ ਸਿਸ ਗਿਰ ਪਰ॥ਅਗਨਿ ਬਿਖੈ ਸਾਰੋ ਤਨ ਜਰ॥ਆਨਿ

---

[੧]ਹਜ਼ਾਰ (ਰੁਪੱਯੇ)। [੨]ਮੋਹ ਜੋ ਮਨ ਵਿਚ ਬੈਠਾ ਸੀ।(ਅ)ਮੋਹ ਤੇ ਕਾਮ। [੩]ਪ੍ਰੇਮ। [੪]ਪਾਪ। [੫]ਕਰਨੀ ਮਨ ਤੇ ਬਾਣੀ ਤੋਂ। [੬]ਫਸਿਆ ਹੋਇਆ ਸੀ। [੭]ਗ੍ਰੀਬੀ ਵਿਚ। [੮]ਭੁਖ ਸਹਤ। [੯]ਥੋੜੀ ਜਿਹੀ। [੧੦]ਲਿਆਕੇ। [੧੧]ਫਿਰ। [੧੨]ਭੋਜਨ(ਵਾਸਤੇ)ਕੁਛ ਨਹੀਂ ਸੀ। [੧੩]ਵਾਲ। [੧੪]ਰਸੀ। [੧੫]ਬਾਲਣ।

*ਇਹ ਸਾਖੀ ਬਾ: ਵਾ: ਸਾਖੀ ਵਿਚੋਂ ਹੈ. ਓਥੇ ਲਿਖਿਆ ਹੈ—ਇਸ ਸਿਖ ਨੇ ਅਜੇ ਪਾਹੁਲ ਨਹੀਂ ਸੀ ਲਈ। ਪੁਰਾਤਨ ਜਨਮਸਾਖੀ, ਮਹਿਮਾ ਪ੍ਰਕਾਸ਼ ਵਿਚ ਇਹ ਸਾਖੀ ਨਹੀਂ ਹੈ। ਜਾਪਦਾ ਹੈ ਕਿ ਵਿਗਾੜਨ ਵਾਲੇ ਸਾਖੀਕਾਰ ਦੀਆਂ ਸਾਖੀਆਂ ਵਿਚੋਂ ਹੈ, ਇਸ ਸਾਖੀ ਦਾ ਆਧਾਰ ਇਕ ਸ਼ਬਦ ਤੇ ਰਖਿਆ ਹੈ, ਜੋ ਅੱਗੇ ਹੈ।

ਅੰਗਨਾ ਪਿਖਯੋ ਕੁਸੂਤਾ। ਜਰਿਕੈ ਪਰਯੋ ਮ੍ਰਿਤਕ ਹ੍ਵੈ ਪੂਤਾ ॥੩੨॥ ਤੂਸ਼ਨਿ ਰਹੀ ਰਿਦੈ ਅਸ ਜਾਨਾ॥–ਸੁਨੈ ਨ ਸੰਤ ਬ੍ਰਾਤ ਇਹ ਕਾਨਾ॥ ਜਾਇਂ ਖੁਧਿਤ[1] ਸੋ ਬਿਨਾ ਅਹਾਰਾ॥ ਦੋਸ਼ ਲਗਹਿ ਹਮਰੇ ਸਿਰ ਭਾਰਾ–॥੩੩॥ਸੁਤ ਕੋ ਬਸਤ੍ਰ ਲਪੇਟ ਬਨਾਇ। ਘਰ ਅੰਦਰ ਆਈ ਪੌਢਾਇ[2]॥ਨਿਜ ਪਤਿ ਪਾਸ ਨ ਬਾਤ ਬਖਾਨੀ। ਭੋਜਨ ਕੀਨੋ ਪਰਮ ਸਿਆਨੀ ॥ ੩੪ ॥ ਸ੍ਰੀ ਨਾਨਕ ਕੋ ਬਹੁਰ ਬੁਲਾਇ। ਬੈਠਾਰੇ ਜੁ ਹੁਤੀ ਸੁਚਿ[3] ਥਾਇ॥ਜਬਿ ਹੀ ਧਰਾ ਅਹਾਰ ਅਗਾਰੀ॥ ਤਬਿਹੀ ਸ੍ਰੀ ਗੁਰ ਗਿਰਾ ਉਚਾਰੀ ॥ ੩੫ ॥ 'ਸੁੰਦਰ ਬਾਰਿਕ ਹੁਤੋ ਤੁਮਾਰੋ। ਅਬ ਨਹਿੰ ਪਿਖਿਯਤਿ ਸਦਨ ਮਝਾਰੋ'। ਕਹੈ ਤੀਯ 'ਸੋਯੋ ਘਰ ਮਾਂਹੀ। ਖਿਲਿਤਿ ਅਲਸ[4] ਭਾ ਜਾਗਤਿ ਨਾਂਹੀ' ॥੩੬॥ 'ਸੁਨਿ ਸੁਮਤੇ[5] ਸ਼ਿਸ਼ੁ ਲੇਹੁ ਜਗਾਈ। ਆਨਹਿੰ ਨਿਕਟ ਤ ਭੋਜਨ ਖਾਈ'। ਤਬਿ ਨਾਰੀ ਤੂਸ਼ਨਿ ਹ੍ਵੈ ਰਹੀ। ਤਿਹ ਪ੍ਰਤਿ ਬਹੁਰੋ ਸਤਿਗੁਰ ਕਹੀ ॥ ੩੭ ॥ 'ਬਾਰਿਕ ਨਾਮ ਕਹੋ ਕਯਾ ਰਾਖਾ?'।'ਲਾਲਾ ਅਹੈ' ਸਿੱਖ ਨੈ ਭਾਖਾ। ਸੁਨਿਕੈਂ[6] ਸ੍ਰੀ ਪ੍ਰਭੁ ਤਿਸਹਿ ਹਕਾਰਾ[7]। 'ਆਵਹੁ ਲਾਲਾ ! ਕਰਹੁ ਅਹਾਰਾ' ॥ ੩੮ ॥ ਜੀਵਯੋ ਸਿਸ ਸੋ ਗੁਰੂ ਅਲਾਵਾ[8]।ਪਗ ਸੋਂ ਚਲਤਿਸਮੀਪ ਸੁ ਆਵਾ॥ਨਿਜ ਕਰ ਸੋਂ ਗੁਰਦੀਨ ਅਹਾਰਾ। ਖਾਤ, ਮਾਤ[9] ਭਾ ਹਰਖ ਅਪਾਰਾ ॥੩੯॥ ਨਿਜਪਤਿ ਸੋਂ ਸੁਨਾਇ ਤਿਹ ਕਾਲਾ। ਹਿਰਦੇ ਸ਼ਰਧਾ ਬਧੀ ਬਿਸਾਲਾ। ਦੰਪਤਿ ਮਿਲਿ ਤਬਿ ਬੰਦਨ ਕੀਨੋ ।-ਮਹਾਂ ਪੁਰਖੁ ਪੂਰਨ-ਮਨ ਚੀਨੋ ॥੪੦ ॥ ਅਗਲੇ ਦਿਵਸ ਅੰਨ ਘਰ ਨਾਂਹੀ। ਭੀ ਚਿੰਤਾ ਅਤਿਸ਼ੈ ਮਨ ਮਾਂਹੀ। ਸੋ ਸਿਸ ਬੇਚਨ ਚਲੇ ਬਜ਼ਾਰੇ। ਬੂਝਯੋ ਪ੍ਰਭੁ ਸੋ ਜਾਤਿ ਨਿਹਾਰੇ॥੪੧॥'ਕਹਾਂ ਚਲੇ ਬਾਰਿਕ ਸੰਗ ਲੀਨਾ ?। ਕੋ ਕਾਰਜ ਹੈ ਏਸ ਅਧੀਨਾ?'। ਸਿੱਖ ਭਨਯੋ 'ਤੁਮ ਅੰਤਰਜਾਮੀ। ਹਮ ਕੋ ਕਯਾ ਬੂਝਤਿ ਹੋ ਸ੍ਵਾਮੀ !' ॥੪੨॥ ਸੋ ਬਾਰਿਕ ਪ੍ਰਭੁ ਨਿਕਟਿ ਹਕਾਰਾ॥ ਬਾਂਹਿ ਪਕਰਿ ਕੈ ਬਚਨ ਉਚਾਰਾ। 'ਮਾਤ ਪਿਤਾ ਲੇ ਅਬਿ ਤੁਝ ਜਾਂਹੀ। ਬੇਚ-ਹਿੰਗੇ ਬਜਾਰ ਕੇ ਮਾਂਹੀ॥੪੩॥ਨਿਜ ਖ਼ਾਵੰਦ ਕੀ ਸੇਵਾ ਕਰਿ ਹੈਂ। ਚੱਕੀ ਪੀਸੈਂ ਪਾਨੀ ਭਰਿਹੈਂ। ਬਿੰਜਨ[10]ਫੇਰਹਿੰ ਕਰ ਪਗਚਾਂਪੀ[11]। ਆਇਸੁ ਮੋਰਹਿੰ ਨਹੀਂ

[1]ਭੁੱਖੇ। [2]ਲੰਮਾ ਪਾਇ ਆਈ। [3]ਪਵਿੱਤ੍ਰ। [4]ਖੇਡਦਾ ਹੋਇਆ ਆਲਸ ਵਿਚ ਆ ਗਿਆ ਹੈ ਭਾਵ ਸੌਂ ਗਿਆ ਹੈ। [5]ਸੁਣ ਹੇ ਸ੍ਰੇਸ਼ਟ ਬੁਧੀ ਵਾਲੀ। [6](ਨਾਮ ਬੱਚੇ ਦਾ) ਸੁਣਕੇ। [7](ਬੱਚੇ ਨੂੰ) ਬੁਲਾਇਆ। [8](ਜਦੋਂ) ਗੁਰੂ ਜੀ ਬੁਲਾਇਆ (ਤਦੋਂ) ਓਹ ਬਾਲਕ ਜੀਉ ਪਿਆ। [9](ਭੋਜਨ) ਖਾਂਦਾ (ਵੇਖ ਕੇ) ਮਾਂ ਨੂੰ। [10]ਪੱਖਾ। [11]ਮੁੱਠੀ ਭਰਨੀ।

ਕਦਾਪੀ[1]' ॥੪੪॥ ਹਾਥ ਬੰਦਿ ਸਿਸ ਗਿਰਾ ਉਚਾਰੀ'ਰਹੌਂ ਖਸਮ ਆਇਸੁ ਅਨੁਸਾਰੀ'।ਤਿਹ ਛਿਨ ਸੁਨਿਕੈ ਕ੍ਰਿਪਾ ਨਿਧਾਨਾ।ਸ਼੍ਰੀ ਮੁਖ ਤੇ ਇਕ ਸ਼ਬਦ ਬਖਾਨਾ ॥ ੪੫ ॥

ਮਾਰੂ ਮਹਲਾ ੧ ॥

ਮੂਲ ਖਰੀਦੀ ਲਾਲ਼ਾ ਗੋਲਾ ਮੇਰਾ ਨਾਉ ਸਭਾਗਾ ॥ ਗੁਰਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ ॥ ੧ ॥ ਤੇਰੇ ਲਾਲੇ ਕਿਆ ਚਤੁ- ਰਾਈ ॥ ਸਾਹਿਬ ਕਾ ਹੁਕਮੁ ਨ ਕਰਣਾ ਜਾਈ ॥ ੧ ॥ ਰਹਾਉ ॥ ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ ॥ ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ ॥ ੨ ॥ ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ ॥ ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ ॥ ੩ ॥ ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ ॥ ਆਦਿ ਜੁਗਾਦਿ ਦਇਆ ਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ ॥ ੪ ॥ ੬ ॥

ਚੌਪਈ ॥ ਅਸ ਕਹਿ ਕ੍ਰਿਪਾ ਦ੍ਰਿਸ਼ਟਿ ਪ੍ਰਭੁ ਦੇਖੀ। ਭਵ ਅਪਦਾ ਸਭਿ ਹਰੀ[2] ਬਿਸ਼ੇਖੀ। ਅਪਨੇ ਅੰਗ ਸੰਗ ਤਿਹ ਲਾਇ। ਨਉ ਨਿਧਿ ਦਈ ਸਦਨ ਮਹਿਂ ਪਾਇ॥੪੬॥ਚਤਰ ਪਦਾਰਥ ਛਿਨ ਮਹਿਂ ਦੀਨੇ। ਜੀਵਨ ਮੁਕਤਿ ਸੁ ਤੀਨੋ ਕੀਨੇ।ਇਸ ਪ੍ਰਕਾਰ ਕਰਿ ਤਿਨਹਿਂ ਨਿਹਾਲਾ।ਬਹੁਰੋ ਗਮਨੇ ਪ੍ਰਭੁ ਕ੍ਰਿਪਾਲਾ ॥੪੭॥ ਅਪਰ ਗ੍ਰਾਮ ਮਹਿਂ ਬੈਠੇ ਜਾਈ। ਹੁਤੋ ਸਿੱਖ ਇਕ ਤਹਾਂ ਬਸਾਈ। ਜਾਇ ਜੁ ਸੰਤ ਤਾਂਹਿ ਘਰਿ ਕੋਈ।ਹਿਤ ਧਰਿ ਸੇਵਾ ਕਰਿ ਹੈ ਸੋਈ ॥੪੮॥ ਪੁਨ ਸੋ ਕਰਿ ਹੈ ਪ੍ਰਸ਼ਨ ਬਨਾਈ। 'ਸਾਧ ਮਿਲੇ ਫਲ ਦੇਹੁ ਬਤਾਈ'। ਤਿਸ ਕੀ ਮਨਸ਼ਾ ਪੂਰਨ ਕਾਜਾ। ਗਮਨੇ ਸਦਨ ਗਰੀਬ ਨਿਵਾਜਾ॥੪੯॥ ਸਾਦਰ ਬੰਦੇ ਪਦ ਅਰਬਿੰਦਾ। ਬੈਠਾਰੇ ਕਰਿ ਰਿਦੇ ਅਨੰਦਾ।ਅਧਿਕ ਭਾਉ ਸੋਂ ਸੇਵਾ ਕੀਨੀ। ਪ੍ਰੇਮ ਭਗਤਿ ਮਹਿਂ ਮਤਿ ਜਿਹ ਭੀਨੀ ॥੫੦॥ ਪੁਨ ਬੂਝਨ ਲਾਗਯੋ ਤਿਸੁ ਭਾਇ[3]। 'ਸਾਧ ਮਿਲੇ ਫਲ ਦੇਹੁ ਬਤਾਇ। ਬਹੁਤਨ ਸੰਗ ਪ੍ਰਸ਼ਨ ਮੈਂ ਕੀਨੋ। ਮੋਕੋ ਕਿਨਹੁੰ ਨ ਉੱਤਰ ਦੀਨੋ ॥ ੫੧ ॥ ਦੋਹਰਾ ॥ ਕਹੈਂ ਬਨਾਇ ਅਨੇਕ ਬਿਧਿ ਮੇਰੀ ਨਿਸ਼ਾ[4] ਨ ਹੋਇ। ਪੂਰਨ ਸਤਿਗੁਰ ਆਪ ਹੋ ਉੱਤਰ ਦੀਜੈ ਸੋਇ[5]*' ॥ ੫੨ ॥ ਚੌਪਈ ॥ ਕਰੁਨਾ ਨਿਧਿ ਇਉਂ ਬਚਨਿ ਉਚਾਰਾ। 'ਜਾਵਹੁ ਬਡੀ ਉਜਾਰ ਮਝਾਰਾ। ਤਹਾਂ ਤਰੋਵਰ ਏਕ ਸੁਹਾਇ। ਵਾਹਿਗੁਰੂ ਕਹਿ ਬੈਠਹੁ ਜਾਇ ॥ ੫੩ ॥ ਤਿਹਿ ਤੇ ਨਿਸ਼ਾ ਹੋਇ ਹੈ ਤੇਰੀ'। ਸੁਨਿਕੈ ਗਯੋ ਉਜਾਰ ਸੁ ਹੇਰੀ। ਪਾਯੋ ਬਿਰਖ ਬਤਾਯੋ ਜਹਿਂਵਾ। 'ਵਾਹਿਗੁਰੂ' ਕਹਿ

---

[1]ਕਦੇ ਬੀ। [2]ਸੰਸਾਰ ਦੇ ਸੰਕਟ ਸਭ ਨਾਸ਼ ਕਰ ਦਿਤੇ। [3]ਤਿਸ ਤਰ੍ਹਾਂ, ਉਸੇ ਤਰ੍ਹਾਂ। [4]ਤਸੱਲੀ। [5]ਸੋ ਦਾ ਭਾਵ ਹੈ—ਪੂਰਾ ਉੱਤਰ, ਜਿਹੇ ਤੁਸੀਂ ਪੂਰਨ ਹੋ ਉਜੇਹਾ ਪੂਰਾ ਉੱਤਰ ਦਿਓ। *ਪਾ:—ਕੋਇ।

ਬੈਠਯੋ ਤਹਿਂਵ॥੫੪॥ਤਰੁ ਪਰ[੧] ਦੇਖੇ ਬਾਇਸ[੨] ਦੋਊ।ਦਰਸ਼ਨ ਕਰਿ ਇਸੁ ਭੇ ਬਕ[੩] ਸੋਊ। ਕਿਤਿਕ ਬੇਰਿ ਬੈਠਯੋ ਹਟਿ[੪] ਆਯੋ।ਸ਼੍ਰੀ ਗੁਰ ਸੋਂ ਅਸ ਬੈਨ ਅਲਾਯੋ ॥ ੫੫॥ 'ਜਹਿਂ ਤੁਮ ਭੇਜਯੋ ਤਹਾਂ ਸਿਧਾਯੋ। ਕੋਇ ਨ ਮਿਲਯੋ ਨ ਉੱਤਰ ਪਾਯੋ'। ਪ੍ਰਭੁ ਭਾਖਯੋ 'ਪਰਭਾਤ ਬਹੋਰੀ। ਉੱਤਰ ਲੇਹੁ ਜਾਇ ਤਿਸ ਠੌਰੀ'॥੫੬॥ਆਇਸੁ ਪਾਇ ਗਯੋ ਤਿਹ ਕਾਲਾ॥ ਬਕ[੫] ਦਰਸ਼ਨ ਕਰਿ ਭਏ ਮਰਾਲਾ[੬]।ਦੇਖਿ ਤਹਾਂ ਹਟਿ ਕਰਿ ਪੁਨ ਆਵਾ।ਬੈਠਿਸਮੀਪ ਬ੍ਰਿਤੰਤਸੁਨਾਵਾ ॥੫੭ ॥ 'ਪੂਰਬ ਦਿਨ ਬਾਇਸ ਬਕ ਹੋਏ। ਆਜ ਮਰਾਲ ਪਿਖੇ ਮੈਂ ਦੋਏ। ਕਿਨ ਉੱਤਰ ਦੇ ਨਿਸ਼ਾ ਨ ਕੀਨੀ। ਸੰਸੇ ਮਹਿਂ ਮਮ ਮਤਿ ਰਹਿ ਭੀਨੀ'[੭] ॥੫੮॥ ਸੁਨਿ ਕਰਿ ਸ਼੍ਰੀ ਗੁਰ ਗਿਰਾ ਅਲਾਈ। 'ਪੁਨ ਇਸ ਬਾਰ ਜਾਹੁ ਤਿਂਹ ਥਾਈਂ। ਉੱਤਰ ਪਾਇਂ, ਜਾਇ ਤਵ ਸੰਸਾ। ਜਹਾਂ ਬਿਰਾਜਤਿ ਹੈਂ ਸੋ ਹੰਸਾ' ॥੫੯॥ ਗਮਨਯੋ ਉਠਿ ਪਰਭਾਤ ਬਹੋਰੀ। ਹੰਸਨ ਦੇਖਯੋ ਜਬਿ ਇਸ ਓਰੀ। ਸੋ ਮਾਨੁਖ ਤਨ ਤੂਰਨ ਹੋਏ। ਬੈਠੇ ਤਰੁਵਰ ਕੇ ਤਰ ਦੋਏ ॥ ੬੦॥ ਜਾਇ ਨਿਕਟਿ ਕਹਿ'ਪੈਰੀ ਪਾਨਾ'[੮]।ਬੈਠਯੋ ਤਿਹਂ ਸੋਂ ਬਚਨ ਬਖਾਨਾ।'ਸਾਧ ਮਿਲੇ ਕੋ ਫਲ ਕਯਾ ਹੋਈ ?। ਮੋਹਿ ਬਤਾਇ ਦੀਜੀਐ ਸੋਈ'॥੬੧॥ਸੁਨਤਿ ਸ਼੍ਰੋਨ ਤਿਨ ਬਚਨ ਉਚਾਰੇ। 'ਅਬ ਲੌ ਮਨ ਨਹਿਂ ਨਿਸ਼ਾ ਤੁਮਾਰੇ।ਪੂਰਬ ਬਾਇਸ ਦੇਹ ਹਮਾਰਾ। ਬਕ ਹੋਏ ਤਵ ਦਰਸ ਨਿਹਾਰਾ ॥੬੨॥ ਤੁਮ ਕਰੁਨਾ ਪੁਨ ਭਏ ਮਰਾਲਾ[੯]। ਦੇਇ ਦਰਸ ਤੁਮ ਕਰੇ ਨਿਹਾਲਾ। ਪੁਨ ਆਯੋ ਹੋਏ ਨਰੁ ਨਾਰੀ[੧੦]। ਸਾਧ ਮਿਲੇ ਫਲ ਲੇਹੁ ਬਿਚਾਰੀ[੧੧] ॥੬੩॥ਧੰਨ ਧੰਨ ਹੈ ਸਤਿਗੁਰ ਤੇਰੇ। ਹੋਇਂ ਪਤਿਤਪਾਵਨ ਜਿਨ ਹੇਰੇ[੧੨]।ਤਿਨ ਕੋ ਦਰਸ਼ਨ ਹਮਹਿਂ ਕਰਾਵਹੁ। ਮਹਾਂ ਮੋਹ ਕੋ ਭਰਮ ਮਿਟਾਵਹੁ' ॥ ੬੪॥ ਦੋਹਰਾ ॥ ਹਰਖਤਿ ਹ੍ਵੈ ਤਿਨ ਸੰਗਿ ਲੇ ਚਲਿਆਏ ਗੁਰ ਪਾਸ।ਹੁਇ ਅਧੀਨ ਬੰਦਨ ਕਰੈਂ ਕਟੀ ਮੋਹ ਕੀ ਫਾਸ॥੬੫॥ ਚੌਪਈ॥ ਸ਼੍ਰੀ ਗੁਰ ਭਨਯੋ 'ਨਿਸ਼ਾ ਤਵ ਹੋਈ ?'। ਕੀਨ ਬਿਨੈ ਬੰਦੇਕਰ ਦੋਈ।'ਕਰਤਾ ਪੁਰਖ ਮਿਲੈ ਜਬਿਆਇ।ਕਿਉਂ ਨ ਨਿਸ਼ਾ ਹੋਵਹਿ ਮਨਭਾਇ'[੧੩]॥੬੬॥ਸੁਨਿਕੈਪ੍ਰਭੁ ਕ੍ਰਿਪਾਲ ਤਿਹਕਾਲਾ।ਬੋਲੇ ਬਚਨ ਪ੍ਰਸੀਦ

[੧]ਬ੍ਰਿੱਛ ਉੱਪਰ। [੨]ਕਾਂ। [੩]ਬਗਲੇ ਹੋ ਗਏ। [੪]ਮੁੜ। [੫]ਬਗਲੇ। [੬]ਹੰਸ ਹੋਗਏ। [੭]ਭਾਵ ਸੰਸਾ ਦੂਰ ਨਹੀਂ ਹੋਇਆ। [੮]ਪੈਰੀ ਪੈਣਾਂ। [੯]ਹੰਸ। [੧੦]ਫੇਰ ਤੂੰ ਆਇਆ ਹੈਂ ਤਾਂ ਹੋਏ ਹਾਂ ਮਰਦ ਤ੍ਰੀਮਤ। [੧੧](ਇਹ) ਸਾਧ ਮਿਲੇ ਦਾ ਹੀ ਫਲ ਹੈ ਵਿਚਾਰ ਲਓ। [੧੨]ਹੁੰਦੇ ਹਨ ਪਾਪੀ ਪਵਿੱਤਰ ਜਿਨ੍ਹਾਂ ਨੂੰ ਵੇਖਕੇ। [੧੩]ਮਨ ਇੱਛਤ।

ਬਿਸਾਲਾ। 'ਜਨਮ ਮਰਨ ਕੇ ਬੰਧਨ ਤੇਰੇ। ਸੰਤ ਸੇਵ ਨਾਸ਼ੇ ਇਕ ਬੇਰੇ ॥੬੭॥ ਪਰਾਲਬਧ ਸੋਂ ਭੋਗਨ ਭੋਗ॥ ਬਹੁਰੋ ਪ੍ਰਾਪਤਿ ਹ੍ਵੈ ਹਰਿ ਲੋਗ'। ਅਸ ਬਰ ਦੇ ਕਰਿ ਕੀਨ ਪਯਾਨਾ। ਕਲੁਖ[1] ਮਿਟਹਿਂ ਜਿਹ ਕਰਤਿ ਧਿਆਨਾ ॥੬੮॥ ਸ੍ਰੀ ਕਰਤਾਰਪੁਰੇ ਪੁਨ ਆਏ। ਮਿਲਿ ਕੈ ਸਭਿ ਸੇਵਕ ਹਰਖਾਏ। ਰਹੇ ਤਹਾਂ ਪੁਨ ਗਮਨੇ ਨਾਂਹੀ। ਕਰਹਿਂ ਦਰਸੁ ਨਰੁ ਕਲੁਖ ਨਸਾਹੀਂ॥੬੯॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਸਿੱਖਨ ਭਾਉ ਦੇਖਨ' ਪ੍ਰਸੰਗ ਬਰਨਨੰ ਨਾਮ ਚੁਤਾਲੀਸਮੋਂ ਅਧ੍ਯਾਯ ॥ ੪੪ ॥

## ੪੫. [ਗੁਰਬਾਣੀ ਮਹਾਤਮ। ਸੈਦੋ ਘੇਉ, ਸਿੱਖੀ, ਅਤੀਤਤਾਈ, ਗ੍ਰਹਸਤ ਧਰਮ]

ਦੋਹਰਾ ॥ ਨਮਹਿਂ ਨਮਹਿਂ ਪੁਨਿ ਪੁਨਿ ਨਮਹਿਂ ਸਤਿਗੁਰ ਬਚਨ ਅਨੂਪ।
ਜਿਨਕੇ ਸੁਨਿਤਜੇ ਤਜਿ ਕਸ਼ਟ ਜਾਨਹਿ ਸਹਿਜ ਸਰੂਪ ॥ ੧ ॥

{ਨਮਹਿ=ਨਮਸਕਾਰ ਹੈ।}

**ਅਰਥ**—ਸ੍ਰੀ ਸਤਿਗੁਰੂ ਜੀ ਦੇ ਅਨੂਪਮ ਬਚਨਾਂ ਨੂੰ ਮੇਰੀ ਨਮਸਕਾਰ ਹੋਵੇ, ਨਮਸਕਾਰ ਹੋਵੇ, ਫਿਰ ਫਿਰ ਨਮਸਕਾਰ ਹੋਵੇ ਕਿ ਜਿਨ੍ਹਾਂ ਦੇ ਸੁਣਦਿਆਂ ਸਾਰੇ ਕਸ਼ਟ ਛਡ ਜਾਂਦੇ ਹਨ ਤੇ ਸਹਿਜ ਸਰੂਪ ਜਾਣਿਆਂ ਜਾਂਦਾ ਹੈ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸ੍ਰੀ ਅੰਗਦ ! ਸੁਨਿ ਕਥਾ ਅਗਾਰੀ। ਜੋ ਸਭਿ ਸ਼੍ਰੋਤਨ ਕੋ ਸੁਖਕਾਰੀ। ਪੁਰਿ ਕਰਤਾਰ ਵਿਖੈ ਤਬ ਆਏ। ਬਹੁਰ ਨ ਕਿਤ ਦਿਸ਼ ਵਹਿਰ ਸਿਧਾਏ॥੨॥ ਸਵਾਜਾਮ ਨਿਸ ਰਹੇ ਸਦਾਈ। ਜਾਗਹਿਂ ਬਹੁਰ ਵਹਿਰ ਕੋ ਜਾਈਂ। ਐਰਾਵਤੀ[2] ਬਿਖੈ ਇਸ਼ਨਾਨਾ। ਕਰਿ ਬੈਠਹਿਂ ਤਟ[3] ਲਾਇ ਧਿਆਨਾ॥੩॥ ਚਤੁਰ ਘਟੀ ਨਿਸ ਤੇ ਪੁਨ ਆਈ। ਬੈਠਹਿਂ ਧਰਮ-ਸਾਲ ਸੁਖਦਾਈ। ਹੋਤਿ ਕੀਰਤਨ ਸ੍ਰੀ ਸਤਿਨਾਮੂ। ਸੁਨਤਿ ਪ੍ਰੇਮ ਉਪਜੈ ਅਭਿਰਾਮੂ ॥ ੪ ॥ ਸੈਦੋ ਘਿਉ ਇਕ ਸੰਗਤਿ ਮਾਂਹੀ। ਦ੍ਰਿਢ ਸ਼ਰਧਾ ਜਿਹਕੇ ਉਰ ਮਾਂਹੀ। ਪਿਖਿ ਬ੍ਰਿਤੰਤ ਗੁਰਕੋ ਸੋ ਭਰਮਾ। ਲਖਿ ਨਹਿਂ ਸਕ੍ਯੋ ਗੂਢ ਜੋ ਮਰਮਾ[4] ॥੫॥ ਇਸ ਬਿਧਿ ਜਾਨੀ ਤਿਨ ਮਨ ਮਾਂਹੀ।—ਨਿਸ ਮਹਿਂ ਸ੍ਰੀ ਗੁਰ ਸਰਿਤਾ[5] ਜਾਂਹੀ। ਤਹਾਂ ਬੈਠਿ ਜਲਪਤਿ[6] ਕੋ ਸੇਵਹਿਂ।ਮਨ ਬਾਂਛਤ ਜਾਚਹਿਂ[7] ਸੋ ਲੇਵਹਿਂ ॥ ੬ ॥ ਕਰੀ ਬਰੁਨ[8] ਕੀ ਸੇਵ ਘਨੇਰੀ। ਯਾਂਤੇ ਅਜ਼ਮਤ ਬਧੀ ਬਧੇਰੀ। ਕਲਾ ਬਿਸ਼ਾਲ ਤਾਂਹਿ ਤੇ ਪਾਈ। ਸਭਿ ਜਗ ਕੀ ਲੀਨੀ ਗੁਰਿਆਈ॥੭॥ਮੈਂ ਅਬਿ ਸੇਵ ਕਰੋਂ ਬਹੁ ਤਾਂਹੀ[9]। ਪ੍ਰਾਪਤਿ ਹੋਇ[10] ਕਲਾ

[1]ਪਾਪ। [2]ਰਾਵੀ। [3]ਕੰਢੇ। [4]ਗੁੱਝੇ ਭੇਦ ਨੂੰ। [5]ਨਦੀ ਤੇ। [6]ਵਰਣ ਦੇਵਤਾ। [7]ਜੋ ਮੰਗਦੇ ਹਨ। [8]ਵਰਣ ਦੇਵਤਾ। [9]ਉਸ (ਵਰਣ) ਦੀ। [10](ਤਾਂ ਜੋ) ਪ੍ਰਾਪਤ ਹੋਵੇ।

ਮੁਝ ਮਾਂਹੀ–। ਇਸ ਪ੍ਰਕਾਰ ਉਰ ਮੈਂ ਠਹਿਰਾਈ। ਬੀਤੀ ਨਿਸ ਜਬ ਪਹਿਰ ਅਢਾਈ॥੮॥ਤਬਿ ਸੋ ਗਮਨਯੋ ਸਰਿਤਾ ਤੀਰੈ। ਮਿਲਯੋ ਪੰਥ[1] ਇਕ ਮਨੁਖੁ ਸਰੀਰੈ। ਤਿਸਕੇ ਹਾਥ ਬਿਖੈ ਇਕ ਮੀਨਾ।ਦੇਖਤਿ ਸੈਦੋ ਬੂਝਨ ਕੀਨਾ॥ ੯॥ 'ਕੌਨ ਅਹੈਂ, ਤੂੰ ਕਿਤਕੋ ਜਾਹੀਂ ?। ਨਿਸ ਮਹਿਂ, ਤਸਕਰ[2] ਕੈ ਸਿਖ ਆਹੀ[3]?'।ਸੁਨਿਕੈ ਉੱਤਰ ਦੀਨੋ ਤਾਂਹੀ। 'ਮੁਝਕੋ ਤਸਕਰ ਲਖਿਯੇ ਨਾਂਹੀ ॥ ੧੦ ॥ ਸਗਰੀ ਸਰਿਤਾ ਕੋ ਪਤਿ ਜਾਨਹੁ। ਨਾਮ ਬਰੁਨ ਮੇਰੋ ਪਹਿ-ਚਾਨਹੁ। ਸ਼੍ਰੀ ਗੁਰ ਕੋ ਹਉਂ ਪੂਜਨ ਜਾਵਉਂ। ਦਰਸ਼ਨ ਨਿਤਾਪ੍ਰੱਤਿ ਕਰਿ ਆਵਉਂ' ॥੧੧॥ ਸੁਨਿ ਕੈ ਸੈਦੋ ਗਿਰਾ ਉਚਾਰੀ। 'ਮੈਂ ਤੋ ਉਰ ਕਛੁ ਅਉਰ ਬਿਚਾਰੀ।ਸ਼੍ਰੀ ਗੁਰ ਸੇਵਾ ਕਰਹਿਂ ਤੁਮਾਰੀ। ਯਾਂਤੇ ਅਜ਼ਮਤ ਭੀ ਤਿਨ ਭਾਰੀ ॥੧੨॥ਰਿੱਧਿ ਸਿੱਧਿ ਤੁਮ ਤੇ ਸਭਿਪਾਈ।ਇਸ ਬਿਧਿ ਕੀ ਗਤਿ ਚਿਤ ਠਹਿ-ਰਾਈ। ਚਲਯੋ ਹੁਤੋ ਤਵ ਸੇਵਾ ਕਾਰਨ।ਮਿਲਿ ਕੈ ਤੁਮ ਸਭਿ ਕੀਨ ਉਚਾ-ਰਨ ॥੧੩ ॥ ਤੁਮ ਜੋ ਤਿਨ ਕੋ ਪੂਜਨ ਜਾਵਉ। ਹੌਂ ਨਿਜ ਮਨ ਕੋ ਕਿਉਂ ਭਰਮਾਵਉਂ'। ਸੁਨਿਕੈ ਬਰੁਨ ਭਨੀ ਪੁਨ ਬਾਨੀ[4]।'ਸ਼੍ਰੀ ਨਾਨਕ ਲਖਿ ਗਨ ਗੁਨਖਾਨੀ ॥੧੪॥ ਨਰਨ ਉਧਾਰਨ ਹਿਤ ਅਵਤਾਰਾ। ਧਰਯੋ ਦੇਹਿ ਨਿਜ ਸ਼੍ਰੀ ਕਰਤਾਰਾ। ਦ੍ਰਿਢ ਸ਼ਰਧਾ ਧਰਿ ਭਰਮਹੁ ਨਾਂਹੀ। ਚਰਨ ਕਮਲ ਸੇਵਹੁ ਤੁਮ ਤਾਂਹੀ'॥੧੫॥ਸੁਨਿ ਕਰਿ ਸੈਦੋ ਘਿਉ ਤਿਹਕਾਲਾ। ਆਯੋ ਜਹਿਂ ਬੈਠਯੋ ਪ੍ਰਭੁ ਦਯਾਲਾ। ਅਭਿਬੰਦਨ ਕਰਿ ਬੈਠਿ ਸਮੀਪਾ। ਪਿਖਿ ਬੋਲੇ ਬੇਦੀ ਕੁਲ-ਦੀਪਾ॥੧੬॥ 'ਤੂੰ ਕਿਉਂ ਆਯੋ ਨਿਸਾ ਮਝਾਰੀ। ਆਵਤਿ ਹੁਤੋ ਹੋਤਿ ਭੁਨ-ਸਾਰੀ[5]'। ਨਿਜ ਬ੍ਰਿਤਾਂਤ ਤਿਨ ਸਰਬ ਬਖਾਨਾ।'ਪ੍ਰਭੁ ਜੀ ਤੁਮਰੋ ਭੇਦ ਨ ਜਾਨਾ ॥੧੭॥ ਯਾਂਤੇ ਮੈ ਭਰਮਯੋ ਮਤਿ ਮੂਢਾ। ਅਬਿ ਮੈਂ ਲਖਯੋ ਪ੍ਰਤਾਪ ਜੁ ਗੂਢਾ'। ਸਭਿ ਬਿਧਿ ਸੁਨਿਕੈ ਸ਼੍ਰੀ ਗੁਨਖਾਨੀ।ਉਚਰਯੋ ਸ਼ਬਦ ਮ੍ਰਿਦੁਲ ਮੁਖ ਬਾਨੀ॥ ੧੮ ॥

ਸ਼੍ਰੀ ਮੁਖ ਵਾਕ ॥

ਸਲੋਕ ਮਃ ੨ ॥

ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥ ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥ ਕਰਮ ਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ ॥ ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥ ਤਿਨਾ ਦਰੀਆਵਾ ਸਿਉ ਦੋਸਤੀ ਮਨਿਮੁਖਿ ਸਚਾ ਨਾਉ ॥ ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ ॥ ਕੰਚਨ ਕਾਇਆ ਕਸੀਐ ਵੰਨੀ ਚੜੈ

[1]ਰਾਹ ਵਿਚ। [2]ਚੋਰ। [3]ਹੈਂ। [4]ਵਰਨ ਨੇ ਕਿਹਾ। [5](ਅਗੋ) ਸਵੇਰੇ ਆਉਂਦਾ ਹੁੰਦਾ ਮੈਂ।

ਚੜਾਉ॥ ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ॥ ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥ ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ॥ ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ॥ ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ॥ ੧॥*

ਚੌਪਈ॥ ਸੁਨਿ ਬਾਨੀ ਕੋ ਸ਼ਰਧਾ ਹੋਈ। ਸੇਵਾ ਕਰਨ ਲਗਾ ਪੁਨ ਸੋਈ। ਗੁਰ ਕੇ ਸ਼ਬਦ ਲਿਖਹਿ ਬੀਚਾਰਹਿ। ਸੁਨਹਿ ਪ੍ਰੇਮ ਸੋਂ ਬਹੁਰ ਉਚਾਰਹਿ†॥੧੯॥

ਬੈਠਹਿਂ ਨਿਤ ਸ੍ਰੀ ਗੁਰ ਧ੍ਰਮਸਾਲਾ। ਹੋਤਿ ਕੀਰਤਨ ਪ੍ਰੇਮ ਬਿਸਾਲਾ। ਦੇਸ਼ ਦੇਸ਼ ਤੇ ਸੁਨਿ ਜਸ ਗੁਰ ਕੋ। ਮਾਨਵ ਅਏ ਪ੍ਰੇਮ ਕਰਿ ਉਰ ਕੋ॥ ੨੦॥ ਆਇ ਸਕਾਮ[1], ਸੁ ਪੂਰਨ ਹੋਵਹਿਂ। ਜੇ ਨਿਸ਼ਕਾਮ[2] ਗਯਾਨ ਸੁਖ ਜੋਵਹਿਂ। ਭੀਰ ਭੂਰ ਨਿਤ ਪੁਰਿ ਕਰਤਾਰਾ। ਹੋਵਹਿ ਦੇਗ ਬਿਸ਼ਾਲ ਅਹਾਰਾ॥ ੨੧॥ ਬੈਠੇ ਹੁਤੇ ਏਕ ਨਰ ਆਯੋ। ਬੰਦਨ ਕਰਿਕੈ ਬੈਨ ਅਲਾਯੋ। 'ਸਿੱਖੀ ਕਿਧੌਂ ਫਕੀਰੀ ਕਰੌਂ ?। ਧਰਮ ਗ੍ਰਿਹਸਤ ਕੋ ਕੈ ਉਰ ਧਰੌਂ ?॥੨੨॥ ਜਿਉਂ ਰਾਵਰ ਕੀ ਹੋਇ ਰਜਾਇ। ਤਿਉਂ ਕਰਿ ਹੌਂ ਸ਼ੁਭ ਦੇਹੁ ਬਤਾਇ। ਸੁਨਜੋ ਆਪ ਕੋ ਜਸ ਮੈਂ ਭਾਰੀ। ਚਲਿ ਆਯੋ ਹਿਤ ਬੂਝਨ ਕਾਰੀ' ॥ ੨੩॥ ਦੋਹਰਾ॥ ਬੋਲੇ ਕ੍ਰਿਪਾ ਨਿਧਾਨ ਤਬਿ 'ਪ੍ਰਿਥਮ ਕਰਹੁ ਅਸ ਕਾਜ। ਹਮਰੀ ਲੇ ਅਰਦਾਸ ਤੁਮ ਗਮਨਹੁ ਤੂਰਨ ਆਜ॥ ੨੪॥ ਚੌਪਈ॥ ਬਸੈ ਸਿੱਖ ਅਮਕੇ ਜੋ ਗ੍ਰਾਮੂ। ਬੂਝਿ ਨਾਮ ਜਾਵਹੁ ਤਿਹ ਧਾਮੂ। ਦੇਸੈ ਪ੍ਰਿਥਮ ਰੁਪੱਯੇ ਲੇਕਰਿ। ਪਾਛੈ ਭੋਜਨ ਅਚਿਯੋ ਤਿਹ ਘਰ॥ ੨੫॥ ਬਹੁਰੋ ਜਬਿ ਤੂੰ ਹਟਿ ਕਰਿ ਆਵਹਿਂ। ਇਹ ਉੱਤਰ ਹਮ ਤਬਹਿਂ ਬਤਾਵਹਿਂ'। ਹੁਕਮ ਨਾਮ ਲੇਕਰਿ ਵਹੁ ਆਸੂ[3]‡। ਸ਼ੀਘਰ ਗਯੋ ਤਾਂਹਿ ਸਿਖ ਪਾਸੂ॥ ੨੬॥ 'ਅਤਿਸ਼ੈ ਘਰ ਤੇ ਨਿਰਧਨ[4]

[1]ਸਹਤ ਕਾਮਨਾ ਦੇ। [2]ਕਾਮਨਾ ਰਹਤ। [3]ਛੇਤੀ [ਸੰਸਃ, ਆਸ਼ੁ]। [4]ਗਰੀਬ। *ਇਹ ਸ਼ਬਦ ਦੂਸਰੇ ਪਾਤਸ਼ਾਹ ਜੀ ਦਾ ਹੈ ਏਥੇ ਪਹਿਲੀ ਪਾਤਸ਼ਾਹੀ ਜੀ ਦੇ ਮੁਖਾਰਬਿੰਦ ਤੋਂ ਆਉਣਾ ਅਸਲੀ ਨੁਸਖੇ ਦੀ ਯਾ ਕਿਸੇ ਉਤਾਰੇ ਵਾਲੇ ਦੀ ਭੁੱਲ ਪਈ ਹੈ। †ਇਹ ਸਾਖੀ ਪੁਰਾਤਣ ਜਨਮ ਸਾਖੀ ਵਿਚ ਬੀ ਹੈ। ਓਥੇ ਸੈਦੋ ਜ਼ਾਤ ਦਾ ਘਿਓ ਇਕ ਨਹੀਂ ਲਿਖਿਆ, ਪਰ 'ਸੈਦੋ ਅਤੇ ਸੀਂਹੋ ਜਾਤਿ ਘੇਹੋ ਦੋਵੇਂ ਦਰੀਆਇ ਜਾਵਨਿ' ਲਿਖਿਆ ਹੈ। ਫੇਰ ਵਰੁਣ ਦੀ ਥਾਂ ਖੋਆਜਾ ਲਿਖਿਆ ਹੈ, ਓਥੇ ਖੁਆਜੇ ਨੇ ਆਖਿਆ ਹੈ:— 'ਮੈਂ ਖੋਆਜਾ ਹਾਂ, ਗੁਰੂ ਪਾਸਿ ਜਾਂਦਾ ਹਾਂ ਨਿਤਪ੍ਰਤਿ, ਇਤੁ ਸਮੇਂ ਜਾਂਦਾ ਹਾਂ ਸੇਵਾ ਕਰਣਿ। ਅਜੁ ਮਛਲੀ ਭੇਟਿ ਲੈ ਚਲਿਆ ਹਾਂ'। ਸੋ ਸਪਸ਼ਟ ਹੈ ਕਿ ਪੁਰਾਤਣ ਲਿਖਤ ਖੁਆਜੇ ਅਥਵਾ ਵਰੁਣ ਨੂੰ ਗੁਰੂ ਜੀ ਦਾ ਸੇਵਕ ਦੱਸਦੀ ਹੈ। ਸਿਖਾਂ ਨੂੰ ਖੁਆਜੇ ਯਾ ਵਰੁਣ ਦੀ ਪੂਜਾ ਕਰਨੀ ਵਿਹਤ ਨਹੀਂ ਹੈ। ‡ਪਾਃ—ਅਰਦਾਸੂ।

ਸੋਈ। ਕਬਿ ਕਬਿ ਭੋਜਨ ਪ੍ਰਾਪਤਿ ਹੋਈ। ਏਕ ਸਿੱਖਜ, ਤਿਯ ਦੁਤਿਯ ਭਲੇਰੀ। ਤੀਜੀ ਤਨੁਜਾ[1] ਹੈ ਤਿਨ ਕੇਰੀ॥੨੭॥ ਹੁਕਮ ਸੁ ਨਾਮਾ ਦਿਯ ਗੁਰ ਜਬਿਹੀ॥ਅਧਿਕਪ੍ਰੇਮ ਕਰਿਬੰਦਹਿ[2] ਤਬਿਹੀ॥ਸਾਦਰ ਸੋਂ ਤਿਹ[3] ਮੰਚਬਿਸਾਇ। ਚਰਨ ਪਖਾਰੇ[4] ਕਰਿ ਬਹੁ ਭਾਇ[5] ॥ ੨੮ ॥ ਬਹੁਰ ਕਹਜੋ 'ਭੋਜਨ ਕਰਿ ਲੀਜੈ॥ਦੂਰ ਸੁ ਸ਼੍ਰਮ ਮਾਰਗ ਕੋ ਕੀਜੈ'। ਸਿਖ ਸੋਂ ਤਿਸਨੇ ਬਚਨ ਅਲਾਏ। 'ਗੁਰ ਕੋ ਹੁਕਮ ਨ ਭੋਜਨ ਖਾਏ ॥ ੨੯ ॥ ਪੂਰਬ ਸਰਬ ਦਰਬ ਕੋ ਲੇਈ। ਪਾਛੇ ਤੇ ਘਰ ਅਸਨ ਅਚੇਈ'। ਸੁਨਿ ਕੈ ਸਿੱਖ ਸੁ ਤੂਸ਼ਨਿ ਰਹਜੋ। ਬਧੀ ਚਿੰਤ ਸਰਿਤਾ[6] ਮਨ ਬਹਜੋ ॥ ੩੦ ॥ –ਕਿਹ[7] ਤੇ ਦੇਉਂ ਕਰੋਂ ਕਜਾ ਕਾਜਾ ?। ਸਿੱਖੀ ਪਰਣ ਰਹੇ ਕਿਵ[8] ਆਜਾ। ਘਰ ਮਹਿ ਸੌਜ[9] ਨਹੀਂ ਅਸ ਕੋਈ॥ਬੇਚਿ ਬਜਾਰ ਦੇਉਂ ਧਨ ਜੋਈ–॥੩੧॥ ਦੋਹਰਾ॥ਤਿਹ ਤਨੁਜਾ[10] ਕੋ ਪੰਚ ਸੈ ਹੁਤੋ ਸ਼ਾਹੁ ਇਕ ਦੇਤਿ। ਅਘ ਕੋ ਦਰਬ ਪਛਾਨਿ ਕੈ[11] ਸਿੱਖ ਨ ਪੂਰਬ ਲੇਤਿ[12]॥੩੨॥ ਚੌਪਈ॥ ਦ੍ਵੈਘਟਿਕਾ ਬੀਤੀ ਜਬਿ ਬੈਸੇ॥ਤਿਹ ਅੰਗਨਾ[13] ਬੋਲੀ ਤਬਿ ਐਸੇ॥ 'ਕਿਉਂ ਚਿੰਤਾ ਚਿਤ ਮੈਂ ਤਵ ਕੀਨੇ[14]?। ਜੋ ਹਮ ਢਿਗ ਸੋ ਸਤਿਗੁਰ ਦੀਨੇ ॥੩੩॥ ਲੇਹੁ ਸੁਤਾ ਕੋ ਦ੍ਵੈ ਸੌ ਅਬਿਹੀ। ਸਤਿਗੁਰ ਹੇਤ ਦੇਹੁ ਸੋ ਤਬਿਹੀ। ਜੇ ਨਿਜ ਹਿਤ ਲੇਵੈਂ ਅਘ ਹੋਇ। ਪਰਉਪਕਾਰ ਦੋਸ਼ ਨਹਿੰ ਕੋਇ॥੩੪॥ ਤੂਰਨ ਕੀਜੈ ਉਠਿਕਰਿ ਕਾਜਾ॥ ਰਾਖਹੁ ਸਿੱਖੀ ਕੋ ਪ੍ਰਨ ਆਜਾ'। ਸੁਨਿ ਸਲਾਹ ਐਸੀ ਨਿਜ ਤਿਯ ਕੀ॥ ਮਾਨੀ ਮਨ ਕਰਿ ਭਾਵਤਿ ਨੀਕੀ ॥ ੩੫ ॥ ਦੋਹਰਾ ॥ ਗਮਨਜੋ ਢਿਗ ਤਬਿ ਸ਼ਾਹ ਕੇ ਬੈਠਜੋ ਬਚਨ ਅਲਾਇ। 'ਸਹਸ ਅਢਾਈ[15] ਦਰਬ ਦੇ ਸੁਤਾ ਬਜਾਹ ਲੈ ਜਾਇ*' ॥੩੬॥ ਚੌਪਈ॥ ਕਹੈ ਸ਼ਾਹੁ 'ਤੁਮ ਲੇਹੁ ਬਧੇਰੇ। ਦਰਬ ਬਿਸਾਲ ਸਦਨ ਮਹਿੰ ਮੇਰੇ। ਦਾਰਿਦ[16] ਏਕ ਬਾਰ ਨਿਜ ਖੋਈ। ਸੁਖ ਪਾਵਹੁ, ਕਰਿ ਸ਼ੰਕ ਨ ਕੋਈ' ॥ ੩੭॥'ਸੁਨਹੁ,ਚਾਹਿ ਮੁਝ ਅਵਰ ਨ ਕੋਈ॥ਜਾਚੇ[17] ਜਿਤੇ ਦੀਜਿਯੇ ਸੋਈ'।

---

[1]ਧੀ। [2]ਸੀਸ ਨਿਵਾਇਆ। [3]ਉਸ (ਹੁਕਮਨਾਮੀਏ ਨੂੰ)। [4]ਚਰਨ ਧੋਤੇ। [5]ਪ੍ਰੇਮ ਨਾਲ। [6]ਚਿੰਤਾ ਰੂਪੀ ਨਦੀ ਵਿਚ। [7]ਕਿਥੋਂ। [8]ਕਿਵੇਂ। [9]ਸਮੱਗਰੀ, ਸਮਾਨ। [10]ਉਸ ਸਿਖ ਦੀ ਪੁੱਤ੍ਰੀ ਦੇ। [11]ਇਸ ਮਾਇਆ (ਪੈਸੇ ਬਦਲੇ ਧੀ ਵਿਆਹੁਣ ਦੀ ਮਾਇਆ) ਨੂੰ ਪਾਪ ਦੀ ਸਮਝ ਕੇ। [12]ਪਹਿਲੋਂ ਨਹੀਂ ਸੀ ਲੈਂਦਾ। [13]ਇਸਤਰੀ। [14]ਤੂੰ ਕੀਤੀ ਹੈ। [15]ਢਾਈ ਸੌ। [16]ਗਰੀਬੀ। [17]ਮੰਗੇ ਹਨ।

*ਭਾਈ ਮਨੀ ਸਿੰਘ ਜੀ ਦੀ ਜਨਮ ਸਾਖੀ, ਸਿਖਾਂ ਦੀ ਭਗਤਮਾਲ, ਮਹਿਮਾ ਪ੍ਰਕਾਸ਼ ਕਿਸੇ ਵਿਚ ਇਹ ਸਾਖੀ ਨਹੀਂ ਹੈ। ਉਸੇ ਬਨਾਵਟੀ ਬਾਲੇ ਵਾਲੀ ਤੋਂ ਲਈ ਜਾਪਦੀ ਹੈ।

ਅਸਕਹਿ ਲੇ ਤਬਿ ਸਹਸ ਅਢਾਈ। ਆਨਿ[1]ਸਿੱਖ ਕੀ ਭੇਟ ਚਢਾਈ॥੩੮॥ ਦੋਹਰਾ ॥ ਦੋ ਸੈ ਸਤਿਗੁਰ ਕੋ ਦਿਯੋ ਸਿਖ ਕੀ ਭੇਟ ਪਚਾਸ। ਕਰਿ ਭੋਜਨ ਬਿਸਮੈ ਭਯੋ[2] ਚਲ੍ਯੋ ਗੁਰੂ ਕੇ ਪਾਸ ॥ ੩੯ ॥ ਚੌਪਈ॥ ਮਗ ਮਹਿਂ ਭਈ ਦੁਪਹਿਰੀ ਜਬਿਹੀ। ਪਿਖਿ ਇਕ ਸਾਧੁ ਬੈਠਿ ਗਯੋ ਤਬਿਹੀ। ਬਕਤਿ ਭਯੋ ਪਹੁੰਚ੍ਯੋ ਤਿਹ ਕਾਲਾ। ਤਬਿ ਇਕ ਆਯੋ ਸ਼ਾਹ ਬਿਸਾਲਾ ॥ ੪੦ ॥ ਸੰਤ ਸਰੂਪ ਬਿਲੋਕਿ ਕ੍ਰਿਪਾਲਾ। ਭੇਟ ਚਢਾਯੋ ਏਕ ਦੁਸ਼ਾਲਾ॥ ਕਛੁ ਧਰਿ ਮਧੁਰ ਅਹਾਰ ਅਗਾਰੀ॥ ਬੰਦਨ ਕੀਨਿ ਭਾਉ ਧਰਿ ਭਾਰੀ॥੪੧॥ ਦੇ ਕਰਿ ਭੇਟ ਸ਼ਾਹੁ ਸੋ ਗਯੋ॥ ਇਕ ਪੰਥੀ ਤਬ ਆਵਤਿ ਭਯੋ॥ ਤਹਿਂ ਤੇ ਲੀਨ ਉਚਾਇ ਦੁਸ਼ਾਲਾ॥ ਗਮਨ ਕੀਨ ਆਗੇ ਤਤਕਾਲਾ ॥੪੨ ॥ ਦੋਹਰਾ ॥ ਸੰਤ ਨ ਬੋਲ੍ਯੋ ਕਛੁ ਤਬੈ ਜਾਨੇ ਉਭੈ ਸਮਾਨ[3]। ਦੀਨ[4] ਭਲਾ ਨਹਿਂ ਭਾਖਿਓ ਲੀਨ[5] ਬੁਰਾ ਨ ਬਖਾਨ ॥੪੩॥ ਚੌਪਈ ॥ ਆਯੋ[6] ਹਰਖ ਨ ਮਨ ਮੈਂ ਕੀਨੋ। ਗਯੋ ਜਬੈ ਉਰ ਸ਼ੋਕ ਨ ਚੀਨੋ॥ ਸਿਖ ਬੈਠ੍ਯੋ ਸਭਿ ਦੇਖਿ ਤਮਾਸ਼ਾ॥ ਪੁਨ ਉਠਿ ਚਲ੍ਯੋ ਹੇਤ[7] ਪ੍ਰਭੁ ਪਾਸਾ ॥ ੪੪ ॥ ਪੰਥ ਚਲਤਿ ਭਾ ਸੰਧ੍ਯਾ ਕਾਲਾ। ਨਿਕਟਿ ਨ ਗ੍ਰਾਮ ਉਜਾੜ ਬਿਸਾਲਾ। ਤਰੇ ਬਿਰਖ ਕੈ ਕੀਨੋ ਡੇਰਾ। ਖਗ[8] ਨਰ ਨਾਰੀ ਤਹਾਂ ਬਸੇਰਾ॥੪੫॥ ਚਾਰ ਘਟੀ ਬੀਤੀ ਜਬਿ ਰੈਨਾ॥ ਪੰਖਨਿ ਪੰਖੀ ਸੋਂ ਕਹਿ ਬੈਨਾ॥ 'ਆਯੋ ਅਥਿਤ ਹਮਾਰ ਅਗਾਰਾ[9]। ਇਸ ਕੋ ਦੇਨੋ ਬਨੈ ਅਹਾਰਾ' ॥ ੪੬ ॥ ਅਸ ਕਹਿ ਪੁਰਿ ਕੋ ਲੀਨ ਉਡਾਰੀ। ਆਨੀ ਅਗਨੀ ਚੁੰਚ ਮਝਾਰੀ॥ ਦਈ ਸਿੱਖ ਕੋ ਤਤਛਿਨ ਲ੍ਯਾਇ। ਤ੍ਰਿਣ ਚੁਣ ਪੰਖੀ ਕਰਿ ਇਕ ਠਾਇਂ ॥ ੪੭॥ ਅਗਨਿ ਜਗਾਈ ਸਿਖ ਨੈ ਜਬਿਹੀ। ਗਿਰਿਕੈ ਪਰੀ ਬਿਹੰਗਨਿ[10] ਤਬਹੀ॥ ਤਿਸ ਪਸ਼ਚਾਤ ਬਿਹੰਗ[8] ਗਿਰ ਪਰ੍ਯੋ। ਹੁਤੋ ਭੂਖ ਯੁਤ ਭੋਜਨ ਕਰ੍ਯੋ ॥੪੮॥ ਪੂਰਬ ਜਨਮ ਪੰਖਿ ਧਰਿ ਜੋਇ॥ ਗੁਰਕੇ ਸਿੱਖ ਸਿੱਖਣੀ ਸੋਇ[11]॥ ਕਿਸੂ ਦੋਸ਼ ਤੇ ਖਗ[12] ਤਨ ਪਾਯੋ। ਪਰ ਉਪਕਾਰ ਹੇਤ ਛੁਟਕਾਯੋ।॥੪੯॥ ਦੋਹਰਾ ॥ ਸ੍ਰੀ ਪ੍ਰਭੁ ਤਿਨ ਕੋ ਗਤਿਦਈ, ਭੋਰ ਭਈ ਜਬਿ ਆਇ॥ ਸਭਿਬਿਧਿ ਅਚਰਜ ਦੇਖਿਕੈ ਚਲ੍ਯੋ ਪੰਥ ਤਬਿ ਧਾਇ ॥੫੦॥ ਚੌਪਈ ॥ ਪਹੁੰਚ੍ਯੋ ਪੁਰਿ ਕਰਤਾਰ

---

[1]ਲਿਆਕੇ। [2](ਹੁਕਮ ਨਾਮੀਆਂ) ਹੈਰਾਨ ਹੋਯਾ। [3]ਦੋਵੇਂ (ਸ਼ਾਹ ਤੇ ਚੋਰ) ਬਰੱਬਰ ਜਾਣੇ। [4]ਦੇਣ ਵਾਲੇ ਨੂੰ। [5]ਲੈਣ ਵਾਲੇ ਨੂੰ। [6]ਆਏ (ਪਦਾਰਥ ਦਾ)। [7]ਹਿਤ ਨਾਲ। [8]ਪੰਛੀ। [9]ਸਾਡੇ ਘਰ। [10]ਪੰਛੀ ਦੀ ਨਾਰੀ। [11](ਜਿਨ੍ਹਾਂ ਹੁਣ) ਪੰਛੀ (ਜਨਮ ਯਾ ਖੰਭ) ਧਾਰਨ ਕੀਤੇ ਹੋਏ ਸਨ, ਪਿਛਲੇ ਜਨਮ ਓਹ ਸਿੱਖ ਸਿੱਖਣੀ ਸਨ। [12]ਪੰਛੀ ਦਾ।

ਮਝਾਰੀ।ਸਰਬ ਦਰਬ ਧਰਿ ਗੁਰੂ ਅਗਾਰੀ।ਹਾਥ ਜੋਰਿਕੈ ਬੰਦਨ ਕੀਨੀ।ਲੇਨ ਉਪਦੇਸ਼ ਜਾਸ ਮਤਿ ਭੀਨੀ ॥੫੧॥ ਬੋਲੇ ਪ੍ਰਭੁ 'ਨਿਸ਼ਾ[1] ਤਵ ਹੋਈ। ਪ੍ਰਥਮ ਆਇਕੈ ਬੂਝਯੋ ਜੋਈ'। ਕਹੇ ਸਿੱਖ 'ਮੈਂ ਕਛੂ ਨ ਜਾਨੌਂ।ਸਮਝਾਵਹੁ ਅਬਿ ਕਰੋ ਬਖਾਨੋ' ॥੫੨॥ ਦੋਹਰਾ॥ ਸ਼੍ਰੀ ਪ੍ਰਭੁ ਬੋਲੇ 'ਸਿੱਖ ਤੈਂ ਜੈਸੇ ਦੇਖਯੋ ਜਾਇ। ਗੁਰ ਕੋ ਸਰਬਸ ਜਾਨਿਕੈ[2] ਸੁਤਾ ਬੇਚਿ ਧਨ ਲਯਾਇ ॥ ੫੩ ॥ ਚੌਪਈ ॥ ਸਿੱਖ ਹੋਨ ਜੇ ਮਨ ਲਲਚਾਵੈਂ। ਤਿਸ ਸਮ ਬਨਹੁ ਪਰਮਗਤਿ ਪਾਵੈਂ। ਜੇ ਤੂੰ ਚਾਹਤਿ ਕਰਨ ਫਕੀਰੀ।ਉਰ ਤੇ ਤਜਹੁ ਹਰਖ ਦਿਲਗੀਰੀ[3]॥੫੪॥ ਪੰਥ ਬਿਖੈ ਦੇਖਯੋ ਸੰਤ ਜੈਸਾ।ਕਰਿ ਸਮਾਨ ਬਿਰਤੀ ਹ੍ਵੈ ਤੈਸਾ[4]।ਪਾਇ ਪਦਾ-ਰਥ ਹਰਖ ਨ ਕੀਨਾ। ਗਯੋ ਪਾਸ ਤੇ ਸ਼ੋਕ ਨ ਕੀਨਾ॥੫੫ ॥ ਗ੍ਰਿਹਸਤ ਧਰਮ ਚਾਹਤਿ ਜੇ ਕਰਨਾ। ਤਉ ਪੰਖੀ ਜਿਉਂ ਕਰਹੁ ਅਚਰਨਾ। ਹੇਤ ਅਤਿਥਿ ਕੇ ਦੁਖ ਨ ਬਿਚਰਿਓ[5]। ਖਿਨ ਮਹਿਂ ਨਿਜ ਸਰੀਰ ਪਰਹਰਿਓ ॥੫੬॥ ਤੀਨੋ ਇਹ ਬਿਚਾਰਿਯੇ ਨੀਕੀ।ਕਰਹੁ ਆਪ ਜਿਉਂ ਸ਼ਰਧਾ ਜੀ ਕੀ'। ਸੁਨਿਕੈ ਸਿੱਖ ਅਧੀਰਜ ਧਰਨੇ[6]। ਕਿਹ ਕੋ ਭਯੋ ਸਮਰਥ ਨ ਕਰਨੇ[7] ॥੫੭॥ ਹਾਥ ਜੋਰਿ ਕੈ ਬਚਨ ਬਖਾਨੇ। 'ਇਹ ਤੀਨੌਂ ਦੁਸ਼ਤਰ[8] ਮੈਂ ਜਾਨੇ। ਹੁਇ ਆਵਤਿ ਇਕ ਪਾਸ ਨ ਮੇਰੇ। ਕਰਹਿਂ ਜਿ ਨਰ ਸੋ ਧੰਨ ਬਡੇਰੇ॥੫੮॥ ਜੱਦਪਿ ਮੋ ਤੇ ਹੋਇ ਨ ਆਇ। ਤੱਦਪਿ ਮੈਂ ਰਾਵਰਿ[9] ਸ਼ਰਨਾਇ। ਅਧਮ ਉਧਾਰਨ[10] ਬਿਰਦ ਤੁਮਾਰਾ। ਪਤਿਤਨ ਪਾਵਨ[11] ਕਹਿ ਜਗ ਸਾਰਾ॥੫੯॥ ਕ੍ਰਿਪਾ ਧਾਰਿ ਮੇਰੀ ਗਤਿ ਕੀਜੈ। ਹੌਂ ਅਸਮਰਥ ਬਡੋ ਲਖਿ ਲੀਜੈ'। ਤਿਂਹ ਕੀ ਬਿਨੈ ਸੁਨੀ ਜਬਿ ਕਾਨਾ।ਸ਼੍ਰੀ ਮੁਖ ਤੇ ਪੁਨ ਬਚਨ ਬਖਾਨਾ*॥੬੦॥'ਹ੍ਵੈ ਨਿਸ਼ਕਪਟ ਧਰਮ ਕ੍ਰਿਤ ਕਰੀਏ।ਗਰਬ ਰਿਦੇ ਕੋ ਸਭਿ ਪਰਹਰੀਏ।ਸਿੱਖਨ

[1]ਤਸੱਲੀ[ਫ਼ਾ:, ਖ਼ਾਤ੍ਰਿਰ ਨਿਸ਼ਾ]। [2]ਸਰਵੰਸ ਗੁਰੂ ਦਾ ਜਾਣਕੇ। [3]ਖੁਸ਼ੀ ਤੇ ਗ਼ਮੀ। [4]ਤੈਸੀ ਬ੍ਰਿਤੀ (ਸਦਾ ਰੱਖਣ ਦਾ) ਸਾਮਾਨ ਕਰ। [5]ਨਾਂ ਵਿਚਾਰਿਆ (ਭਾਵ ਪ੍ਰਵਾਹ ਨ ਕੀਤੀ)। [6]ਭਾਵ ਘਬਰਾ ਗਿਆ। [7]ਕਰਨ ਨੂੰ। [8]ਕਠਨ। [9]ਆਪ ਦੀ। [10]ਪਾਪੀਆਂ ਨੂੰ ਤਾਰਨਾ। [11]ਅਪਵਿੱਤ੍ਰਾਂ ਨੂੰ ਪਵਿੱਤ੍ਰ ਕਰਨ ਵਾਲਾ। *ਕਵਿ ਜੀ ਦਾ ਉਪਦੇਸ਼ ਇਸ ਸਾਖੀ ਵਿਚ ਇਹ ਜਾਪਦਾ ਹੈ ਕਿ ਕਈ ਜੱਗਜਾਸੂ ਪਹਿਲੋਂ ਹੀ ਉੱਚੀ ਅਵਸਥਾ ਦੀ ਮੰਗ ਕਰਦੇ ਹਨ, ਉਨ੍ਹਾਂ ਨੂੰ ਨੀਵੇਂ ਪਦ ਤੋਂ ਸ਼ੁਰੂ ਕਰਨ ਦੀ ਮਤ ਦੇਣੀ ਚਾਹੀਏ। ਇਸ ਵਿਚ ਆਦਰਸ਼ਕ ਸਿੱਖ, ਫਕੀਰ ਤੇ ਗ੍ਰਿਹਸਤੀ ਦਾ ਨਮੂਨਾ ਦੱਸਕੇ ਜੱਗਜਾਸੂ ਦਾ ਦਿਲ ਹਿਲਾਯਾ ਹੈ, ਉਹ ਫੇਰ ਅਪਣੀ ਅਧਮਗਤੀ ਦਾ ਜਾਣੂ ਹੋਕੇ ਮੁੱਢਲੀ ਅਵਸਥਾ ਮੰਗਦਾ ਹੈ, ਜਿਥੋਂ ਉਹ ਪਰਮਾਰਥ ਵਿਚ ਟੋਰਿਆ ਜਾਂਦਾ ਹੈ।

ਸੇਵ ਕਰਹੁ ਮਨ ਨੀਵੇਂ। ਸਨੈ ਸਨੈ[1] ਤੇਰੀ ਗਤਿ ਥੀਵੇ' ॥ ੬੧ ॥ ਸੁਨਿ ਉਪਦੇਸ਼ ਕਰਨ ਸੋ ਲਾਗਾ। ਸੇਵਾ ਬਿਖੈ ਬਡੋ ਅਨੁਰਾਗਾ[2]। ਸਮਾ ਪਾਇ ਸਿਮਰਨ ਸਤਿਨਾਮੂ। ਲਿਵ ਲਾਗੀ ਮਤ ਭੀ ਅਭਿਰਾਮੂ ॥ ੬੨ ॥ ਮੁਕਤਿ ਉਚਿਤ ਭਾ ਸ੍ਰੀ ਗੁਰ ਕਰੁਨਾ[3]। ਛੁਟਯੋ ਕਸ਼ਟ ਜਗ ਜਨਮ ਰੁ ਮਰਨਾ। ਇਸ ਪ੍ਰਕਾਰ ਕੋ ਦੇ ਉਪਦੇਸ਼ਾ। ਮਨੁਜ ਉਧਾਰੇ ਸ੍ਰੀ ਜਗਤੇਸ਼ਾ ॥ ੬੩ ॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰਧੇ 'ਸਿਖਨ ਉਪਦੇਸ਼' ਪ੍ਰਸੰਗ ਬਰਨਨੰ ਨਾਮ ਪੈਤਾਲੀਸਮੋਂ ਅਧ੍ਯਾਯ ॥ ੪੫ ॥

## ੪੬. [ਗੁਰ ਚਰਨ ਸੇਵਾ, ਉਪਦੇਸ਼। ਭਾਈ ਬੁੱਢਾ, ਬਾਲਾ ਪ੍ਰਲੋਕ ਗਮਨ]

ਦੋਹਰਾ—ਕਿਉਂ ਜੰਜਾਰ ਉਰਝਯੋ ਮਨਾ! ਕਾਜ ਨ ਤੇਰੇ ਕੋਇ।
ਸਤਿਗੁਰ ਚਰਨ ਸਰੋਜ ਕੋ ਸੇਵਿ ਸਦਾ ਸੁਖ ਹੋਇ ॥ ੧ ॥

{ਜੰਜਾਰ=ਜੰਜਾਲ, ਜਗਤ ਰੂਪੀ ਜਾਲ, ਬੰਧਨ, ਝਗੜਾ, ਬਖੇੜਾ।}

**ਅਰਥ**—ਹੇ (ਮੇਰੇ) ਮਨ! ਕਿਉਂ ਤੂੰ ਬਖੇੜਿਆਂ ਵਿਚ ਫਸ ਰਿਹਾ ਹੈਂ ਤੇਰੇ ਕੰਮ ਕਿਸੇ ਨਹੀਂ (ਆਉਣਾ)। (ਸ੍ਰੀ) ਸਤਿਗੁਰੂ ਜੀ ਦੇ ਚਰਣਾਂ ਕਵਲਾਂ ਨੂੰ ਸੇਵ ਜੋ ਸਦੈਵੀ ਸੁਖ (ਤੈਨੂੰ ਪ੍ਰਾਪਤ) ਹੋਵੇ।

ਸ੍ਰੀ ਬਾਲਾ ਸੰਧੁਰੁਵਾਚ ॥ ਚੌਪਈ ॥ ਸੁਨਿ ਸ੍ਰੀ ਤੇਹਣ ਕੁਲ ਉਜਿਯਾਰਾ[4]। ਪ੍ਰਭੁ ਬਿਰਾਜਹਿਂ ਪੁਰਿਕਰਤਾਰਾ।ਇਕ ਦਿਨ ਬਹਿਰ[5]ਬਿਰਛ ਕੀਛਾਯਾ[6]।ਬੈਠਿ ਰਹੇ ਗੁਰ ਸਹਿਜ ਸੁਭਾਯ॥੨॥ਬਾਰਿਕ ਅਜਾ[7] ਚਰਾਵਤਿ ਆਵਾ।ਜਗਨ ਲਗਯੋ[8] ਜਿਹ ਭਾਗ ਸੁਹਾਵਾ।ਤਿਹ ਬਿਲੋਕਿ ਬੋਲੇ ਗਤਿਦਾਈ। 'ਆਨਹੁ ਬਾਲੇ! ਬਾਲ ਬੁਲਾਈ' ॥੩॥ ਮੈਂ ਗਮਨਯੋ ਜਹਿਂ ਅਜਾ ਚਰਾਵਤਿ। ਕਹਯੋ 'ਬਾਲ! ਤੁਝ ਤਪਾ ਬੁਲਾਵਤਿ। ਕਿਛੁਕ ਕਹਤਿ ਸੁਨੀਏ ਢਿਗ ਆਈ। ਬਹੁਰੋ ਅਜਾ ਚਰਾਵਹੁ ਜਾਈ'॥੪॥ ਸੁਨਿ ਬਾਲਿਕ ਆਵਾ ਸੰਗ ਮੇਰੇ।ਹਰਖਯੋ ਪ੍ਰਭੁ ਕੋ ਦਰਸ਼ਨ ਹੇਰੇ। ਚਰਨ ਕਮਲ ਪਰ ਬੰਦਨ ਧਾਰੀ। ਬਹੁਰੋ ਠਾਂਢੋ[9] ਰਹਯੋ ਅਗਾਰੀ ॥੫॥ ਕ੍ਰਿਪਾ ਦ੍ਰਿਸ਼ਟਿ ਅਵਲੋਕਿ ਗੁਸਾਈਂ। ਸ੍ਰੀ ਮੁਖ ਕੋਮਲ ਗਿਰਾ ਅਲਾਈ। 'ਕਹੁ ਬਾਲਿਕ ਕੋ ਹੈ ਤਵ ਨਾਮੂ ?। ਕੌਨ ਗ੍ਰਾਮ ਮੈਂ ਤੇਰੋ ਧਾਮੂ? ॥੬॥ ਕਿਹ ਕੋ ਤਾਤ ਸੁ ਦੇਹੁ ਬਤਾਈ ?। ਅਜਾ ਚਰਾਇਂ ਕਿ ਅਪਨ ਪਰਾਈ[10] ?'। ਸੁਨਿ ਕੈ ਸਿਸ ਨੇ ਬਚਨ ਉਚਾਰੇ। 'ਘਰ ਹੈ ਨਿਕਟ ਜੁ ਗ੍ਰਾਮ ਤੁਮਾਰੇ ॥ ੭ ॥

---

[1]ਹੌਲੀ ਹੌਲੀ। [2]ਪ੍ਰੇਮੀ ਹੋਯਾ। [3]ਮੇਹਰ ਨਾਲ। [4]ਚਾਨਣ। [5]ਬਾਹਰ। [6]ਛਾਵੇਂ। [7]ਬੱਕਰੀਆਂ। [8]ਜਾਗਣ ਲਗੇ। [9]ਖੜਾ। [10]ਆਪਣੀਆਂ ਕਿ ਪਰਾਈਆਂ ?

ਬੂੜਾ ਆਖ੍ਯ[੧] ਮੇਰੋ ਜਾਨਹੁ। ਬਰਨ ਜਟੇਟਾ[੨] ਰਿਦੇ ਪਛਾਨਹੁ। ਮਾਤ ਪਿਤਾ ਕੀ ਆਇਸੁ ਪਾਈ। ਅਜਾ ਚਰਾਵਤਿ ਅਪਨ ਪਰਾਈ[੩]' ॥ ੮ ॥ ਗੁਰੂ ਭਨ੍ਯੋ 'ਕਰੀਏ ਨਿਜ ਕਾਰੀ। ਜਾਇ ਲੇਹੁ ਨਿਜ ਅਜਾ ਸੰਭਾਰੀ'। ਸਿਸ ਕਹਿ 'ਸੰਸਾ ਭਾ ਮਨ ਮਾਂਹੀ। ਪ੍ਰਥਮ ਬੁਲਾਯੋ ਅਪਨੇ ਪਾਹੀ ॥ ੯ ॥ ਬਹੁਰ ਨ ਕਾਰਜ ਕਛੂ ਬਤਾਯੋ।–ਜਾਹੁ ਅਬੈ–ਮੁਖ ਤੇ ਫੁਰਮਾਯੋ। ਜੋ ਰਾਵਰ ਕੋ ਕਾਜ ਨ ਕੋਈ। ਕਿਉਂ ਹਕਾਰਨੇ[੪] ਆਇਸੁ ਹੋਈ' ॥ ੧੦ ॥ ਸ੍ਰੀ ਗੁਰ ਕਹ੍ਯੋ 'ਜੁ ਨਿਕਟ ਹਕਾਰਾ। ਕੌਨ ਦੋਸ਼ ਇਸ ਬਿਖੈ ਨਿਹਾਰਾ[੫]। ਮਿਲਨੋ ਬੋਲਨ ਅਪਨ ਪਰਾਈ। ਬੁਧ ਸੁਧ ਸਗਰੀ ਪਰੈ ਲਖਾਈ' ॥ ੧੧ ॥ ਬੂੜਾ ਸੁਨਿ ਗਾ[੬] ਬੰਦਨ ਕਰਿਕੈ। ਬਧ੍ਯੋ ਪ੍ਰੇਮ ਉਰ ਰਹ੍ਯੋ ਬਿਚਰਿਕੈ। ਸੰਧ੍ਯਾ ਲੌ ਨਿਜ ਅਜਾ ਚਰਾਈ। ਜਾਇ ਸਦਨ ਪੁਨ ਰੈਨਿ ਬਿਤਾਈ ॥ ੧੨ ॥ ਸ੍ਰੀ ਅੰਗਦ ਸੁਨੀਏ! ਕਹਿ ਬਾਲਾ। ਮੈਂ ਤਬ ਬੂਝਨ ਕਰੇ ਕ੍ਰਿਪਾਲਾ। 'ਇਹ ਬਾਲਿਕ ਜੋ ਨਿਕਟ ਬੁਲਾਵਾ। ਤਿਹ ਸੋਂ ਬਚਨ ਬਿਲਾਸ ਅਲਾਵਾ।੧੩। ਕੌਨ ਅਹੈ, ਕਿਉਂ ਨਿਕਟਿ ਹਕਾਰਾ?। ਮੁਝੇ ਬ੍ਰਿਤੰਤ ਸੁਨਾਵਹੁ ਸਾਰਾ'। ਭਨ੍ਯੋ ਪ੍ਰਭੁ 'ਏਹੁ ਹ੍ਵੈ ਮਤਿਵੰਤਾ। ਕਿਤਿਕ ਦਿਵਸ ਮਹਿਂ ਪੂਰਨ ਸੰਤਾ ॥੧੪॥ ਹ੍ਵੈ ਸਿੱਖੀ ਕੋ ਸਦਨ ਬਿਸਾਲਾ। ਛ੍ਵੈ ਨ ਸਕੇ ਮਨ ਬਿਸ਼ੈ ਜੰਜਾਲਾ। ਜੀਵਨ ਮੁਕਤਿ ਅਵਸਥਾ ਪਾਵਹਿ। ਅਪਨੇ ਬਚ ਸੋਂ ਅਵਰ[੭] ਤਰਾਵਹਿ' ॥੧੫॥ ਮੈਂ ਬੋਲ੍ਯੋ 'ਜੇ ਹ੍ਵੈ ਹੈ ਐਸੋ। ਕਿਉਂ ਸਸ਼ੰਕ ਪੁਛ ਕਾਰਜ ਕੈਸੋ ?[੮]'। ਸੁਨਿ ਪੁਨ ਭਾਖ੍ਯੋ ਦਯਾ ਅਵਾਸਾ। 'ਅਬਿ ਲੌ ਭਯੋ ਨ ਰਿਦੈ ਪ੍ਰਕਾਸ਼ਾ ॥ ੧੬ ॥ ਬਿਗਸੇ ਕਮਲ[੯] ਤਬਹਿ ਲਿਹੁ ਪੇਖੀ। ਦਿੱਬ ਦ੍ਰਿਸ਼ਟਿ ਜਿਹ ਹੋਇ ਵਿਸ਼ੇਖੀ'। 'ਕਬਿ ਲੌ ਇਸ ਮਹਿਂ ਹੋਇ ਪ੍ਰਕਾਸ਼ਾ ?। ਮੋਹਿ ਬਤਾਇ ਦੇਹੁ ਸੁਖਰਾਸਾ !' ॥੧੭॥ ਗੁਰ ਕਹਿ 'ਇਤੀ ਹੁਤੀ ਅਬ ਦੇਰਾ। ਬੋਲਨ ਮਿਲਨ ਦਰਸ ਕੋ ਹੇਰਾ। ਭਲਕ ਬਿਲੋਕਹੁ ਕਸ ਹ੍ਵੈ ਠਾਟਾ[੧੦]। ਖੁਲਹਿਂ ਮੋਹ ਕੇ ਬਿਕਟ ਕਪਾਟਾ[੧੧]' ॥ ੧੮॥ ਬਹੁਰੋ ਭੋਰ ਜਬੈ ਹੁਇ ਆਈ। ਮਾਖਨ ਬਾਸਨ ਲੀਨ ਉਚਾਈ। ਮਾਤ ਪਿਤਾ ਤੇ ਕਰਿਕੈ ਚੋਰੀ। ਸਟਕ੍ਯੋ[੧੨] ਘਰ ਤੇ ਪ੍ਰਭੁ ਜਿਸ ਠੌਰੀ ॥੧੯॥

---

[੧]ਨਾਮ। [੨] ਜੱਟ। [੩]ਆਪਣੀਆਂ ਬੀ ਤੇ ਪਰਾਈਆਂ ਬੀ। [੪]ਬੁਲਾਵਣ ਦੀ। [੫](ਤੂੰ) ਵੇਖਿਆ ਹੈ। [੬]ਸੁਣਕੇ ਚਲਾ ਗਿਆ। [੭]ਬਚਨਾਂ ਨਾਲ ਹੋਰਨਾਂ ਨੂੰ। [੮]ਕਿਉਂ ਸ਼ੰਕਾ ਨਾਲ ਪੁੱਛਦਾ ਸੀ (ਆਪਨੂੰ ਕਿ) ਕੀਹ ਕੰਮ ਹੈ। [੯]ਖਿੜੇਗਾ (ਜਦੋਂ ਰਿਦੇ ਰੂਪੀ) ਕਮਲ। [੧੦]ਕੱਲ ਵੇਖਣਾ ਕੈਸਾ ਠਾਠ ਹੋਵੇਗਾ। [੧੧]ਕਰੜੇ ਤਖਤੇ। [੧੨]ਖਿਸਕ ਆਯਾ।

ਤੂਰਨ ਬੂੜਾ ਪੁਰਿ ਕਰਤਾਰ॥ਆਇ ਬਿਲੋਕੇ ਮੋਖ ਉਦਾਰ॥ਮਾਖਨ ਬਾਸਨ ਅੱਗ੍ਰਜ ਧਰਿਕੈ।ਬੈਠਯੋ ਨਿਕਟ ਬੰਦਨਾ ਕਰਿਕੈ॥੨੦॥ਮੁਸਕਾਨੇ ਪ੍ਰਭੁਬਚਨ ਅਲਾਯੋ।'ਮਾਖਨ ਬਾਸਨ ਕਹਿਂ ਤੇ ਲਯਾਯੋ ?'। 'ਸੁਨਹੁ ਤਪਾ ਜੀ ! ਗਾਵਰਿ ਹੇਤਾ। ਘ੍ਰਿਤ ਆਨਯੋ ਮੈਂ ਅਪਨ ਨਿਕੇਤਾ ॥੨੧॥—ਦਰਸ ਸੰਤ ਗੁਰ ਛੂਛ ਨ ਜਾਨਾ[1]—।ਅਸ ਬਿਚਾਰ ਉਰ ਬਿਖੈ ਉਠਾਨਾ'।'ਭੋ ਬਾਲਿਕ ਹੈ ਲਘੁਤਨ ਤੇਰਾ। ਨਿਸ਼ਚੈ ਕਰਿ ਕੋ[2] ਘਰ ਨਿਜ ਹੇਰਾ[3] ॥ ੨੨ ॥ ਜਿਸ ਮਹਿਂ ਫਸਿਕੈ ਨਿਕਸਨ* ਭਾਰੀ। ਜਾਲ ਮੀਨ ਕੀ ਰੀਤਿ ਬਿਚਾਰੀ[4]'। ਸਿਸੁ ਕਹਿ'ਮਾਤ ਪਿਤਾ ਘਰ ਜੋਊ।ਮੈਂ ਪਹਿਚਾਨਯੋ ਅਪਨੋ ਸੋਊ॥੨੩॥ਤਹਿਂ ਤੇ ਮਾਖ਼ਨਬਾਸਨ ਲੀਨੋ। ਆਨ ਉਪਾਇਨ ਤੁਮਰੀ ਕੀਨੋ। ਭੋਰ ਉਠਤਿ ਭੀ ਚੋਪ[5]ਨਵੀਨੀ। ਆਵਨ ਲਗੋ ਨ ਸੁਧ ਕਿਸ ਦੀਨੀ[6]' ॥ ੨੪ ॥ ਦੋਹਰਾ ॥ 'ਭੋ ਬਾਲਿਕ ! ਪਿਤ ਮਾਤ ਤੇ ਆਨਯੋ ਘ੍ਰਿਤ ਚੁਰਾਇ। ਬਹੁਰੋ ਜੇ ਘਰ ਜਾਵਈਂ ਮਾਰਹਿਂ ਤੋਹਿ ਰਿਸਾਇ ॥ ਚੌਪਈ ॥ ੨੫ ॥ ਇਹ ਮਾਖਨ ਹਮ ਲੇਵਹਿਂ ਨਾਂਹੀ ॥ ਗਮਨਹੁ ਲੇ ਅਪਨੇ ਘਰ ਮਾਂਹੀ। ਪਹੁੰਚਯੋ ਹਮਕੋ ਤੈਂ ਜੋ ਲਯਾਇ। ਹ੍ਵੈ ਪ੍ਰਸੰਨ ਦੇਖਯੋ ਉਰ ਭਾਇ' ॥ ੨੬ ॥ ਸੁਨਿਕੈ ਬੂੜਾ ਰੋਵਨ ਲਾਗਾ। ਪ੍ਰੇਮ ਬਿਰਹ ਉਰ ਅੰਤਰ ਜਾਗਾ। 'ਮਾਰਹਿਂ ਮਾਤ ਪਿਤਾ ਮੁਝ ਕਬਿਹੀ[7]'। ਤੁਮ ਮਾਰਤਿ ਹੋ ਮੋ ਕੋ ਅਬਿ ਹੀ'॥੨੭॥ਸ੍ਰੀ ਗੁਰੁ ਭਨੈਂ'ਕੁਵਾਕ ਨ ਕਹਯੋ[8]।ਹਮਨੈ ਤੋਰ ਭੁਲਾ ਹੀ ਚਹਯੋ। ਕੌਨ ਮਾਰ ਕੀਨੀ ਤੁਝ ਤਾਈਂ। ਜਾਂ ਤੇ ਰੁਦਨ ਕਰੈਂ ਬਿਲਲਾਈ'॥੨੮॥'ਸੁਨਹੁ ਪ੍ਰਭੂ ਜਸ[9] ਮਾਰਯੋ ਮੋਹੀ। ਇਸ ਤੇ ਵਡੀ ਮਾਰ ਨਹਿਂ ਹੋਹੀ। ਬਾਰਯੋ ਦੀਪਕ, ਦਿਪਤਿ ਪ੍ਰਕਾਸ਼ਾ[10]। ਪੁਨ ਬੁਝਾਇ ਕੈ ਕਰਹੁ ਨਿਰਾਸਾ ॥੨੯॥ ਤੁਮਹਿ ਉਚਿਤ ਅਧਿਕਾਇ ਜਰਾਵਉ[11]। ਪਾਇ ਸਨੇਹ ਗੁਨਹਿ ਉਕਸਾਵਉ[12]।ਤਮਕੋਟਾਰਿ ਵਸਤੁ ਦਿਖਰਾਵਉ।ਪੂਰਿ ਆਸ ਅਸ ਕਸ਼ਟ ਮਿਟਾਵਉ' ॥ ੩੦ ॥ ਸੋਰਠਾ ॥ ਮੁਸਕਾਨੇ ਗੁਨਖਾਨ ਬਾਲੀ

---

[1]ਸੰਤ ਤੇ ਗੁਰੂ ਦੇ ਦਰਸ਼ਨ ਨੂੰ ਖਾਲੀ ਹੱਥ ਨਹੀਂ ਜਾਈਦਾ। [2]ਕੇਹੜਾ। [3]ਅਪਨਾ ਘਰ ਵੇਖਿਆ ਹਈ। [4]ਜਾਲ ਵਿਚ ਫਸੀ ਮੱਛੀ ਦੀ ਰੀਤ (ਭਾਵ ਵਾਡੂ) ਜਿਸ ਵਿਚ ਫਸਕੇ ਨਿਕਲਨਾ ਭਾਰੀ (ਕਠਨ) ਹੈ, ਵਿਚਾਰ ਕਰ ਲੈ। [5]ਸ਼ੌਂਕ। [6](ਮੈਂ) ਕਿਸੇ ਨੂੰ ਖਬਰ ਨਹੀਂ ਦਿੱਤੀ। [7]ਤਾਂ ਕਦੇ ਮਾਰਨਗੇ। [8]ਮਾੜੀ ਗਲ ਤਾਂ ਨਹੀਂ ਆਖੀ। [9]ਜਿਵੇਂ। [10]ਜਗਾਕੇ ਪ੍ਰਕਾਸ਼ਿਆ। [11]ਵਧੀਕ ਜਗਾਵੋ। [12]ਤੇਲ ਪਾਕੇ ਵੱਟੀ ਸੀਖੋ (ਭਾਵ ਉੱਚੀ ਕਰੋ)।

*ਪਾ:—ਨਿਸ਼ਚੇ।

ਤਿਹ ਸੋਂ ਪੁਨ ਭਨੀ। 'ਬੂਢੇ ਬਡੇ ਸਮਾਨ ਬਾਤੈਂ ਤੂੰ ਮੁਖ ਤੇ ਕਹੈਂ'॥ ੩੧ ॥ ਤਬਿ ਹੀ ਤੇ ਇਹ ਨਾਮ-ਭਾਈ ਬੁੱਢਾ-ਕਹਤਿ ਹੈਂ।ਸ਼ਰਨ ਗਹ੍ਯੋ ਸੁਖਧਾਮ ਕਰੁਨਾ ਕੀਨੀ ਜਗਤ ਗੁਰ ॥੩੨॥ ਚੌਪਈ ॥ 'ਹੇ ਸਿਸੁ ਕਰਿਕੈ ਭਾਉਨਿ[1] ਭਾਰੀ। ਬੰਦਨ ਕਰਿ ਕਰਤਾਰ ਅਗਾਰੀ। ਪੂਰਨ ਹੋਵਹਿ ਉਰ ਕੀ ਆਸਾ। ਪ੍ਰਾਪਤਿ ਭਲੋ ਗ੍ਯਾਨ ਸੁਖ ਰਾਸਾ' ॥੩੩॥ ਸੁਨਿਕੈ ਦ੍ਵੈ ਕਰ ਜੋਰਨ ਕੀਨੇ। ਬੰਦੇ ਪੰਕਜ ਪਾਇ ਪ੍ਰਬੀਨੇ। ਭਯੋ ਗ੍ਯਾਨ ਤਿਹ ਛਿਨ ਸੁਖਰਾਸੀ। ਸਗਰੀ ਉਰ ਤੇ ਦ੍ਵੈਤ ਬਿਨਾਸ਼ੀ ॥੩੪॥ ਕ੍ਰਿਪਾ ਨਿਧਾਨ ਬਹੁਰ ਬਚ ਕਹੇ। 'ਸਵਾ ਜਾਮ ਜਾਮਨਿ ਜਬਿ ਰਹੇ। ਨਿਤ ਉਠ ਤਬਿ ਹੀ ਕਰਹੁ ਸ਼ਨਾਨਾ।ਸਿਮਰਹੁ ਨਾਮ ਮਾਨਿ ਮਨ ਭਾਨਾ'॥੩੫॥ ਹਾਥ ਜੋਰਿ ਸਿਸ ਬਚਨ ਬਖਾਨਾ। 'ਅਬਿ ਲੌ ਰਾਖ੍ਯੋ ਉਚਿਤ ਸ਼ਨਾਨਾ[2]। ਮੈਂ ਮਲ ਨਾਸ਼ ਕਰੀ ਇਕਬਾਰਾ। ਰਾਵਰਿ ਦਰਸ਼ਨ ਪਰ ਬਲਿਹਾਰਾ ॥ ੩੬॥ ਬਹੁਰ ਨ ਕਬਿ ਲਾਗਹਿ ਮਲ ਲੇਸ਼ਾ। ਜਨਮ ਮਰਨ ਕੇ ਮਿਟੇ ਕਲੇਸ਼ਾ। ਪਾਯੋ ਨਿਰਮਲ ਸਹਿਜ ਸਰੂਪਾ। ਜਿਹ ਜਾਨਤਿ ਭਾ ਅਨੰਦ ਅਨੂਪਾ' ॥੩੭॥ ਗੁਰੂ ਭਨ੍ਯੋ 'ਤੁਹਿ ਮਨੁਜ ਅਨੇਕਾ। ਮਿਲਿ ਹੈਂ ਪਾਵਨ ਹੇਤੁ ਬਿਬੇਕਾ। ਤੁਝ ਕੋ ਦੇਖਿ ਅਚਾਰ ਕਰੰਤਾ[3]। ਤਿਨ ਰੁਚਿ ਜਾਗਹਿ,ਹੋਵਹਿ ਸੰਤਾ' ॥੩੮॥ ਇਸ ਬਿਧਿ ਹੋਇ ਕ੍ਰਿਤਾਰਥ ਸੋਊ। ਬੈਠਿ ਰਹ੍ਯੋ,ਘਰ ਗਯੋ ਨ ਸੋਊ। ਖੋਜਤਿ ਮਾਤ ਪਿਤਾ ਤਿਸ ਕੇਰੇ। ਚਲਿ ਆਇ ਸ੍ਰੀ ਨਾਨਕ ਡੇਰੇ ॥੩੯॥ ਦੇਖ੍ਯੋ ਨਿਜ ਬਾਲਿਕ ਕੋ ਜਬਿ ਹੀ। ਗੁਰ ਬੈਨਨ ਤੇ ਭਾ ਬ੍ਰਿਧ[4] ਤਬਹੀ। ਇਸ ਪ੍ਰਕਾਰ ਸੋ ਦੇਖਿ ਸਿਧਾਰੇ। ਰਹ੍ਯੋ ਸੁ ਬੂੜਾ ਸ੍ਰੀ ਪ੍ਰਭੁ ਦ੍ਵਾਰੇ॥੪੦॥ ਪਦ ਪੰਕਜ ਸੇਵਹਿ ਧਰਿ ਭਾਊ।ਬਿਖੇ ਬਾਸ਼ਨਾ ਫੁਰਤਿ ਨ ਕਾਊ। ਮਨ ਥਿਤ ਕਰਿ ਸਤਿਸੰਗ ਸਮਾਵਾ।ਪੁਨ ਜਬਿ ਕੇਤਿਕ ਸਮਾਂ ਬਿਤਾਵਾ॥੪੧॥ ਸੁਨੀਏ ਸ੍ਰੀ ਅੰਗਦ ! ਇਤਿਹਾਸਾ। ਮੈਂ ਇਕ ਦਿਵਸ ਸੁਲਖਣੀ ਪਾਸਾ। ਸਹਿਜ ਸੁਭਾਇ ਸੁ ਬੈਠ੍ਯੋ ਜਾਈ। ਇਸ ਬਿਧਿ ਮੁਝ ਕੋ ਗਿਰਾ ਅਲਾਈ ॥੪੨॥ ਦੋਹਰਾ ॥ 'ਟਿਕਨ ਦੇਹੁ ਅਬ ਤਪੇ ਕੋ ਬਿਚਰਣ ਕੀਨ ਬਿਸ਼ਾਲ। ਦੇਸ਼ ਬਿਦੇਸ਼ਨ ਕੇ ਬਿਖੈ ਰਹ੍ਯੋ ਸੰਗ ਚਿਰਕਾਲ ॥ ੪੩॥ ਚੌਪਈ ॥ ਲੇ ਤੁਝਕੋ ਨਿਜ ਸੰਗ ਸਿਧਾਰੈਂ। ਬਾਹਰ ਕਾਲ ਬਿਸਾਲ ਗੁਜ਼ਾਰੈਂ। ਹਮਰੇ ਪਾਸ ਰਹਿਨ ਦਿਹੁ ਅਬਹੀ । ਤੁਝ ਬਿਨ ਜਾਇਂ ਵਹਿਰ ਨਹਿ

[1]ਭਾਵਨੀ। [2]ਅਜੇ ਨ੍ਹਾਉਣ ਜੋਗਾ ਛੱਡ ਲਿਆ ਨੇ। [3]ਸ਼ੁਭ ਕੰਮ ਕਰਦਾ ਦੇਖਕੇ। [4]ਬੁੱਢਾ ਹੋ ਗਿਆ। (ਅ) ਬਜ਼ੁਰਗ ਹੋ ਗਿਆ।

ਕਬਿਹੀ'॥੪੪॥ ਮੈਂ ਸੁਨਿਕੈ ਮਨ ਮਾਂਹਿ ਬਿਚਾਰਾ॥–ਨਿਜ ਹਿਤ ਇਨ ਬਚ ਸਾਚ ਉਚਾਰਾ॥ਚਿਰੰਕਾਲ ਲਗ ਕੀਨਿ ਉਦਾਸੀ॥ਅਬ ਇਉਂ ਉਚਿਤ ਰਹੈਂ ਇਨ ਪਾਸੀ–॥ ੪੫ ॥ ਮਾਨਿ ਬਚਨ ਮੈਂ ਪ੍ਰਭੁ ਢਿਗ ਆਵਾ। ਹਾਥ ਜੋਰਿਕੈ ਤਬੈ ਅਲਾਵਾ। 'ਕਿਸੇ ਬਿਸਾਵਹੁ ਨਿਜ ਪਸ਼ਚਾਤੀ[1]। ਗੁਰਤਾ ਦੇਹੁ ਕਰਹੁ ਬੱਖਜਾਤੀ[2] ॥ ੪੬ ॥ ਸਿਰੀ ਚੰਦ ਕੈ ਲਖਮੀ ਦਾਸ। ਕਿਧੌਂ ਅਪਰ ਕੋ ? ਹੇ ਸੁਖਰਾਸ !। ਸ੍ਰੀ ਮੁਖਤੇ ਮੁਝ ਦੇਹੁ ਬਤਾਈ। ਜੋ ਪਾਵਹਿ ਸਭਿ ਜਗ ਗੁਰਿ-ਆਈ*' ॥ ੪੭ ॥ ਕਹਿਤਿ ਭਏ 'ਹਮਰੇ ਪਸ਼ਚਾਤੀ। ਤ੍ਰਿਹਣ ਗੋਤ ਛੱਤ੍ਰੀ ਜਿਹ ਜਾਤੀ। ਪ੍ਰਥਮੇ ਲਹਿਣਾ ਤਾਂਕੋ ਨਾਮ। ਪੁਨ ਅੰਗਦ ਹ੍ਵੈ ਹੈ ਅਭਿਰਾਮ ॥੪੮॥ ਅਪਨੋ ਸੋ ਸਰੂਪ ਮੈਂ ਧਾਰੋਂ। ਭਗਤਿ ਭਾਵਨਾ ਭਲੀ ਬਿਥਾਰੋਂ।ਭੇਦ ਨ ਲਖਿ ਸਕਹੀ ਕੋ ਜੈਸਾ। ਦੂਸਰ ਬੇਖ ਧਰਵ ਮੈਂ ਐਸਾ[3]' ॥ ੪੯ ॥ ਇਉਂ ਸੁਨਿਕੈ ਮੈਂ ਦ੍ਵੈ ਕਰ ਬੰਦੇ। ਬੰਦਨ ਕੀਨਿ ਚਰਨ ਅਰਬਿੰਦੇ। 'ਪ੍ਰਭੁ ਜੀ ! ਅਬ ਮੁਝ ਦੇਹੁ ਰਜਾਈ। ਤਲਵੰਡੀ ਮਹਿਂ ਰਹਿਹੌਂ ਜਾਈ ॥ ੫੦ ॥ ਬਹੁਰ ਕ੍ਰਿਪਾ ਕਰਿ ਮੇਲਹੁ ਜਬਿਹੀ। ਦਰਸ਼ਨ ਪ੍ਰਾਪਤਿ ਹ੍ਵੈ ਹੈ ਤਬਿਹੀ।ਦਾਸ ਜਾਨਿ ਚਿਤ ਚੇਤੈ ਕਰੀਏ। ਭੂਲ ਕਹਯੋ,ਕਛੁ ਰਿਦੈ ਨ ਧਰੀਏ'॥੫੧॥ਸੁਨਿਕੇ ਸ੍ਰੀ ਗੁਰ ਬਚਨ ਉਚਾਰੇ। 'ਤੂੰ ਹਮਸੇ ਨਿਤ ਮਿਲਯੋ ਪਿਆਰੇ। ਸੰਗੀ ਲੋਕ ਪ੍ਰਲੋਕ ਮਝਾਰੀ।ਕਰਤਯੋ ਹਮਰੇ ਨਿਤ ਅਨੁਸਾਰੀ॥੫੨॥ਤਨ ਮਿਲਿਓ ਪੁਨ ਬਿਛੁ-ਰਨ ਹੋਈ। ਜਿਨ ਮਨ ਮਿਲੇ ਨ ਬਿਛੁਰੇ ਕੋਈ। ਸਦਾ ਯਾਦ ਤੂੰ ਰਿਦੇ ਹਮਾਰੇ। ਪਰਮ ਮੀਤ ਕਿਉਂ ਦੇਹਿਂ ਬਿਸਾਰੇ' ॥ ੫੩ ॥ ਸੁਨਿਕੈ ਪੁਨ ਬੰਦਨ ਮੈਂ ਕੀਨੀ। ਗਮਨ ਕੀਨ ਜਬਿ ਆਇਸੁ ਦੀਨੀ। ਰੈਨ ਦਿਵਸ ਤਿਨ ਮੂਰਤ ਧਯਾਨਾ। ਕਰੋਂ ਰਿਦੇ ਹ੍ਵੈ ਅਨੰਦ ਮਹਾਨਾ ॥੫੪॥ ਸ੍ਰੀ ਅੰਗਦ ਸੁਨਿ ਪਰਮ ਬਡੇਰੇ !। ਹੁਤੀ ਜਿਤੀਕ ਰਿਦੇ ਸੁਧ ਮੇਰੇ। ਤਿਤੀ ਕਥਾ ਇਹੁ ਦੀਨ ਸੁਨਾਈ। ਰਾਵਰ ਕੀ ਮੈਂ ਪਾਇ ਰਜਾਈ ॥ ੫੫ ॥ ਤਲਵੰਡੀ ਮਹਿਂ ਰਹਯੋ ਬਹੋਰੀ। ਧਯਾਨ ਕਰੋਂ ਬੰਦੋਂ ਤਿਹ ਠੌਰੀ। ਜਬਿ ਮੈਂ ਸੁਨਯੋ ਦੁਤਿਯ ਕਿਯ ਬੇਖਾ[3]। ਦਰਸ ਹੇਤ ਭੀ ਚਾਹਿ ਵਿਸ਼ੇਖਾ ॥ ੫੬ ॥ ਤਤਛਿਨ ਤੁਮਰੇ ਆਇ ਸਮੀਪਾ।ਦਰਸੇ ਤੁਮ ਤੇਹਣ ਕੁਲ ਦੀਪਾ। ਸੋ ਸ੍ਰੀ ਨਾਨਕ ਹੋ ਤੁਮ ਓਹੀ।ਹੈ

---

[1]ਕਿਸ ਨੂੰ ਬਿਠਾਓਗੇ ਗੱਦੀ ਤੇ ਆਪਣੇ ਪਿਛੋਂ। [2]ਗੁਰਿਆਈ ਦੇਕੇ ਕਰੋਗੇ ਪ੍ਰਗਟ। [3]ਭਾਵ ਗੁਰੂ ਨਾਨਕ ਜੀ ਨੇ ਦੂਸਰਾ ਭੇਸ ਲੀਤਾ ਹੈ। *ਪਾ:–ਜੋ ਪਾਵਹਿ ਜਗ ਗੁਰਤਾ ਆਈ।

ਪ੍ਰਤੀਤ ਅਤਿਸ਼ੈ ਦ੍ਰਿੜ ਮੋਹੀ ॥ ੫੭ ॥ ਅਪਨੀ ਕਥਾ ਆਪ ਲਿਖਿਵਾਈ। ਦਾਸ ਜਾਨਿ ਮੁਝ ਦੀਨ ਬਡਾਈ। ਸਭਿ ਬਿਧਿ ਅੰਤਰਜਾਮੀ ਜਾਨਹੁ।ਤੀਨ ਕਾਲ ਕੀ ਬਾਤ ਬਖਾਨਹੁ ॥੫੮॥ ਸੁਨੀ ਕਥਾ ਸ੍ਰੀ ਅੰਗਦ ਜਬਿ ਹੀ। ਹਰ-ਖਤਿ ਉਰ ਮੁਖ ਬੋਲੇ ਤਬਿ ਹੀ।'ਸੁਨਿ ਬਾਲੇ ਸ੍ਰੀ ਗੁਰ ਸਮ* ਤੁਮ ਹੋ†। ਧੰਨ ਧੰਨ ਪੁਨ ਧੰਨ ਜਨਮ ਹੋ ॥੫੯॥ ਦੋਹਰਾ ॥ ਤੁਮਰੋ ਮੁਖ ਰਾਂਕਾ ਸ਼ਸ਼ੀ ਸੁਧਾ ਗਿਰਾ ਸਮ ਭਾਇ[1]।ਸਿਖ ਬਿੰਦਾਰਕ ਪੀਵਹੀ[2] ਨਿਤਪ੍ਰਤਿ ਨਹੀ ਅਘਾਇਂ[3] ॥੬੦॥ ਚੌਪਈ॥ਇਸਕੀ ਮਹਿਮਾ ਕਹੀ ਨ ਜਾਇ। ਸੁਨਿਕੈ ਚਾਰ ਪਦਾਰਥ ਪਾਇ। ਨਹੀ ਅਲਭ ਵਸਤੁ ਹ੍ਵੈ ਕੋਈ। ਜਿਉ ਪਾਰਸ[4] ਧਨ ਤੋਟ ਨ ਹੋਈ ॥੬੧॥ ਪਰ ਉਪਕਾਰ ਕੀਓ ਜਗ ਪਰ ਤੁਮ। ਮਹਿਮਾ ਅਪਰ ਨ ਕੋ ਇਸ ਕੇ ਸਮ। ਸੁਨਹਿ ਪਢਹਿਂ ਹਿਤ ਕਰਿ ਪੁਨ ਸੁਨਹਿਂ। ਪ੍ਰੀਤ ਕਰਹਿਂ ਸ਼੍ਰੀ ਗੁਰ ਗੁਨ ਗੁਨਹਿਂ[5] ॥ ੬੨॥ ਕਲੁਖ ਬਿਪੁਲ ਬਿਕਲਾਹਿ ਪਰਾਹੀਂ[6] । ਨਿਸ਼ਚਾ ਧਰੇ, ਸ਼ਾਂਤਿ ਹ੍ਵੈ ਆਹੀ। ਸ੍ਰੀ ਨਾਨਕ ਪਦਪੰਕਜ ਮਾਂਹੀ। ਸ਼ਰਧਾ ਵਧੈ ਮੁਕਤਿ ਫਲ ਤਾਂਹੀ' ॥ ੬੩ ॥ ਪੁਨਿ ਬਾਲੇ ਬੰਦੇ ਦ੍ਵੈ ਹਾਥਾ। ਬੋਲਯੋ ਬਚਨ 'ਸੁਨਹੁ ਮਮ ਨਾਥਾ!।ਭਯੋ ਹਦੂਰ[7] ਜਿਤੋ ਇਤਿਹਾਸਾ। ਸੋ ਬਰਨਨ ਕੀਨੋ ਤੁਧ ਪਾਸਾ ॥ ੬੪ ॥ ਇਸ ਆਗੇ ਸੁਧ ਮੋਹਿ ਨ ਕੋਊ । ਰਾਵਰ ਸਰਬ ਜਾਨਿ ਹੋ ਸੋਊ । ਜਰਾ ਗ੍ਰਸੀ[8] ਅਬ ਕਾਯਾਂ ਮੇਰੀ। ਲਖਹੁ ਆਰਬਲ ਭਈ ਬਡੇਰੀ॥ ੬੫ ॥ ਇਹ ਅਬ ਛੁਟਹਿ ਬਚਨ ਨਿਜ ਕਰੀਏ। ਜਗ ਸਾਗਰ ਤੇ ਮੋਹਿ ਉਧਰੀਏ'। ਸ੍ਰੀ ਅੰਗਦ ਸੁਨਿਕੈ ਮੁਸਕਾਨੇ। 'ਕਿਉਂ ਅਸ ਆਪ ਉਤਾਇਲ[9] ਠਾਨੇ ॥ ੬੬ ॥ ਅਬ ਦ੍ਵੈ ਮਾਸ ਬੈਸ ਹੈ ਤੇਰੀ। ਪੁਨ ਸਰੀਰ ਹੈ ਭਸਮ ਸੁ ਢੇਰੀ। ਤਬਿ ਲਗ ਹਮ ਢਿਗ ਰਹੁ ਹਿਤ ਸਾਥਾ।

---

[1]ਮੂੰਹ ਪੂਰਨਮਾਸ਼ੀ ਦਾ ਚੰਦਰਮਾਂ ਹੈ ਬਾਣੀ ਅੰਮ੍ਰਿਤ ਰੂਪ ਹੈ (ਪ੍ਰੇਮ ਵਾਲੀ)। [2]ਸਿਖ ਰੂਪੀ ਦੇਵਤੇ ਪੀਣਗੇ। [3]ਰੱਜਣਗੇ ਨਹੀਂ। [4]ਪਾਰਸ (ਦੇ ਕੋਲ ਹੁੰਦਿਆਂ)। [5]ਵਿਚਾਰਨਗੇ। [6]ਪਾਪ ਸਾਰੇ ਹੀ ਘਬਰਾ ਕੇ ਨੱਸ ਜਾਣਗੇ। [7]ਮੇਰੇ ਸਾਹਮਣੇ। [8]ਬੁਢੇਪੇ ਨੇ। [9]ਛੇਤੀ, ਕਾਹਲ।

*ਇਹ ਵਾਕ ਨਾ ਗੁਰੂ ਅੰਗਦ ਜੀ ਉਚਾਰ ਸਕਦੇ ਹਨ, ਨਾ ਬਾਲਾ ਸੁਣ ਸਕਦਾ ਹੈ ਨਾ ਕਵਿ ਜੀ ਇਹ ਲਿਖ ਸਕਦੇ ਹਨ। ਨਾ ਗੁਰੂ ਅੰਗਦ ਜੀ ਸੱਚੀ ਮੁਚੀ ਯਾ ਵਡਿਆਈ ਲਈ ਕਦੇ ਆਪਣੇ ਅਰਸ਼ੀ ਪ੍ਰੀਤਮ ਦੇ ਤੁੱਲ ਕਿਸੇ ਨੂੰ ਕਹਿ ਸਕਦੇ ਹਨ? ਇਹ ਬੀ ਕਿਸੇ ਆਦਿ ਲਿਖਾਰੀ ਦੀ ਭੁੱਲ ਹੈ। ਗ਼ਾਲਬਨ ਏਥੇ ਇਸ ਪ੍ਰਕਾਰ ਦਾ ਪਾਠ ਹੋਣਾ ਹੈ:—ਸੁਣ ਬਾਲੇ ਸ੍ਰੀ ਗੁਰ ਪ੍ਰਿਯ ਤੁਮ ਹੋ।

†ਪਾ:—ਕੋ।

ਪਰਚਹੁ ਸੁਨਹੁ ਕਰਹੁ ਗੁਰ ਗਾਥਾ'।੬੭। ਸੁਨਿਕੈ ਹਰਖਤਿ ਹ੍ਵੈ ਕਰਿ ਬਾਲਾ॥ ਰਹ੍ਯੋ ਸਮੀਪ ਸੁਖਦ ਤਿਹ ਕਾਲਾ[1]। ਕਹੈ ਸੁਨੈ ਗੁਰ ਕੇ ਗੁਨ ਔਰੀ। ਦੋਇ ਮਾਸ ਜਬਿ ਬਿਤੇ ਬਹੋਰੀ ॥੬੮॥ ਪਰਾਲਬਧ ਭੋਗੀ ਨਿਜ ਜਬਿਹੀ। ਆਯੋ ਸਮਾਂ ਤਨ ਬਿਨਸਨ ਤਬਿਹੀ। ਸ੍ਰੀ ਅੰਗਦ ਕੋ ਕਰਿਕੈ ਬੰਦਨਾਬਹੁਰ ਧ੍ਯਾਨ ਧਰਿ ਦੋਖ ਨਿਕੰਦਨ ॥੬੯॥ ਧਰਨੀ ਕੋ ਪੁਨੀਤ ਕਰਿਵਾਏ। ਪੌਢ੍ਯੋ[2] ਸ੍ਰੀ ਨਾਨਕ ਉਰ ਧ੍ਯਾਏ। ਤਨਕ ਬਿਖੈ ਨਿਜ ਤਨ ਕੌ ਤ੍ਯਾਗੀ[3]। ਪਹੁੰ-ਚ੍ਯੋ ਪਰਮ ਪਦੈ ਬਡ ਭਾਗੀ ॥੭੦॥ ਸ੍ਰੀ ਅੰਗਦ ਮਹਿੰ ਜੋਤਿ ਸਮਾਨੀ। ਜਿਉਂ ਪਾਨੀ ਮਹਿੰ ਮਿਲਿਹੈ ਪਾਨੀ।ਤਿਹ ਛਿਨ ਸ੍ਰੀਤੇਹਣ ਕੁਲਰਾਈ।ਕਹਿਕੈਭਲੀ ਚਿਤਾ[4] ਕਰਿਵਾਈ॥ ੭੧ ॥ ਸਿੱਖਨ ਤੇ ਤਨ ਕੋ ਉਚਵਾਇ। ਰਾਖ੍ਯੋ ਊਪਰ ਤਾਂਹਿ ਬਨਾਇ। ਬਹੁਰੋ ਆਪ ਨਿਕਟਿ ਚਲਿ ਆਏ। ਤ੍ਰਿਣ ਅਗਨੀ ਕੋ ਹਾਥ ਉਚਾਏ[5] ॥੭੨॥ ਤਬ ਸਿਖ ਬਰਜ[6] ਰਹੇ ਬਹੁ ਬਾਰੀ। ਨਿਜ ਕਰ ਸੰਗਿ ਦਾਹੁ ਦੇ ਜਾਰੀ[7]। ਜਿਹ ਸਤਿਗੁਰ ਕੋ ਸੇਵਕ ਪ੍ਯਾਰੇ। ਅਪਰ ਨ ਕਿਛੁ ਗਿਣਤੀ ਉਰਧਾਰੇ।੭੩।ਬੈਸੇ ਬਹੁਰ ਸਰਬ ਸਿਖ ਮਾਂਹੀ। ਬਾਲੇ ਕੀ ਉਸਤਤਿ ਬ੍ਰਹੁ ਪ੍ਰਾਹੀ[8]।'ਧੰਨ ਧੰਨ' ਸਭਿ ਹੀ ਨਰ ਕਹਿਹੀਂ। 'ਸ੍ਰੀ ਨਾਨਕ ਹਿਤਕਾਰੀ ਅਹਿਹੀ' ॥ ੭੪ ॥ ਇਤਿ ਸ੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਭਾਈ ਬਾਲੇ ਕੋ ਪ੍ਰਲੋਕ ਗਮਨ' ਪ੍ਰਸੰਗ ਬਰਨਨੰ ਨਾਮ ਛਿਤਾਲੀਸਮੋ ਅਧ੍ਯਾਯ ॥ ੪੬ ॥

## ੪੭. [ਸ਼ਾਰਦਾ ਮੰਗਲ, ਸ੍ਰੀ ਪਰਮ ਪਾਵਨ ਲਹਿਣਾ ਜੀ ਮਿਲਾਪ]

ਦੋਹਰਾ ॥ ਸਾਰਸੁਤੀ ਸਿਮਰਨ ਉਦਧਿ ਕਵਿਤਾ ਪ੍ਰਦ ਜਿਉਂ ਇੰਦ।
ਬਿਗਸਤਿ ਸ਼੍ਰੋਤਾ ਕੁਮਦ ਸੁਨਿ ਕੋਕ ਬਿਮੁਖ ਦੁਖ ਵ੍ਰਿੰਦ ॥੧॥

{ ਉਦਧਿ=ਸਮੁੰਦ੍ਰ। ਪ੍ਰਦ=ਦਾਤਾ [ਸੰਸ:, ਪ੍ਰਦ:]
ਕੋਕ=ਚਕਵੀ ਚਕਵਾ। }

ਅਰਥ—ਸਮੁੰਦਰ (ਰੂਪੀ) ਸਾਰਦਾ ਦਾ ਸਿਮਰਨ ਮਾਨੋਂ ਕਵਿਤਾ (ਰੂਪੀ) ਚੰਦ੍ਰਮਾ ਦਾ ਦਾਤਾ ਹੈ (ਜਿਸਨੂੰ) ਸੁਣਕੇ ਕੁਮਦਨੀ ਵਾਙੂ (ਪ੍ਰੇਮੀ) ਸ਼੍ਰੋਤੇ ਤਾਂ ਖਿੜ ਜਾਂਦੇ ਹਨ (ਪਰ ਛੁੱਟੜ) ਚਕਵੀ ਵਾਂਙੂ ਬੇਮੁਖ (ਲੋਕ) ਬੜੇ ਦੁਖੀ ਹੁੰਦੇ ਹਨ।

ਚੌਪਈ ॥ ਅਬਿ ਸ੍ਰੀ ਅੰਗਦ ਕੀ ਸੁਨਿ ਕਥਾ। ਭਈ ਜਥਾ ਉਚਰੋਂ ਮੈਂ

[1]ਸੁਖਦਾਤੇ ਦੇ ਕੋਲ ਰਿਹਾ ਉਸ ਵੇਲੇ। [2]ਲੇਟ ਗਿਆ। [3]ਭਾਵ ਖੇਦ ਕੋਈ ਨਹੀਂ ਹੋਇਆ, ਜਿਵੇਂ ਪੱਕਾ ਫਲ ਹੱਥ ਲਾਂਦਿਆਂ ਡਾਲੀ ਤੋਂ ਟੁੱਟ ਪੈਂਦਾ ਹੈ ਤਿਵੇਂ ਛਿਨ ਵਿਚ ਸਰੀਰ ਤੋਂ ਆਤਮਾ ਉਡਾਰੀ ਮਾਰ ਗਈ। [4]ਚਿਖਾ। [5]ਹੱਥ ਵਿਚ ਚੁੱਕ ਕੇ। [6]ਰੋਕ। [7](ਤਾਂ ਬੀ) ਅਪਨੇ ਹੱਥਾਂ ਨਾਲ ਹੀ ਦਾਹ ਦੇ ਕੇ (ਦੇਹ) ਸਾੜੀ। [8]ਕਹਿੰਦੇ ਹਨ।

ਤਥਾ*।ਜੰਗਲ ਮਤੇ ਜੁ ਹੁਤੀ ਸਰਾਇ†। ਮਨ ਪੁਨੀਤ–ਫੇਰੂ–ਤਹਿੰ ਥਾਇ ॥੨॥ ਤਿਹਣ ਗੋਤ,ਛੱਤ੍ਰੀ ਜਿਹ ਜਾਤੀ। ਕਰਮ ਧਰਮ ਮਹਿ ਸਭ ਬੱਖ੍ਯਾਤੀ[੧]। ਤਿਹ ਘਰ ਜਨਮ੍ਯੋ‡ ਸੁਤ ਸੁਖਦਾਈ। ਲਹਿਣਾ ਨਾਮ ਧਰ੍ਯੋ ਹਿਤ ਲਾਈ ॥ ੩ ॥ ਜਨਮਤਿ ਭਗਤਿ ਸੰਗਿ ਜਿਸ ਆਈ। ਕਿਧੋਂ ਤਾਂਹਿ ਨਿਜ ਦੇਹਿ ਬਨਾਈ। ਧੀਰਜ ਖਿਮਾਂ ਭੁਜਾ[੨] ਜਿਹ ਸੋਹੈ। ਅਜਰ ਜਰਨ[੩] ਸ਼ੁਭ ਰਿਦਾ ਭਯੋ ਹੈ ॥੪॥ ਮੈਤ੍ਰੀ, ਮੁਦਿਤਾ[੪], ਜਾਂਘ[੫] ਸੁਹਾਈ। ਕਟ[੬] ਕਰੁਨਾ ਕੀ ਅਤਿ ਛਬਿ ਪਾਈ। ਭਾਉ[੭] ਬਦਨ, ਮਨ ਪ੍ਰੇਮ ਬਨਾਏ। ਸਮ ਦਮ[੮] ਜਾਂਕੇ ਕਰਨ ਸੁਹਾਏ ॥ ੫ ॥ ਧ੍ਯਾਨ ਕਰਨ ਲਿਵ ਲਾਗਨ ਜੋਊ[੯]। ਦ੍ਵੈ ਲੋਚਨ ਸ਼ੋਭਤਿ ਸ਼ੁਭ ਸੋਊ। ਗ੍ਯਾਨ ਸੀਸ[੧੦] ਜਿਹ ਕੇਰ ਬਿਰਾਜਤਿ। ਸਤਿਸੰਗਤ ਸ਼ਿੰਗਾਰ ਸ਼ੁਭ ਛਾਜਤਿ[੧੧] ॥ ੬ ॥ ਇਸ ਪ੍ਰਕਾਰ ਧਰਿ ਜਨਮ ਸੁਹਾਵਾ। ਬ੍ਰਿਧੈ ਦੇਹਿ ਜਿਉਂ ਕਾਲ ਬਿਤਾਵਾ। ਚੌਦਹਿ ਬਰਖ ਆਰਬਲ[੧੨] ਹੋਈ। ਜਿਨਹਿ ਬਿਕਾਰ ਨ ਪਰਸ੍ਯੋ ਕੋਈ ॥ ੭ ॥ ਖੱਤ੍ਰੀ ਇਕ ਖਡੂਰ ਮਹਿੰ ਰਹਿਹੀ। ਸੁਤਾ ਨਿਕੇਤ ਤਾਂਹਿ ਕੇ ਅਹਿਹੀ। ਭੇਜਿ ਮਨੁਜ ਤਿਨ ਕੀਨਿ ਸਗਾਈ। ਕਿਤਿਕ ਸਮਾਂ ਪੁਨ ਦੀਨ ਬਿਤਾਈ ॥੮॥ ਕਰਿਓ ਬ੍ਯਾਹ ਦਾਜ ਬਹੁ ਦੀਨਾ। ਦੇਖਿ ਜਮਾਤਾ[੧੩] ਆਨੰਦ ਭੀਨਾ। ਗਏ ਗ੍ਰਾਮ ਨਿਜ ਰਹੇ ਬਹੋਰੀ। ਕਿਤਿਕ ਕਾਲ ਬਿਤਿਓ ਤਿਸ ਠੌਰੀ॥ ੯ ॥ ਇਕ ਦਿਨ ਚਢੀ ਬਲੋਚਨ ਧਾਰੀ[੧੪]। ਜੰਗਲ ਮਤੇ ਸਰਾਇੰ ਸੁ ਮਾਰੀ। ਢਾਹਿ ਨਿਕੇਤ ਥੇਹ ਸੋ ਕੀਨਾ। ਬਹੁਰ ਨ ਕੋਊ ਬਸਨੇ ਦੀਨ॥੧੦॥ਸ਼੍ਰੀ ਲਹਿਣਾ ਤਬਿ ਤੇ ਤਜਿ ਗ੍ਰਾਮੂ। ਆਨਿ ਖਡੂਰ ਬਿਖੇ ਕਿਯ ਧਾਮੂ।ਰਹੇ ਤਹਾਂ ਪੁਨ ਗਏ ਕਿਥਾਂਵ ਨ[੧੫]। ਬਹੁਤੋ ਕੀਨੋ ਸਮਾਂ ਬਿਤਾਵਨ ॥੧੧॥ ਗ੍ਰਾਮ ਖਡੂਰ ਨਾਰਿ ਨਰ ਜੋਊ। ਸੇਵਕ ਦੁਰਗਾ ਕੇ ਸਭਿ ਸੋਊ।

[੧]ਪ੍ਰਗਟ ਸੀ। [੨]ਧੀਰਜ ਤੇ ਖਿਮਾਂ ਦੇ ਬਾਹਾਂ। [੩]ਨਾ ਜਰੀ ਜਾਣ ਵਾਲੀ ਸ਼ਕਤੀ ਨੂੰ ਜਰ ਲੈਣਾ। [੪]ਮਿੱਤ੍ਰਤਾ ਤੇ ਅਨੰਦਤਾ। [੫]ਲੱਤਾਂ। [੬]ਲੱਕ। [੭]ਸ਼੍ਰਧਾ, ਸਤਿਕਾਰ। [੮]ਸਮ=ਅੰਤ੍ਰੀਵ ਇੰਦ੍ਰਿਆਂ ਨੂੰ ਵੱਸ ਕਰਨਾ। ਦਮ=ਬਾਹਰਲੇ ਇੰਦ੍ਰਯ ਵਸ ਕਰਨੇ। [੯]ਧਿਆਨ ਕਰਨਾ ਤੇ ਲਿਵ ਲਗਨਾ ਜੋ ਹੈ। [੧੦]ਗ੍ਯਾਨ ਰੂਪੀ ਸੀਸ। [੧੧]ਫਬ ਰਿਹਾ ਹੈ। [੧੨]ਆਯੂ। [੧੩]ਜਵਾਈ। [੧੪]ਬਲੋਚਾਂ ਦੀ ਧਾੜ (ਡਾਕੂ)। [੧੫]ਕਿਸੇ ਥਾਂ ਨਾ।

*ਹੁਣ ਕਥਾ ਕਵਿ ਜੀ ਆਪ ਕਹਿਣ ਲੱਗੇ ਹਨ।

†ਮੱਤੇ ਦੀ ਸਰਾਇੰ ਜੋ ਜੰਗਲ ਭਾਵ ਮਾਲਵੇ ਵਿਚ ਸੀ, ਇਹ ਥਾਂ ਮੁਕਤਸਰ ਤੋਂ ਤ੍ਰੈ ਮੀਲ ਹੈ ਤੇ ਹੁਣ ਨਾਂਗੇ ਦੀ ਸਰਾਂ ਕਹਾਉਂਦੀ ਹੈ।

‡ਆਪ ਦਾ ਅਵਤਾਰ ਵੈਸਾਖ ਸ਼ੁਦੀ ੧ ਸੰ: ੧੫੬੧ ਬਿ: ਵਿਚ ਲਿਖਿਆ ਹੈ।

ਜਾਹਿਂ[1] ਬਰਖ ਦਿਨ ਮਹਿਂ ਸ੍ਰੀ ਜ੍ਵਾਲਾ*। ਪਰਸਿ ਕਾਂਗੜੇ ਹਰਖ ਬਿਸ਼ਾਲਾ ॥ ੧੨ ॥ ਲਹਿਣਾ ਸਭਿ ਮਹਿਂ ਮੁਖਿ ਹ੍ਵੈ ਜਾਈ। ਇਸ ਬਿਧਿ ਕਰਿਹੈ ਨੇਮ ਸਦਾਈ।ਇਕ ਸਿੱਖ ਸ੍ਰੀ ਨਾਨਕ ਕੇਰਾ। ਰਹਿ ਖਡੂਰ ਜਿਸ ਪ੍ਰੇਮ ਘਨੇਰਾ ॥ ੧੩ ॥ ਪਢੈ ਸਦੀਵ ਗੁਰੂ ਕੀ ਬਾਨੀ। ਸੇਵ ਆਨ[2] ਕੀ ਰਿਦੇ ਨ ਆਨੀ[3]। ਸ਼ਰਧਾ ਸ੍ਰੀ ਨਾਨਕ ਪਗ ਮਾਂਹੀ। ਪ੍ਰੇਮਾਨੰਦ ਰਹੇ ਨਿਤ ਤਾਂਹੀ ॥੧੪॥ ਏਕ ਦ੍ਵਿਵਸ ਮਹਿਂ ਇਕ ਮਨ ਹੋਈ। ਬਾਨੀ ਪਢੈ ਪ੍ਰੇਮ ਯੁਤ ਸੋਈ।ਸੁਨੇ ਸ਼ਬਦ ਸ੍ਰੀ ਲਹਿਣੇ ਜਬਿਹੀ। ਜਾਗਯੋ ਰਿਦੇ ਪ੍ਰੇਮ ਬਹੁ ਤਬਿਹੀ ॥੧੫॥ ਸਿੱਖ ਹਕਾਰਯੋ ਬੂਝਯੋ[4] ਤਾਂਕੋ। 'ਤੁਮ ਜੋ ਪਢਤਿ ਸ਼ਬਦ ਕਹੁ ਕਾਂਕੋ[5]'। ਸਿੱਖ ਕਹਯੋ 'ਗੁਰ ਨਾਨਕ ਮੇਰਾ। ਪੜ੍ਹੌਂ ਸ਼ਬਦ ਤਿਨ ਕੋ ਮੈਂ ਚੇਰਾ' ॥ ੧੬ ॥ ਦੋਹਰਾ ॥ ਤਬ ਲਹਿਣੇ ਮਨ ਮੈਂ ਗਿਨੀ–ਜਿਸਕੇ ਐਸੇ ਬੈਨ। ਗੁਰੂ ਕਰੌਂ ਤਾਂਕੋ ਅਬੈ, ਸੁਨਤਿ ਹੋਤਿ ਮਨ ਚੈਨ ॥ ੧੭ ॥ ਚੌਪਈ ॥ ਸੁਨਯੋ ਸ਼੍ਰਵਨ ਮਹਿ ਸੁਜਸੁ ਅਗਾਰੇ। ਸ੍ਰੀ ਨਾਨਕ ਹੈਂ ਗਯਾਨ ਉਦਾਰੇ। ਹਮਰੇ ਗ੍ਰਾਮ ਪ੍ਰਵਿਰਤ ਨ ਆਹੀ। ਦਰਸ਼ਨ ਪਰਸ ਨ ਕੋ ਤਿਨ ਜਾਹੀ ॥ ੧੮ ॥ ਔਰ ਨ ਕਿਸਕੀ ਸੰਗਤਿ ਹੋਈ। ਜਾਂਤੇ ਪਿਖਉਂ ਜਾਇ ਗੁਰ ਸੋਈ। ਸੁਨਯੋ ਸ਼ਬਦ ਇਨ ਸਿਖ ਜੁ ਬਖਾਨਯੋ। ਦਰਸ ਕਰੌਂ ਮਨ ਬਹੁਰ ਲੁਭਾਨਯੋ ॥ ੧੯॥ ਦੋਹਰਾ ॥ ਜ੍ਵਾਲਾ ਪਰਸਨ ਕੋ ਸਮੈਂ ਆਯੋ ਅਬਹੀ ਨੇਰ।ਤਿਹ ਮਗ ਸਭਿ ਨਰ ਲੈ ਚਲੋਂ ਲੇਵੌਂ ਦਰਸ਼ਨ ਹੇਰਿ–॥੨੦॥ ਤਬਿ ਤਿੰਹ ਸਿਖ ਕੇ ਪਾਸ ਤੇ[6] ਸ਼ਬਦ ਕੰਠ ਕਰਿ ਲੀਨ। ਨਿਤਪ੍ਰਤਿ ਪਢਿਹੀ ਪ੍ਰੇਮ ਕਰਿ ਉਪਜੇ ਭਾਉ[7] ਨਵੀਨ ॥ ੨੧ ॥ ਚੌਪਈ॥ ਮਿਲਿਨੇ ਕੀ ਅਭਿਲਾਖਾ ਐਸੇ। ਮਧੁਕਰ[8] ਖੋਜਤਿ ਪੁਸ਼ਕਰ[9] ਜੈਸੇ। ਜਿਉਂ ਮ੍ਰਿਗ ਪਯਾਸੋ ਜਲ ਕੋ ਚਾਹੈ।ਜਿਉਂ ਚਾਤ੍ਰਿਕ[10] ਇਕ ਬੂੰਦ ਬਿਨਾਹੈ[11] ॥੨੨॥ ਦੇਵੀ ਪਰਸਨ ਦਿਨ ਪੁਨ ਆਯੋ। ਸਭਿਨਿ ਲਿਜਾਵਨ ਮਨ ਠਹਿਰਾਯੋ। ਅਧਿਕ ਭਏ ਨਰ ਲਹਿਣੇ ਸੰਗਾ। ਗਮਨੇ ਜ੍ਵਾਲਾ ਸਹਿਤ ਉਮੰਗਾ॥

[1]ਜਾਂਦੇ ਹੁੰਦੇਸਨ।[2]ਹੋਰ।[3]ਨਹੀਂ ਸੀ ਲਿਆਂਵਦਾ।[4]ਬੁਲਾਇਆ ਤੇ ਪੁੱਛਿਆ।[5]ਕਿਸ ਦਾ ਹੈ।[6]ਕੋਲੋਂ। [7]ਪ੍ਰੇਮ। [8]ਭੌਰਾ। [9]ਫੁੱਲ। [10]ਪਪੀਹਾ। [11]ਇਕ ਬੂੰਦ ਲਈ ਬੇਨਤੀ ਕਰਦਾ ਹੈ, (ਅ) (ਜਿਵੇਂ) ਇਕ ਬੂੰਦ ਬਿਨਾ ਟੇਵੇ (ਭਾਵ ਵਯਾਕੁਲ)।

*ਜਵਾਲਾ ਜੀ ਨਾਮੇ ਟਿਕਾਣਾ ਕਾਂਗੜੇ ਦੇ ਜ਼ਿਲੇ ਵਿਚ ਹੈ, ਜਿੱਥੋਂ ਕੁਦਰਤੀ ਲਾਟ ਨਿਕਲਕੇ ਬਲਦੀ ਹੈ ਤੇ ਹਿੰਦੂ ਦੇਵੀ ਸਮਝਕੇ ਪੂਜਦੇ ਹਨ। ਮਹਾਰਾਜਾ ਰਣਜੀਤ ਸਿੰਘ ਦਾ ਬਣਵਾਇਆ ਗੁਰਦੁਆਰਾ ਦੇਵੀ ਦੇ ਭੌਣ ਦੇ ਨਾਲ ਵਾਰ ਏਥੇ ਹੈ, ਜੋ ਸਿੱਖੀ ਪ੍ਰਚਾਰ ਨਮਿੱਤ ਰਚਿਆ ਗਿਆ ਸੀ, ਪਰ ਹੁਣ ਪ੍ਰਚਾਰ ਕੋਈ ਨਹੀਂ ਹੋ ਰਿਹਾ।

੨੩ ॥ ਸਰਬ ਸੰਗ ਸੋਂ ਕਹਯੋ ਸੁਨਾਈ । 'ਅਪਰ ਪੰਥ[1] ਚਲਿਕੈ ਅਬ ਜਾਈਂ । ਸ੍ਰੀ ਗੁਰ ਨਾਨਕ ਪੁਰਖ ਮਹਾਨਾ । ਤਿਹ ਕੋ ਦਰਸ਼ ਕਰਹੁ ਮਤਿ-ਵਾਨਾ[2] ! ॥੨੪॥ ਇਹ ਮਗ ਜਾਵਨ ਫਲ ਸੁ ਬਿਸ਼ਾਲੇ । ਦ੍ਵੈ ਕੋ ਦਰਸ਼ਨ ਹੋਇ ਸੁਖਾਲੇ'।ਇਉਂ ਸੁਨਿ ਨਰ ਬਹੁ ਸੰਗ ਸਿਧਾਰੇ । ਕਹੈਂ ਕਿ 'ਚਲਹੁ ਸੁ ਲੇਹੁ ਨਿਹਾਰੇ'॥੨੫॥ਬਹੁਤ ਭੀਰ ਨਿਜ ਲੇਕਰਿ ਸੰਗਾ । ਗਮਨਯੋ ਲਹਿਣਾ ਭਾਗ ਉਤੰਗਾ[3] । ਕ੍ਰਮ ਕ੍ਰਮ ਸਗਰੋ ਮਾਰਗ ਛੋਰੀ[4] । ਪਹੁੰਚੇ ਪੁਰਿ ਕਰ-ਤਾਰਹਿੰ ਠੌਰੀ ॥ ੨੬ ॥ ਵਹਿਰ ਤਿਸ਼ਟ ਇਕ ਮਨੁਜ ਬੁਝੇਰਾ[5] । ਇਹ ਜੋ ਗ੍ਰਾਮ ਅਹੈ ਕਿਸ ਕੇਰਾ?'।ਕਹੈ ਸੁ ਨਰ'ਜਗ ਗੁਰ ਗਤਿਦਾਈ।ਸ੍ਰੀ ਨਾਨਕ ਜੋ ਤਪਾ ਕਹਾਈ ॥੨੭॥ ਬਹੁ ਨਰ ਦੂਰ ਦੇਸ਼ ਤੇ ਆਵਹਿਂ। ਦਰਸ ਕਰਹਿਂ ਨਿਜ ਇੱਛ ਪੁਜਾਵਹਿਂ । ਨਿਜ ਉਪਦੇਸ਼ਯੋ ਜਗ ਮਹਿਂ ਨਾਮੂ । ਤਿਨ ਕੋ ਜਾਨਿ ਲੇਹੁ ਇਹੁ ਗ੍ਰਾਮੂ' ॥੨੮॥ਸੁਨਿ ਲਹਿਣੇ ਕੇ ਸੰਗੀ ਕਹਿਹੀਂ।'ਜਿਸਕੇ ਸ਼ਬਦ ਪਢਤਿ ਤੂੰ ਰਹਿਹੀਂ । ਦਰਸ਼ਨ ਨਿਤਪ੍ਰਤਿ ਰਿਦੇ ਚਹਿਤ ਹੈਂ । ਸੋ ਸ੍ਰੀ ਨਾਨਕ ਇਹਾਂ ਬਸਤਿ ਹੈਂ' ॥ ੨੯ ॥ ਸੁਨਿ ਹਰਖਯੋ ਨਹਿਂ ਅੰਗ ਸਮਾ-ਵਹਿ । ਜਿਉਂ ਕਿਰਪਨ ਕੋ[6] ਧਨ ਬਹੁ ਪਾਵਹਿ । ਭਯੋ ਠਾਂਢਿ ਨਿਜ ਸਾਥ ਅਗਾਰੀ । ਸਭਿਹਿਨਿ ਸੋਂ ਅਸ ਗਿਰਾ ਉਚਾਰੀ ॥ ੩੦ ॥ ਦੋਹਰਾ ॥ 'ਠਹਿਰੋ ਇਹ ਠਾਂ ਤੁਮ ਸਭੈ,ਹੌਂ ਦਰਸ਼ਨ ਕਰਿ ਆਇ । ਬਹੁਰੋ ਡੇਰਾ ਕਰੈਂ ਮਿਲਿ ਕਿਧੌਂ ਅਗਾਰੀ ਜਾਇਂ' ॥ ੩੧ ॥ ਚੌਪਈ ॥ ਅਸ ਕਹਿ ਗ੍ਰਾਮ ਸਾਮੁਹੇ ਗਮਨੇ[7]।ਮਨ ਮੈਂ ਗੁਨੀ ਗੁਰੂ ਗੁਨ ਭਵਨੈ[8]।–ਸੇਵਕ ਹਮਰਾ ਆਵਤਿ ਸੋਈ। ਮੋਹਿ ਰਾਜ ਕਾ ਧਨੀ ਜੁ ਹੋਈ[9]–॥ ੩੨॥ ਨਿਜ ਆਸਨ ਤਜਿ ਕਰਿ ਤਬਿ ਆਏ । ਵਹਿਰ ਗ੍ਰਾਮ ਠਾਂਢੇ ਇਕ ਥਾਂਏ । ਮਿਲੇ ਸਰਬ ਤੇ ਹੋਇ ਨਿਆਰੇ* । ਸ੍ਰੀ ਨਾਨਕ ਲਹਿਣੇ ਨਿਜ ਪਯਾਰੇ[10] ॥ ੩੩ ॥ ਦੋਹਰਾ ॥ ਅਵਲੋਕਤਿ ਬੋਲਯੋ ਤਬੈ 'ਸ੍ਰੀ ਨਾਨਕ ਗੁਨ ਖਾਨਿ । ਤਿਨ ਦਰਸ਼ਨ ਕੀ ਚਾਹਿ ਮੁਝ ਅਹੈਂ ਸੁ ਕੌਨੇ ਥਾਨ?' ॥੩੪॥ ਚੌਪਈ ॥ ਸ੍ਰੀ ਪ੍ਰਭੁ[11] ਸੁਨਿ ਕੈ ਬੈਨ ਉਚਾਰੇ। 'ਆਵਹੁ ਤੁਮ ਹਮਰੇ ਸੰਗਾਰੇ । ਸ੍ਰੀ ਨਾਨਕ ਕੋ ਦੇਉਂ ਦਿਖਾਇ। ਜਿਹ ਕੋ ਤੂੰ

[1]ਹੋਰ ਰਾਹ। [2]ਹੇ, ਮਤਿਵਾਨੋ ! [3]ਉੱਚੇ ਭਾਗਾਂ ਵਾਲਾ। [4]ਲੰਘੇ। [5]ਖੜੋਕੇ ਇਕ ਮਨੁਸ਼ਜ ਤੋਂ ਪੁੱਛਿਆ। [6]ਕੋਈ। [7]ਪਿੰਡ ਵਲ ਮੁਖ ਕਰਕੇ ਚਲੇ ( ਸ੍ਰੀ ਲਹਿਣਾ ਜੀ )। [8](ਉਧਰ) ਗੁਣਾਂ ਦੇ ਘਰ (ਗੁਰੂ ਨਾਨਕ ਜੀ) ਨੇ ਮਨ ਵਿਚ ਵਿਚਾਰਿਆ। [9]ਮਾਲਕ ਜੋ ਹੋਵੇਗਾ। [10]ਗੁਰੂ ਨਾਨਕ ਜੀ ਆਪਣੇ ਪਿਆਰੇ ਲਹਿਣੇ ਜੀ ਨੂੰ (ਮਿਲੇ)। [11]ਭਾਵ ਗੁਰੂ ਨਾਨਕ ਜੀ ਨੇ।

*ਪਾ:–ਮਿਲੈ ਸਰਬ ਨਰ ਤੇ ਹੁਇ ਨਯਾਰੇ।

ਬੂਝਤਿ ਹਿਤ ਲਾਇ[੧]" ॥ ੩੫ ॥ ਅਸ ਕਹਿ ਸ੍ਰੀ ਗੁਰ ਚਲੇ ਅਗਾਰੀ। ਇਹ ਬਾਜਨਿ[੨] ਪਰ ਜਾਇ ਪਿਛਾਰੀ। ਪਹੁੰਚੇ ਜਬਿ ਸਮੀਪ ਧ੍ਰਮਸਾਲਾ। ਬੋਲੇ ਠਾਂਢੇ ਹੋਇ ਕ੍ਰਿਪਾਲਾ ॥ ੩੬ ॥ 'ਬੜਵਾ[੨] ਪਰ ਤੇ ਅਬ ਉਤਰੀਜੈ। ਇਸ ਕਾਸ਼ਟ ਕੇ ਸੰਗ[੩] ਬੰਧੀਜੈ। ਤੁਮਰੇ ਸਨਮੁਖ ਹੈ ਦਰ[੪] ਜੋਊ। ਪ੍ਰਵਿਸ਼ਹੁ ਤਿਸ ਮਹਿੰ ਦਰਸ਼ਹੁ ਸੋਊ' ॥੩੭॥ ਦੋਹਰਾ ॥ ਇਸ ਪ੍ਰਕਾਰ ਮ੍ਰਿਦੁ ਬਚਨ ਕਹਿ ਤਹਿੰ ਤੇ ਆਗੇ ਜਾਇ। ਲਘੁ ਦਰ[੫] ਧ੍ਰਮਸਾਲਾ ਦੁਤਿਯ ਪ੍ਰਵਿਸ਼ੇ ਗੁਰ ਗਤਿਦਾਇ ॥ ੩੮ ॥ ਚੌਪਈ ॥ ਅੰਤਰ ਜਾਇ ਸਿੰਘਾਸਨ[੬] ਬੈਸੇ। ਧਰਯੋ ਸ਼ਰੀਰ ਸ਼ਾਂਤਿ ਰਸ ਜੈਸੇ। ਬਾਂਧਿ ਤੁਰੰਗਨਿ ਲਹਿਣਾ ਗਯੋ। ਸ੍ਰੀ ਨਾਨਕ ਕੋ ਦੇਖਤਿ ਭਯੋ ॥ ੩੯ ॥ 'ਸ਼ਰਨ ਸ਼ਰਨ' ਕਹਿ ਬੰਦਨ ਕੀਨੀ। ਅਤਿ ਸ਼ਰਧਾ ਮਹਿੰ ਮਤਿ ਜਿਹ ਭੀਨੀ। ਬੈਠਿ ਪਛਾਨਯੋ–ਹੈ ਇਹ ਸੋਈ। ਪੰਥ[੭] ਬਤਾਵਤਿ ਆਵਤਿ ਜੋਈ–॥ ੪੦ ॥ ਅਚਰਜ ਗੁਨਿਕੈ[੮] ਭਯੋ ਹਰਾਨਾ। ਔਗੁਨ ਬਡੋ ਆਪ ਤੇ ਜਾਨਾ। ਰਿਦੇ ਬਿਸੂਰਤਿ[੯]–ਜੋ ਹਉਂ ਜਾਨਤਿ। ਉਤਰ ਤੁਰੰਗਨਿ ਬੰਦਨ ਠਾਨਤਿ[੧੦]–॥੪੧॥ ਦੋਹਰਾ॥ ਭੀਤਭਯੋ[੧੧], ਬਿਸਮਾਦਿਓ, ਨਹਿੰ ਬੋਲੈ ਕਛੁ ਬੈਨ। –ਬਡੀ ਭੂਲ ਮੋਤੇ ਭਈ–ਰਹਯੋ ਨੀਚ[੧੨] ਕਰਿ ਨੈਨ॥ ੪੨ ॥ ਚੌਪਈ ॥–ਹੌਂ ਬਾਜਨਿ ਪਰ ਚਢਯੋ ਕੁਭਾਗਾ। ਪਗ ਸੋਂ ਚਲਿ ਆਏ[੧੩] ਮੁਰਿ ਆਗਾ। ਇਹ ਬਡ ਗੁਨਹਿੰ[੧੪] ਛਿਮਹਿੰ ਕਿਵ[੧੫] ਮੇਰਾ–। ਇਸ ਬਿਧਿ ਸੋਚਤਿ ਭਯੋ ਘਨੇਰਾ ॥ ੪੩ ॥ ਸ੍ਰੀ ਨਾਨਕ ਸਭਿ ਮਨ ਕੀ ਜਾਨੀ। ਕ੍ਰਿਪਾ ਨਿਧਾਨ ਕਹੀ ਮ੍ਰਿਦੁ ਬਾਨੀ। 'ਪੁਰਖਾ ! ਕੁਸ਼ਲ[੧੬] ਤੁਮਾਰੈ ਅਹੇ?'। ਸੁਨਤਿ ਸ਼੍ਰੋਨ ਲਹਿਣੇ ਬਚ ਕਹੇ ॥੪੪॥ 'ਤੁਮ ਦਰਸ਼ਨ ਤੇ ਪਰਮ ਅਨੰਦਾ। ਪ੍ਰਾਪਤਿ ਭਯੋ ਮੋਹਿ ਸੁਖਕੰਦਾ!'। ਬੇਖ ਭਗਤ ਦੇਵੀ ਕੋ ਸਭਿਹੀ। ਕਰਿ ਬਿਚਾਰ ਕੋ ਤਯਾਗਯੋ ਤਬਿਹੀ ॥੪੫॥ ਪਗ ਸੋਂ ਘੁੰਗਰੂ ਬਾਂਧੇ ਜੋਊ। ਤੋਰਿ ਦਿਯੇ ਤੂਰਨ ਤਬਿ ਸੋਊ। ਉਰ ਤੇ ਆਸ਼ਾ ਅਪਰ ਬਿਡਾਰੀ[੧੭]। ਹੋਇ ਰਹਯੋ ਗੁਰ ਚਰਨ ਅਧਾਰੀ[੧੮] ॥ ੪੬ ॥ ਦੋਹਰਾ ॥ ਉਰ ਮਹਿੰ ਕਰਤਿ ਬਿਚਾਰ ਪੁਨ–ਅੰਤਰਜਾਮੀ ਜੋਯ[੧੯]। ਬਿਦਾ ਕਰਹਿੰ ਮੁਝ ਸਦਨ ਕੋ, ਆਪੇ ਆਇਸੁ ਦੇਯ[੨੦] ॥੪੭॥ ਚੌਪਈ ॥ ਉਰ ਮਹਿੰ ਧਰਿਕੈ

---

[੧]ਪੁਛਦਾ ਹੈਂ ਪ੍ਰੇਮ ਕਰਕੇ। [੨]ਘੋੜੀ। [੩]ਲੱਕੜੀ ਨਾਲ। [੪]ਦਰਵੱਜਾ। [੫]ਛੋਟਾ ਦਰਵੱਜਾ। [੬]ਗੱਦੀ ਉੱਤੇ। [੭]ਰਾਹ। [੮]ਸਮਝਕੇ। [੯]ਝੂਰਦਾ ਹੈ। [੧੦]ਮੱਥਾ ਟੇਕਦਾ। [੧੧]ਡਰ ਗਿਆ ( ਅ ) ਕੰਧ (ਭਾਵ ਬੁੱਤ) ਹੋ ਗਿਆ। [੧੨]ਨੀਵੇਂ। [੧੩](ਭਾਵ ਗੁਰੂ ਜੀ) ਟੁਰਦੇ ਆਏ। [੧੪]ਪਾਧ। [੧੫]ਕਿਵੇਂ। [੧੬]ਸੁਖਸਾਂਦ। [੧੭]ਦੂਰ ਕੀਤੀ। [੧੮]ਆਸਰੇ। [੧੯]ਜੋ ਕਦੇ। [੨੦]ਆਪੇ ਆਗਜਾ ਦੇਕੇ।

ਭਾਉ ਘਨੇਰੋ। ਪੁਨ ਆਵੋਂ ਮੈ ਦਰਸ਼ਨ ਹੇਰੋਂ—। ਰਿਦੈ ਮਨੋਰਥ ਜਬਹਿ ਉਠਾਨਾ। ਗੁਨਖਾਨੀ ਤਬਿ ਬਚਨ ਬਖਾਨਾ॥੪੮॥ 'ਪੁਰਖਾ! ਜਾਨੋ ਜਿਹ ਥਲਮਾਂਹੀ॥ਬੇਖ ਉਤਾਰਯੋ,ਜਾਹੁ ਕਿ ਨਾਂਹੀ[੧]?'। 'ਸੁਨਹੁ ਪ੍ਰਭੁ ਮਧੁ[੨] ਟੋਰਨ[੩] ਹੇਤਾ॥ਕੋਇ ਜਿ ਗਮਨਯੋ ਛੋਰਿ ਨਿਕੇਤਾ[੪]॥੪੯॥ਤਿਹਕੇ ਮਗ ਮਹਿਂ ਅੰਮ੍ਰਿਤ ਪਾਈ। ਸੋ ਨਰ ਕਿਉਂ ਮਧੁ ਟੋਰਨ* ਜਾਈ'। ਮੁਸਕਤਿ[੫] ਬੂਝਯੋ ਪ੍ਰਭੁ ਬਹੋਰੀ। 'ਪੁਰਖਾ ਸਦਨ ਅਹੈਂ ਕਿਸ ਠੌਰੀ ?॥੫੦॥ ਕਉਨ ਨਾਮ ਨਿਜ ਦੇਹਿ ਬਤਾਈ ?'। ਸੁਨਿ ਬੋਲਯੋ ਲਹਿਣਾ ਸੁਖ ਪਾਈ। 'ਹੇ ਸਤਿਗੁਰ! ਤੁਮ ਬਖ਼ਸ਼ਨ ਹਾਰੇ। ਗ੍ਰਾਮ ਖਡੂਰ ਨਿਕੇਤ ਹਮਾਰੇ॥੫੧॥ਲਹਿਣਾ ਨਾਮ ਕਹਿਤ ਹੈਂ ਮੇਰਾ। ਸੁਨਯੋ ਸੁਜਸ ਮੈਂ ਰਾਵਰ ਕੇਰਾ। ਬਹੁਤ ਦਿਵਸ ਕੀ ਦਰਸ਼ਨ ਚਾਹੀ। ਮਨ ਅਬਿ ਕਰਖ ਬੋਲਿ ਲਿਯ ਪਾਹੀ[੬]॥੫੨॥ਅਹੈ ਸੁਗੰਧਿ ਕੀਰਤੀ ਪਾਵਨ[੭]।ਹ੍ਵੈ ਆਯੋ ਮੈਂ ਭੌਰ ਲੁਭਾਵਨ'।ਸ਼੍ਰੀਗੁਰ ਕਹਿਂ'ਲਹਿਣੇ! ਤੈਂ ਲਹਿਣਾ। ਸੁਨਿ ਪੁਰਖਾ! ਹਮ ਨੇ ਹੈ ਦੇਣਾ॥੫੩॥ ਦੋਹਰਾ॥ ਅਬਿ ਜਾਵਹੁ,ਪੁਨ ਆਈਐ ਹ੍ਵੈ ਕੈ ਅਪਨੇ ਧਾਂਮ'। ਸੁਨਿ ਲਹਿਣਾ ਹਰਖਯੋ ਰਿਦੇ ਜਿਉਂ ਆਮੀ ਖੈ ਆਮ[੮]

---

[੧]ਕਿਉਂ ਨਹੀਂ ਜਾਂਦੇ। [੨]ਸ਼ਹਤ। [੩]ਟੋਲਣ। [੪]ਘਰ ਛੱਡਕੇ। [੫]ਮੁਸਕ੍ਰਾਕੇ। [੬]ਖਿੱਚਕੇ ਸੱਦ ਲਿਆ ਜੇ ਕੋਲ। [੭]ਆਪ ਦਾ ਪਵਿੱਤ੍ਰ ਯਸ਼ ਸੁਗੰਧੀ ਹੈ। [੮]ਜਿਵੇਂ ਅੰਬ ਦੇ ਪ੍ਰੇਮੀ ਨੂੰ ਅੰਬ ਖਾਣ ਨੂੰ ਮਿਲ ਜਾਵੇ। ( ਅ ) ਸੰਸਕ੍ਰਿਤ ਆਮਯ=ਰੋਗ। ਜਿਵੇਂ ਰੋਗੀ ਦਾ ਰੋਗ ਦੂਰ ਹੋ ਜਾਵੇ। ਚਾਹੇ ਇਹ ਦ੍ਰਿਸ਼ਟਾਂਤ ਮਾਤ੍ਰ ਹੋਵੇ ਪਰ ਤਦ ਬੀ ਪ੍ਰੇਮੀ ਹਿਰਦੇ ਨੂੰ ਇਹ ਅਰਥ ਕਰਨਾ ਯੋਗ ਨਹੀਂ ਜਾਪਦਾ, ਗੁਰੂ ਅੰਗਦ ਜਿਸ ਦਾ 'ਦੇਣਾ' ਗੁਰੂ ਨਾਨਕ ਦੇਵ ਜੀ ਦਸਦੇ ਹਨ, ਕਦੇ ਰੋਗੀ ਨਹੀਂ ਕਹੇ ਜਾ ਸਕਦੇ। ਓਹ ਪੂਰਨ ਅਵਤਾਰ, ਦਰਗਾਹਾਂ ਦੇ ਉੱਚੇ ਸੁੱਚੇ ਰਤਨ, ਰੋਗਾਂ ਦੇ ਨਾਸ਼ ਕਰਨ ਵਾਲੇ, ਪੂਰਨ ਅਵਤਾਰ ਦੀ ਸ਼ਾਨ ਵਿਚ ਐਸਾ ਵਾਕ ਕੌਣ ਕਹਿ ਸਕਦਾ ਹੈ। ਗੁਰੂ ਨਾਨਕ ਗੁਰੂ ਅੰਗਦ ਪੂਰਨ ਗੁਰ ਅਵਤਾਰ ਹਨ। ਗੁਰੂ ਨਾਨਕ ਦੇਵ ਜੀ ਨੇ 'ਪੂਰਨ ਗੁਰੂ ਦਾ ਆਦਰਸ਼' ਜਗਤ ਨੂੰ ਦੱਸਣਾ ਹੈ, ਗੁਰੂ ਅੰਗਦ ਜੀ ਨੇ 'ਪੂਰਨ ਸਿੱਖ ਦਾ ਆਦਰਸ਼' ਜਗਤ ਨੂੰ ਦੱਸਕੇ ਫੇਰ ਗੁਰੂ ਆਦਰਸ਼ ਦੱਸਣਾ ਹੈ। ਇਸ ਲਈ ਗੁਰੂ ਅੰਗਦ ਜੀ ਨੂੰ ਵਿਛੋੜੇ ਵਿਚ ਰੱਖਿਆ ਗਿਆ ਸੀ ਕਿ ਸਿੱਖ ਦਾ ਪੂਰਾ ਨਾਟ ਤਾਂ ਹੀ ਹੋ ਸਕਦਾ ਹੈ ਜੇ ਉਹ ਦੇਖਣ ਵਾਲਿਆਂ ਦੇ ਦੁਆਲੇ ਹਨੇਰੇ ਛਾਏ ਦੇ ਸਾਹਮਣੇ ਸਿਖੀ ਦਾ ਕਰਤੱਵ ਕਰਨ। ਹਨੇਰਾ ਉਹਨਾਂ ਪਰ ਨਹੀਂ ਸੀ, ਜਿਵੇਂ ਕਿਸੇ ਮਲੱਖ ਦੀ ਤਸਵੀਰ ਦੇ ਪਿਛੇ ਜ਼ਮੀਨ ਅਸਮਾਨ ਜੰਗਲ ਦੀ ਪਿੱਠ ( back ground ) ਹੁੰਦੀ ਹੈ, ਤਿਵੇਂ। ਜਿਵੇਂ ਸਿਨੇਮਾ (Cinema) ਦੀਆਂ ਮੂਰਤਾਂ ਲਈ ਦੇਖਣ ਵਾਲਿਆਂ ਦੇ ਉਦਾਲੇ ਹਨੇਰੇ ਦੀ ਲੋੜ ਹੈ। ਹੋਰ ਗੁਰੂ ਅੰਗਦ ਓਹੋ ਗੁਰੂ ਨਾਨਕ ਹੈ, ਸਦਾ ਤੋਂ ਅਰੋਗ, ਹਰ ਹਾਲ ਅਰੋਗ, ਸਦਾ ਤੋਂ ਪ੍ਰਕਾਸ਼ ਸਰੂਪ, ਸਦਾ ਤੋਂ ਗੋਬਿੰਦ ਰੂਪ।

*ਪਾ:—ਮਗ ਛੋਰਨ, ਮਗ ਟੋਰਨ।

॥ ੫੪ ॥ ਚੌਪਈ ॥– ਹੈਂ ਸ੍ਰੀ ਨਾਨਕ ਅੰਤਰਜਾਮੀ । ਮੈਂ ਚਿਤਵੀ ਚਿਤ ਜਾਨੀ ਸ੍ਵਾਮੀ–। ਆਇਸੁ ਸਿਰ ਧਰਿ ਕਲੁਖਨਿਕੰਦਨ[1] । ਹਾਥ ਬੰਦਿ ਪਦ ਕੀਨੀ ਬੰਦਨ ॥੫੫॥ ਹੋਇ ਬਿਦਾ ਸ੍ਰੀ ਗੁਰ ਤੇ ਆਵਾ। ਮਿਲ ਸੰਗਤ ਸੋਂ ਵਾਕ ਅਲਾਵਾ।'ਸਭਿ ਸੋਂ ਰਾਮ ਰਾਮ ਹੈ ਮੇਰੀ। ਮਨ ਇੱਛਾ ਘਰ ਮੁਰਨੇ ਕੇਰੀ'॥੫੬॥ਬਿਸਮਾਏ ਸਾਥੀ ਸੁਨਿ ਬੈਨਾ। ਕਹਿਨ ਲਗੇ'ਕਿਉਂ ਜਾਵਉ ਐਨਾ?।ਨਹੀਂ ਚਲਤਿ ਅਬ ਜ੍ਵਾਲਾਭੌਨਾ?। ਅਹੈ ਸੰਗ ਕੋ ਮਾਲਕ ਕੌਨਾ?' ॥੫੭॥ ਦੋਹਰਾ ॥ ਸੁਨਿ ਲਹਿਣਾ ਪੁਨ ਬੋਲਿਓ 'ਜਿਸ ਹਿਤ ਜ੍ਵਾਲਾ ਜਾਇਂ। ਸੋ ਕਾਰਜ ਪੂਰਨ ਭਯੋ ਸ਼ਾਂਤਿ ਭਈ ਚਿਤ ਆਇ' ॥ ੫੮ ॥ ਚੌਪਈ ॥ ਪੁਨ ਸੰਗੀ ਬੂਝਤਿ ਹਿਤ ਪਾਏ।'ਤੁਮ ਕੋ ਸ਼ਾਂਤਿ ਭਈ ਇਹ ਥਾਏ।ਮਾਨਵ ਸਰਬ ਸੰਗ ਜੋ ਆਏ। ਕੌਨ ਹਾਲ ਇਨ ਦੇਹੁ ਬਤਾਏ' ?॥੫੯॥ ਲਹਿਣਾ ਕਹਿ 'ਅਬ ਜ੍ਵਾਲਾ ਜਾਵਹੁ। ਭੌਨ ਪਰਸ ਕਰਿ ਇਹ ਥਲ ਆਵਹੁ।ਮਨੋ ਕਾਮਨਾ ਨਿਜ ਨਿਜ ਧਾਰੀ। ਦਰਸਹੁ ਸਤਿਗੁਰ ਦਰਸ ਦੁਖਾਰੀ[2]* ॥੬੦॥ ਕ੍ਰਿਪਾ-ਨਿਧਾਨ ਕ੍ਰਿਪਾ ਕਰਿ ਤਬਿਹੀ।ਆਸਾ ਤੁਮਰੀ ਪੂਰਹਿਂ ਸਭਿਹੀ'।ਇਉਂ ਕਹਿ ਬਿਦਾ ਕੀਨਿ ਤਿਨ ਸੰਗਾ।ਗਯੋ ਸੰਗ[3]ਜ੍ਵਾਲਾ ਸ ਉਮੰਗਾ॥੬੧॥ ਦੋਹਰਾ॥ਆਯੋ ਆਪ ਖਡੂਰ ਮਹਿਂ ਕਿਹ ਸੋਂ ਬੋਲਿ ਨ ਬੈਨ। ਲਿਵ ਲਾਗੀ ਗੁਰ ਚਰਨ ਕੀ ਬਧੀ ਚਾਹਿ ਦਿਨ ਰੈਨ ॥੬੨॥ ਚੌਪਈ ॥ ਆਇ ਲੋਕ ਸਭਿ ਬੂਝਤਿ ਭਏ। 'ਤੁਮ ਤਉ ਜ੍ਵਾਲਾ ਪਰਸਨ ਗਏ। ਕਿਉਂ ਮਾਰਗ ਤੇ ਹਟਿ ਕਰਿ ਆਏ?। ਨਿਜ ਬਿਰਥਾ ਸਭਿ ਦੇਹੁ ਬਤਾਏ?'॥੬੩॥ਲਹਿਣੇ ਕਹ੍ਯੋ'ਨਅਬਿਕੋਗਯੋ। ਸੰਗ ਬਿਦਾ ਕਰਿ ਮੈਂ ਘਰ ਅਯੋ'। ਸੁਨਿ ਲੋਕਿਨ ਇਉਂ ਤੂਸ਼ਨਿ ਕੀਨੰ। ਅਉਰ ਭੇਦ ਕੋਊ ਨਹਿਂ ਚੀਨੰ ॥੬੪॥ ਨਿਜ ਨਿਕੇਤ ਮਹਿਂ ਬੈਠ੍ਯੋ ਜਾਈ। ਕਿਸ ਕੇ ਸੰਗ ਨ ਕਛੂ ਅਲਾਈ। ਅਤਿਸ਼ੈ ਹਿਰਦੇ ਬਿਖ਼ੈ ਉਦਾਸੀ। ਏਕ ਨਿਸਾ ਨਿਜ ਬਸ੍ਯੋ ਅਵਾਸੀ ॥੬੫॥ ਦੋਹਰਾ ॥ ਤਰਫਤਿ ਭੀ ਭੁਨਸਾਰ ਪੁਨ ਉਠਿਕੀਨੋ ਅਸ ਕਾਮ।ਭਾਰ ਸਵਾ ਮਨ ਲੌਨ ਕੋ ਕਾਢਿ ਲੀਨ ਨਿਜ ਧਾਮ ॥ ੬੬ ॥ ਚੌਪਈ ॥ ਭਗਨੀ ਸੁਤ[4] ਆਵਾ ਛਿਨ ਤਾਂਹੀ । ਮਿਲ੍ਯੋ ਸੁ ਹੇਤ[5] ਕੀਨ ਮਨ ਮਾਂਹੀ। ਹਿਤ ਸੋਂ ਕਹ੍ਯੋ, 'ਕਾਜ ਅਸ ਕੀਜੈ। ਮੂਰ ਸਿਰ† ਭਾਰ ਉਠਾਇ ਸੁ ਦੀਜੈ' ॥ ੬੭ ॥ ਸੋ ਬੋਲ੍ਯੋ 'ਮਾਤੁਲ ਜੀ, ਸੁਨੀਏ!।

[1]ਪਾਪਾਂ ਦੇ ਨਾਸ਼ ਕਰਤਾ ਜੀ ਦੀ। [2]ਦੁਖਾਂ ਦੇ ਵੈਰੀ ਦਾ। [3]ਭਾਵ ਸੰਗ ਦੇ ਸਾਰੇ ਆਦਮੀ। [4]ਭੈਣ ਦਾ ਪੁੱਤ੍ਰ, ਭਣੇਵਾਂ। [5]ਹਿਤ, ਪ੍ਰੇਮ। *ਪਾਃ–ਦਿਖਾਰੀ=ਦੇਖਣਾ। †ਪਾਃ–ਮੁਰਸੰਗ।

ਬਹੁ ਮਾਨਵ ਤੁਮ ਆਇਸੁ ਮਨੀਏ[੧]*। ਤਿਨਕੇ ਸਿਰ ਉਚਵਾਵਹੁ[੨]
ਭਾਰਾ। ਦੇਂ ਪਹੁੰਚਾਇ ਕਰਹੁ ਨਿਜ ਕਾਰਾ॥੬੮॥ਇਉਂ ਨ ਕਰਹੁ ਜੇ[੩],ਮੁਝ
ਸਿਰ ਦੀਜੈ। ਜਹਿਂ ਲੇ ਚਲੋ ਤਾਂਹਿ ਗਮਨੀਜੈ। ਨਿਜ ਸਿਰ ਪਰ ਨਹਿਂ
ਭਾਰ ਉਚਾਵਹੁ। ਇਹ ਤੁਮ ਉਚਿਤ ਨਹੀਂ ਦੁਤਿ ਪਾਵਹੁ[੪]'॥੬੯॥ ਦੋਹਰਾ॥
ਕਹਿ ਲਹਿਣਾ'ਸੁਨਿ ਸ਼ੂਨ ਮਹਿਂ ਜਿ ਕੁਛ ਪਦਾਰਥ ਪਾਇ।ਸੋ ਲੇਵਹਿਂ ਤੂੰਕੈ
ਨਹੀਂ ਕਿਧੌਂ ਦੇਇਂ ਕਿਸੁ ਜਾਇ॥੭੦॥ ਚੌਪਈ॥ ਸਮਝਹੁ ਇਸ ਬਿਧਿ ਰਿਦੇ
ਮਝਾਰਾ।ਤੂਰਨ ਉਚਵਾਵਹੁ[੫] ਸਿਰ ਭਾਰਾ'।ਇਉਂ ਕਹਿ ਲੀਨੋ ਸੀਸਉਠਾਈ।
ਨਿਕਸਯੋ ਵਹਿਰ ਪਾਇ ਮਗ ਪਾਈ[੬] ॥ ੭੧ ॥ ਅਪਰ ਨ ਕਿਸ ਢਿਗ
ਭੇਦ ਬਖਾਨਾ। ਜਸਪਦ[੭] ਪੁਰਿ ਕਰਤਾਰ ਪਯਾਨਾ[੮]। ਕ੍ਰਮਕਰਿ ਤਹਾਂ ਪਹੂੰ-
ਚਯੋ ਜਾਈ। ਸ਼੍ਰੀ ਨਾਨਕ ਜਹਿਂ ਭੌਨ ਸੁਹਾਈ॥੭੨॥ਵਹਿਰ ਕਿਦਾਰ ਦੇਖਨੇ
ਹੇਤਾ। ਗਏ ਹੁਤੇ ਬੇਦੀ ਕੁਲਕੇਤਾ। ਸਦਨ ਸੁਲਖਨੀ ਕੇ ਢਿਗ ਜਾਈ[੯]।
ਭਾਰ ਉਤਾਰਯੋ ਦੀਨ ਟਿਕਾਈ॥੭੩॥ਬੂਝਨ ਲਗਯੋ 'ਗੁਰੂ ਗੋਸਾਈਂ।ਕਿਤ
ਦਿਸ਼ ਗਮਨੇ ਦੇਹੁ ਬਤਾਈ'। ਕਹੈ ਸੁਲਖਣੀ 'ਕੋ ਤੂੰ ਅਹਿਈ ?। ਕਿਉਂ
ਬੂਝਤਿ,ਕਿਸ ਪੁਰਿਮਹਿ ਰਹਿਈ?॥੭੪॥ਭਾਰਬਿਖੈ ਕਯਾ ਆਨਯੋਤੋਹੀ[੧੦]?।
ਦੇਹੁ ਬਤਾਇ ਕਾਜ ਜੋ ਹੋਹੀ'। ਸੁਨਿਕੈ ਲਹਿਣੇ ਗਿਰਾ ਅਲਾਈ। 'ਭਾਰ
ਲਵਣ ਕੋ ਹੈ ਇਹ ਮਾਈ !॥੭੫॥ਆਨਯੋ ਭੇਟ ਦੇਨਿ ਕੇ ਕਾਜੇ। ਕਰਿਹੋਂ[੧੧]
ਗੁਰੂ ਗਰੀਬਨਿਵਾਜੇ। ਰਾਖਹੁ ਇਹੁ ਨਿਕੇਤ ਕੇ ਮਾਂਹੀ। ਤਿਨਹਿਂ ਬਤਾਵੋ[੧੨]
ਜਾਵੋਂ ਪਾਹੀ[੧੩]' ॥੭੬॥ ਸੁਨਿਕੈ ਬਚਨ ਲਵਣਕੋ ਭਾਰਾ। ਰਖਿਵਾਯੋ ਨਿਜ
ਸਦਨ ਮਝਾਰਾ। ਕਹਯੋ 'ਕਿਦਾਰ ਧਾਨ ਕੇ ਜਹਿਂਵਾ[੧੪]।ਕਰਿਵਾਵਹਿਂ ਕ੍ਰਿਤ
ਬੈਠੇ ਤਹਿਂਵਾ'॥੭੭॥ਤਬਿ ਗਮਨਯੋ ਜਿਤ ਦਿਸ਼ਾ ਬਤਾਏ। ਪਿਖਤਿ ਦੂਰਤੇ
ਰਹਿ ਹੁਲਸਾਏ[੧੫]।ਪਰਮਪ੍ਰੇਮ ਕਰਿਕੈ ਤਤਕਾਲਾ। ਪਰਯੋ ਪਾਇਂ ਪੰਕਜ ਧਰਿ
ਭਾਲਾ ॥੭੮॥ 'ਨਿਤ ਆਵਹਿ ਚਿਤ ਸ਼੍ਰੀ ਜਗਨਾਥਾ'। ਅਸ ਕਹਿ ਧਰਯੋ
ਸੀਸ ਪਰ ਹਾਥਾ।ਕ੍ਰਿਪਾਦ੍ਰਿਸ਼ਟਿ ਕੋ ਤਿਹ ਛਿਨ ਦੇਖੀ।ਸ਼ਰਧਾ ਉਪਜੀ ਰਿਦੈ

---

[੧]ਆਗਜ਼ਾ ਮੰਨਦੇ ਹਨ। [੨]ਚੁਕਵਾਵੋ। [੩]ਜੇ ਐਉਂ ਨਹੀਂ ਕਰਨਾ ਤਾਂ। [੪]ਸ਼ੋਭਾ ਨਹੀਂ ਪਾਉਂਦਾ। [੫]ਚੁਕਾਵੋ। [੬]ਪੈਰ ਰਾਸਤੇ ਪਾਯਾ। [੭]ਛੇਤੀ। [੮]ਗਿਆ। [੯]( ਲਹਿਣਾ ਜੀ ਨੇ ) ਜਾਕੇ। [੧੦]ਤੇਨੇ। [੧੧](ਭੇਟਾ) ਕਰਾਂਗਾ (ਉਨ੍ਹਾਂ ਦੀ)। [੧੨]ਦਾ (ਪਤਾ ਦਸੋ)। [੧੩]ਪਾਸ ਜਾਵਾਂ। [੧੪]ਖੇਤ ਚਾਵਲਾਂ ਦਾ ਜਿੱਥੇ ਹੈ। [੧੫]ਪ੍ਰਸੰਨ ਹੋ ਰਹੇ।

*ਸ਼੍ਰੀ ਜਗਤਾਰਕ ਲਹਿਣਾ ਜੀ ਖਡੂਰ ਵਿੱਚ ਚੰਗੇ ਸਰਦੇ ਪੁਜਦੇ ਵਾਲੇ ਸਨ, ਸਹੁਰਾ ਘਰ ਬੀ ਚੰਗੇ ਪਦਾਰਥ ਵਾਲਾ ਸੀ।

ਬਿਸ਼ੇਖੀ॥੮੯॥ ਅਪਨੋ ਤਨ ਮਨ ਜੋ ਸਰਬੰਸ਼ੇ। ਅਰਪਯੋ ਤ੍ਰੇਹਣ ਕੁਲ ਅਵ-
ਤੰਸ਼ੇ। ਇਨ ਸੋਂ ਕਾਰਜ ਨਿਜ ਨਹਿੰ ਰਾਖਾ। ਗੁਰ ਅਨੁਸਾਰਿ ਬਧੀ ਅਭਿ-
ਲਾਖਾ ॥ ੯੦ ॥ ਕਾਮ ਨ ਕ੍ਰੋਧ ਹੰਕਾਰ ਨ ਧਰਿਹੀ[੧]। ਅਪਨੇ ਮਾਨਹਿੰ ਤਉ
ਕਿਛੁ ਕਰਿਹੀਂ।ਜਾਨਯੋ ਸਭਿ ਕੁਛ ਸ੍ਰੀ ਗੁਰ ਕੇਰਾ। ਚਰਨ ਧ੍ਯਾਨ ਉਰ ਪ੍ਰੇਮ
ਘਨੇਰਾ॥੯੧॥ ਸਭਿ ਸੇਵਕ ਤਹਿੰ ਕ੍ਰਿਤਕੋ ਕਰਿਹੀਂ। ਧਾਨ ਬਿਖੈ ਤੇ ਤ੍ਰਿਣਨ[੨]
ਨਿਕਰਿਹੀਂ। ਤਿਨਹਿੰ ਬਿਲੋਕਤਿ ਬੋਲਯੋ ਬੈਨਾ। 'ਇਕ ਰੰਬੀ ਮੁਝ ਦਿਹੁ
ਗੁਨਐਨਾ!॥੯੨॥ ਦਾਸਨ ਸਾਥ ਕਰੋਂ ਕ੍ਰਿਤ ਏਹੀ। ਸਫਲੀ ਹ੍ਵੈ ਹੈ ਸਗਰੀ
ਦੇਹੀ'। ਅਸ ਕਹਿ ਲਾਗਯੋ ਕਰਨ ਨਿੰਦਾਈ[੩]। ਕਰਤਿ ਹੁਤੇ ਸੇਵਕ ਜਿਹ
ਥਾਈਂ॥੯੩॥ ਇਕ ਘਟਿਕਾ ਲਗ ਕੀਨੀ ਕਾਰਾ। ਪ੍ਰਭੁ ਬਿਲੋਕਿ ਕੈ ਬਚਨ
ਉਚਾਰਾ। 'ਇਹ ਕ੍ਰਿਤ ਤੁਝ ਤੇ ਹੋਇ ਨ ਆਛੇ। ਧਾਨ ਉਖਾਰੈਂ[੪] ਪਿਖਿ
ਨਿਜ ਪਾਛੇ ॥ ੯੪ ॥ ਉਠਿ ਆਵਹੁ ਤੁਮ ਵਹਿਰ ਕਿਦਾਰਾ। ਅਪਰ ਬਤਾ-
ਵਹਿੰ ਕਰੀਏ ਕਾਰਾ। ਇਹ ਨਦੀਨ[੫] ਕੋ ਬਾਂਧਹੁ ਭਾਰਾ। ਲੇ ਜਾਵਹੁ
ਹਿਤ ਪਸੁਨਿ ਅਗਾਰਾ[੬]' ॥ ੯੫ ॥ ਲਹਿਣੇ ਆਇ ਵਹਿਰ ਤਤਕਾਲਾ।
ਤ੍ਰਿਣ ਕੋ ਬਾਂਧਯੋ ਭਾਰ ਬਿਸਾਲਾ। ਪੰਕ ਨੀਰ[੭] ਨੁਚਰਤਿ ਜਿਹ ਮਾਂਹੀ।
ਲੀਨ ਉਠਾਇ ਸੀਸ ਪਰ ਤਾਂਹੀ ॥ ੯੬ ॥ ਜਾਮਾਂ ਗਰ ਬਹੁ ਮੋਲਾ ਪਹਿ-
ਰਯੋ। ਪੰਕ ਸੰਗ ਸਗਰੋ ਤਿਹ ਭਰਿਯੋ। ਨਹਿੰ ਸ਼ੰਕਾ ਕੁਝ ਰਿਦੇ ਬਿਚਾਰੀ।
ਗਮਨਯੋ ਭੌਨ ਭਾਰ ਸਿਰ ਭਾਰੀ ॥ ੯੭ ॥ ਠਾਂਢੇ ਹੁਤੇ ਪਸੂ ਜਿਹਂ ਥਾਈਂ।
ਤਿਨ ਆਗੇ ਤ੍ਰਿਣ ਦੀਨੇ ਪਾਈ। ਦੇਖਿ ਸੁਲਖਨੀ ਮਨ ਬਿਸਮਾਨੀ।
ਅਦਭੁਤ ਗਤਿ ਕਿਛੁ ਜਾਇ ਨ ਜਾਨੀ।੯੮। ਸੀਸ, ਬਦਨ, ਕਰ, ਪਗ, ਪਟ
ਸਾਰੇ[੮]। ਰਹਯੋ ਪੰਕ ਲਗ[੯] ਦੇਖਿ ਬਿਚਾਰੇ।–ਇਸ ਕੋ ਭਯੋ ਅਨਾਦਰ ਭੂਰੀ।
ਹਿਤਕਰਿ ਆਯੋ ਹੁਤੋ ਸੁ ਦੂਰੀ–॥੯੯॥ ਭਈ ਸੰਝ ਬੇਦੀ ਕੁਲ ਕੇਤਾ।ਆਇ
ਦਾਸਨ ਯੁਕਤ ਨਿਕੇਤਾ। ਦੇਖਿ ਸੁਲਖਣੀ ਬਚਨ ਬਖਾਨੇ। 'ਕਰਹੁ ਨਿਰਾ-
ਦਰ ਮਨੁਜ ਮਹਾਨੇ ॥ ੯੦ ॥ ਉੱਤਮ ਪੁਰਖ ਆਜ ਜੋ ਆਯੋ। ਗਰ ਜਾਮਾ
ਬਹੁ ਮੋਲ ਸੁਹਾਯੋ। ਤਿਹ ਸਿਰ ਪੰਕ ਭਰਯੋ ਬਹੁ ਭਾਰੂ। ਸੋ ਉਚਵਾਇ ਚੀਰ

---

[੧]ਕਾਮ ਕ੍ਰੋਧ ਹੰਕਾਰ ਤਾਂ ਧਾਰਦੇ ਹੀ ਨਹੀਂ ਸਨ। [੨]ਡੀਲਾ, ਵਾਧੂ ਘਾਹ। [੩]ਗੋਡੀ, ਨਦੀਣਾ। [੪](ਘਾਹ ਪੁੱਟਣ ਦੀ ਥਾਂ ਤੁਸਾਂ) ਧਾਨ ਪੁੱਟ ਘੱਤੇ ਹਨ। [੫]ਪੁੱਟਿਆ ਹੋਯਾ ਘਾਹ। [੬]ਪਸੂਆਂ ਵਾਸਤੇ ਘਰ ਨੂੰ। [੭]ਚਿੱਕੜ ਵਾਲਾ ਪਾਣੀ। [੮]ਸੀਸ, ਮੁੱਖ, ਹੱਥਾਂ, ਪੈਰਾਂ ਤੇ ਬਸਤ੍ਰਾਂ ਉਤੇ ਸਾਰੇ ਹੀ। [੯]ਚਿੱਕੜ ਲੱਗਾ ਹੋਯਾ।

ਕਰਿ ਖ੍ਵਾਰੂ[1]" ॥ ੯੧ ॥ ਗੁਨਖਾਨੀ ਸੁਨਿ ਬੈਨ ਉਚਾਰੇ। 'ਨਹੀਂ ਪੰਕ ਸੰਗ ਭਰਿਓ ਭਾਰੇ। ਦੀਨ ਦੁਨੀ ਕਾ ਛਤ੍ਰ ਸੁ ਦੀਓ। ਅਪਰ ਨ ਇਹ ਸਮ ਜਗ ਮਹਿਂ ਬੀਓ ॥੯੨॥ ਪੰਕ ਜੌਨ ਤੁਮ ਕੋ ਦ੍ਰਿਸ਼ਟਾਵਾ। ਕੇਸਰ ਕੋ ਹਮਨੈ ਛਿਰਕਾਵਾ। ਅਬਿ ਤੁਮ ਦੇਖਿ, ਖਰੋ ਤੁਮ ਨੇਰੇ[2]। ਦੇਖੋ ਤੋ ਕੇਸਰ ਛਿਰਕੇਰੇ[3]" ॥੯੩॥ ਗੁਰ ਕਹਿਂ 'ਦੇਖਯੋ?' ਕਹਿ[4] 'ਪ੍ਰਭੁ ਦੇਖਾ। ਤੁਮਰੀ ਗਤਿ ਤੁਮ ਲਖਹੁ ਅਲੇਖਾ'। 'ਭਵ ਸਾਗਰ ਦਾਰੁਨ[5] ਕੇ ਮਾਂਹੀ'। ਗੁਰ ਕਹਿਂ 'ਨਰ ਬਹੁ ਬੂਡਤਿ[6] ਜਾਂਹੀ ॥ ੯੪ ॥ ਬਹੁ ਨਰ ਕੋ* ਮਲਾਹ ਇਹ ਹੋਈ। ਪਾਰ ਕਰਹਿ ਭਵਸਾਗਰ ਜੋਈ'। ਤੁਸ਼ਨਿ ਭਈ ਸੁਲਖਨੀ ਸੁਨਿਕੈ। ਲਹਿਣਾ ਹਰਖਯੋ ਕਰੁਨਾ[7] ਗੁਨਿ ਕੈ ॥ ੯੫ ॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰਧੇ 'ਸ੍ਰੀ ਅੰਗਦ ਜੀ ਮਿਲਾਪ' ਪ੍ਰਸੰਗ ਬਰਨਨੰ ਨਾਮ ਸੈਂਤਾਲੀਸਮੋਂ ਅਧਯਾਯ ॥ ੪੭ ॥

੪੮. [ਸ਼ਾਰਦਾ ਮੰਗਲ। ਸ੍ਰੀ ਲਹਿਣਾ ਜੀ ਦਾ ਸੇਵਾ ਕਰਨਾ, ਪਯਾਰ, ਮਾਯਾ, ਸੰਗ ਤਾਰਨਾ, ਦੇਵਤਿਆਂ ਦੀ ਨਮਸਕਾਰ, ਅਯਾਲੀ, ਖਡੂਰ]

ਦੋਹਰਾ—ਸ੍ਰੀ ਸਰਸ੍ਵਤੀ ਨਾਮ ਸ਼ੁਭ ਮੂਲ ਸੁ ਕਵਿਤਾ ਬੇਲ।
ਫੂਲਨ ਫਲਨੋ ਲਲਿਤ ਬਹੁ ਉਕਤਿ ਜੁਗਤਿ ਲਖ ਮੇਲ ॥੧॥

{ ਮੂਲ=ਜੜ੍ਹ। ਲਲਿਤ=ਸੁੰਦਰ, ਮਨਮੋਹਨ, ਮਨਵਾਂਛਤ। [ਸੰਸ:, ਲਲਿਤ]।
ਉਕਤਿ=ਉਹ ਜੋ ਕਿਹਾ ਜਾਏ। ਕਵਿਤਾ ਵਿੱਚ ਕੋਈ ਹਾਲ ਜੋ ਕਿਸੇ ਲਾਵੰਨਤਾ ਨਾਲ ਕਿਹਾ ਜਾਏ। [ਸੰਸ:, ਉਕ੍ਤਿ]।
ਯੁਕਤ=ਜੁਗਤਿ, ਤਰਕੀਬ, ਤ੍ਰੀਕਾ (ਅ) ਹੰਸੀ, ਦਿਲ ਲਗੀ, ਮਖ਼ੌਲ। (ੲ) ਦਲੀਲ [ਸੰਸ:, ਯੁਕ੍ਤਿ] ਕਾਵਯ ਵਿਚ—ਕੋਈ ਗੱਲ ਜੋ ਕਿਸੇ ਕਟਾਖਯ ਨਾਲ ਕਹੀ ਜਾਏ ਜੁਗਤ ਹੈ। ਵਯੰਗ ਯਾ ਧੁਨੀ ਨਾਲ ਕਹੀ ਜਾਣ ਵਾਲੀ ਗੱਲ। ੨. ਇਕ ਅਲੰਕਾਰ ਦਾ ਨਾਮ ਹੈ ਜਿਸ ਵਿਚ ਅਪਣੇ ਮਰਮ ਨੂੰ ਛਿਪਾਉਣ ਵਾਸਤੇ ਕਿਸੇ ਕ੍ਰਿਯਾ ਯਾ ਬਚਨ ਆਦਿ ਯੁਕਤੀ ਨਾਲ ਦੂਸਰੇ ਨੂੰ ਕਿਸੇ ਹੋਰ ਗੱਲ ਤੋਂ ਟਾਲਕੇ ਠੱਗ ਲੈਂਦੇ ਹਨ। }

ਅਰਥ—ਸ਼ੁਭ ਨਾਮ ਵਾਲੀ ਸ੍ਰੀ ਸਾਰਦਾ (ਮਾਨੋ ਇਕ) ਜੜ੍ਹ ਹੈ (ਜਿਸ ਤੋਂ) ਕਵਿਤਾ (ਰੂਪੀ) ਵੇਲ (ਫੁਟੀ ਹੈ, ਇਹ ਵੇਲ) ਉਕਤੀਆਂ ਤੇ ਜੁਗਤੀਆਂ ਦੇ ਲੱਖਾਂ ਮੇਲਾਂ (ਨਾਲ ਮਾਨੋਂ) ਬੜੀ ਸੁੰਦਰਤਾ ਨਾਲ ਫਲ ਤੇ ਫੁੱਲ ਰਹੀ ਹੈ।

---

[1]ਨਾਸ਼ ਕਰ ਦਿੱਤੇ ਕੱਪੜੇ। [2]ਤੁਸੀਂ ਦੇਖੋ ਤੁਹਾਡੇ ਪਾਸ (ਹੀ) ਖੜਾ ਹੈ। [3]ਛਿੜਕਿਆ ਹੈ। [4](ਸ੍ਰੀ ਸੁਲੱਖਣੀ ਜੀ ਨੇ) ਕਿਹਾ। [5]ਭਯਾਨਕ। [6]ਡੁਬਦੇ। [7]ਮੇਹਰ। *ਪਾ:—ਬਹੁਤਨ ਕੋ।

**ਭਾਵ**—ਸਰਸ੍ਵਤੀ ਕਵਿ ਜੀ ਨੇ ਇਥੇ ਕਵਿਤਾ ਦੀ ਜੜ੍ਹ ਦੱਸੀ ਹੈ। ਅੰਦਰਲੇ ਵਲਵਲੇ ਯਾ ਭਾਵ ਦਾ ਵਾਕਯ ਵਿਚ ਯਾ ਲਿਖਤ ਵਿਚ ਉਚਾਰਨ ਪਾ ਜਾਣ ਦਾ ਨਾਮ ਕਵਿਤਾ ਹੈ। ਇਸ ਦਾ ਮੂਲ ਦਾ ਅੰਦਰਲਾ ਭਾਵ ਯਾ ਵਲਵਲਾ ਜੋ ਆਪਣੇ ਆਪ ਵਿਚ ਸੁੰਦਰਤਾ ਦਾ ਲਹਿਰਾਉ ਲਈ ਉਠਦਾ ਹੈ, ਉਸ ਦੇ ਪ੍ਰਕਾਸ਼ ਹੋਣ ਤੇ ਉਸ ਭਾਵ ਦੀ ਛਿਪੀ ਸੁੰਦਰਤਾ ਪ੍ਰਕਾਸ਼ ਪਾ ਜਾਂਦੀ ਹੈ, ਸੋ ਕਵਿ ਜੀ ਸਰਸ੍ਵਤੀ ਯਾ ਸਾਰਦਾ ਨੂੰ ਏਥੇ ਕੇਵਲ ਕਵੀਆਂ ਦੇ ਸੁੰਦਰ ਮਨੋ ਭਾਵ ਨੂੰ ਯਾ ਕਵਿ-ਮਨ-ਹੁਲਾਸ ਨੂੰ ਆਖ ਰਹੇ ਹਨ, ਓਹਨਾਂ ਦੇ ਮਨ ਦਾ ਅਸਲ ਆਸ਼ਯ ਇੱਥੇ ਬੀ ਸਪਸ਼ਟ ਹੋ ਗਿਆ ਹੈ, ਸਾਰਦਾ ਕੋਈ ਉਹਨਾਂ ਦੀ ਇਸ਼ਟ ਯਾ ਧਰਮ ਦੀ ਭਾਵਨਾ ਵਾਲੀ ਪਾਖਾਣ ਮੂਰਤੀ ਨਹੀਂ, ਪਰ ਕੇਵਲ ਕਵਿਤਾ ਦੀ ਜੜ੍ਹ, ਜਿਸ ਨੂੰ ਓਹ ਮਨ ਦਾ ਭਾਵ ਸਮਝਦੇ ਹਨ। ਪਰ ਕਈ ਥਾਂ ਐਉਂ ਬੀ ਆਵਾਹਨ ਕਰਦੇ ਹਨ ਜਿਵੇਂ ਓਹ ਕੋਈ ਵਯਕਤੀ ਹੈ, ਜਿਵੇਂ ਜਗਤ ਦੀ ਤੌਰ ਸਾਰੀ ਕਵੀ ਸੰਪ੍ਰਦਾ ਕਰਦੀ ਆਈ ਹੈ। (ਵਿਸ਼ੇਸ਼ ਲਈ ਵੇਖੋ ਪੂਰਬਾਰਧ, ਅਧਯਾਯ ੧ ਅੰਕ ੨)।

'ਉਕਤਿ ਜੁਕਤਿ' ਤੋਂ ਇਸ ਛੰਦ ਵਿਚ ਕਵੀ ਜੀ ਦੀ ਮੁਰਾਦ ਸਾਰੇ ਅਲੰਕਾਰ ਵਯੰਗ ਧੁਨੀ ਅਰ ਹੋਰ ਖੂਬਸੂਰਤੀਆਂ ਤੋਂ ਹੈ ਜੋ ਕਵਿਤਾ ਵਿਚ ਹੁੰਦੀਆਂ ਹਨ।

ਚੌਪਈ ॥ ਕਿਤਿਕ ਦਿਵਸ ਜਬਿ ਰਹਤਿ ਬਿਤਾਏ। ਸੇਵਾ ਕਰਿਹੀ ਪ੍ਰੀਤਿ ਬਧਾਏ। ਜ੍ਵਾਲਾ ਪਰਸਨ ਗਯੋ ਜੁ ਸੰਗਾ। ਸੋ ਆਯੋ ਪੁਨਿ ਸਹਿਤ ਉਮੰਗਾ ॥੨॥ ਲਹਿਣਾ ਵਹਿਰ ਬੁਲਾਇ ਬੁਝੇਰਾ[1]। 'ਦੇਹੁ ਦਿਖਾਇ ਦਰਸ ਗੁਰਕੇਰਾ'। ਸਭਿ ਕੋ ਲੇ ਨਿਜ ਸੰਗ ਅਗਾਰੀ। ਆਵਤਿ ਭਾ ਧ੍ਰਮਸਾਲ ਮਝਾਰੀ ॥ ੩ ॥ ਹਾਥ ਬੰਦਿਕੈ ਗਿਰਾ ਬਖਾਨੀ। 'ਸੁਨੀਏ ਬਿਨਤੀ ਸ਼੍ਰੀ ਗੁਨਖਾਨੀ! ।ਗ੍ਰਾਮ ਖ਼ਡੂਰ ਮਨੁਜ ਬਹੁ ਆਏ। ਚਾਹਤਿ ਤੁਮਰੋ ਦਰਸ਼ਨ ਪਾਏ' ॥੪॥ ਕ੍ਰਿਪਾ ਦ੍ਰਿਸ਼ਟਿ ਸੋਂ ਦੇਖਿ ਗੁਸਾਈਂ। ਬੋਲੇ 'ਸੰਗੀ ਲੇਹੁ ਬੁਲਾਈ'। ਆਇਸੁ ਪਾਇ ਬ੍ਰਿੰਦ ਨਰ ਨਾਰੀ। ਲੇ ਪਹੁੰਚਯੋ ਧ੍ਰਮਸਾਲ ਮਝਾਰੀ ॥ ੫ ॥ 'ਕਰੀ[2] ਕਾਮਨਾ ਜਿਹ ਨਰ ਜੋਈ। ਹ੍ਵੈ ਹੈ ਪੂਰਨ[3]' ਭਾਖੀ[4] 'ਸੋਈ'। ਸਿੰਘਾਸਣ ਬੈਠੇ ਗੁਨ ਖਾਨੀ। ਦਰਸਹਿੰ ਕਰਿ ਬੰਦਨ ਮਨ ਬਾਨੀ ॥ ੬ ॥ ਫਲ ਅਰ ਫੂਲ ਉਪਾਇਨ ਧਰਿਹੀਂ। 'ਧੰਨ ਧੰਨ ਗੁਰੂ' ਬਚਨ ਉਚਰਿਹੀਂ। ਬਿਨਤੀ ਭਾਖੈਂ ਖਰੇ ਅਗਾਰੀ। 'ਸਫਲ ਜਨਮ ਹੋਯੋ ਇਸ ਬਾਰੀ' ॥੭॥ ਜਿਹ ਜਿਹ ਕਰੀ ਕਾਮਨਾ ਜੋਈ। ਪੂਰਨ ਕਰਤਿ ਭਏ ਗੁਰ ਸੋਈ। ਏਕ ਨਿਸਾ ਬਸਿ ਪੁਰਿ ਕਰਤਾਰਾ। ਸਰਬ ਸੰਗ ਨਿਜ ਗ੍ਰਾਮ ਪਧਾਰਾ ॥ ੮ ॥ ਲਹਿਣਾ ਰਹਯੋ

---

[1]ਪੁੱਛਿਆ। [2]ਕੀਤੀ ਹੈ। [3]ਹੋਵੇਗੀ ਪੂਰਨ। [4]ਸ੍ਰੀ ਲਹਿਣਾ ਜੀ ਨੇ ਕਿਹਾ ਸੀ ਅਗੋ ਇਹ ਕਿ:—

ਪ੍ਰੇਮ ਕਰਿ ਪਾਸਾ[1]। ਸੇਵਾ ਕਰਹਿ ਜੁ ਹੋਇ ਅਵਾਸਾ। ਜੂਠੇ ਭਾਂਜਨ[2] ਮਾਂਜਨ ਕਰਿਹੀ।ਚਰਨ ਪਖਾਰਿ ਹਰਖ ਉਰ ਧਰਿਹੀ ॥੯॥ ਬਿੰਜਨ ਲਏ ਹਾਂਕਹੀ[3] ਪੌਨਾ। ਬਢਨੀ[4] ਫੇਰਹਿ ਸਗਰੇ ਭੌਨਾ।ਸਤਿਗੁਰ ਪਰ[5] ਕੇ ਬਸਤ੍ਰ ਪਖਾਰਹਿ। ਨਿਸ ਦਿਨ ਸੇਵਾ ਕਰਤਿ ਗੁਜ਼ਾਰਹਿ॥੧੦॥ਮੁਖ ਦਿਸ਼ ਦੇਖਤਿ ਰਹੈ ਸਦਾਈ। ਜਬ ਗੁਨਖਾਨੀ[6] ਦੇਹਿ ਰਜਾਈ[7]। ਤਤਛਿਨ ਕਰਹਿ ਪ੍ਰੀਤ ਉਰਧਾਰੀ। ਸਰਲ ਰਿਦੇ ਥਾ ਮਤਾ ਉਦਾਰੀ[8]* ॥੧੧॥ ਨਿਤਾਪ੍ਰਤੀ ਸ਼ਰਧਾ ਮਨ ਭੀਨੋ। ਨਿਜ ਜੀ ਚਰਨ[9] ਸਮਰਪਨ ਕੀਨੋ। ਭਈ ਪ੍ਰੀਤਿ ਨਹਿੰ ਜਾਇ ਬਖਾਨੀ। ਕੋ ਉਪਮਾ ਦਿਉਂ ਕਛੁ ਨ ਸਮਾਨੀ[10] ॥ ੧੨॥ ਅਲਪ ਪਤੰਗ[11] ਮ੍ਰਿਗ ਕੀ ਜਾਨੀ[12]। ਤਿਨ ਤੇ ਤੂਰਨਤਾ ਪਹਿਚਾਨੀ[13]। ਸੀਸ ਦੇਨ ਕੀ ਹੁਇ ਜਿ ਰਜਾਈ।ਪਲਕ ਮਾਤ੍ਰ ਕਬਹਿ ਨ ਬਿਲਮਾਈ[14]॥੧੩॥ ਏਕ ਦਿਵਸ ਬੇਦੀ ਕੁਲ ਰਾਈ। ਪੌਢੇ ਸਿਹਜਾ ਪਰ ਸੁਖਦਾਈ। ਮਾਯਾ ਧਾਰਿ ਆਪਨੋ ਬੇਖਾ। ਕਮਲ ਬਿਲੋਚਨ ਰੂਪ ਬਿਸ਼ੇਖਾ† ॥ ੧੪ ॥ ਮਨਿਮਯ ਭੂਖਨ[15] ਝਲਕਤਿ ਅੰਗਾ।ਬਸਤ੍ਰ ਕਸੁੰਭੀ[16] ਬਨੇ ਸੁ ਰੰਗਾ।ਚਾਂਪਤਿ[17] ਪਦਪੰਕਜ ਗੁਰ ਕੇਰੇ। ਸੇਵਾ

[1]ਕੋਲ। [2]ਭਾਂਡੇ। [3]ਪੱਖਾ ਲੈਕੇ ਝਲਦਾ ਹੈ। [4]ਬੁਹਾਰੀ। [5]ਦੇ ਉਪਰਦੇ। [6]ਭਾਵ ਗੁਰੂ ਜੀ। [7]ਹੁਕਮ, ਆਗਿਆ। [8]ਮਨ ਦਾ ਮਤਾ ਵਿਸ਼ਾਲ ਸੀ। [9]ਹਿਰਦਾ ( ਗੁਰੂ ਜੀ ਦੇ ) ਚਰਨਾਂ ਤੇ। [10]ਕੋਈ ਬਰੱਬਰ ਨਹੀਂ ( ਉਸ ਉਪਮਾ ਦੇ )। [11]ਪਤੰਗੇ ( ਦੀ ਦੀਵੇ ਨਾਲ )। [12]ਮ੍ਰਿਗ ( ਦੀ ਘੰਡੇ ਹੇੜੇ ਸੰਗੀਤ ਨਾਲ ਜੋ ਪ੍ਰੀਤ ਹੈ ) ਸੋ ਤੁੱਛ ਜਾਣੀਦੀ ਹੈ ( ਇਸ ਪ੍ਰੀਤ ਅੱਗੇ )। [13]ਭਾਵ ਪਤੰਗਾ ਤੇ ਮ੍ਰਿਗ ਜਾਨ ਦੇਣ ਵਿਚ ਕੁਛ ਦੇਰ ਭਾਵੇਂ ਕਰਨ ਪਰ ਸ੍ਰੀ ਪਾਵਨ ਲਹਿਣਾ ਜੀ ਦੀ ( ਇਸ ਗਲ ਵਿਚ ) ਉਹਨਾਂ ਨਾਲੋਂ ਕਾਹਲੀ ( ਅਸਾਂ ) ਪਛਾਤੀ ਹੈ। [14]ਕਦੇ ਨਾ ਡੇਰ ਕਰਨ ( ਸ੍ਰੀ ਅੰਗਦ ਜੀ )। [15]ਰਤਨਾ ਵਾਲੇ ਗਹਿਣੇ। [16]ਲਾਲ। [17]ਮੁੱਠੀਆਂ ਭਰਦੀ।

*ਪਾ:—ਬਾਮਤਾ ਬਿਦਾਰੀ=ਵਿੰਗਾਪਨ ਰਿਦੇ ਤੋਂ ਦੂਰ ਕੀਤਾ ਹੋਇਆ ਸੀ।

†ਮਾਇਆ ਦਾ ਰੂਪ ਧਾਰਕੇ ਆਉਣਾ ਉਸੇ ਤਰ੍ਹਾਂ ਦਾ ਪਰਤਾਵੇ ਕਰਨ ਆਉਣਾ ਹੈ, ਜਿਵੇਂ ਕਲਜੁਗ ਆਇਆ ਸੀ (ਵੇਖੋ ਉੱਤਰਾਰਧ ਅਧਯਾਯ ੧੦ ਅੰਕ ੮੫ ਦੀ ਹੇਠਲੀ ਟੂਕ) ਏਥੇ ਮੁਰਾਦ ਹੈ ਕਿ ਮਾਇਆ ਚਾਹੁੰਦੀ ਸੀ ਕਿ ਗੁਰੂ ਜੀ ਦੌਲਤ ਪਦਾਰਥ ਵਿਚ ਮੋਹ ਕਰਕੇ ਦੁਨੀਆਂਦਾਰ ਹੋ ਜਾਣ, ਪਰ ਉਹ ਭੁਲੇਵੇਂ ਵਿਚ ਨਹੀਂ ਆਏ। ਕਬੀਰ ਜੀ ਨੇ ਬੀ ਕਿਹਾ ਹੈ—'ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸੁ ॥ ਹਮ ਰਾਖੇ ਗੁਰ ਆਪਨੇ ਉਨਿ ਕੀਨੋ ਆਦੇਸੁ ॥ ੮ ॥' ਮਾਇਆ ਦਾ ਅਰਥ ਹੀ ਭੁਲੇਵਾ ਹੈ, ਤੇ ਵੇਦਾਂਤ ਮੂਜਬ ਇਹ ਭ੍ਰਾਂਤੀ ਮਾਤ੍ਰ ਹੈ, ਉਂਞ ਸਾਰਾ ਪਸਾਰਾ ਇਸੇ ਦਾ ਮੰਨਦੇ ਹਨ। ਸਾਂਖ ਨੇ ਇਸੇ ਨੂੰ ਪ੍ਰਕ੍ਰਿਤੀ ਕਹਿਕੇ ਜੜ੍ਹ ਮੰਨਿਆਂ ਹੈ, ਲੱਫਜ਼ਾਂ ਵਿਚ ਰਤਾ ਫਰਕ ਹੈ।

ਕੀਨੀ ਭਾਉ ਘਨੇਰੇ ॥ ੧੫ ॥ ਲਹਿਣੇ ਤਤਛਿਨ ਬਿਜਨਾ ਲੀਨੇ। ਪੌਨ ਕਰਨ ਆਯੋ ਰਸ ਭੀਨੇ। ਪਿਖਿ ਸਰੂਪ ਕੋ ਮਨ ਬਿਸਮਾਯੋ।ਕਛੂ ਨ ਜਾਨਜੋ ਗਯੋ ਲਜਾਯੋ ॥੧੬॥ ਨਿਕਸਿ ਗਈ ਕਰਿ ਸੇਵਾ ਜਬਿਹੀ। ਹਾਥ ਜੋਰਿ ਕੈ ਬੂਝਜੋ ਤਬਿਹੀ। 'ਕੋ ਅੰਗਨਾ[1] ਇਹ ਦਿੱਬਜ ਸਰੂਪਾ[2] ?। ਅਲੰਕਾਰ[3]ਬਰ ਬੇਖ ਅਨੂਪਾ॥੧੭॥ਪਦ ਪੰਕਜ ਸੇਵਹਿ ਧਰਿ ਭਾਊ[4]। ਬੰਦਨ ਕਰਿ ਗਮਨੇ ਦਿਸ਼ ਕਾਊ[5]। ਮੈਂ ਇਕ ਪਿਖੀ, ਔਰ ਨਹਿੰ ਦੇਖੀ[6]। ਉਰ ਮਹਿਂ ਅਚਰਜ ਭਯੋ ਵਿਸ਼ੇਖੀ'॥੧੮॥ਸੁਨਿਕੈ ਸ੍ਰੀ ਬੇਦੀ ਕੁਲ ਕੇਤੂ। ਬੋਲੇ ਭੇਦ ਬਤਾਵਨ ਹੇਤੂ।'ਤੁਝ ਪਰ ਸ੍ਰੀ ਕਰਤਾਰ ਕ੍ਰਿਪਾਲਾ। ਤਬਹਿ ਬਿਲੋਕਜੋ ਰੂਪ ਬਿਸਾਲਾ ॥ ੧੯ ॥ ਔਰ ਕਿਸੂ ਕੋ ਨਦਰ ਨ ਆਵੈ। ਤਾਂ ਕੋ[7] ਪਾਰ ਨ ਪਾਯੋ ਜਾਵੈ। ਮਾਯਾ ਰੂਪ ਜਗਤ ਨਰ ਜੋਊ[8]। ਸਭਿ ਭਰਮਾਏ ਬਚਜੋ ਨ ਕੋਊ ॥੨੦॥ ਦੋਹਰਾ ॥ ਸੋ ਆਵਤਿ ਇਸ ਹੇਤ ਤੇ ਦ੍ਵਾਦਸ਼ ਕੋਸਨ[9] ਦੂਰ। ਰਹਤਿ ਹਮਾਰੇ ਪਾਸ ਤੇ,ਛਲ ਬਲ ਹ੍ਵੈ ਨ ਹਜੂਰ[10]॥੨੧॥ਚੌਪਈ॥ਰਹਜੋ ਚਹਤਿ ਹੈ ਨਿਕਟ ਕੁਚਾਲੀ। ਪਾਇ ਜਾਂਹਿ ਨਰ ਹੋਤਿ ਕੁਢਾਲੀ[11]। ਯਾਂਤੇ ਸੇਵ ਕਰਤਿ ਸੋ ਆਈ।ਇਸਥਿਰ ਹੋਨ ਸਮੀਪ ਸਦਾਈ ॥੨੨॥ਦੁਤਿਯ ਸਰੂਪ ਧਰੈਂ ਹਮ ਜਬਿ ਹੀ।ਖਸ਼ਟ ਕੋਸ ਪਰ ਥਿਤ ਹ੍ਵੈ ਤਬਿਹੀ।ਤ੍ਰਿਤੀਏ ਤਨ ਦਰ ਪਰ ਚਲਿ ਆਵਹਿ। ਸੇਵ ਕਰਹਿ ਸਭਿ ਭਾਂਤਿ ਰਿਝਾਵਹਿ॥੨੩॥ਧਰੈਂ ਚਤੁਰਥੀ ਜਬਿ ਹਮ ਦੇਹੀ।ਚਹੁੰ ਦਰ ਪ੍ਰਵਿਸ਼ੈ ਆਵੈ ਏਹੀ'।ਇਸ ਪ੍ਰਕਾਰ ਸਭਿ ਭੇਦ ਬਤਾਵਾ। ਸੁਨਿ ਲਹਿਣਾ ਹਿਰਦੇ ਹਰਖਾਵਾ*॥੨੪॥ਭਰਜੋ ਪ੍ਰੇਮ ਉਰ ਸੇਵਾ ਕਰਿਹੀ। ਨਹੀ ਅਹੰਤਾ ਰੰਚਕ ਧਰਿਹੀ। ਇਸ ਬਿਧਿ ਦਿਵਸ ਬਿਤੀਤੇ ਕੇਤੇ।ਕਰਹਿ ਸਦਨ ਹ੍ਵੈ ਕਾਰਜ ਤੇਤੇ ॥ ੨੫ ॥ ਏਕ ਸਮੇ ਧ੍ਰਮਸਾਲਾ ਮਾਂਹੀ। ਰੁਚਿਰ ਪ੍ਰਯੰਕ ਡਸਾਵਾ ਤਾਂਹੀ। ਤਿਹ ਪਰ ਪੌਢੇ ਹੁਤੇ ਗੁਸਾਈਂ। ਲਹਿਣਾ

[1]ਕੌਣ ਇਸਤਰੀ। [2]ਦੇਵਤਿਆਂ ਦੇ ਸਰੂਪ ਵਾਲੀ। [3]ਗਹਿਣੇ। [4]ਸ਼ਰਧਾ ਨਾਲ। [5]ਕਿਸੇ ਤਰਫ। [6]ਇਕ ਮੈਂ ਉਹ ਦੇਖੀ ਹੈ ਹੋਰ ਕਿਸੇ ਨੇ ਨਹੀਂ ਵੇਖੀ। [7]ਉਸ ( ਮਾਇਆ ) ਦਾ। [8]( ਉਹ ) ਮਾਇਆ ਸਰੂਪ ( ਧਾਰ ਕੇ ਆਈ ਸੀ ) ਜਿਸ ਨੇ ਜਗਤ ਦੇ ਨਰ। [9]ਬਾਰਾਂ ਕੋਹ। [10]ਸਾਡੇ ਸਾਹਮਣੇ ਛਲ ਵਲ ਉਸ ਦੇ ਚਲ ਨਹੀਂ ਸਕਦੇ। [11]ਜਿਸ ਨੂੰ ਪ੍ਰਾਪਤ ਕਰਕੇ ਨਰ ਕੁਚਾਲ ਵਾਲੇ ਹੋ ਜਾਂਦੇ ਹਨ।

*ਇਹ ਕਵਿ ਜੀ ਨੇ ਇਕ ਗਲ ਅਲੰਕਾਰਕ ਵਰਣਨ ਕੀਤੀ ਹੈ, ਮਾਇਆ ਦਿਬਜ (ਅਸਮਾਨੀ) ਰੂਪ ਧਾਰਕੇ ਆਈ ਸੀ। ਉਹ ਬੀ ਐਸਾ ਸੀ ਜੋ ਸ੍ਰੀ ਪਰਮ ਪਵਿੱਤਰ ਲਹਿਣਾ ਜੀ ਨੂੰ ਦਿਸ ਸੱਕਿਆ. ਉਹ ਰੂਪ ਸਰੀਰ ਧਾਰੀ ਨਹੀਂ ਸੀ।

ਸੀਤਲ ਪੌਨ ਝੁਲਾਈ ॥੨੬॥ ਹਲਤ ਹੁਤੇ ਪਦ ਪੰਕਜ ਦੋਊ। ਜਿਨ ਕੇ ਅਹੈ ਸਮੀਪ ਨ ਕੋਊ। ਇਹ ਬਿਲੋਕ ਲਹਿਣਾ ਬਿਸਮਾਨਜੋ। ਦ੍ਵੈ ਕਰ ਜੋਰੇ ਬਚਨ ਬਖਾਨਜੋ ॥੨੭॥ 'ਕਿਹ ਕਾਰਨ ਪਦ ਪੰਕਜ ਦੋਈ। ਚੰਚਲ ਹੋਤਿ ਆਪ ਤੇ ਸੋਈ। ਕੋਇ ਨ ਪਿਖਿਯਤਿ ਜਿਨਹਿ ਸਮੀਪਾ'। ਸੁਨਿ ਬੋਲੇ ਬੇਦੀ ਕੁਲ ਦੀਪਾ॥੨੮॥ 'ਤੂੰ ਹੈਂ ਮੇਰੋ ਪਰਮ ਪਿਆਰੋ। ਯਾਂਤੇ ਸਭਿਹੀ ਭੇਦ ਉਚਾਰੋਂ। ਅਮਰ ਬਿੰਦ ਛ੍ਵੈ ਛ੍ਵੈ ਜੁਗ ਪਾਈ[੧]। ਬੰਦਨ ਕਰਿ ਕਰਿ ਸਦਨ ਸਿਧਾਈਂ[੨]॥ ੨੯॥ ਆਵਹਿਂ ਮਿਲਿ ਕਰਿ ਕਬਿ ਕਬਿ ਸਾਰੇ। ਗੁਪਤ ਰੂਪ ਨਰ ਨਾਂਹਿ ਨਿਹਾਰੇ[੩]'। ਸੁਨਿ ਕਹਿ 'ਸੱਤਿ ਸੱਤਿ ਪ੍ਰਭੁ ਸੋਊ'। ਬੰਦਤਿ ਭਾ ਪਦ ਪੰਕਜ ਦੋਊ॥੩੦॥ ਪਰਮ ਪ੍ਰੇਮ ਜਾਗਜੋ ਉਰ ਮਾਂਹੀ। ਰੰਗਜੋ ਰੰਗ ਭਗਤਿ ਮਨ ਜਾਂਹੀ। ਇਕ ਮਨ ਹ੍ਵੈ ਪਢਿਹੈ ਗੁਰਬਾਣੀ। ਸੁਨਹਿ ਗੁਨਹਿ ਕੀਰਤਿ ਚਿਤ ਮਾਨੀ॥ ੩੧॥ ਵਾਹਿਗੁਰੂ ਕੋ ਸਿਮਰਨ ਕਰਿਹੀ। ਉਮਗ ਉਮਗ ਮੁਖ ਸੁਜਸੁ ਉਚਰਿਹੀ। ਚੀਤ ਪ੍ਰੀਤਿ ਕੀਰਤਿ ਨਿਆਰੀ। ਲਿਵ ਲਾਗੀ ਨਿਸਦਿਨ ਸੁਖਕਾਰੀ॥ ੩੨॥ ਕਰਿਤਜੋ ਸੇਵਾ ਸਮਾਂ ਬਿਤਾਵਹਿ। ਜਗ ਕਾਰਜ ਕੋ ਰਿਦੇ ਨ ਆਵਹਿ। ਇਸ ਬਿਧਿ ਬਾਸੁਰ ਕਿਤੇ ਬਿਤਾਏ। ਚਰਨ ਕਮਲ ਮਨ ਭੌਰ ਲੁਭਾਏ॥੩੩॥ ਬੈਠੇ ਹੁਤੇ ਬੇਦਿਕੁਲਦੀਪਾ। ਪਾਉਂ ਪਲੋਸਤਿ[੪] ਹੋਇ ਸਮੀਪਾ। ਕਰ ਪਰਸਜੋ ਪਿੰਡਰੀ ਜਬਿ ਦੇਖੀ। ਜਿਨ ਕੋ ਲਗੀ ਝਰੀਟ ਵਿਸ਼ੇਖੀ*॥੩੪॥ ਬੂਝਜੋ ਲਹਿਣੇ ਦ੍ਵੈ ਕਰ ਬੰਦੇ। 'ਕਿਸ ਬਿਧਿ ਕੰਟਕ[੫] ਲਗੇ ਮੁਕੰਦੇ! ਵਹਿਰ ਕਹੂੰ ਅਸ ਠੌਰਨ ਮਾਂਹੀ[੬]। ਗਮਨੇ ਪ੍ਰਭੂ! ਆਪ ਕਬਿ ਨਾਂਹੀ॥੩੫॥ ਅਬਿ ਲਾਗੀ ਹੈਂ ਪਰਹਿਂ ਲਖਾਈ[੭]। ਇਹ ਕਾਰਨ ਮੁਝ ਦੇਹੁ ਬਤਾਈ'। ਸੁਨਿਕੇ ਸ਼੍ਰੀਗੁਰ ਗਿਰਾ ਅਲਾਈ। 'ਏਕ ਅਯਾਲੀ ਅਜਾ ਚਰਾਈ[੮]' ॥ ੩੬ ॥ ਦੋਹਰਾ ॥ ਮੰਨ

---

[੧]ਦੇਵਤੇ ਸਾਰੇ ਛੂਹ ਛੂਹ ਕੇ ਦੋਵੇਂ ਚਰਣ। [੨]ਘਰਾਂ ਨੂੰ ਮੁੜੇ ਜਾਂਦੇ ਹਨ। [੩]ਗੁਪਤ ਰੂਪ ਵਿਚ ਆਉਂਦੇ ਹਨ ਤਾਂਕਿ ਲੋਕੀਂ ਦੇਖ ਨਾ ਲੈਣ। [੪]ਘੁਟਦੇ ਸਨ ਚਰਨ। [੫]ਕੰਡੇ। [੬]ਐਸੀਆਂ ਥਾਵਾਂ ਵਿਚ। [੭]ਪ੍ਰਤੀਤ ਹੁੰਦੀਆਂ ਹਨ। [੮]ਬੱਕਰੀਆਂ ਚਰਾ ਰਿਹਾ ਹੈ।

*ਧਿਆਨ ਧਾਰਨ ਵਾਲਾ ਜਦੋਂ ਆਪਣੇ ਅੰਦਰਲੇ ਭਾਵ ਵਿਚ ਆਪਣੇ ਧਿਆਨ ਨਾਲ ਅਭੇਦ ਤੇ ਉਹੋ ਰੂਪ ਹੋ ਜਾਂਦਾ ਹੈ ਤਾਂ ਉਸ ਦਾ ਦੁਖ ਸੁਖ ਜਿਸ ਦਾ ਧਿਆਨ ਧਰਿਆ ਜਾਵੇ ਉਸ ਪਰ ਅਸਰ ਕਰਦਾ ਹੈ ਤੇ ਉਸ ਅਗੇ ਸਾਮਰਤੱਖ ਹੋ ਜਾਂਦਾ ਹੈ, ਉਹ ਦਾਤਾ ਉਸ ਦੀ ਰੱਖਯਾ ਕਰਦਾ ਹੈ ਇਹ ਆਤਮ ਵਿਦਯਾ ਦਾ ਇਕ ਨਿਯਮ ਹੈ।

ਯਥਾ:—ਕੰਡਾ ਪਾਇ ਨ ਗਡਈ ਮੂਲੇ ਜਿਸੁ ਸਤਿਗੁਰੁ ਰਾਖਣਹਾਰਾ ਹੈ॥
[ਮਾਰੂ ਸੋਲਹੇ ਮ: ੧-੯-੩-੧੧

ਇਕਾਂਤਿ ਹ੍ਵੈ ਪ੍ਰੀਤਿ ਯੁਤ ਪਢਹਿ ਸੋਹਿਲਾ[1] ਸੋਇ। ਕੰਟਕ ਝਾਰ ਅਪਾਰ ਜਹਿ[2] ਵਿਰਤਿ ਪ੍ਰੇਮ ਮਹਿਂ ਹੋਇ ॥੩੭॥ ਚੌਪਈ ॥ ਹ੍ਵੈ ਸਮੀਪ ਬਿਚਰੋਂ ਤਿਹ ਸੰਗਾ॥ਲਗਨੇ ਦੇਉਂ ਨ ਕੰਟਕ ਅੰਗਾ।ਤਹਾਂ ਝਰੀਟ ਲਗੀ ਇਹੁ ਜਾਨਹੁ। ਲਹਿਣੇ!ਸਾਚ ਬਚਨ ਮਮ ਮਾਨਹੁ॥੩੮॥ਪਢਹਿ ਸੋਹਿਲਾ ਜੋ ਕਿਤ ਕੋਊ[3]। ਤਿਹ ਸਮੀਪ ਨਿਸ਼ਚੈ ਮੈਂ ਹੋਊਂ।ਅਸ ਕਹਿ ਪੁਨ ਇਕਸਿੱਖ ਹਕਾਰਾ।ਤਿਹ ਸੋਂ ਬੋਲੇ ਮੋਖ ਉਦਾਰਾ ॥ ੩੯॥ 'ਅਮਕਾ ਜੋ ਥਲ ਤਹਾਂ ਅਯਾਲਾ। ਅਜਾ ਚਰਾਵਤਿ ਪ੍ਰੇਮ ਬਿਸ਼ਾਲਾ। ਜਾਵਹੁ ਤੁਮ ਤਿਹ ਨਿਕਟ ਨਿਹਾਰੀ। ਆਦਰ ਯੁਕਤ ਸੁ ਆਇ ਹਕਾਰੀ[4]' ॥ ੪੦ ॥ ਆਇਸੁ ਪਾਇ ਗਯੋ ਸਿਖ ਤਹਿੰਵਾ। ਅਜਾ ਚਰਾਇ ਅਯਾਲੀ ਜਹਿੰਵਾ। ਤਿਹ ਬਿਲੋਕਿ ਬੋਲਯੋ ਮ੍ਰਿਦੁ ਬਾਨੀ। 'ਤੁਝਹਿ ਹਕਾਰਤਿ ਗੁਰ ਗੁਨਖਾਨੀ' ॥੪੧॥ ਸੁਨਿ ਕਰਿ ਚਲਯੋ ਸਿੱਖ ਕੇ ਸਾਥਾ। ਆਇ ਨਿਵਾਯੋ ਜੁਗਪਗ[5] ਮਾਥਾ। ਕ੍ਰਿਪਾ ਦ੍ਰਿਸ਼ਟਿ ਕੋ ਦੇਖਿ ਗੁਸਾਈਂ।ਤਿਹ ਅਯਾਲਿ ਸੋਂ ਗਿਰਾ ਅਲਾਈ॥੪੨॥ਦੋਹਰਾ॥ 'ਸੋਵਨ ਸਮੈਂ ਬਖਾਨਿਯੇ ਕੰਠ ਸੋਹਿਲਾ ਜੋਇ[6]'। ਅਧਿਕ ਖ਼ੁਸ਼ੀ ਬਹੁਰੋ ਕਰੀ ਦ੍ਵੈਤ ਰਿਦੈ ਤੇ ਖੋਇ ॥੪੩॥ਚੌਪਈ॥ਸੁਨਿ ਅਯਾਲਿ ਨੈ ਬਿਨੈ ਉਚਾਰੀ। "ਅਬ ਜਿਉਂ ਹੋਇ ਰਜਾਇ ਤੁਮਾਰੀ। ਤਿਉਂ ਮੈਂ ਕਰਿਹੌਂ ਧਰਿ ਉਰ ਪ੍ਰੀਤੀ। ਸੋਈ ਲਖੋਂ ਸ਼ਾਂਤਿਦਾ[7] ਰੀਤੀ'॥੪੪॥ਨਿਕਟਿ ਜਿ ਨਰ ਭੇ ਬਿਸਮੈ[8]ਤਬਿਹੀ। ਧਰਹਿਂ ਗੁਰੂ ਪਰ ਸ਼ਰਧਾ ਸਭਿਹੀ।ਪਿਖਿਓ ਲੋਚਨ[9] ਕਾਰਨ ਜੋਈ[10]। ਦ੍ਰਿਢ ਪਰਤੀਤ ਰਿਦੈ ਮਹਿਂ ਹੋਈ[11] ॥ ੪੫ ॥ ਪਢਹਿਂ ਸੋਹਿਲਾ ਸੋਵਨ ਕਾਲਾ। ਹਿਰਦੈ ਧਰਿਕੈ ਧ੍ਯਾਨ ਬਿਸਾਲਾ। ਤਿਨ ਕਾ ਹ੍ਵੈ ਸਤਿਗੁਰ ਰਖਵਾਰਾ। ਬਿਘਨ ਸਰਬ ਦੇ ਦੂਖ ਨਿਵਾਰਾ ॥ ੪੬ ॥ ਤੀਨ ਬਰਖ ਜਬਿ ਇਸ ਬਿਧਿ ਬੀਤੀ। ਲਹਿਣਾ ਸੇਵ ਕਰੇ ਯੁਤ ਪ੍ਰੀਤੀ।ਪੁਨ ਨਿਕੇਤ ਸੁਧ[12] ਲੇਨੇ ਕਾਰਨ। ਆਇਸੁ ਦੀਨੀ ਦੰਭ ਬਿਦਾਰਨ[13] ॥੪੭॥ ਸੁਨਿ ਨਿਦੇਸ਼ ਪ੍ਰਭੁ[14] ਜਾਇ ਨ ਮੋਰੀ[15]। ਬੰਦੇ ਪਦ ਪੰਕਜ ਕਰ ਜੋਰੀ। ਗਮਨਯੋ ਪੰਥ ਰਿਦੇ ਧਰਿ ਧ੍ਯਾਨਾ।

---

[1]ਕੀਰਤਨ ਸੋਹਿਲਾ। [2]ਕੰਡਿਆਂ ਦੀਆਂ ਝਾੜੀਆਂ ਬਹੁਤੀਆਂ ਹਨ ਜਿੱਥੇ। [3]ਕੋਈ ਕਿਧਰੇ। [4]ਲਿਆਓ ਬੁਲਾਇਕੇ। [5]ਦੋਹਾਂ ਚਰਨਾਂ ਤੇ। [6]ਸੌਣ ਵੇਲੇ ਪੜ੍ਹਿਆ ਕਰੋ ਸੋਹਿਲਾ ਜੋ ਤੇਰੇ ਕੰਠ ਹੈ। [7]ਸ਼ਾਂਤੀ ਦਾਇਕ। [8]ਅਚਰਜ ਹੋਏ। [9]ਅੱਖੀਂ ਡਿੱਠਾ। [10]ਜੋ ਕਾਰਨ ਸੀ (ਝਰੀਟਾਂ ਦਾ)। [11]ਭਾਵ ਸਾਰੇ ਨਿਕਟ ਵਰਤੀਆਂ ਦੇ ਹਿਰਦੇ ਵਿਚ। [12]ਘਰ ਦੀ ਖਬਰ ਸਾਰ। [13]ਭਾਵ ਗੁਰੂ ਜੀ ਨੇ। [14]ਭਾਵ ਗੁਰੂ ਜੀ ਦੀ ਆਗਿਆ। [15]ਮੋੜੀ ਨਹੀਂ ਜਾਂਦੀ।

ਮਨ ਥਿਰ, ਕਿੰਚਿਤ[1] ਨਾਂਹਿ ਡੁਲਾਨਾ ॥ ੪੮ ॥ ਕ੍ਰਮ ਕਰਿ ਪਹੁੰਚਿ ਖਡੂਰ ਮਝਾਰਾ । ਪ੍ਰਵਿਸ਼ਯੋ ਸਦਨ ਮਿਲਯੋ ਪਰਵਾਰਾ । ਤਬਿ ਸਭਿ ਨਰਨ ਕਾਨ ਸੁਨਿ ਪਾਯੋ । 'ਕਾਲ ਬਿਤੇ ਬਹੁ ਲਹਿਣਾ ਆਯੋ' ॥ ੪੯ ॥ ਮਿਲਨ ਹੇਤ ਮਿਲਿ ਕਰਿਕੈ ਸਭਿਹੀ ॥ ਸੁਜਸੁ ਕਹਤਿ ਚਲਿ ਆਇ ਤਬਿਹੀ ॥ ਆਦਰ ਕਰਨ ਨਾਨ ਸਭਿ ਭਾਈਂ । ਉਠਯੋ ਸੁ ਮੰਚ ਪਰ ਤੇ ਅਗੁਵਾਈ ॥ ੫੦॥ ਗਰ ਸੋਂ ਲਾਇ ਮਿਲਯੋ ਸਭਿ ਸੰਗਾ ॥ ਪੇਖਯੋ ਨਰਨ ਸੁਭਾਉ ਉਤੰਗਾ[2] । ਹੁਤੋ ਸੁਸ਼ੀਲ ਚੌਧਰੀ ਗ੍ਰਾਮੂ । ਉੱਤਮ ਅਹੈ ਤਖਤਮਲ ਨਾਮੂ ॥ ੫੧॥ ਤਿਨ ਤਬਿ ਆਇ ਬੰਦਨਾ ਕੀਨੀ । ਸੇਵ ਨਿੰਮ੍ਰਤਾ ਮਹਿਂ ਮਤਿ ਭੀਨੀ ॥ ਤਿਹ ਬਿਲੋਕਿ ਲਹਿਣਾ ਕਹਿ ਬਚਨਾ । ਮਾਧੁਰਤਾ ਮਿਰਦੁਲ ਜਿਨ ਰਚਨਾ ॥ ੫੨॥ 'ਮਤਿ ਬਿਸਾਲ[3] ਗਲ ਮਿਲੀਏ ਆਈ ॥ ਬੰਦਨ ਕਰਿ ਕਿਉਂ ਬੈਸਯੋ ਜਾਈ? । ਸਭਿ ਨਰ ਮਹਿਂ ਤੁਮ ਅਧਿਕ ਬਡੇਰੇ । ਮਨੁਜ ਗ੍ਰਾਮ ਅਨੁਸਾਰਿ ਸੁ ਤੇਰੇ[4] ॥੫੩॥ ਊਚੇ ਪਦ ਕੋ ਪਾਇ ਨਿਮਾਈ[5] । ਉੱਤਮ ਸੋ ਜਗ ਬਿਖੈ ਗਿਨਾਈਂ[6] । ਫਲ ਕੋ ਪਾਇ ਤਰੋਵਰੁ ਜੋਈ ॥ ਸ਼ਾਖ਼ਾ ਝੁਕੈਂ ਧਰਨਿ ਪਰ ਸੋਈ' ॥੫੪॥ ਕਹੈ ਚੌਧਰੀ ਦ੍ਵੈਕਰ ਜੋਰੇ । 'ਤੁਮ ਸੁਸ਼ੀਲ ਅਤਿਸ਼ੈ ਪ੍ਰਿਯ ਮੋਰੇ । ਮਹਾਂ ਪੁਰਖ ਕੇ ਢਿਗ ਚਿਰ-ਕਾਲਾ । ਰਹਿ ਕੈ ਕੀਨੀ ਸੇਵ ਬਿਸ਼ਾਲਾ ॥੫੫॥ ਮਹਾਂਪੁਰਖ ਕੇ ਭਏ ਸਮਾਨਾ ॥ ਤੁਮ ਕੋ ਪੂਜਨ ਮੈਂ ਭਲ ਜਾਨਾ ॥ ਗਰ ਸੋਂ ਮਿਲਿਨ ਯੋਗ ਅਬਿ ਨਾਂਹੀ ॥ ਸੇਵਾ ਕਰਨ ਠਟੋਂ ਮਨ ਮਾਂਹੀ' ॥੫੬॥ ਸੁਨਿ ਸ਼੍ਰੀ ਲਹਿਣਾ ਹਰਖਯੋ ਭਾਰੀ । ਖ਼ੁਸ਼ੀ ਅਧਿਕ ਤਿਹ ਊਪਰ ਧਾਰੀ । ਕਹਯੋ ਬਚਨ 'ਤੂੰ ਅਤਿ ਬ੍ਰਿਧ ਹੋਵਹਿ ॥ ਸਤਿ-ਗੁਰ ਭਾਵੈ ਸਭਿ ਦੁਖ ਖੋਵਹਿਂ ॥੫੭॥ ਪਾਇਂ ਸਦਨ ਮਹਿਂ ਸਰਬ ਪਦਾਰਥ ॥ ਜਾਇਂ ਪ੍ਰਲੋਕ ਹੋਇ ਕਿਰਤਾਰਥ'[7] ॥ ਤਬਿ ਤੇ ਤਿਹ ਨਿਕੇਤ ਕੇ ਮਾਂਹੀ ॥ ਕਿਸੂ ਵਸਤੁ ਕੀ ਕਮਤੀ ਨਾਂਹੀ ॥ ੫੮ ॥ ਕਰਨੀ ਭਗਤਿ ਰਿਦੇ ਮਹਿਂ ਜਾਗੀ । ਸਤਿਗੁਰ ਨਾਮ ਸੰਗ ਲਿਵ ਲਾਗੀ । ਬਹੁਰੋ ਕਰਤਿ ਭਏ ਸਤਿ ਭਾਉ । ਉਸਤਤਿ ਕਰਹਿਂ ਲੇਤਿ ਮੁਖ ਨਾਉਂ ॥ ੫੯ ॥ ਦੋਹਰਾ ॥ ਤਿਹ ਛਿਨ ਬੈਠਯੋ ਤਖ਼ਤਮਲ ਮਾਨਵ ਅਪਰ ਸੁ ਬ੍ਰਿੰਦ । ਸ਼ਬਦ ਉਚਾਰਯੋ ਸਤਿਗੁਰੂ ਸ਼ਰਧਾ ਹਿਤ ਸੁਖਕੰਦ ॥ ੬੦ ॥ ਸ਼੍ਰੀ ਮੁਖ ਵਾਕ ॥ ਸੂਹੀ ਮਹਲਾ ੧ ॥

ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ ॥ ਸੂਖੀ ਕਰੈ ਪਸਾਉ ਦੂਖ ਵਿਸਾਰਸੀ ॥

[1]ਰਤਾ ਬੀ । [2]ਉੱਚਾ । [3]ਹੇ ਵਡੀ ਮੱਤ ਵਾਲੇ । [4]ਤੇਰੇ ਅਧੀਨ ਹਨ । [5]ਜੋ ਨੀਊਂਦੇ ਹਨ । [6]ਗਿਣੇ ਜਾਂਦੇ ਹਨ । [7]ਨਿਹਾਲ ਹੋਕੇ ਅਥਵਾ ਮੁਕਤ ਹੋਕੇ ।

ਸਹਸਾ ਮੂਲਿ ਨਾਹਿ ਸਰਪਰ ਤਾਰਸੀ ॥ ੧ ॥ ਤਿਨ੍ਹਾਂ ਮਿਲਿਆ ਗੁਰੁ ਆਇ ਜਿਨ੍ ਕਉ ਲੀਖਿਆ ॥ ਅੰਮ੍ਰਿਤੁ ਹਰਿਕਾ ਨਾਉ ਦੇਵੈ ਦੀਖਿਆ ॥ ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ ॥ ੨ ॥ ਜਾਕਉ ਮਹਲੁ ਹਜੂਰਿ ਦੂਜੇ ਨਿਵੈ ਕਿਸੁ ॥ ਦਰਿ ਦਰਵਾਣੀ ਨਾਹਿ ਮੂਲੇ ਪੁਛ ਤਿਸੁ ॥ ਛੁਟੈ ਤਾਂਕੈ ਬੋਲਿ ਸਾਹਿਬ ਨਦਰਿ ਜਿਸੁ ॥ ੩ ॥ ਘਲੇ ਆਣੇ ਆਪਿ ਜਿਸੁ ਨਾਹੀ ਦੂਜਾ ਮਤੈ ਕੋਇ ॥ ਢਾਹਿ ਉਸਾਰੇ ਸਾਜਿ ਜਾਣੈ ਸਭ ਸੋਇ ॥ ਨਾਉ ਨਾਨਕ ਬਖਸੀਸ ਨਦਰੀ ਕਰਮੁ ਹੋਇ ॥ ੪ ॥ ੩ ॥

ਚੌਪਈ ॥ ਤਿਹਛਿਨ ਸੁਨਿਕੈ ਬੰਦਨ ਕੀਨੀ। ਭਾਉ ਬਿਖੈ ਮਤਿ ਸਭਿ ਕੀ ਭੀਨੀ। ਇਸ ਪ੍ਰਕਾਰ ਮਿਲਿ ਕੀਨੋ ਗਵਨੰ। ਲਹਿਣਾ ਰਹਯੋ ਕਿਤਿਕ ਦਿਨ ਭਵਨੰ ॥ ੬੧ ॥ ਕਬਿ ਇਕ ਛਿਨ ਚਿਤ ਪਰਚਤਿ ਨਾਂਹੀ। ਕਬਿ ਆਂਙਨ[1] ਕਬਿ ਬਾਹਰ ਜਾਂਹੀ। ਗੁਰ ਪਦਪੰਕਜ ਢਿਗ ਮਨ ਛੋਰਾ। ਤਨ ਆਯੋ ਨਿਕੇਤ ਕੀ ਓਰਾ ॥੬੨॥ ਕੈਸੇ ਹੋਇ ਚੈਨ ਮਨ ਮਾਂਹੀ। ਚੰਦ ਚਕੋਰ ਚੀਤ ਚਿਤ ਚਾਹੀ। ਲੋਚਨ ਕਮਲ ਰਹੈਂ ਅਲਸਾਏ। ਬਿਨ ਅਪਨੋ ਪ੍ਰੀਤਮ ਰਵਿ[2] ਪਾਏ ॥ ੬੩ ॥ ਕਿਹ ਸੋਂ ਕਹੈਂ ਨ, ਰਹੈਂ ਉਦਾਸਾ। ਕਰਤਿ ਨ ਸੁਧ ਉਰ ਕਾਜ ਅਵਾਸਾ[3]। ਰਹੇ ਅਲਪ ਦਿਨ ਬੀਚ ਖਡੂਰੇ। ਪੁਨ ਚਹਿੰ ਚਲਯੋ ਨਿਕਟ ਗੁਰ ਪੂਰੇ॥੬੪॥ ਸਭਿਹਿਨਿ ਸੋਂ ਮਿਲਿ ਕਰਿ ਹਿਤ ਸੰਗਾ। ਗਮਨਯੋ ਪੰਥ ਰਿਦੇ ਸ ਉਮੰਗਾ। ਨਰ ਕਹਿ ਰਹੇ 'ਰਹਉ ਕੁਛ ਔਰੀ। ਬਹੁ ਦਿਨ ਮਹਿੰ ਆਯੋ ਨਿਜ ਠੌਰੀ'॥੬੫॥ ਯਥਾ ਯੋਗ ਸਭਿ ਸੋਂ ਕਹਿ ਨੀਕੇ। ਪਹੁੰਚਯੋ ਪੁਰਿ ਕਰਤਾਰ ਨਜੀਕੇ। ਜਾਇ ਦਰਸ ਦੇਖਯੋ ਸੁਖਦਾਈ। ਮਨਿ ਬਿਨ ਫਨੀ ਮਨੋ ਮਨਿ ਪਾਈ[4]॥੬੬॥ 'ਸ਼ਰਨ ਸ਼ਰਨ' ਕਹਿ ਚਰਨ ਗਹਾਨੇ। ਨਮੋ ਕੀਨ ਪਰਿ ਦੰਡ ਸਮਾਨੇ[5]। 'ਪੁਰਖਾ ! ਭਲਾ ਕਰਹਿ ਕਰਤਾਰਾ'। ਅਸ ਕਹਿ ਢਿਗ ਬਿਠਾਇ ਸਤਿਕਾਰਾ॥੬੭॥ 'ਲਹਿਣੇ! ਤੂਰਨ ਹੀ ਚਲਿ ਆਯੋ। ਰਹਨਿਨਿਕੇਤ ਨ ਕਿਉਂ ਮਨ ਭਾਯੋ'।[6] "ਤੁਮ ਸਭਿ ਜਾਨਹੁ ਸ੍ਰੀਜਗਨਾਥਾ! ਆਵਨ ਰਹਨਿ ਨਹੀਂ ਮੁਝ ਹਾਥਾ॥੬੮॥ ਜਿਉਂ ਪਤੰਗ ਹੈ ਡੋਰ ਅਧੀਨਾ। ਚਹੈ ਖਿਡਾਰਿ[7] ਕਰਖ ਤਬਿ ਲੀਨਾ'। ਅਸ ਕਹਿ ਸੇਵ ਬਿਖੈ ਮਨ ਲਾਵਾ। ਦੇਖਤਿ ਦਰਸ ਰਹਤਿ ਹੁਲਸਾਵਾ ॥ ੬੯ ॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰਧੇ 'ਸ੍ਰੀ ਅੰਗਦ ਪ੍ਰਸੰਗ' ਬਰਨਨੰ ਨਾਮ ਅਠਤਾਲੀਸਵੇਂ ਅਧਯਾਯ ॥ ੪੮ ॥

---

[1] ਵੇਹੜੇ ਵਿਚ। [2] ਪ੍ਰੀਤਮ ਰੂਪੀ ਸੂਰਜ। [3] ਘਰ ਦੇ ਕੰਮਾਂ ਦੀ। [4] ਭਾਵ ਗੁਵਾਚੀ ਮਣੀ ਵਾਲੇ ਨਾਗ ਨੇ ਮਾਨੋਂ ਮਣੀ ਫੇਰ ਲੱਭ ਲਈ ਹੈ। [5] ਪੈਕੇ ਡੰਡਵਤ। [6] ਸ੍ਰੀ ਲਹਿਣੇ ਜੀ ਦਾ ਉੱਤਰ। [7] ਖਿਡਾਰੀ।

੪੯. [ਸ਼ੁਭ ਗੁਣ ਮਹਾਤਮ। ਬ੍ਰਿਛਾਂ ਤੋਂ ਭੋਜਨ। ਜਲ ਤਪੱਸਯਾ, ਰੋੜਾਂ ਦੀ ਸਿਹਜਾ, ਰੇਤ ਅੱਕ ਅਹਾਰ]

ਦੋਹਰਾ॥ ਸਮ ਦਮ ਨੇਮ ਵਿਰਾਗ ਯਮ ਕਰੁਨਾ ਸਤਿ ਸੰਤੋਖ।
ਸਤਿਗੁਰ ਕੇ ਪਰਸਾਦਿ ਤੇ ਹ੍ਵੈ ਮਨ ਮਾਲੀ ਪੋਖ॥ ੧॥

ਸਮ=ਅੰਦਰਲੇ ਇੰਦ੍ਰਿਆਂ ਨੂੰ ਵਸ ਵਿਚ ਕਰਨਾ। [ਸੰਸ:, ਸ਼ਮ]
ਦਮ=ਬਾਹਰਲੇ ਇੰਦ੍ਰਿਆਂ ਨੂੰ ਵਸ ਵਿਚ ਰੱਖਣਾ।
ਨੇਮ=ਕੋਈ ਬੰਨ੍ਹੀ ਹੋਈ ਰੀਤ। ਕਿਸੇ ਮੁਕਰਰ ਕੀਤੇ ਤਰੀਕੇ ਨਾਲ ਜੋ ਕੁਛ ਕੀਤਾ ਜਾਏ। [ਸੰਸ:, ਨਿਯਮ]। ਯੋਗ ਵਿਚ ਪੰਜ ਨਿਯਮ ਗਿਣੇ ਹਨ:—
ਸ਼ੌਚ=ਬਾਹਰਲੀ ਅੰਦਰਲੀ ਪਵਿੱਤ੍ਰਤਾ।
ਸੰਤੋਖ=ਜੋ ਆਪਣੇ ਪਾਸ ਹੈ ਉਸ ਵਿਚ ਨਿਰਬਾਹ ਕਰਨਾ।
ਤਪ=ਸਰਦੀ ਗਰਮੀ ਭੁਖ ਤ੍ਰੇਹ ਆਦਿ ਦਾ ਸਹਾਰਨਾ।
ਸ੍ਵਾਧਯਾਯ=ਨਾਮ ਦਾ ਜਪਣਾ। ਮੁਕਤੀ ਦਾਤਾ ਗ੍ਰੰਥਾਂ ਦਾ ਪੜ੍ਹਨਾ।
ਈਸ਼੍ਵਰ ਪ੍ਰਣਿਧਾਨ=ਸਾਰੇ ਸ਼ੁਭ ਕਰਮ ਕਰਕੇ ਵਾਹਿਗੁਰੂ ਨੂੰ ਅਰਪਣ ਕਰਨੇ, ਵਾਹਿਗੁਰੂ ਦੇ ਪਰਨੇ ਰਹਿਣਾ।
ਵਿਰਾਗ=ਪ੍ਰੀਤ ਦਾ ਨਾ ਹੋਣਾ। ਉਦਾਸੀਨਤਾ।
ਯਮ=ਧਰਮ ਵਿਚ ਪੱਕਿਆਂ ਰੱਖਣ ਵਾਲੇ ਕਰਮਾਂ ਦਾ ਸਾਧਨ। ਓਹ ਸ਼ੁਭ ਗੁਣ ਜਿਨ੍ਹਾਂ ਦੇ ਧਾਰਨ ਨਾਲ ਮਨ ਦੇ ਸ਼ੁੱਧ ਹੋਣ ਵਿਚ ਸਹਾਇਤਾ ਹੁੰਦੀ ਹੈ। ਯਮ ਪੰਜ ਹਨ:—
ਅਹਿੰਸਾ=ਪੀੜ ਨਾ ਦੇਣੀ, ਮਾਰਨਾ ਨਾ। ਸਤਯ=ਸੱਚ। ਝੂਠ ਨਾ ਬੋਲਣ ਤੇ ਕੁਦਰਤ। ਅਸ੍ਤੇਯ=ਨਾ ਲੈਣਾ। ਜਿਸ ਚੀਜ਼ ਪਰ ਆਪਣਾ ਹੱਕ ਨਹੀਂ ਉਸ ਦਾ ਨਾ ਲੈਣਾ।
ਬ੍ਰਹਮ ਚਰ੍ਯ=ਇੰਦ੍ਰੇ ਜਿੱਤ, ਕਾਮ ਵਾਸ਼ਨਾਂ ਤੇ ਬਲਵਾਨ ਹੋਣਾ।
ਅਪਰਿਗ੍ਰਹ=ਕਬਜ਼ੇ ਜਮਾਉਣ ਦੇ ਭਾਵ ਦਾ ਨਾ ਹੋਣਾ।
ਕਰੁਨਾ=ਕ੍ਰਿਪਾਲਤਾ, ਦ੍ਰਵਣਾ।
ਸਤਿ=ਸਚ। ਇਹ ਯਮ ਵਿਚ ਆ ਜਾਂਦਾ ਹੈ।
ਸੰਤੋਖ=ਜੋ ਪ੍ਰਾਪਤ ਹੋਵੇ ਉਸ ਵਿਚ ਰਾਜ਼ੀ। (ਇਹ) ਨੇਮ ਵਿਚ ਆ ਜਾਂਦਾ ਹੈ।

**ਅਰਥ**—ਹੇ ਮਨ ਮਾਲੀ ਬਣਕੇ ਸਤਿਗੁਰੂ ਦੀ ਕ੍ਰਿਪਾ ਨਾਲ ਸਮ, ਦਮ, ਨੇਮ ਵਿਰਾਗ ਯਮ, ਕਰੁਨਾ, ਸਤ, ਸੰਤੋਖ (ਆਦਿ ਸ਼ੁਭ ਗੁਣਾਂ ਦੀ ਆਪਣੀ ਸਰੀਰ ਰੂਪੀ ਧਰਤੀ ਵਿਚ) ਪਾਲਣਾ ਕਰ।

**ਭਾਵ**—ਇਹ ਭਾਵ ਕਵੀ ਜੀ ਦੇ ਹਿਰਦੇ ਵਿਚ ਸਿਰੀ ਰਾਗ ਵਿਚ ਕਹੇ ਸ਼ਬਦ 'ਅਮਲੁ ਕਰਿ

ਧਰਤੀ' ਤੋਂ ਆਇਆ ਜਾਪਦਾ ਹੈ। ਸ਼ੁਭ ਗੁਣਾਂ ਦੀ ਸਰੀਰ ਵਿਚ ਪਾਲਣਾ ਕਰਨੀ ਹੈ ਤਾਂ ਕਿ ਇਸ ਵਿਚ ਨਾਮ ਰੂਪ ਬੀਜ ਬੀਜਿਆ ਜਾ ਸਕੇ। 'ਵਿਣੁ ਗੁਣ ਕੀਤੇ ਭਗਤਿ ਨ ਹੋਇ' ਸਤਿਗੁਰ ਦਾ ਵਾਕ ਹੈ ।

ਅਗਲੇ ਅਧ੍ਯਾਯ ਦੇ ਮੰਗਲ ਵਿਚ ਭਗਤੀ ਰੂਪੀ ਖੇਤੀ ਦਾ ਜ਼ਿਕਰ ਕਰਨਗੇ। ਦੋਹਾਂ ਦੋਹਰਿਆਂ ਦਾ ਭਾਵ ਸਾਂਝਾ ਰਲਕ ਸੰਪੂਰਨ ਹੁੰਦਾ ਹੈ।

ਚੌਪਈ ॥ ਸ੍ਰੀ ਗੁਰ ਕਿਰਖੀ[੧] ਕਾਜ ਕਰਾਵਹਿਂ। ਅਨਿਕ ਸਿੱਖ ਮਿਲਿ ਕਾਰ ਕਮਾਵਹਿਂ।ਹੋਵਹਿ ਅੰਨ ਅਤੋਟ ਕਿਦਾਰਾ[੨]।ਖਲਵਾਰੇ ਬਹੁ ਲਗਹਿਂ ਅਪਾਰਾ ॥੨॥ ਦਰ ਲੌ[੩] ਕੋਠੇ ਭਰਿ ਕਰਿ ਸਾਰੇ। ਦੇਗ ਚਲਾਵਹਿਂ ਸਦਾ ਉਦਾਰੇ। ਦੇਨਿ ਲਗਹਿਂ ਹੋਵਤਿ ਭੁਨਸਾਰਾ। ਜਾਮ ਨਿਸਾ ਲੌ[੪] ਅਖੁਟ ਅਹਾਰਾ ॥੩॥ ਦੂਰ ਦੇਸ਼ ਤੇ ਨਰ ਮਿਲਿ ਬ੍ਰਿੰਦਾ।ਆਵਹਿਂ ਦਰਸ ਕਰਹਿਂ ਸੁਖਕੰਦਾ।ਬ੍ਰਹਮ-ਚਾਰੀ,ਜਿ ਬਿਰਾਗੀ,ਗ੍ਯਾਨੀ। ਤਪੀ,ਅਤੀਤ,ਦਿਗੰਬਰਿ[੫], ਧ੍ਯਾਨੀ ॥ ੪ ॥ ਜੋਗੀ,ਪੰਡਤ ਬਹੁ ਸੰਨ੍ਯਾਸੀ। ਹਿੰਦੂ, ਤੁਰਕ ਆਵਹਿਂ ਗੁਰ ਪਾਸੀ। ਰਾਇ ਰੰਕ[੬] ਜੋ ਧਰਿ ਅਭਿਲਾਖਾ। ਦਰਸ਼ਨ ਕਰਹਿਂ ਸੁ ਪੂਰਹਿਂ[੭] ਕਾਂਖਾ[੮] ॥ ੫ ॥ ਦੇਹਿਂ ਉਪਾਇਨ ਲੇਹਿਂ ਸੁ ਨਾਂਹੀ[੯]। ਕੀਰਤਿ ਪਸਰੀ ਸਭਿ ਭਵ ਮਾਂਹੀ। ਫਿਰਹਿ ਕਿ ਪਾਂਤਿ ਮਰਾਲਨ ਭੂਲੀ[੧੦]।ਸਭਿ ਜਗ ਕਿਧੋਂ ਚੰਬੇਲੀ ਫੂਲੀ॥੬॥ ਚੰਦ ਚੰਦ੍ਰਿਕਾ[੧੧] ਘਰ ਘਰ ਛਾਈ[੧੨]। ਜਹਿਂ ਕਹਿਂ ਪਾਰ ਨ ਪਾਯੋ ਜਾਈ। ਸੁਨਿਕੈ ਸੁਜਸ ਹੋਤਿ ਮਨਚਾਊ। ਆਇ ਬਿਲੋਕੈਂ ਧਰਿਕੈ ਭਾਊ॥੭॥ ਦੂਰ ਹੁਤੇ ਸਭਿ ਬਧਿ ਬਧਿ ਟੋਲਾ[੧੩]।ਹ੍ਵੈ ਸਮੀਪ ਸੁਖ ਲਹਹਿਂਅਮੋਲਾ।'ਸ੍ਰੀਨਾਨਕ ਸ੍ਰੀ ਨਾਨਕ' ਸਾਰੇ। ਉਪਮਾ ਕੇ ਜੁਤਿ ਸਰਬ ਉਚਾਰੇਂ ॥ ੮ ॥ ਏਕ ਸਮੈਂ ਸੰਗਤਿ ਬਹੁ ਆਈ। ਚਹੁੰਦਿਸ਼ਿ ਤੇ, ਕਛੁ ਗਨੀ ਨ ਜਾਈ। ਕਈ ਹਜ਼ਾਰ, ਨਗਰ ਕਰਤਾਰਾ[੧੪]। ਮਾਨਵ ਮਿਲੇ ਨ ਪਾਯਤਿ ਪਾਰਾ ॥ ੯ ॥ ਧਰਹਿਂ ਕਾਮਨਾ ਦਰਸ਼ਨ ਕਰਿਹੀਂ।ਬਿਨਸੰਸੈਮਨਬਾਂਛਤ ਪੂਰਿ ਹੀਂ[੧੫]।ਭਈਬਿਭਾ-

[੧]ਖੇਤੀ ਦਾ। [੨]ਖੇਤੀ ਤੋਂ। [੩]ਦਰਵਾਜੇ ਤਕ। [੪]ਪਹਿਰ ਰਾਤ ਬੀਤੀ ਤਕ। [੫]ਨਾਂਗੇ। [੬]ਰਾਜੇ ਤੇ ਕੰਗਾਲ। [੭]ਪੂਰੀ ਕਰਦੇ ਹਨ ਗੁਰੂ ਜੀ। [੮]ਮੁਰਾਦ । [੯]ਲੋਕੀ ਭੇਟਾ ਜੋ ਦੇਣ ਗੁਰੂ ਜੀ ਨਹੀਂ ਲੈਂਦੇ। [੧੦](ਇਹ ਕੀਰਤੀ) ਮਾਨੋਂ ਹੰਸਾਂ ਦੀ ਡਾਰ ਭੁੱਲੀ ਫਿਰਦੀ ਹੈ। [੧੧]ਅਥਵਾ ਚੰਦ ਦੀ ਚਾਂਦਨੀ। [੧੨]ਘਰ ਘਰ (ਚਾਂਦਨੀ) ਛਾ ਰਹੀ ਹੈ,ਭਾਵ ਕੀਰਤੀ ਨੂੰ ਇਹ ਉਪਮਾਂ ਦਿੱਤੀ ਹੈ ਕਿ ਮਾਨੋਂ ਇਕ ਹੰਸਾਂ ਦੀ ਡਾਰ ਭੁੱਲੀ ਹੋਈ ਫਿਰ ਰਹੀ ਹੈ। ਜਾਂ ਸਾਰੇ ਜਗ ਵਿਚ ਚੰਬੇਲੀ ਫੁਲ ਪਈ ਹੈ, ਜਾਂ ਘਰ ਘਰ ਚਾਂਦਨੀ ਛਾ ਰਹੀ ਹੈ। ਹੰਸਾਂ ਦੀ ਡਾਰ ਦਾ ਭੁੱਲੇ ਫਿਰਨਾ ਕਵਿਤਾ ਦੇ ਇਕ ਭਾਰੇ ਕਮਾਲ ਦਾ ਫੁਰਨਾ ਹੈ । [੧੩]ਟੋਲੇ ਬੰਨ੍ਹ ਬੰਨ੍ਹਕੇ। [੧੪]ਕਰਤਾਰ ਪੁਰ ਵਿਚ। [੧੫]ਮਨੋ ਕਾਮਨਾਂ ਨਿਰਸੰਸੇ ਪੂਰੀਆਂ ਹੁੰਦੀਆਂ ਹਨ।

ਵਰਿ[1] ਕੀਨ ਬਸੇਰਾ। ਪੁਰਿਕੇ ਚਹੁੰਦਿਸ਼ ਪਸਰਯੋ ਡੇਰਾ॥੧੦॥ਤਬਹੀ ਘਟਿ ਘੁਮਰ* ਘਿਰ ਆਈ। ਬਰਖਤਿ ਜਲ ਕੀ ਛਹਿਬਰ ਲਾਈ। ਬੀਤੀ ਨਿਸ ਪੁਨ ਭਾ ਭੁਨਸਾਰਾ[2]। ਸਗਰੋ ਦਿਵਸ ਪਰਤਿ ਰਹਯੋ ਬਾਰਾ[3] ॥ ੧੧ ॥ ਬਹੁਰ ਨ ਹਟੀ ਬਿਤੇ ਦਿਨ ਦੋਊ। ਬਿਨ ਅਹਾਰ ਆਤੁਰ[4] ਸਭਿ ਕੋਊ। ਭੋਜਨ ਕਰਨ ਨਹੀਂ ਬਿਧਿ ਹੋਈ। ਭੂਖੀ ਬਹੁਤ ਭਈ ਸਭਿ ਲੋਈ[5]॥੧੨॥ ਅਵਸਰ[6] ਕਰਨ ਨ ਪਾਇ ਅਹਾਰਾ[7]। ਜਹਿਂ ਜਹਿਂ ਪਸਰ[8] ਰਹਯੋ ਬਹੁ ਬਾਰਾ। ਸ਼੍ਰੀ ਗੁਰ ਤਬ ਧ੍ਰਮਸਾਲ ਮਝਾਰੀ। ਬੈਠੇ ਹੁਤੇ ਭੀਰ ਤਹਿਂ ਭਾਰੀ ॥ ੧੩ ॥ ਦੋਹਰਾ ॥ ਸ਼੍ਰੀ ਚੰਦ, ਲਖਮੀ ਚੰਦ, ਭ੍ਰਿਤ, ਲਹਿਣਾ[9] ਅਰ ਨਰ ਬ੍ਰਿੰਦ। ਬੈਠੇ ਸਰਬ ਸਮੀਪ ਹੀ ਮਧ ਬੇਦੀ ਕੁਲਚੰਦ ॥ ੧੪ ॥ ਚੌਪਈ ॥ ਸਭਿ ਸੰਗਤ ਕੋ ਭੁਖ ਬਿਸਾਲਾ॥ਬਜਾਪੀ ਪੀਰਾ ਲਖੀ ਕ੍ਰਿਪਾਲਾ। ਸ਼੍ਰੀ ਚੰਦਹਿ ਕੋ ਆਇਸੁ ਕੀਨੇ। 'ਬਰਖਾ ਹੋਤਿ ਬਿਤੇ ਦਿਨ ਤੀਨੇ ॥ ੧੫ ॥ ਭਈ ਛੁਧਾਤੁਰ[10] ਸੰਗਤ ਭੂਰੀ॥ਉਠਹੁ ਤਾਤ ਕੀਜੈ ਕ੍ਰਿਤ ਰੂਰੀ। ਤਰੁ ਕਿੱਕਰ ਕੇ ਵਹਿਰ ਜੁ ਠਾਂਢੇ[11]।ਚਢਿ ਊਪਰ ਝੁਲਹੁਗਹਿ ਗਾਢੇ[12]॥੧੬॥ਅਨਿਕਪ੍ਰਕਾਰ ਅਹਾਰ ਸੁ ਗਿਰਹੀ[13]। ਸੰਗਤਿ ਖਾਇ ਛੁਧਾ ਕੋ ਹਰਿਹੀ[14]। ਬਹੁਰ ਜਬੈ ਬਰਖਾ ਹਟਿ ਜੈ ਹੈ।ਹੋਇ ਸੁਖੀ ਤਬਿ ਸਦਨ ਸਿਧੈ ਹੈ'॥੧੭॥ਸ਼੍ਰੀਚੰਦ ਬਾਨੀ ਸੁਨਿ ਤਬ ਪ੍ਰਾਹੀ†। ਪਿਤ ਕੇ ਬਚ ਪ੍ਰਤੀਤਿ ਜਿਸ ਨਾਂਹੀ।'ਬਿਟਪਨ[15] ਸੰਗ ਅਸਨ ਕਿਨ ਲਾਧੋ। ਅਵਲੋਕਯੋ[16] ਨਹਿਂ ਕਿਸੂ ਸੁਨਾਧੋ ॥ ੧੮ ॥ ਪੂਰਬ ਕਬਹਿ ਨ ਹੋਈ ਐਸੇ॥ਆਪ ਬਚਨ ਭਾਖਤਿ ਹੋ ਜੈਸੇ। ਸਿੱਧ ਮੁਨੀ ਅਰ ਜੇ ਅਵਤਾਰਾ। ਕਿਨਹੂੰ ਅਸ ਨਹਿਂ ਬਚਨ ਉਚਾਰਾ॥੧੯॥ ਜਿਉਂ ਬਿੱਪ੍ਰੀਤ[17] ਆਪ ਫੁਰਮਾਵੋ। ਹੌਂ ਨ ਕਰੋਂ ਨਰ ਬੀਚ ਲਜਾਵੋਂ[18]'। ਜਾਨਯੋ ਤਾਤਪ੍ਰਤੀਤ ਬਿਹੀਨਾ॥ਪ੍ਰਭੁ ਤਬ ਦੁਤਿਯ ਸੰਗ ਬਚ ਕੀਨਾ॥੨੦॥'ਲਖਮੀ ਦਾਸ ਸੁਨਹੁ ਸੁਤ ਆਇਸੁ। ਕਰਹੁ ਕਿਰਤ ਇਹ ਬਿਲਮ ਗਵਾਇਸ[19]। ਵਹਿਰ ਮਹੀ-

---

[1]ਰਾਤ। [2]ਸਵੇਰਾ। [3]ਜਲ ਭਾਵ ਮੀਂਹ ਪੈਂਦਾ ਰਿਹਾ। [4]ਦੁਖੀ। [5]ਲੋਕਾਂ। [6]ਸਮਾਂ। [7]ਰੋਟੀ ਕਰਨ ਦਾ। [8]ਫੈਲ। [9]ਸ਼੍ਰੀ ਚੰਦ, ਲਖਮੀ ਦਾਸੁ ( ਹੋਰ ) ਦਾਸ ਤੇ ਲਹਿਣਾ ਜੀ। [10]ਭੁੱਖੀ। [11]ਖੜੇ ਹਨ। [12]ਚੰਗੀ ਤਰ੍ਹਾਂ ਫੜਕੇ। [13]ਡਿੱਗੇਗਾ। [14]ਭੁਖ ਦੂਰ ਕਰੇਗੀ। [15]ਬ੍ਰਿਛਾਂ। [16]ਨਾ ਕਿਸੇ (ਕਦੀ) ਦੇਖਿਆ ਤੇ ਨਾ ਸੁਣਾਇਆ। [17]ਪੁੱਠੀ ਭਾਵ ਅਣਹੋਈ ਗਲ। [18]ਸ਼ਰਮਿੰਦਾ ਹੋਵਾਂਗਾ। [19]ਦੇਰ ਗੁਆਕੇ (ਭਾਵ ਛੇਤੀ)। *ਪਾ:—ਘਟਾ ਘੁਮੰਡ।

†ਪਾ:—ਸਿਰੀਚੰਦ ਬਾਨੀ ਤਬ ਪ੍ਰਾਹੀ।

ਰੁਹ[1] ਝੂਲਹੁ ਜਾਈ। ਸੰਗਤਿ ਸਗਰੀ ਲੇਹੁ ਬੁਲਾਈ॥ ੨੧ ॥ ਬਹੁ ਭੂਖੇ ਤ੍ਰਿਪਤਾਵਹੁ ਆਛੇ।ਕਰਹਿਂ ਨਹੀਂ[2],ਤਬ ਆਵਹੁ ਪਾਛੈ।ਤਿਸਬਿਧਿ ਉੱਤਰ ਦੀਨੋ ਤਾਂਹੀ। ਪਿਤ ਰਜਾਇ ਚਿਤ ਮਾਨਤਿ ਨਾਂਹੀ ॥ ੨੨॥ ਦ੍ਵੈ ਸੁਤ ਲਖੇ ਪ੍ਰਤੀਤ ਨ ਆਈ[3]। ਉਚਿਤ ਨ[4] ਇਹੁ ਬਿਸ਼ਾਲ ਬਡਿਆਈ। ਉੱਤਮ ਹੁਤੋ ਜੁ ਦਾਸਨ ਮਾਂਹੀ। ਲਹਿਣੇ ਸੰਗ ਗਿਰਾ ਪੁਨ ਪ੍ਰਾਹੀ[5]॥੨੩॥ 'ਲਹਿਣੇ ਉਠੋ ਸੁ ਲਹਿਣਾ ਤੋਹੀ। ਤੂਰਨ ਕਰਹੁ ਜੁ ਆਇਸੁ ਮੋਹੀ। ਸੰਗਤਿ ਸਗਰੀ ਲੇਹੁ ਪਿਛਾਰੀ। ਹ੍ਵੈ ਤੁਮ ਜਾਵਹੁ ਸਭਿਨਿ ਅਗਾਰੀ॥੨੪॥ਵਹਿਰ ਜਿ ਸਾਖੀ[6] ਝੂਲਹੁ ਨੀਕੇ। ਦੇਹੁ ਅਹਾਰ ਭਾਵਤੇ ਜੀ ਕੇ'।ਸੁਨਿ ਕਰਿ ਤਨ ਪਰ ਪਟ ਨ ਸੰਭਾਰਾ। ਉਠਿ ਕੈ ਤੂਰਨ ਨਿਕਸ੍ਯੋ ਦ੍ਵਾਰਾ ॥ ੨੫॥ ਸਗਰੀ ਸੰਗਤਿ ਸੰਗ ਬੁਲਾਈ।ਬਿਟਪ ਬਿਲੋਕਿ ਚਢ੍ਯੋ ਤਬਿ ਧਾਈ।ਗਹੇ ਪ੍ਰਕਾਂਡ[7] ਸਜੋਰ ਹਿਲਾਏ।ਗਿਰਤਿ ਪਿਖੇ ਭੋਜਨ ਬਹੁ ਭਾਏ ॥੨੬॥ ਮੋਦਕ[8] ਸਸਕੁਲਿ[9]* ਪਰਪਾ[10] ਪੂਰੀ[11]।ਪਿਖਤਿ ਸਰਬ ਭਾ ਅਚਰਜ ਭੂਰੀ।ਅਧਿਕ ਛੁਧਾਮਹਿਂ ਹੁਤੇਬਿਹਾਲਾ। ਅਚਵਨ[12] ਲਾਗੇ ਸ੍ਵਾਦ ਬਿਸ਼ਾਲਾ॥੨੭॥ਜਿਉਂ ਜਿਉਂ ਝੂਲਹਿ ਬਿਟਪਨ ਸੋਊ। ਤਿਉਂ ਤਿਉਂ ਗਿਰਹਿਂ,ਖਾਇ ਸਭਿ ਕੋਊ। ਨਾਨਾ ਭਾਂਤਿ ਪਰਹਿਂ ਧਰ ਆਈ।ਲਗੇ ਨ ਦੀਸਹਿਂ ਪਰਤਿਦਿਸਾਈ[13]॥੨੮॥ਅਚਰਜ ਭੇ ਗਤਿ ਜਾਇ ਨ ਜਾਨੀ। 'ਧੰਨ ਧੰਨ' ਕਹਿਂ 'ਗੁਰ ਗੁਨਖਾਨੀ'। ਇਕ ਤੌ ਭੂਖੇ ਬਾਸੁਰ ਤੀਨੋਂ[14]। ਮਿਲ੍ਯੋ ਨ ਅਵਸਰ[15] ਅਸਨ ਨ ਕੀਨੋਂ॥੨੯॥ਦੁਤਿਯ ਸਾਦਮੈ[16] ਮਿਲ੍ਯੋ ਅਹਾਰਾ। ਖਾਇ ਅਧਿਕ ਸੁਖ ਰਿਦੇ ਉਦਾਰਾ[17]। ਚਿਰੰਕਾਲ ਲੌ ਅਚਵ ਅਘਾਏ[18]। 'ਭਏ ਤ੍ਰਿਪਤ' ਇਵ ਮੁਖਹਿਂ ਅਲਾਏ ॥੩੦॥ਹਟਿ ਜਬ ਰਹੇ[19] ਬਿਲੋਕੇ ਲਹਿਣੇ। ਉਤਰ੍ਯੋ ਤਰੇ ਛੋਰਿ ਕਰਿ ਟਹਿਣੇ।ਬਿੰਸਤ ਚਤੁਰ ਹਜ਼ਾਰ[20] ਹੁਤੇ ਨਰ†। ਸਭਿ ਤ੍ਰਿਪਤਾਏ ਰਹ੍ਯੋ ਹਰਖ ਭਰਿ ॥੩੧॥ ਹ੍ਵੈ ਕੈ

[1]ਬ੍ਰਿੱਛ ਨੂੰ। [2]( ਜਦੋਂ ਰੱਜਕੇ ) ਨਾਂਹ ਨਾਂਹ ਕਰਨ ਲਗ ਜਾਣ। [3]ਦੇਖੇ ( ਕਿ ਕਿਸੇ ਨੂੰ ) ਭਰੋਸਾ ਨਹੀਂ ਆਇਆ। [4]ਲਾਇਕ ਨਹੀਂ ਹਨ। [5]ਕਹੀ। [6]ਬ੍ਰਿਛ। [7]ਟਾਹਣੇ। [8]ਲਡੂ। [9]ਜਲੇਬੀ [ਸੰਸ:, ਸ਼ਸ਼ਕੁਲੀ=ਪਕਵਾਨ]। [10]ਪ੍ਰਾਕੜੀ, ਪੂੜਾ ( ਅ) ਕਰਾਰੀ, ਪੂਰੀ ਦਾ ਵਿਸ਼ੇਸ਼ਣ ਹੈ [ਸੰਸ:, ਪਰਿ-ਪਾਕੱ=ਚੰਗੀ ਤਰ੍ਹਾਂ ਪੱਕੀ ਹੋਈ]। [11]ਪੂੜੀਆਂ। [12]ਖਾਣ। [13]ਪਰ ਡਿਗਦੇ ਦਿਸਦੇ ਸਨ। [14]ਤਿੰਨਾਂ ਦਿਨਾਂ ਦੇ। [15]ਸਮਾਂ। [16]ਸ੍ਵਾਦੀਕ। [17]ਵਧਿਆ। [18]ਖਾ ਕੇ ਰੱਜ ਗਏ। [19](ਖਾਣੋਂ) ਹਟ ਗਏ। [20]ਚੱਵੀ ਹਜ਼ਾਰ। *ਪਾ:-ਸ਼ਕੁਲੀ [ਸੰਸ:,ਸ਼ਖਲੀ] †ਜਿਨ੍ਹਾਂ ਨੇ ਬਾਬਾ ਖੇਮ ਸਿੰਘ, ਸੰਤ ਅਤਰ ਸਿੰਘ ਆਦਿ ਸੰਤਾਂ ਦੇ ਦੁਆਰੇ ਸੰਗਤਾਂ ਦੇ ਇੱਕਠ ਡਿੱਠੇ ਹਨ ਓਹ ਸੋਚ ਸਕਦੇ ਹਨ ਕਿ ਸਤਿਗੁਰੂ ਜੀ ਦੇ ਆਪਣੇ ਦੁਆਰੇ ਐਨੀ ਸੰਗਤ ਦਾ ਜੁੜਨਾ ਇਕ ਮਾਮੂਲੀ ਗਲ ਹੈ।

ਸੰਗਤਿ ਕੇਰ ਅਗਾਰੀ। ਚਲਿ ਆਯੋ ਧ੍ਰਮਸਾਲ ਮਝਾਰੀ। ਪਾਇਨ ਪਾਸ ਲਕੁਟ ਕੀ ਨਜਾਈਂ[1]। ਪਰਯੋ ਦੀਨ ਹ੍ਵੈ ਪ੍ਰੇਮਹਿ ਛਾਈ ॥ ੩੨ ॥ ਤਿਹ ਛਿਨ ਕਛੁਕ ਸ਼ਕਤਿ ਹ੍ਵੈ ਆਈ। ਭਾਨੁ ਉਗਤਿ ਜੈਸੇ ਅਰੁਨਾਈ[2]। ਸੰਗਤਿ ਪਾਇਨਿ ਪਰੀ ਪਿਛਾਰੀ। ਸ਼ਰਧਾ ਜਗੀ ਪਰਮ ਸੁਖਕਾਰੀ ॥੩੩ ॥ ਬੈਠਹਿੰ ਬਿਸਮਹਿੰ ਬਚਨ ਬਖਾਨਹਿੰ। 'ਅਤਿਸ਼ੈ ਅਚਰਜ ਕੋ ਨਹਿੰ ਜਾਨਹਿੰ। ਪੂਰਬ ਭਈ ਨ ਕਬਹੂੰ ਐਸੇ। ਤਰੁ ਤੇ ਅਸਨ ਅਚਾਯੋ ਜੈਸੇ॥੩੪॥ ਪੂਰਨ ਕਲਾ-ਵਾਨ ਪਹਿਚਾਨੇ। ਮਾਨਵ ਆਨਿ ਅਨੇਕ ਮਿਲਾਨੇ। ਜਿਤ ਦਿਸ਼ ਸ੍ਰੀ ਗੁਰ ਜਾਇੰ ਅਗਾਰੀ। ਤਿਤ ਦਿਸ਼ਿ ਗਵੈਂ[3] ਹਜ਼ਾਰ ਪਿਛਾਰੀ ॥ ੩੫ ॥ 'ਸ੍ਰੀ ਨਾਨਕ ਸ੍ਰੀ ਨਾਨਕ' ਨਾਮੂ। ਜਹਿੰ ਤਹਿੰ ਹ੍ਵੈ ਉਚਾਰਿ ਸੁਖਧਾਮੂ। ਗਾਵਹਿੰ ਸ਼ਬਦ ਪਢੈਂ ਦ੍ਰਿਢ ਪ੍ਰੇਮਾ। ਕਰਿ ਬਿਚਾਰ ਹੁਇ ਚਿੱਤ ਸੁ ਖੇਮਾ[4] ॥ ੩੬॥ ਸਤਿਜੁਗ ਬਿਖੈ ਬੇਨ* ਭੂਪਾਲਾ। ਕਲੀ ਕਾਲ ਬਰਤਾਇ ਬਿਸਾਲਾ[5]। ਚੋਰ ਦੁਸ਼ਟ ਅਘ ਕਰਤਿ ਅਨੇਕਾ। ਨਹਿੰ ਸਤਿਸੰਗਤ ਹ੍ਵੈ ਨ ਬਿਬੇਕਾ॥੩੭॥ ਸੋ ਸਤਿਜੁਗ ਕਲਿ ਕਾਲ ਮਝਾਰਾ। ਪ੍ਰਗਟ ਕੀਨ ਤਬ ਪ੍ਰਭੁ ਉਦਾਰਾ[6]। ਜਹਿੰ ਤਹਿੰ ਹੋਇ ਰਹਯੋ ਸਤਿਸੰਗਾ। ਸੱਤਿਨਾਮ ਸਿਮਰਹਿੰ ਦੁਖ ਭੰਗਾ ॥ ੩੮ ॥ ਮਿਲਹਿੰ ਬਿਚਾਰਹਿੰ ਗਾਵਹਿੰ ਕੀਰਤਿ। ਸ਼ੋਭਾ ਸਗਲ ਜਗਤ ਬਿਸਤੀਰਤਿ। ਜੈ ਜੈ ਕਾਰ ਹੋਤਿ ਚਹੁੰ ਫੇਰਾ। ਉਮਗਤਿ ਸਭਿ ਕੈ ਪ੍ਰੇਮਘਨੇਰਾ॥੩੯॥ ਮਾਨਵ ਮਿਲੇ ਅਨੇਕ ਹਜ਼ਾਰਾ। ਸਰਬ ਦੇਗ ਤੇ ਖਾਇੰ ਅਹਾਰਾ। ਦਰਬ ਉਪਾ-ਇਨ ਆਨਹਿੰ ਕੋਈ। ਕਿਹ ਤੇ ਲੇਹਿੰ ਨ, ਫੇਰਹਿੰ ਸੋਈ ॥੪੦॥ ਸਵਾ ਜਾਮ ਨਿਸ ਜਾਹਿੰ ਸ਼ਨਾਨਾ। ਜਲ ਮਹਿੰ ਤਿਸ਼ਟੈਂ[7] ਕ੍ਰਿਪਾਨਿਧਾਨਾ। ਭੋਰ ਹੋਤਿ ਲੌ ਠਾਂਢੇ[8] ਰਹਿਹੀਂ। ਕੰਠ ਸਮਾਨ ਜਾਂਹਿ ਜਲ ਅਹਿਹੀ ॥ ੪੧ ॥ ਲਹਿਣਾ ਜਾਇ ਸੰਗ ਤਿਹ ਕਾਲਾ। ਸੇਵਹਿ ਸਤਿਗੁਰ ਚਰਨ ਰਸਾਲਾ। ਹਿਮ ਰੁਤ[9]

[1]ਲਕੜੀ ਵਾਂਕੂ ਭਾਵ ਸਿੱਧਾ। [2]ਸੂਰਜ ਚੜ੍ਹੇ ਜਿਵੇਂ ਲਾਲੀ ਹੋ ਜਾਂਦੀ ਹੈ। [3]ਜਾਂਦੇ ਹਨ। [4]ਚਿਤ ਕਲਯਾਨ (ਦੇ ਸੁਖ ਵਾਲਾ) ਹੋ ਜਾਂਦਾ ਹੈ। [5](ਸਤਿਜੁਗ ਵਿਚ ਇਸ ਨੇ) ਕਲਜੁਗ ਵਰਤਾ ਦਿੱਤਾ ਸੀ। [6]ਭਾਵ, ਤਿਵੇਂ ਕਲਜੁਗ ਵਿਚ ਸ੍ਰੀ ਗੁਰੂ ਜੀ ਨੇ ਸਤਿਜੁਗ ਵਰਤਾ ਦਿੱਤਾ। [7]ਖੜੇ ਰਹਿਣ। [8]ਖੜੇ। [9]ਸਿਆਲੇ ਦੀ ਰੁੱਤ, ਸਰਦੀ।

*ਸਤਿਜੁਗ ਵਿਚ ਇਕ ਰਾਜ ਰਿਸ਼ੀ ਹੋਇਆ ਹੈ ਜੋ ਪ੍ਰਿਥੂ ਦਾ ਪਿਤਾ ਸੀ। ਕਥਾ ਇਹ ਹੈ ਕਿ ਇਹ ਬ੍ਰਾਹਮਣਾਂ ਦੇ ਉਲਟ ਟੁਰਿਆ, ਇਸ ਨੇ ਵਰਣ ਸ਼ੰਕਰ ਫੈਲਾਇਆ, ਨਿਸ਼ਾਧਾਂ ਤੇ ਧੀਵਰਾਂ ਦੀ ਕੁਲ ਇਸ ਨੇ ਆਰੰਭ ਕੀਤੀ ਤੇ ਸਰਬ ਪ੍ਰਕਾਰ ਅਧਰਮ ਦਾ ਪ੍ਰਚਾਰ ਕੀਤਾ।

ਹੁਤੀ ਸੀਤ ਅਧਿਕਾਈ। ਇਕ ਦਿਨ ਪੁਨ ਬਰਖਾ ਬਰਖਾਈ॥੪੨॥ ਜਲ ਮਹਿਂ ਪੈਠੇ ਗੁਨੀ ਗਹੀਰੇ। ਲਹਿਣਾ ਬੈਠਯੋ ਸਰਿਤਾ ਤੀਰੇ। ਭਯੋ ਸ਼ੀਤ[1] ਤਿਹ ਕਾਲ ਬਿਸਾਲਾ। ਭੀਗੋ ਚੀਰ ਨੀਰ ਕੇ ਨਾਲਾ ॥ ੪੩ ॥ ਸਰਦੀ ਤਬ ਲਹਿਣੇ ਕੌ ਬਯਾਪੀ। ਥਰ ਥਰ ਸੀਤ ਸੰਗ ਦੇਹਿ ਕਾਂਪੀ। ਦੰਤ ਜੁਟੇ ਮੁਖ ਜਾਇ ਨ ਬੋਲਾ। ਪਰਯੋ ਧਰਾ ਪੁਨ ਹੋਇ ਅਡੋਲਾ ॥ ੪੪ ॥ ਨਹਿਂ ਸੁਧ ਈਖਦ[2] ਰਹੀ ਸਰੀਰਾ। ਕਰ ਤੇ ਗਿਰੇ ਜੁ ਗੁਰ ਕੇ ਚੀਰਾ। ਤਿਹ ਛਿਨ ਨਿਕਸੇ ਵਹਿਰ ਗੁਸਾਈਂ। ਪਿਖਯੋ ਦਾਸ ਸੁਧ ਜਾਂਹਿ ਨ ਕਾਈ ॥ ੪੫ ॥ ਭੀਗ ਸਰੀਰ ਚੀਰ ਗੇ ਜਾਂਕੇ। ਪਰੇ ਅਚੇਤ ਅੰਗ ਛਿਤ[3] ਤਾਂਕੇ।ਪਦ ਪੰਕਜ ਤਨ ਸੋਂ ਪਰਸਾਯੋ। ਸ਼ਰਬ ਅੰਗ ਤੇ ਸ਼ੀਤ ਨਸਾਯੋ ।੪੬॥ਭਈ ਉਸ਼ਨਤਾ[4] ਸੁਧ ਹ੍ਵੈ ਆਈ। ਦੇਖਿ ਪਰਯੋ ਪਾਇਨ ਲਪਟਾਈ। ਬੂਝਯੋ ਦਾਸ ਤਬਹਿ ਜਗਨਾਥਾ। 'ਕੌਨ ਹਾਲ ਬੀਤਯੋ ਤੁਝ ਸਾਥਾ ?' ॥ ੪੭ ॥ ਬੋਲਯੋ ਲਹਿਣਾ ਦ੍ਵੈ ਕਰ ਜੋਰੀ। 'ਸੁਨੀਏ ਪ੍ਰਭੂ ਦਸ਼ਾ ਜਸ ਮੋਰੀ। ਬਸਤ੍ਰ ਭੀਜਿ, ਭਾ ਸ਼ੀਤ ਘਨੇਰਾ। ਜੁਟੇ ਦੰਤ ਤਨ ਗਿਰ ਗਯੋ ਮੇਰਾ ॥ ੪੮ ॥ ਚਰਨ ਕਮਲ ਤੁਮ ਆਨਿ ਛੁਹਾਵਾ।ਤਤਖਿਨ ਸਗਰੋ ਸ਼ੀਤ ਨਸਾਵਾ। ਅਬ ਸੁਚੇਤ ਭਾ ਮੋਰ ਸਰੀਰਾ। ਰਾਵਰ ਭੰਜਤਿ[5] ਹੋ ਸਭਿ ਪੀਰਾ'॥੪੯॥ ਸੁਨਿ ਬੋਲੇ ਸ਼੍ਰੀ ਪ੍ਰਭੂ ਕ੍ਰਿਪਾਲਾ।'ਹੌਂ ਘਾਲਤਿ ਜੋ ਘਾਲ ਬਿਸਾਲਾ।ਅਨਿਕ ਪ੍ਰਕਾਰਨ ਜੋ ਤਪ ਕਰਨਾ। ਸਭਿ ਸਿੱਖਨ ਹਿਤ[6] ਲਖਹੁ ਅਚਰਨਾ[7]' ॥ ੫੦ ॥ ਜੋ ਮੇਰੇ ਮਹਿਂ ਸ਼ਰਧਾ ਧਰਿਹੀਂ।ਮਨ ਕਰਿ ਸ਼ਬਦ ਕਮਾਵਨ ਕਰਿਹੀਂ।ਨਾਨਕ ਪੰਥੀ ਜਿਨ ਕੋ ਨਾਮ। ਵਾਹਿਗੁਰੂ ਜਪ ਰਹਿਤਿ ਅਕਾਮ[8] ॥ ੫੧ ॥ ਸੋ ਜਮ ਕੋ ਨਹਿਂ ਦੇਖਨ ਪੈ ਹੈਂ।ਸੁਖ ਸੋਂ ਗਤਿ[9] ਪ੍ਰਾਪਤਿ ਤਿਨ ਹ੍ਵੈ ਹੈ'।ਕਮਲ ਬਦਨ ਤੇ ਕਹਿ ਅਸ ਬਾਨੀ। ਪੁਨ ਪੁਰਿ ਮਹਿਂ ਆਏ ਗੁਨਖਾਨੀ॥੫੨॥ ਬੈਠਤਿ ਭੇ ਧ੍ਰਮਸਾਲ ਮਝਾਰੀ। ਸੰਗਤ ਆਵਹਿ ਕਰਹਿ ਜੁਹਾਰੀ। ਕਰਨ ਲਗੇ ਤਪ ਕ੍ਰੂਰ[10] ਬਡੇਰਾ। ਪੁਰਿ ਕੇ ਨਿਕਟ ਨੀਕ ਥਲ ਹੇਰਾ॥੫੩॥ਤਹਾਂ ਕੀਨ ਇਕਕੁਟੀ ਨਿਰਾਲੀ। ਰੋਰਨ ਸੇਜ ਡਸਾਇ ਦੁਖਾਲੀ[11]। ਨਿਜ ਸਰੀਰ ਕੇ ਸਮ ਬਨ-ਵਾਈ। ਥਾਇਂ ਸ਼ੇਸ਼ ਨਹਿਂ ਜਹਾਂ ਰਹਾਈ[12] ॥ ੫੪ ॥ ਪੌਢਹਿਂ ਬੈਠਹਿਂ ਰਹਿਂ

---

[1]ਠੰਢ । [2]ਥੋੜੀ ਬੀ। [3]ਧਰਤੀ ਤੇ। [4]ਗਰਮੀ। [5]ਨਾਸ਼ ਕਰਦੇ ਹੋ । [6]ਸਿੱਖਾਂ ਵਾਸਤੇ। [7]ਕੰਮ। [8]ਕਾਮਨਾਂ ਰਹਿਤ। [9]ਮੋਖ। [10]ਕਰੜਾ ਤਪ । [11]ਦੁਖਾਂ ਵਾਲੀ । [12]ਜਿਸ ਪਰ ਵਾਧੂ ਥਾਂ ਨਹੀਂ ਸੀ ਰਹੀ, ਯਾ ਰਖੀ।

ਤਿਂਹ ਮਾਂਹੀ। ਕਰਨ ਸ਼ਨਾਨ ਸਮੈਂ ਦੁਇ ਜਾਹੀਂ। ਚਹੁੰਦਿਸ਼ਿ ਤੇ ਨਰ ਆਇ ਬਿਸ਼ਾਲਾ। ਦਰਸ ਬਿਲੋਕ ਧਰਹਿਂ ਪਦ ਭਾਲਾ[1] ॥ ੫੫ ॥ ਕਰਹਿਂ ਕਾਮਨਾ ਹਿਰਦੇ ਜੋਈ। ਪੂਰਨ ਹੋਇ ਸਰਬ ਕੀ ਸੋਈ। ਜੁਗਲ ਕਾਲ[2] ਭਲ ਬਨਹਿ ਅਹਾਰਾ। ਅਚਵੈਂ ਰੁਚਿ ਅਨੁਸਾਰ ਅਪਾਰਾ[3] ॥੫੬॥ ਬਹੁਤ ਰਸੋਈਏ ਦੇਗ ਕਰੇਈਂ।ਜਿਤਿਕ ਅੰਨ ਚਹਿ ਤੇਤਿਕ ਲੇਈਂ।ਨੀਕੀਰੀਤਿ ਸੁਧਾਰਿ ਬਨਾਵਹਿਂ। ਜਿਨ ਤੇ ਸ੍ਵਾਦ ਮਹਾਂ ਸ਼ੁਭ ਆਵਹਿ ॥ ੫੭ ॥ ਸਰਬ ਤਯਾਰ ਹ੍ਵੈ ਭੋਜਨਜਬਿਹੀ।ਜਾਇ ਰਸੋਈਆ ਗੁਰ ਢਿਗ ਤਬਿਹੀ।ਹਾਥ ਬੰਦਿ ਹ੍ਵੈ ਠਾਂਢੋ ਰਹਿਹੀ। ਨਿਜ ਮੁਖ ਤੇ ਕੋ ਬਚਨ ਨ ਕਹਿਹੀ ॥ ੫੮ ॥ ਬੀਤਹਿ ਕਿਤਿਕ ਕਾਲ ਅਸ ਤਾਂਹੀ।ਜਬ ਲੌ ਪ੍ਰਭੁ ਬਿਲੋਕੈਂ ਨਾਂਹੀ।ਸਹਿਜ ਸੁਭਾਇ ਦ੍ਰਿਸ਼ਟਿ[4] ਗੁਰ ਪਰਿਹੀ। ਬਿੱਪ੍ਰ ਸੰਗ[5] ਅਸ ਬਚਨ ਉਚਰਿਹੀਂ ॥੫੯॥'ਹੇ ਦਿਜ ਭੋਜਨ ਭਯੋ ਤਯਾਰੀ। ਆਇ ਹਕਾਰਨ ? ਕਹਹੁ ਉਚਾਰੀ'। 'ਸ੍ਰੀ ਪ੍ਰਭੁ ਤੁਮਰੀ ਕਰੁਨਾ ਕਰਿਕੈ। ਭਯੋ ਅਹਾਰ ਤਿਯਾਰ ਸੁਧਰਿਕੈ'।੬੦।ਤਬਿ ਤਿਹ ਸੰਗ ਜਾਇ ਜਗ ਸਾਈਂ। ਰੁਚਿ ਅਨੁਸਾਰ ਸੁ ਭੋਜਨ ਖਾਈਂ। ਬਹੁਰ ਦੇਗ਼ ਵਰਤੈ ਪਸ਼ਚਾਤੀ। ਸਰਬ ਸੰਗਤਾ ਹੋਇ ਅਘਾਤੀ[6] ॥ ੬੧ ॥ ਦੋਨੋ ਸਮੈ ਭਾਂਤਿ ਇਸ ਹੋਇ।ਆਵਹਿਂ ਖਾਇਂ,ਨ ਹਟਿਕੈ ਕੋਇ।ਦਰਸ਼ਨ ਦੇਖਹਿਂ ਪੂਰੈਂ ਆਸਾ। ਪਢਹਿਂ ਸ਼ਬਦ ਕਰਿ ਪ੍ਰੇਮ ਹੁਲਾਸਾ ॥੬੨॥ ਕਿਤਿਕ ਸਮੀਪ ਰਹੈਂ ਸੁਖ ਪਾਈਂ। ਕਿਤਿਕ ਦਰਸ ਕਰਿ ਸਦਨ ਸਿਧਾਈਂ। ਇਸ ਪ੍ਰਕਾਰ ਬੀਤਯੋ ਕਿਤ ਕਾਲਾ। ਬਹੁਰ ਤਪਹਿਂ ਤਪ[7] ਕਠਨ ਕ੍ਰਿਪਾਲਾ॥੬੩॥ ਭੋਜਨ ਤਜਯੋ, ਨ ਅਚੈਂ ਕਦਾਈਂ[8]। ਏਕ ਅਰਕ[9] ਫੂਲ* ਖਾਇਂ ਮੰਗਾਈ। ਤਿਸ ਪ੍ਰਕਾਰ ਨਿਸ ਦਯੋਸ ਬਿਤਾਵਹਿਂ। ਪੁਨ ਜਲ ਆਦਿ ਨ ਕੰਠ ਪੁਚਾ-ਵਹਿਂ ॥੬੪ ॥ ਦੋਇ ਕੋਸ ਲਗ ਕੀਨ ਨਿਸ਼ਾਨੀ। ਤਿਨਕੇ ਬਿਚ ਬਿਚਰਤਿ ਗੁਨਖਾਨੀ। ਸ੍ਰੀ ਮੁਖ ਤੇ ਸ਼ੁਭ ਸ਼ਬਦ ਉਚਾਰਹਿਂ। ਠਾਂਢੇ ਸਗਰੋ ਦਯੋਸ ਗੁਜ਼ਾਰਹਿਂ ॥ ੬੫ ॥ ਦੋਹਰਾ॥ ਇਤ ਤੇ ਉਤ ਉਤ ਤੇ ਸੁ ਇਤ ਬਾਸੁਰ ਕਰੈਂ ਬਿਹਾਇ। ਕਰਿ ਕੁਪੀਨ ਕਟ ਤਾਂਬ੍ਰ ਕੀ[10] ਸਿਰ ਦੋਕੂਲ[11]† ਸੁਹਾਇ॥੬੬॥

[1]ਚਰਨਾਂ ਤੇ ਮੱਥਾ। [2]ਦੋਨੋਂ ਵੇਲੇ। [3]ਜੋ ਪਾਰ ਰਹਤ ਹਨ (ਅ) ਬੇਗਿਣਤ (ਲੋਕੀ)। [4]ਨਜ਼ਰ। [5]ਭਾਵ, ਰਸੋਈਏ ਨੂੰ। [6]ਤ੍ਰਿਪਤ। [7]ਤਪ ਤਪਿਆ (ਭਾਵ ਕੀਤਾ)। [8]ਕਦੇ ਬੀ। [9]ਅੱਕ ਦਾ। [10]ਤਾਂਬੇ ਰੰਗੀ [ ਸੰਸਃ, ਤਾਮ੍ਰਃ ] (ਅ) ਲਾਲ ਰੰਗ ਦਾ ਚੰਦਨ [ ਸੰਸਃ, ਤਾਮ੍ਰ ] ਭਾਵ ਰਕਤ ਚੰਦਨ ਦੇ ਰੰਗ ਦੀ। [11]ਸਾਫਾ, ਛੋਟੀ ਪੱਗ। *ਪਾਃ-ਫਲ। †ਪਾਃ-ਪਰ ਕੁਲਹ।

ਚੌਪਈ॥ ਸਗਰੇ ਤ੍ਯਾਗੇ ਅਪਰ ਜਿ ਚੀਰ॥ ਵਿਰੈਂ ਪ੍ਰਭੂ ਹ੍ਵੈ ਨਗਨ ਸਰੀਰ[1]। ਬਹੁਰੋ ਆਇ ਬਿਭਾਵਰਿ[2] ਜਬਿਹੀ। ਇਸਥਿਤ ਹੋਇਂ ਕੁਟੀ ਮਹਿਂ ਤਬਿਹੀ ॥੬੭॥ ਸਿਹੁਜਾ ਰੋਰਨ ਕੀ ਜੁ ਬਨਾਈ। ਤਿਹ ਪਰ ਪੌਢ ਰਹੈਂ ਗਤਿਦਾਈ। ਬਡੀ ਭੋਰ ਉਠਿ ਸਰਿਤਾ ਤੀਰਾ। ਜਾਇ ਸੁ ਮੱਜਹਿਂ ਗੁਨੀ ਗਹੀਰਾ॥੬੮॥ ਕਰੀ ਨਿਸ਼ਾਨੀ ਤਿਨ ਕੇ ਮਾਂਹੀ[3]। ਬਿਚਰਹਿਂ ਪੁਨ ਬੈਠਹਿਂ ਪ੍ਰਭੁ ਨਾਂਹੀ। ਕਿਤਿਕ ਕਾਲ ਇਉਂ ਬਿਤਵਨ ਕੀਨ॥ਬਹੁਰ ਅਰਕ ਫੁਲ ਸੋ ਤਜਿ ਦੀਨਾ ॥ ੬੯ ॥ ਸਿਕਤਾ[4] ਇਕ ਮਾਸਾ ਮੁਖ ਪਾਵਹਿਂ। ਤ੍ਯਾਗਸੋ ਔਰ, ਨਹੀਂ ਕੁਛ ਖਾਵਹਿਂ*। ਸ੍ਰੀ ਮੁਖ ਪੰਕਜ ਬਚਨ ਅਲਾਵਾ। 'ਨਾਉਂ ਸੁਹਾਵਾ ਵਖਤ ਸੁਹਾਵਾ†' ॥੭੦॥ ਬਿਚਰਹਿਂ ਉਚਰਤਿ ਇਸੀ ਪ੍ਰਕਾਰਾ। ਮਸਤਕ ਦਿਪੈ

---

[1](ਹੋਰ) ਸਰੀਰ ਨੰਗਾ। [2]ਰਾਤ। [3]ਭਾਵ ਦੋ ਕੋਹਾਂ ਵਿਚ ਦੇਖੋ ਅੰਕ ੬੫। [4]ਰੇਤ।

*ਕੁਛ ਨਾਂ ਖਾਣਾ ਯਾਂ ਅਤਿ ਥੋੜਾ ਖਾਣਾ ਇਕ ਹਠ ਕਰਕੇ ਹੁੰਦਾ ਹੈ, ਜਿਸ ਨੂੰ ਬ੍ਰਿੱਤਿ ਧਾਰਨਾ ਕਹਿੰਦੇ ਹਨ। ਇਕ ਆਤਮ ਆਰੂਢ ਅਵਸਥਾ ਮਹਾਂਨ ਪੁਰਖ ਦੀ ਸਤਿਗੁਰ ਜੀ ਨੇ ਆਪ ਦੱਸੀ ਹੈ, ਉਸ ਵਿਚ ਨੀਂਦ ਤੇ ਭੁੱਖ ਸੁਤੇ ਤਾਬੇ ਹੁੰਦੀ ਹੈ, ਹਠ ਰਤੀ ਨਹੀਂ ਹੁੰਦਾ, ਸਹਿਜ ਅਵਸਥਾ ਹੁੰਦੀ ਹੈ, ਸਰੀਰ ਦੀ ਪਾਲਨਾ ਦਿੱਬਜ ਤ੍ਰੀਕੇ ਤੇ ਆਪੇ ਹੁੰਦੀ ਹੈ। ਯਥਾ—

ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖਵਾਸੁ ॥ [ਸਲੋਕ ਮ: ੩

ਤਥਾ—ਨੀਦ ਭੂਖ ਸਭ ਪਰਹਰਿ ਤਿਆਗੀ ਸੁੰਨੇ ਸੁੰਨਿ ਸਮਾਵੈ ॥ [ਆਸਾ ਛੰਤ ਮ: ੪

ਪੁਨਾ—ਜਾਕਉ ਆਇਓ ਏਕੁ ਰਸਾ ॥ ਖਾਨ ਪਾਨ ਆਨ ਨਹੀ
ਖੁਧਿਆ ਤਾਕੈ ਚਿਤਿ ਨ ਬਸਾ ॥ [ਧਨਾਸਰੀ ਮ: ੫

ਕਈ ਸਾਧੂ ਲੋਕ ਅਪਣੀ ਇਹ ਅਵਸਥਾ ਦੱਸਣ ਲਈ ਹਠ ਦੇ ਫਾਕੇ ਕਟਦੇ ਹਨ, ਓਹ ਭੁਲੇਖਾ ਹੈ, ਕਈ ਗੁਪਤ ਖਾਕੇ ਜ਼ਾਹਿਰਾ ਬਿਨ ਖਾਧੇ ਤ੍ਰਿਪਤ ਦਸ਼ਾ ਦਿਖਾਲਦੇ ਹਨ, ਇਹ ਸਭ ਛਲ ਹਨ। ਇਹ ਬੀ ਜ਼ਰੂਰੀ ਨਹੀਂ ਕਿ ਮਹਾਂ ਪੁਰਖ ਜ਼ਰੂਰ ਇਸ ਅਵਸਥਾ ਨੂੰ ਲੱਭਣ ਯਾ ਇਸ ਬਿਨਾ ਪੂਰਨ ਪਦ ਦੀ ਪ੍ਰਾਪਤੀ ਨਾ ਸਮਝਣ, ਇਹ ਇਕ ਆਤਮ ਆਰੂਢਾ ਤੇ ਅਵਸਥਾ ਆਪੇ ਆਉਂਦੀ ਹੈ, ਢੂੰਡਣ ਲੱਭਣ ਦੀ ਨਹੀਂ, ਅਰ ਇਹ ਆਉਂਦੀ ਜਾਂਦੀ ਬਦਲਦੀ ਬੀ ਰਹਿੰਦੀ ਹੈ।

†ਭਾਵ ਦੋ ਚੀਜ਼ਾਂ ਸੁੰਦਰ ਹਨ, ਇਕ ਰੱਬ ਦਾ ਨਾਮ, ਇਕ ਅੰਮ੍ਰਿਤ ਵੇਲਾ।

ਇਸ ਭਾਵ ਦੀ ਇਕ ਪਉੜੀ ਵਡਹੰਸ ਮ: ੧ ਛੰਤ ਵਿਚ ਬੀ ਹੈ, ਮਾਲੂਮ ਹੁੰਦਾ ਹੈ ਕਿ ਕਵਿ ਜੀ ਦੀ ਮੁਰਾਦ ਇਸੇ ਸ੍ਰੀ ਮੁਖਵਾਕ ਤੋਂ ਹੈ ਜੋ ਐਉਂ ਹੈ:—

ਤੇਰਾ ਵਖਤੁ ਸੁਹਾਵਾ ਅੰਮਿ੍ਤੁ ਤੇਰੀ ਬਾਣੀ॥ ਸੇਵਕ ਸੇਵਹਿ ਭਾਉ ਕਰਿ
ਲਾਗਾ ਸਾਉ ਪਰਾਣੀ ॥ ਸਾਉ ਪ੍ਰਾਣੀ ਤਿਨਾ ਲਾਗਾ ਜਿਨੀ ਅੰਮ੍ਰਿਤੁ

[ਬਾਕੀ ਸ਼ਬਦ ਦੇਖੋ ਅਗਲੇ ਪੰਨੇ ਦੇ ਹੇਠਾਂ]

ਤੇਜ ਅਤਿ ਭਾਰਾ। ਸੁਨਿ ਸੁਨਿ ਸਿਫਤ ਆਇਂ ਨਰ ਭੂਰੀ। ਦਰਸ਼ਨ ਦੇਖਹਿਂ ਰਹੈਂ ਹਦੂਰੀ॥੭੧॥ ਜੋ ਨਰ ਆਇ ਚਰਨ ਲਪਟਾਵੈਂ। ਤਿਨ ਸੋਂ ਅਸ ਪ੍ਰਭੁ ਬਚਨ ਅਲਾਵੈਂ।'ਬਸਿ ਕਰਿ ਪੁਰਖਾ! ਭਲਾ ਸੁ ਹੋਈ। ਸਿਮਰਹੁ ਨਾਮ ਸਕਲ ਦੁਖ ਖੋਈ'॥ ੭੨ ॥ ਕੇਤਿਕ ਦਿਨ ਇਉਂ ਗੁਰੂ ਗੁਜ਼ਾਰੇ । ਕਲਿ ਮੈਂ ਨਾਮ ਦੇਯ ਨਰ ਤਾਰੇ। ਦਰਸ਼ਨ ਦੇਖਤਿ ਸ਼ਬਦ ਸੁਨੇਤੇ। ਮਹਾਂ ਪਤਿਤ ਸੋ ਜਗਤ ਤਰੇਤੇ ॥ ੭੩ ॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਤਪ ਕਰਨ' ਪ੍ਰਸੰਗ ਬਰਨਨੰ ਨਾਮ ਉਣੰਜਮੋ ਅਧ੍ਯਾਯ ॥ ੪੯॥

੫੦. [ਘਾਲ ਤੇ ਮੇਹਰ, ਨਾਨਕ ਰੂਪ ਗੁਰੂ ਸਿੱਖੀ ਵਿਚੋਂ ਪਰਖ ਕੇ ਦੱਸਿਆ]

ਦੋਹਰਾ—ਰਿਦਾ ਕਿਦਾਰ ਸੁਧਾਰਨੋ ਤਜਿਨੋ ਸਰਬ ਬਿਕਾਰ।
ਸਤਿਗੁਰ ਕਰੁਨਾ ਜਲ ਪਰੈ ਭਗਤਿ ਕ੍ਰਿਖੀ ਹ੍ਵੈ ਸਾਰ ॥੧॥

{ ਕਿਦਾਰ=ਖੇਤ, ਮਲਗੁਜ਼ਾਰ, ਕਿਆਰਾ [ਸੰਸ:, ਕੇਦਾਰ]
ਸੁਧਾਰਨੋ=ਸੁਆਰਨਾ, ਸਾਫ ਕਰਨਾ। ਖੇਤ ਦਾ ਸੁਧਾਰਨਾ=ਗੋਡੀ ਕਰਨੀ,ਘਾਹ ਬੂਟ ਖੇਤ ਵਿਚੋਂ ਕੱਢਣੇ, ਨਦੀਣਾ ਕਰਨਾ।
ਕ੍ਰਿਖੀ=ਖੇਤੀ [ਸੰਸ:, ਕ੍ਰਿਖਿ]। ਸਾਰ=ਸ੍ਰੇਸ਼ਟ। 'ਹ੍ਵੈ ਸਾਰ' ਦਾ ਭਾਵ ਹੈ ਕਿ ਸੁਹਣੀ ਖੇਤੀ ਹੋਵੇ। ਉਹ ਜਿਸ ਵਿਚ ਸਭ ਤੋਂ ਵਧੀਕ ਕਾਮਯਾਬੀ ਹੋਵੇ। }

**ਅਰਥ**—ਸਾਰੇ ਵਿਕਾਰਾਂ ਦਾ ਤਿਆਗ ਕਰਨਾ (ਮਾਨੋਂ) ਹਿਰਦੇ ਰੂਪੀ ਖੇਤ ਨੂੰ ਸੁਧਾਰਨਾ ਹੈ, (ਇਸ ਸੁਧਰੇ ਖੇਤ ਪਰ) ਸਤਿਗੁਰੂ ਜੀ ਦੀ ਮੇਹਰ ਦਾ ਪਾਣੀ ਪੈ ਜਾਵੇ ਤਾਂ ਭਗਤੀ ਰੂਪੀ ਖੇਤੀ ਸ੍ਰੇਸ਼ਟ (ਰੂਪ ਵਿਚ) ਹੋਵੇਗੀ*।

ਚੌਪਈ॥ ਅਸ ਸ੍ਰੀ ਪ੍ਰਭੁ ਨੇ ਤਪ ਬਹੁ ਠਾਨਾ। ਜਹਿਂ ਤਹਿਂ ਪਸਰਯੋ ਸੁਜਸੁ ਮਹਾਨਾ॥ਦੇਸ਼ ਬਿਦੇਸ਼ਨ ਘਰ ਘਰ ਮਾਂਹੀ। 'ਸ੍ਰੀ ਨਾਨਕ ਸ੍ਰੀ ਨਾਨਕ'ਪ੍ਰਾਹੀਂ ॥੨॥ ਮਿਲਿਹਿਂ ਪਰਸਪਰ ਮਾਨਵ ਬ੍ਰਿੰਦਾ। ਆਵਹਿਂ ਦਰਸ਼ਨ ਹੇਤੁ ਮੁਕੰਦਾ। ਕੇਤਿਕ ਦਰਸ ਕਰਹਿਂ ਘਰ ਜਾਹੀਂ। ਕੇਤਿਕ ਰਹੈਂ ਪ੍ਰਭੂ ਕੇ ਪਾਹੀਂ[1] ॥ ੩ ॥ ਭੀਰ ਭੂਰ ਭੀ ਪੁਰਿਕਰਤਾਰਾ। ਖਾਇਂ ਸਮੇਂ ਦੁਇ ਰੁਚਿਰ ਅਹਾਰਾ। ਹੋਇ ਅੰਨ ਕੀ ਤੋਟ ਨ ਕੋਈ। ਰਹੈ ਜੁ, ਦੇਗ[2] ਅਚੈ ਸਭਿ ਕੋਈ ॥੪॥ ਦੋਹਰਾ ॥

---

[1]ਪਾਸ। [2]ਲੰਗਰ ਤੋਂ। *ਪਿਛਲੇ ਅਧ੍ਯਾਯ ਦੇ ਮੰਗਲ ਦੇ ਦੋਹਰੇ ਨਾਲ ਮਿਲਕੇ ਅਰਥ ਪੂਰਨ ਹੁੰਦਾਹੈ।

[ਪਿਛਲੇ ਪੰਨੇ ਦਾ ਬਾਕੀ ਸ਼ਬਦ]
ਪਾਇਆ ॥ ਨਾਮ ਤੇਰੇ ਜੋਇ ਰਾਤੇ ਨਿਤ ਚੜਹਿ ਸਵਾਇਆ ॥ ਇਕੁ ਕਰਮੁ ਧਰਮੁ ਨ ਹੋਇ ਸੰਜਮੁ ਜਾਮਿ ਨ ਏਕੁ ਪਛਾਣੀ ॥ ਵਖਤੁ ਸੁਹਾਵਾ ਸਦਾ ਤੇਰਾ ਅੰਮ੍ਰਿਤ ਤੇਰੀ ਬਾਣੀ ॥ ੩ ॥

ਦੇਸ਼ ਬਿਦੇਸ਼ਨ ਤੇ ਤਹਾਂ ਬਹੁ ਸੰਗਤਿ ਭੀ ਆਇ। ਅੱਪ੍ਰਮਾਨ ਗਿਨਤੀ ਨ ਕੋ ਦਰਸ਼ਨ ਕਰਿ ਹਰਖਾਇ ॥੫॥ਚੌਪਈ॥ ਇਸ ਬਿਧਿ ਕੇਤਿਕ ਬਰਖ ਬਿਤਾਏ। ਨਾਮ ਦਾਨ ਇਸ਼ਨਾਨ ਦ੍ਰਿੜਾਏ। ਜਹਿਂ ਤਹਿਂ ਕਿਰਤਨ ਕੀ ਧੁਨਿ ਹੋਤੀ।ਸੁਮਤਿ ਭਗਤਿ ਮੈਂ ਅਧਿਕ ਉਦੋਤੀ[੧]॥੬॥ ਜੈ ਜੈ ਕਾਰ ਕਰਹਿਂ ਚਹੁੰ ਫੇਰੇ। ਹੋਇ ਸ਼ਬਦ ਅੱਭਯਾਸ ਘਨੇਰੇ।ਪੁਨ ਸਿੱਖੀ ਪਰਖਨ ਮਨ ਠਾਨੀ। ਸੁਨਹੁ ਕਥਾ ਜਿਉਂ ਕਿਯ ਗੁਨਖਾਨੀ ॥ ੭ ॥ ਬਰਜਿ ਦੀਨ ਕਹਿ[੨] ਕਰਿ ਨਰ ਸੋਈ। ਏਕ ਸਮੇਂ[੩] ਨਿਸ ਦਿਨ ਮਹਿਂ ਹੋਈ। ਸਭਿ ਸਿੱਖਨ ਸੋਂ ਬਚਨ ਉਚਾਰਾ। 'ਅਬ ਲਾਂਗਲ[੪]ਬਾਹੋ ਸੁਖਕਾਰਾ ॥੮॥ ਕ੍ਰਿਖੀ ਕਾਰ ਕਰੀਏ ਮਨ ਲਾਈ। ਨਿਤ ਉੱਜਲ ਹ੍ਵੈ ਬੁੱਧਿ ਸਵਾਈ'।ਅਸਕਹਿ ਸਭਿ ਕੋ ਲੀਨ ਸੰਗਾਰੇ। ਸਵ ਕਰਾਵਹਿਂ ਬਾਸੁਰ ਸਾਰੇ ॥੯॥ ਜਬਿ ਦੇਖੀ ਸਿੱਖਨ ਅਸ ਚਾਲੇ। ਚਲੇ ਤਬੈ ਨਿਜ ਸਦਨ ਸੰਭਾਲੇ। ਕੇਤਿਕ ਚਤਰ ਪੰਚ ਦਿਨ ਰਹੇ। ਕਰੀ ਕ੍ਰਿੱਤ ਕਛੁ ਭੂਖਹਿਂ ਦਹੇ[੫] ॥੧੦॥ ਲਾਂਗਲ[੪] ਤਯਾਗੇ ਲੀਨ ਬਿਦਾਈ। ਗਏ ਧਾਮ ਨਿਜ ਕਾਰ ਕਮਾਈ। ਅਰਧਕ[੬]ਗਏ ਅਰਧਜਬਿ ਰਹੇ। ਸਭਿਨਿ ਸੁਨਾਇ ਪ੍ਰਭੁ ਬਚ ਕਹੇ॥੧੧॥'ਦੁਤੀਏ ਦਿਵਸ ਅਸਨ ਕੋ ਕਰੀਏ।ਬਾਹੁ ਖੇਤ ਸੰਕਟ ਪਰਹਰੀਏ'। ਦਿਵਸ ਦਸਨ ਲੌ ਐਸ ਬਿਤਾਏ।ਛੁਧਾ ਕ੍ਰਿੱਤ ਤੇ ਉਰ ਅਕੁਲਾਏ॥੧੨॥ਦੋਹਰਾ॥ਗਏ ਸਦਨਕੋਸਿੱਖ ਬਹੁ ਰਹੇ ਅਲਪ ਤਿਹਬਾਇ।ਚਤਰ ਪਹਿਰ ਲਾਂਗਲ[੪]ਲੀਏ ਕ੍ਰਿੱਤ ਸੁ ਵਹਿਰ ਕਮਾਇ॥੧੩॥ਚੌਪਈ॥ਮਰਨ ਧਾਰਿ ਉਰ ਬੈਠੇ ਸੋਇ[੭] ।–ਜਾਇਂ ਨ ਕਬਹੂੰ ਕੈਸੇ ਹੋਇ–। ਅਤਿ ਛੁਧਿਤਾ ਪੁਨ ਕ੍ਰਿਤਕਮਾਵਹਿਂ।ਦੁਰਬਲ ਭਏਨ ਸਦਨ ਸਿਧਾਵਹਿਂ॥੧੪॥ਪ੍ਰਭੁ ਤਬਿ ਭਨਯੋ 'ਅਸਨ ਨਿਤ ਕੀਜੈ। ਜਾਂਤੇ ਸਿਖ ਤ੍ਰਿਪਤੈਂ ਸੁਖ ਦੀਜੈ'।ਹੋਨਿ ਲਗਯੋ ਨਿਤ ਬਹੁਰ ਅਹਾਰਾ[੮]। ਤ੍ਰਿਪਤੈਂ ਖਾਇ ਸੁ ਰੁਚਿ ਅਨੁਸਾਰਾ॥੧੫॥ਸਗਰੇ ਦਿਵਸ ਕਰੈਂ ਕ੍ਰਿਖਕਾਰੀ[੯]। ਭਏ ਖੇਤ ਹਰਿਆਵਲ ਭਾਰੀ। ਕਰਿ ਮਿਹਨਤ ਸਭਿ ਅੰਨ ਪਕਾਏ। ਗੁਰ ਸਮੀਪ ਅਸ ਬਚਨ ਅਲਾਏ ॥ ੧੬ ॥ 'ਕ੍ਰਿਪਾ ਤੁਮਾਰੀ ਤੇ ਕ੍ਰਿਖਿ ਪਾਕੀ।ਅਬਿ ਕੈਸੇ ਹੈ ਆਇਸ[੧੦]ਤਾਕੀ[੧੧]'।ਸਤਿਗੁਰ ਕਹਯੋ ਬਾਢ ਸਭਿ ਲੀਜੈ। ਨਹਿਂ ਗਾਹੋ ਖਲਵਾਰੇ ਕੀਜੈ[੧੨]'॥੧੭॥ਪਾਇ ਰਜਾਇ ਦਾਤਿ[੧੩]

[੧]ਭਗਤੀਵਿਚ ਸ੍ਰੇਸ਼ਟਬੁੱਧੀ ਬਹੁਤ ਪ੍ਰਕਾਸ਼ਮਾਨ ਹੋਈ। [੨]ਆਖਕੇ। [੩]ਇਕਵੇਲੇ(ਲੰਗਰ)। [੪]ਹਲ। [੫]ਭੁਖ ਨਾਲ ਸੜੇ। [੬]ਅੱਧੇ ਕੁ। [੭]ਭਾਵ ਜੋ ਮਰਨਾ ਮੰਡ ਬੈਠੇ। [੮]ਭੋਜਨ। [੯]ਖੇਤੀ ਦੀ ਕਾਰ। [੧੦]ਆਗਯਾ। [੧੧]ਭਾਵ ਪੱਕੀ ਖੇਤੀਵਾਸਤੇ। [੧੨]ਭਾਵ ਦਾਣੇ ਨਾ ਕਢੋ ਭਰੀਆਂ ਦੇ ਖਲਵਾੜੇ ਲਾਦਿਓ। [੧੩]ਦਾਤ੍ਰੀਆਂ।

ਲੇ ਦਾਸਾ॥ਲਾਗੇ ਲੁਨਨਿ[1] ਜਹਾਂ ਕ੍ਰਿਖਰਾਸਾ। ਬਾਢਿ ਬਾਢਿਕੈ ਖੇਤਨ ਸਾਰੇ।
ਲਾਇ ਅਧਿਕ ਊਚ ਖਲਵਾਰੇ॥੧੮॥ਬਹੁਰ ਗਏ ਸਿਖ ਗੁਰੂ ਅਗਾਰੀ।ਕਹਯੋ
'ਕਰੀ ਇਕਠੀ ਕ੍ਰਿਖਿ ਸਾਰੀ। ਲਾਗੇ ਅਧਿਕ ਊਚ ਅੰਬਾਰੇ। ਅਬਿ ਰਜਾਇ
ਰਾਵਰਿ ਅਨੁਸਾਰੇ' ॥ ੧੯ ॥ ਤਿਹ ਛਿਨ ਸੁਨਿਕੈ ਪ੍ਰਭੂ ਉਤੰਗੇ। ਚਲੇ
ਬਿਲੋਕਨ ਕੋ ਤਿਨ ਸੰਗੇ। ਊਚੇ ਜਹਾਂ ਅੰਬਾਰ ਲਗਾਏ। ਠਾਂਢੇ ਆਨਿ ਭਏ
ਤਿਹ ਥਾਏਂ ॥੨੦॥ ਹਰਖੇ ਦੇਖਿ ਤਿਨਹਿੰ ਸੁਖ ਸਦਨੀ। 'ਸਾਧ! ਸਾਧ[2]!!'
ਉਚਰਯੋ ਸ੍ਰੀ ਬਦਨੀ[3]।'ਤੁਮਰੀ ਘਾਲ[4] ਪਈ ਸਭਿ ਥਾਈਂ। ਜੋ ਗੁਰਕੇ ਹਿਤ
ਕ੍ਰਿਤ ਕਮਾਈ ॥ ੨੧ ॥ ਅਬ ਤੁਮ ਬਚਨ ਮਾਨਿਯੇ ਐਸੇ। ਰਿਦੇ ਤੁਮਾਰੇ
ਲਾਗਹਿੰ ਜੈਸੇ'। ਸਿੱਖ ਕਹਯੋ'ਕਜ਼ਾ ਹਮਰੇ ਹਾਥਾ। ਚਲੈਂ ਆਪ ਕੇ ਬਚਨਨ
ਸਾਥਾ' ॥੨੨॥ ਦੋਹਰਾ ॥ ਸ੍ਰੀ ਨਾਨਕ ਭਾਖੀ ਤਬੈ'ਸੁਨਹੁ ਬਚਨ ਦੇ ਕਾਨ।
ਇਹ ਲਾਲਚ ਕੇ ਕਰੇ ਤੇ ਨਹਿੰ ਆਵੈ ਕਛੁ ਪਾਨ[5] ॥ ੨੩ ॥ ਚੌਪਈ ॥
ਲੀਜੇ ਪਾਵਕ ਫੂਕਹੁ ਸਾਰੀ। ਉਰ ਲਾਲਚ ਕੋ ਦੇਹੁ ਬਿਦਾਰੀ'। ਸੁਨਿਕੈ
ਬਿਸਮਾਦੇ ਮਨ ਮਾਂਹੀ।-ਅੰਨ ਰਾਸ ਕਿਉਂ ਸਰਬ ਫੁਕਾਹੀਂ ॥ ੨੪ ॥ ਬਡੇ
ਜ਼ੋਰ ਸੋਂ ਕੀਨ ਕਮਾਈ।ਪ੍ਰਤਿਪਾਰੀ ਬਹੁ ਸੰਕਟ ਪਾਈ-।'ਹਮ ਤੇ ਫੂਕੀ ਜਾਇ
ਨ ਕੋਹੀ[6]'। ਹਟਕ ਰਹੇ[7] ਕੇਤਿਕ ਕਹਿ ਏਹੀ ॥ ੨੫ ॥ ਕਿਤਿਕ ਬਿਚਾਰਯੋ
ਰਿਦੇ ਮਝਾਰਾ।-ਹਮ ਤੋ ਸ੍ਰੀ ਗੁਰ ਬਚ ਅਨੁਸਾਰਾ। ਹਾਨ ਲਾਭ ਚਹੀਏ
ਨਹਿੰ ਦੇਖਾ। ਆਇਸੁ ਮਾਨਹਿੰ ਇਹੀ ਵਿਸ਼ੇਖਾ-॥੨੬॥ ਲੈ ਪਾਵਕ ਤਿਨ
ਤੁਰਤ ਲਗਾਈ। ਸੂਕੀ ਹੁਤੀ ਭਈ ਜਰ ਛਾਈ[8]।ਇਸ ਬਿਧਿ ਪਿਖਿਕੈ ਸਭਿ
ਬਿਸਮਾਨੇ।-ਗੁਰ ਕੀ ਗਤਿ ਕਛੁ ਜਾਇ ਨ ਜਾਨੇ-॥੨੭॥ ਪਦਪੰਕਜ ਕੋ
ਬੰਦਨ ਕਰਿਹੀਂ।ਮੁਖ ਤੇ'ਜੈ ਜੈ'ਸ਼ਬਦ ਉਚਰਿਹੀਂ।ਚਲਿ ਆਏ ਪੁਨਿ ਪੁਰਿ
ਕਰਤਾਰ।ਜਹਿੰ ਤਹਿੰ ਹੋਵਹਿ ਸ਼ਬਦ ਬਿਚਾਰ॥੨੮॥ਕਿਤਿਕ ਕਾਲ ਜਬਿ
ਬਿਤਯੋ ਬਹੋਰੀ। ਕੀਨ ਅਰੰਭਨ ਸਾਂਗ ਸੁ ਔਰੀ। ਇਕ ਦਿਨ ਛੁਰਾ ਬਾਂਧਿ
ਕਟਿ ਸੰਗਾ[9]। ਧਾਨਕ[10] ਰੂਪ ਧਰਯੋ ਸਰਬੰਗਾ ॥ ੨੯ ॥ ਅਨਿਕ ਸ਼ੂਕਰੀ[11]

---

[1]ਵੱਢਣ। [2]'ਸ਼ਾਬਾਸ਼ ਸ਼ਾਬਾਸ਼'। [3]ਸ੍ਰੀ ਮੁਖ ਤੋਂ। [4]ਕਮਾਈ। [5]ਹੱਥ ਵਿਚ। [6]ਕਿਸੇ ਤਰ੍ਹਾਂ ਭੀ। [7]ਇਹ ਕਹਿਕੇ ਕਿਤਨੇ ਤਾਂ ਅੱਗ ਲਗਾਉਣੋਂ ਹਟ ਖਲੋਤੇ। [8]ਸੜਕੇ ਸੁਆਹ ਹੋ ਗਈ। [9]ਲੱਕ ਨਾਲ। [10][ਸੰਸ:, ਧਾਨੁਸ਼਼=ਧਨੁਖਧਾਰੀ, ਸ਼ਿਕਾਰੀ]। ਇਕ ਨੀਵੀਂ ਜਾਤ ਦਾ ਨਾਮ ਹੈ, ਜਿਨ੍ਹਾਂ ਦਾ ਵੇਸ ਮੈਲਾ ਹੁੰਦਾ ਹੈ। ਕੁੱਤੇ ਰੱਖਣੇ, ਮੰਗਣਾ, ਤੂਰੀਆਂ ਵਜਾਉਣਾ, ਆਦਿ ਕੰਮ ਬੀ ਕਰਦੇ ਹਨ, ਕਦੇ ਸ਼ਿਕਾਰੀ ਹੀ ਹੁੰਦੇ ਸੇ। [11]ਸੂਰੀਆਂ।

ਆਗੇ ਕੀਨੇ। ਕੂਕਰ[1] ਕਿਤਿਕ ਪਿਛਾਰੀ ਲੀਨੇ। ਪੁਰਿ ਤੇ ਨਿਕਸ ਵਹਿਰ ਭੇ ਠਾਂਢੇ। ਸਿੱਖਨ ਦੇਖਿ ਬਿਸਮਤਾ[2] ਬਾਢੇ॥ ੩੦॥ ਰਹੀ ਨ ਸ਼ਰਧਾ ਅਧਿਕ ਡੁਲਾਇ। ਪੌਨ ਜ਼ੋਰ[3] ਜਿਉਂ ਬਿਟਪ[4] ਹਿਲਾਏ[5]। ਤਜ੍ਯੋ ਸੰਗ ਪੁਰਿ ਬੈਠੇ ਆਈ। ਮਿਲਹਿਂ ਪਰਸਪਰ ਗਿਰਾ ਅਲਾਈ॥ ੩੧॥ 'ਸ੍ਰੀ ਗੁਰ ਤੋ ਅਬ ਭਏ ਦਿਵਾਨੇ। ਕਰਨ ਕੁਕਰਮ[6] ਜਿ ਅਸ ਮਨ ਠਾਂਨੇ। ਰਹਿਨ ਸੰਗਿ ਕਿਉਂਹੂ ਨਹਿਂ ਬਨਿਹੀ। ਅਟਪਟ ਬਚਨ ਬਦਨ ਤੇ ਭਨਿਹੀਂ॥੩੨॥ਕ੍ਰੂਰ ਸਰੂਪ ਨ ਦੇਖ੍ਯੋ ਜਾਈ। ਸੂਕਰ ਕੂਕਰ ਨਿਜ ਸੰਗਿ ਲਾਈ'। ਇਕ ਲੌਹਿਣੇ ਨਹਿਂ ਤ੍ਯਾਗ੍ਯੋ ਸਾਥਾ। ਨਿਕਟਿ ਠਾਂਢਿ ਭਾ ਜੋਰੇ ਹਾਥਾ॥ ੩੩॥ ਤਨ ਮਨ ਧਨ ਨਿਰਮਾਇਲ[7] ਕੀਨਾ। ਕੈਸੇ ਹਟੇ ਸਮਰਪ ਜਿ ਦੀਨਾ[8]। ਸ੍ਰੀ ਸਤਿਗੁਰ ਮੁਖਿ ਤਿਹ ਛਿਨ ਮਾਂਹੀ। ਸ਼ਬਦ ਉਚਾਰਨ ਕੀਨ ਤਹਾਂਹੀ॥ ੩੪॥

ਸਿਰੀ ਰਾਗੁ ਮਹਲਾ ੧ ਘਰੁ ੪॥

ਏਕੁ ਸੁਆਨੁ ਦੁਇ ਸੁਆਨੀ ਨਾਲਿ॥ ਭਲਕੇ ਭਉਕਹਿ ਸਦਾ ਬਇਆਲਿ[9]॥ ਕੂੜੁ ਛੁਰਾ ਮੁਠਾ ਮੁਰਦਾਰੁ॥ ਧਾਣਕ ਰੂਪਿ ਰਹਾ ਕਰਤਾਰ॥ ੧॥ ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ॥ ਹਉ ਬਿਗੜੈ, ਰੂਪਿ ਰਹਾ ਬਿਕਰਾਲ॥ ਤੇਰਾ ਏਕੁ ਨਾਮੁ ਤਾਰੇ ਸੰਸਾਰੁ॥ ਮੈ ਏਹਾ ਆਸ ਏਹੋ ਆਧਾਰੁ॥ ੧॥ ਰਹਾਉ॥ ਮੁਖਿ ਨਿੰਦਾ ਆਖਾ ਦਿਨੁ ਰਾਤਿ॥ ਪਰ ਘਰੁ ਜੋਹੀ ਨੀਚ ਸਨਾਤਿ॥ ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ॥ ਧਾਣਕ ਰੂਪਿ ਰਹਾ ਕਰਤਾਰ॥ ੨॥ ਫਾਹੀ ਸੁਰਤਿ ਮਲੂਕੀ ਵੇਸੁ॥ ਹਉ ਠਗਵਾੜਾ ਠਗੀ ਦੇਸੁ॥ ਖਰਾ ਸਿਆਣਾ ਬਹੁਤਾ ਭਾਰੁ॥ ਧਾਣਕ ਰੂਪਿ ਰਹਾ ਕਰਤਾਰ॥ ੩॥ ਮੈ ਕੀਤਾ ਨ ਜਾਤਾ ਹਰਾਮ ਖੋਰੁ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ॥ ਨਾਨਕੁ ਨੀਚੁ ਕਹੈ ਬੀਚਾਰੁ॥ ਧਾਣਕ ਰੂਪਿ ਰਹਾ ਕਰਤਾਰ॥ ੪॥ ੨੯॥

ਚੌਪਈ॥ ਰਾਗ ਅਲਾਪ ਊਚ ਸੁਰ ਸਾਥਾ। ਪਢਤਿ ਸਬਦ ਫਿਰਿਹੀਂ ਜਗ-ਨਾਥਾ। ਗਮਨੇ ਜਹਾਂ ਉਜਾਰ ਮਹਾਨਾ। ਅੱਪ੍ਰਮਾਨ[10] ਮੁਖ ਤੇਜ ਦਿਪਾਨਾ[11]॥੩੫॥ ਉੱਗ੍ਰ[12] ਸਰੂਪ ਨ ਜਾਇ ਬਿਲੋਕੇ। ਸਨਮੁਖ ਰਵਿ ਜਿਉਂ ਦ੍ਰਿਸ਼ਟੀ ਰੋਕੇ[13] *। ਇਸ ਬਿਧਿ ਕੇਤਿਕ ਕਾਲ ਬਿਤਾਯੋ। ਬਚ ਲਹਿਣੇ ਕਰ ਜੋਰਿ ਅਲਾਯੋ॥ ੩੬॥ 'ਸੁਨਹੁ ਪ੍ਰਭੂ! ਜੋ ਸਾਂਗ ਅਰੰਭਾ। ਸਰਬ ਬਿਲੋਕਤਿ ਭਏ

[1]ਕੁੱਤੇ। [2]ਹੈਰਾਨੀ। [3]ਜ਼ੋਰ ਦੀ ਪੌਣ। [4]ਬ੍ਰਿੱਛਾਂ ਨੂੰ। [5]ਹਿਲਾ ਦੇਂਦੀ ਹੈ। [6]ਕਠਨ ਕਰਤੱਵ੍ਯ। [7]ਛੁਟਾ ਹੋ ਚੁਕਾ ਪਦਾਰਥ [ਸੰ:, ਨਿਰ੍ਮਾਲ੍ਯ]। [8]ਜੋ ਭੇਟ ਕਰ ਦਿੱਤਾ ਹੈ। [9]ਆ ਮੁਹਾਰਾ। [10]ਬਹੁਤਾ। [11]ਪ੍ਰਕਾਸ਼ਿਆ। [12]ਗੁੱਸੇ ਵਾਲਾ, ਭੈਦਾਇਕ ਭਾਵ ਅਝੱਲ ਤੇਜ ਵਾਲਾ। [13]ਜਿਵੇਂ ਸੂਰਜ ਦੇ ਸਾਹਮਣੇ ਨਜ਼ਰ ਰੁਕ ਜਾਂਦੀ ਹੈ। *ਇਹ ਉਪਮਾ ਬੜੀ ਹੀ ਮਨੋਹਰ ਹੈ।

ਅਚੰਭਾ। ਹੋਇ ਅਧੀਰਜ ਤ੍ਯਾਗ੍ਯੋ ਸਾਥਾ। ਅਬਿ ਕੋ ਨਹੀ ਸੰਗ, ਹੇ ਨਾਥਾ! ॥੩੭॥ ਇਕ ਮੈਂ ਰਹ੍ਯੋ ਸੁ ਜਾਉਂ ਨ ਕਬਿਹੀ। ਦੇਹੁ ਕਸੌਟੀ ਸਹਿ ਹੌਂ ਸਭਿ ਹੀ। ਤਨ ਮਨ ਬੇਚਿ ਪ੍ਰੇਮ ਲਿਯ ਮੋਲਾ।ਤਜਹੁ ਕਿ ਹਨਹੁ[1] ਮੋਲ ਕੋ ਗੋਲਾ॥ ੩੮॥ ਮਾਰ੍ਯੋ ਚਹੁ ਮੁਰਿ ਦੀਜੈ ਮਾਰੀ। ਉਰ ਭਾਵੈ ਤਉ ਰਾਖਿ ਜਿਵਾਰੀ। ਤੁਮਰੇ ਹਿਤ ਬਿਨਸੈ ਤਨ ਮੇਰੋ। ਬਡੇ ਭਾਗ ਅਪਨੇ ਤਬਿ ਹੇਰੋਂ ॥੩੯॥ਇਹ ਲਾਲਸ ਉਰ ਰਹੈ ਸਦਾਈ। ਹੇਤ ਤੁਮਾਰੇ ਤਨ ਬਿਨਸਾਈ॥ਰਿਦੇ ਨ ਭਰਮੇਂ ਪਿਖ ਕਬਿ ਕੇਹੀ[2]। ਅਬਿ ਕਿਉਂ ਸਾਂਗ ਅਰੰਭ੍ਯੋ ਏਹੀ?' ।੪੦।ਸੁਨਤਿ ਸ੍ਰੌਨ ਇਸ ਦਿਸ਼ਿ ਕਰਿ ਨੈਨਾ। ਨਰਕ ਨਿਵਾਰਨ[3] ਬੋਲੈ ਬੈਨਾ। 'ਇਉਂ ਹੀ ਅਬਿ ਹਮਰੇ ਜਿਯ ਆਈ। ਮਾਨਵ ਪਾਸ ਨ ਮੋਹਿ ਸੁਹਾਈ ॥ ੪੧ ॥ ਤੈਂ ਕਿਉਂ ਅਬਹਿ ਬਿਲੰਬ ਲਗਾਈ।ਹਟਹੁ ਸੰਗ ਤੇ ਜਾਹੁ ਪਲਾਈ।ਬਚਨ ਮਾਨਿ ਨਹਿਂ ਨਿਕਟਿ ਰਹੀਜੈ।ਸਾਥ ਛੋਰਿਕੈ ਗਮਨ ਕਰੀਜੈ'।੪੨।ਸੁਨਿ ਲਹਿਣੇ ਬਿਚਾਰ ਕਰ ਜੋਰੇ। 'ਗੁਰੂ ਰਜਾਇ ਅਮੋਰ[4] ਸੁ ਮੋਰੇ।ਸਿਰ ਪਰ ਧਰੋਂ ਸਦਾ ਮੈਂ ਆਛੇ'। ਅਸ ਕਹਿ ਗਮਨ੍ਯੋ ਲਹਿਣਾ ਪਾਛੇ ॥ ੪੩ ॥ ਪ੍ਰਭੁ ਬਿਲੋਕਿ ਤਾਂਹਿ ਕੀ ਓਰੀ। ਕਹ੍ਯੋ ਕਿ 'ਉਚਰੈਂ ਬਚਨ ਬਹੋਰੀ। ਹਟਿ ਜੇ ਪਿਖੈਂ ਨੈਨ ਇਤ ਲਾਵੈਂ। ਤੌ ਤੂੰ ਅਪਨਾ ਕੀਤਾ ਪਾਵੈਂ ॥ ੪੪ ॥ ਠਾਂਢਿ ਨ ਹੁਯੈ ਹਮਰੇ ਨੇਰੇ। ਭਾਜੇ ਜਾਹੁ ਨ ਆਵਹੁ ਫੇਰੇ'। ਬਚਨ ਸੁਨਤਿ ਲਹਿਣਾ ਤਬਿ ਧਾਯੋ। ਪਾਛੇ ਕੌ ਨਹਿਂ ਨੈਕ ਲਖਾਯੋ[5] ।੪੫।ਰਾਰ ਮਾਹਿਂ[6] ਜਿਉਂ ਭਾਜੀ ਸੈਨੰ। ਸਭਿ ਕਟਿ ਗਈ ਅਧੋ ਸੁਧ ਦੈਨੰ।ਤਿਉਂ ਲਹਿਣਾ ਦੌਰੇ ਪੁਰਿ ਆਵਾ।ਮਗ ਮਹਿਂ ਠਾਂਢਿ ਨ ਕਹੂੰ ਰਹਾਵਾ॥ ੪੬॥ਕਿਤਿਕ ਸਿੱਖ ਬੈਠੇ ਪੁਰਿ ਮਾਂਹੀ। ਜਿਨ ਕੋ ਮੋਹ ਸਦਨ ਧਨ ਨਾਂਹੀ। ਸੋ ਲਹਿਣੇ ਕੇ ਢਿਗ ਚਲਿਆਏ। ਪੂਛਤਿ 'ਕਸ ਤਵ ਹਾਲ ਬਿਹਾਏ ॥੪੭॥ ਸ਼੍ਰਮ ਸ਼ੀਕਰ ਆਨਨ ਪਰ ਆਏ[7]। ਚਢ੍ਯੋ ਸ੍ਵਾਸ ਕਿਉਂ ਐਸੇ ਧਾਏ। ਦੀਜੈ ਸੁਧ ਸ੍ਰੀ ਗੁਰ ਕੀ ਜੈਸੀ। ਤੁਝ ਸੋਂ ਵਰਤੀ ਕਹੀਅਹਿ ਕੈਸੀ?' ॥੪੮॥ਸੁਨਿ ਲਹਿਣੇ ਸਭਿ ਸਿੱਖ ਬਿਠਾਰੇ।ਹਿਤ ਸੋਂ ਤਿਨਕੇ ਚਰਨ ਪਖਾਰੇ।ਲਗ੍ਯੋ ਸਮੋਧ ਕਰਨ ਗਤਿਵਾਨੀ।ਮ੍ਰਿਦੁਲ ਮਧੁਰ ਕਹਿ ਸੀਤਲ ਬਾਨੀ ॥ ੪੯ ॥ ਦੋਹਰਾ॥ ਕਲੀਕਾਲ ਨਰ ਤਾਰਿਬੇ ਰੂਪ ਧਰਾ ਕਰਤਾਰ।ਨਹਿਂ ਮਾਨੁਖ ਸਮ ਜਾਨਿਕੈ

[1] ਛੱਡੋ ਯਾ ਮਾਰੋ । [2] ਕਿਸੇਤਰ੍ਹਾਂ । [3] ਭਾਵ ਗੁਰੂ ਜੀ। [4] ਨਾ ਮੋੜਨ ਵਾਲੀ । [5] ਤੱਕਿਆ। [6] (ਜਿਵੇਂ) ਜੰਗ ਵਿਚੋਂ । [7] ਥਕਾਨ ਨਾਲ (ਪਸੀਨੇ ਦੀਆਂ) ਬੂੰਦਾਂ ਚੇਹਰੇ ਉਤੇ ਆਈਆਂ ਹਨ। (ਅ) ਸਿੱਕਰੀ ਬੁਲ੍ਹਾਂ ਤੇ ਆਈ ਹੋਈ ਹੈ। [ਸੀਕਰ=ਪਸੀਨਾ, ਸਿੱਕਰੀ]।

ਭਰਮਹੁ ਰਿਦੇ ਮਝਾਰ॥੫੦॥ਚੌਪਈ॥ਸ਼੍ਰੀ ਪਰਮੇਸ਼੍ਵਰ ਕੇ ਅਵਤਾਰਾ[1]। ਅਪਰ ਨ ਲਖਹੁ ਸੁ ਮੋਖ ਉਦਾਰਾ[2]। ਸਰਬ ਨਰਨ ਕੇ ਪਰਖਨ ਹੇਤਾ। ਠਟਯੋ[3] ਸਾਂਗ ਬੇਦੀ ਕੁਲਕੇਤਾ॥ ੫੧ ॥ ਹਮ ਤੁਮ ਬੇਚਯੋ ਜੀਵ ਅਗਾਰੀ। ਚਾਹੈਂ ਰਾਖੈਂ ਭਾਵੈਂ ਮਾਰੀਂ[4]।ਜਿਨ ਕੋ ਦੇਇ ਚੁਕੇ ਸਰਬੰਸਾਪੁਨ ਤਿਨਕੇ ਕ੍ਰਿਤ ਮੈਂ ਕਯਾ ਸੰਸਾ॥੫੨॥ ਅਬ ਜੇ ਸ਼੍ਰੀ ਗੁਰ ਇਤ ਦਿਸ਼ ਆਵੈਂ।ਔਰ ਸਾਂਗ ਕਰਿਕੈ ਦਿਖਰਾਵੈਂ। ਭਰਮਹੁ ਨਹਿਂ ਕੈਸੀ ਬਿਧਿ ਹੋਇ। ਸੀਸ ਜਾਇ ਜਾਵਨ ਦਿਹੁ ਸੋਇ॥੫੩॥ਭਈ ਆਦਿ ਤੇ ਪਰਖਨ ਰੀਤੀ। ਸ਼੍ਰੀਗੁਰ ਇਹ ਕੁਛ ਨਈ ਨ ਕੀਤੀ।ਗਾਧਿ ਤਨੈ[5] ਪਰਖਯੋ ਹਰਿ ਚੰਦਾ[6]।ਸਤਿ ਨ ਡਿਗਯੋ ਲਹਯੋ ਪਰਮ ਅਨੰਦਾ* ॥ ੫੪ ॥ ਹੇਤ ਕਪੋਤ[7] ਮਾਸ ਨਿਜ ਦੀਨਾ। ਧ੍ਰਿਤ ਧਰਿ[8], ਤਬ ਨ੍ਰਿਪ ਪਦ ਸੁਖ ਲੀਨਾ।ਮੋਰਧੁਜ ਨ੍ਰਿਪ ਭਗਤਿ ਮਤਿ ਭੀਨੀ[9]।ਸਹੀ ਕਸੌਟੀ ਜੋ ਪ੍ਰਭੁ ਦੀਨੀ†[1] ॥੫੫॥ ਅਉਰ ਕਥਾ ਕਹਿ ਬਹੁ ਸਮਝਾਇ। ਤੀਨ ਮਹੂ-

[1]ਅਵਤਾਰ ਹੈਨ। [2]ਓਹ ਮੁਕਤੀ ਦਾਤੇ ਹਨ। [3]ਬਣਾਇਆ ਹੈ। [4]ਮਾਰਨ। [5]ਗਾਂਧਿ ਦੇ ਪੁੱਤ੍ਰ (ਵਿਸ਼ਵਾ ਮਿੱਤ੍ਰ) ਨੇ। [6]ਰਾਜਾ ਹਰੀ ਚੰਦ ਨੂੰ। [7](ਸ਼ਿਵੀ ਰਾਜਾ ਨੇ) ਕਬੂਤਰ ਵਾਸਤੇ। [8]ਧੀਰਜ ਧਾਰਕੇ। [9]ਜਿਸ ਦੀ ਮਤ ਭਗਤੀ ਵਿਚ ਭਿੱਜੀ ਹੋਈ ਸੀ।

*ਪਾ:—ਪਦ ਆਨੰਦਾ—ਹੈ।

†ਸ੍ਰੀ ਲਹਿਣਾ ਜੀ ਦਾ ਇਸ ਵੇਲੇ ਪੁਰਾਣੇ ਦ੍ਰਿਸ਼ਟਾਂਤਾਂ ਪ੍ਰਮਾਣਾਂ ਅਨੁਸਾਰ ਵਿਚਾਰ ਮੰਡਲ ਵਿਚ ਖਲੋਕੇ ਸਥਿਤੀ ਰੱਖਣੀ ਤੇ ਹੋਰਨਾਂ ਨੂੰ ਸ਼ਾਸਤ੍ਰ ਤੇ ਭਗਤਮਾਲ ਦੀਆਂ ਕਥਾ ਸੁਣਾਕੇ ਧੀਰਜ ਦੇਣਾ ਕਵਿ ਜੀ ਨੇ ਬਹੁਤ ਉੱਤਮ ਵਰਣਨ ਕੀਤਾ ਹੈ। ਪਰ ਸ਼੍ਰੀ ਗੁਰੂ ਜੀ ਦਾ ਆਪਣਾ ਜੀਵਨ ਤੇ ਥੋੜੀ ਜੇਹੀ ਰਚੀ ਬਾਣੀ ਦੱਸਦੀ ਹੈ ਕਿ ਆਪ ਗੁਰ ਨਾਨਕ ਜੀ ਤੋਂ ਡੁਲ੍ਹ ਡੁਲ੍ਹ ਪੈ ਰਹੇ ਪ੍ਰੇਮ ਦੀ ਧਾਰਾ ਵਿਚ ਨਿਮਗਨ ਚਲੇ ਜਾ ਰਹੇ ਸਨ, ਕਥਾ ਵਾਰਤਾ, ਦ੍ਰਿਸ਼ਟਾਂਤ, ਪ੍ਰਮਾਣ, ਸੋਚ ਦੇ ਮੰਡਲ ਦੇ ਕੰਮ ਹਨ ਤੇ ਸੋਚ ਵਾਲੇ ਲਿਖਾਰੀਆਂ ਨੂੰ ਸੁਝਦੇ ਹਨ। ਪ੍ਰੇਮ ਆਰੂਢ ਸੁਰਤਾਂ ਤਾਂ ਪ੍ਰੇਮ ਰੰਗ ਵਿਚ ਮਗਨਤਾ ਦੇ ਦਰਜੇ ਤੇ ਹੁੰਦੀਆਂ ਹਨ, ਮਨ ਤੋਂ ਬੁੱਧੀ ਜਿੱਥੇ ਹਥ ਜੋੜਕੇ ਹੇਠਾਂ ਖੜੋਤੇ ਪਏ ਤਕਦੇ ਹਨ ਕਿ ਹੁਣ ਇਹ ਸੁਰਤ ਕਿਨ੍ਹਾਂ ਉੱਚੀਆਂ ਤੇ ਨਜ਼ਰ ਨੂੰ ਅਨਜ਼ਰ ਕਰ ਦੇਣ ਵਾਲੀਆਂ ਉਚਿਆਈਆਂ ਵਿਚ ਉਡ ਰਹੀ ਹੈ। ਸ਼੍ਰੀ ਪਾਵਨ ਲਹਿਣਾ ਜੀ ਏਸ ਰੰਗ ਵਿਚ ਮਗਨ ਸਨ।

ਸ਼੍ਰੀ ਗੁਰੂ ਨਾਨਕ ਦੇਵ ਜੀ ਦੀ ਪ੍ਰੀਖਿਆ ਦਾ ਮਨੋਰਥ ਇਹ ਨਹੀਂ ਸੀ ਕਿ ਕੌਣ ਵਧੇਰੇ ਵਿਚਾਰਵਾਨ ਹੈ, ਜੋ ਆਪਣੇ ਜਾਣੇ ਤੇ ਸਮਝੇ ਸ਼ੁਭ ਗੁਣਾਂ ਤੇ ਵਿਚਾਰਾਂ ਦੇ ਆਸਰੇ ਇਸ ਵੇਲੇ ਤਰ ਨਿਕਲਦਾ ਹੈ, ਪਰ ਇਹ ਸੀ ਕਿ ਉੱਚੇ ਤੋਂ ਉੱਚੇ ਸੁੱਚੇ ਤੋਂ ਸੁੱਚੇ ਸਿਖਾਂ ਦੇ ਮੁਕਾਬਲੇ ਤੇ ਓਹ ਜੋ ਧੁਰੋਂ ਆਯਾ ਹੈ ਤੇ ਹੁਣ ਤਕ ਆਮ ਸਿੱਖਾਂ ਵਿਚ

[ਬਾਕੀ ਨੂਟ ਦੇਖ ਅਗਲੇ ਪੰਨੇ ਦੇ ਹੇਠ]

ਰਤ ਜਬੈ ਬਿਤਾਇ।ਤਿਹਛਿਨ ਚਲਿਆਇ ਸ੍ਰੀਨਾਨਕ।ਉਠੇਸਿੱਖ ਅਵਲੋਕ ਅਚਾਨਕ॥੫੬॥ਬੰਦਹਿ ਹਾਥ ਬੰਦਨਾ ਕਰਿਹੀਂ।ਭੈ ਅਚਰਜ ਯੁਤ ਬਚ ਨ ਉਚਰਿਹੀਂ।ਗੁਰ ਕੇ ਕਟ ਮਹਿਂ ਤਾਂਬ੍ਰ ਕੁਪੀਨੰ। ਕੁਲਹ ਸੀਸ ਪਰ ਕੁਤਕਾ[1] ਲੀਨੰ॥੫੭॥ਔਰ ਦੁਕੂਲ[2]ਨ ਊਪਰ ਕੋਈ। ਜਿਨ ਬਹੁ ਨਰ ਕੀ ਦੁਰਮਤਿ ਖੋਈ। ਜਬਿ ਸਿਖ ਚਰਨਨ ਪਰ ਸਿਰ ਧਾਰਹਿ। ਕੁਤਕਾ ਏਕ ਪੀਠ ਮਹਿਂ ਮਾਰਹਿਂ ॥੫੮॥ ਅਚਰਜ ਭਏ ਤੂਸ਼ਨੀ ਠਾਨੀ। ਅਲਖ ਗਤੀ ਕੁਛ ਜਾਇ ਨ ਜਾਨੀ। ਸਭਿ ਕੇ ਇਸੀ ਪ੍ਰਕਾਰ ਪ੍ਰਹਾਰੇ। ਬਹੁਰੋ ਸ੍ਰੀ ਮੁਖ ਬਚਨ ਉਚਾਰੇ ॥੫੯॥ਦੋਹਰਾ ॥'ਕਿਉਂ ਬੈਠੇ, ਤੁਮ ਕੌਨ ਹੋ ? ਗਮਨਹੁ ਨਿਜ ਨਿਜ ਥਾਇ। ਕਾਜ ਤੁਮਾਰੋ ਨਹਿਂ ਕਛੂ ਤੂਰਨ ਨਿਕਸਹੁ ਧਾਇ' ॥੬੦॥ ਚੌਪਈ॥ ਡਰਤਿ ਜੋਰ ਕਰ[3] ਸਿੱਖਨ ਭਾਖਾ। 'ਹਮ ਤੁਮਰੇ ਸਿੱਖ ਭੇ ਗਤਿ ਕਾਂਖਾ[4]'। ਜਬਹਿ ਸਿੱਖ ਕੋ ਨਾਮ ਸੁ ਲੇਈਂ।ਕੁਤਕਾ ਏਕ ਪੀਠ ਮਹਿਂ ਦੇਈਂ॥੬੧॥ਅਸ ਗਤਿ ਸ੍ਰੀ ਗੁਰ ਕੀ ਸਭਿ ਦੇਖਾ। ਭਾਗੇ ਮਨੁ ਭੈ ਭਯੋ ਵਿਸ਼ੇਖਾ। ਈਖਦ ਹੀ ਬੈਠੇ ਰਹਿ ਗਏ। ਤਿਨ ਸੋਂ ਪੁਨ ਪੂਛਤਿ ਪ੍ਰਭੁ ਭਏ ॥ ੬੨ ॥ 'ਕਬਿ ਕੇ ਸਿੱਖ ਬਨੇ ਹੋ ਮੇਰੇ ?। ਦੇਹੁ ਬਤਾਇ, ਨ ਲਾਵਹੁ ਦੇਰੇ'। ਸੁਨਿ ਕੈ ਸਿੱਖਨ ਬੈਨ ਅਲਾਇ। 'ਹੈਂ ਤਬਿ ਕੇ ਜਬਿ ਆਪ ਬਨਾਏ ॥੬੩ ॥ ਰਾਵਰ ਕੋ ਪਰਵਾਹ ਨ ਕੋਈ। ਸ਼ਰਨ ਪਰੇ ਹਮ ਚਹਿ ਦੁਖ ਖੋਈ। ਕਹਿਤੇ ਕੰਪੈ[5] ਬਚਨ ਨ ਆਵੈ। ਤੇਜ ਦਿਪਤਿ[6] ਸੋ ਸਹਯੋ ਨ ਜਾਵੈ' ॥ ੬੪ ॥ ਸੁਨਹਿਂ ਪ੍ਰਭੂ ਪੁਨ

[1]ਸੋਟਾ। [2]ਕਪੜਾ। [3]ਜੋੜਕੇ ਹਥ। [4]ਮੁਕਤੀ ਦੇ ਚਾਹਵਾਨ। [5]ਕੰਬਦੇ ਹੋਏ ਕਹਿੰਦੇ ਹਾਂ। [6]ਪ੍ਰਕਾਸ਼ਦਾਹੈ।

[ਪਿਛਲੇ ਪੰਨੇ ਦੀ ਬਾਕੀ ਟੂਕ]

ਇਕ ਜੀਵ ਸ਼੍ਰੇਣੀ ਦਾ ਉੱਚਾ ਸਿੱਖ ਸਮਝਿਆ ਜਾਂਦਾ ਹੈ ਓਹ ਸਭ ਨੂੰ ਦਿੱਸ ਪਵੇ ਕਿ ਇਹ ਈਸ਼ਵਰ ਕੋਟੀ ਦਾ ਵਜੂਦ ਹੈ, ਇਹ ਕਾਰਕ ਹੈ, ਇਹ ਧੁਰੋਂ 'ਗੁਰੂ' ਹੋਕੇ ਆਇਆ ਹੈ, ਜਗਤ ਨੂੰ ਉੱਚੇ ਤੋਂ ਉੱਚਾ ਸਿੱਖੀ ਦਾ ਆਦਰਸ਼ ਦਿਖਾਕੇ 'ਸਿੱਖ' ਦਾ ਨਾਟ ਪੂਰਾ ਕਰਕੇ 'ਗੁਰੂ' ਆਦਰਸ਼ ਵਿਚ ਜਾ ਬੈਠੇਗਾ। ਹਾਂ, ਜਗਤ ਨੂੰ, ਸਿੱਖਾਂ ਨੂੰ, ਪਰਵਾਰ ਨੂੰ, ਪੁੱਤ੍ਰਾਂ ਨੂੰ ਦਿੱਸ ਪਵੇ ਕਿ ਲਹਿਣਾ ਧੁਰੋਂ ਆਇਆ ਹੈ, ਗੁਰੂ ਨਾਨਕ ਜੀ ਦੀ ਗੱਦੀ ਦਾ ਪਟਾ ਲੈਕੇ ਆਇਆ ਹੈ, 'ਗੁਰ ਅਵਤਾਰ' ਹੈ, ਹੋਰ ਸਾਰੇ ਚੰਗੇ ਚੰਗੇਰੇ ਇਸ ਚੰਗੇ ਦੇ ਅੱਗੇ ਨੀਵੇਂ ਹਨ। ਭਾਈ ਬੁੱਢਾ ਪਰਮ ਉਚਾ ਸਿੱਖ ਹੈ, ਜਿਸ ਦੇ ਤਿਲਕ ਦੇਣ ਨਾਲ ਗੁਰੂ ਨੇ ਗੁਰੂ ਸਦੀਣਾ ਹੈ, ਪਰ ਉਹ ਬੀ ਸ੍ਰੀ ਪਰਮ ਜੋਤੀਮਯ ਪਾਵਨ ਲਹਿਣਾ ਜੀ ਦੇ ਅਗੇ ਨੀਵਾਂ ਹੈ। ਇਹ ਗਲ ਸਿੱਧ ਕਰ ਦੇਣਾ ਅਮਲੀ ਤਰੀਕੇ ਨਾਲ, ਪ੍ਰਯੋਜਨ ਸੀ ਪ੍ਰੀਖਿਆ ਦਾ, ਤਾਂ ਤੇ ਸ੍ਰੀ ਸੁਹਣੇ ਸੁਹਣੇ ਲਹਿਣਾ ਜੀ ਦਾ ਸਿਦਕ ਨਾ ਡੋਲਣਾ ਉੱਚੇ ਤੋਂ ਉੱਚੇ ਪ੍ਰੇਮ ਦੀ ਮਗਨਤਾ ਦਾ ਚਮਤਕਾਰ ਹੈ, ਸੈਰ ਮੰਡਲ ਦੀ ਖੇਡ ਨਹੀਂ ਹੈ।

ਕੁਤਕਾ ਮਾਰੈਂ। ਭਾਗੇ ਸਿੱਖ ਨ ਧੀਰ ਸੰਭਾਰੈ। ਕੁਤਕਾ ਲਗੈ ਹੋਇ ਤਨ ਪੀਰ। ਢਿਗ ਤੇ ਭਾਗੈਂ ਹੋਇ ਅਧੀਰ ॥ ੬੫ ॥ ਥੋਰੇ ਹੀ ਬੈਠੇ ਜਬਿ ਰਹੇ। ਤਿਨ ਪ੍ਰਿਤਿ ਸ਼੍ਰੀ ਗੁਰੂ ਅਸ ਬਚ ਕਹੇ।'ਜੇ ਤੁਮ ਸਿੱਖ ਬਨੇ ਹੋ ਮੇਰੇ।ਆਇਸੁ ਮਾਨਹੁ ਕਰਹੁ ਨ ਦੇਰੇ॥੬੬॥ਉਠਿ ਆਵਹੁ ਸਭਿ ਮੋਰ ਪਿਛੇਰੇ'।ਕਹਿ ਇਉਂ ਗਮਨੇ ਗੁਰੂ ਅਗੇਰੇ। ਜੇਤਿਕ ਰਹੇ ਸਿੱਖ ਤਿਹ ਥਾਈਂ।ਚਕਿਤ ਜਕਿਤ[1] ਸੋ ਪੀਛੈ ਜਾਹੀਂ ॥ ੬੭ ॥ ਦੋਹਰਾ ॥ ਪਰਖਨ ਹਿਤ ਸਿੱਖੀ ਤਬੈ ਸਾਂਗ ਅਰੰਭਯੋ ਭੂਰ। ਸੋਈ ਸਾਬਤ ਰਹਿ ਸਕੈ ਜਿਸ ਪਰ ਕਰੁਨਾ ਤੂਰ[2]*॥ ੬੮ ॥ ਚੌਪਈ ॥ ਹੁਤੀ ਜੁ ਦੂਰ ਉਜਾੜ ਬਿਸਾਲਾ। ਪਹੁੰਚੇ ਲੇ ਸਿਖ ਸੰਗ ਕ੍ਰਿਪਾਲਾ। ਤਹਾਂ ਸਿੜ੍ਹੀ[3] ਪਰ ਸ਼ਵ[4] ਇਕ ਦੇਖਾ। ਊਪਰ ਅੰਬਰ ਸੇਤ ਵਿਸ਼ੇਖ਼ਾ॥੬੯॥ਕੇਤਿਕ ਕਾਸ਼ਟ ਪਰੇ ਸਮੀਪਾ। ਭਏ ਠਾਂਢਿ ਬੇਦੀ ਕੁਲਦੀਪਾ। ਸਰਬ ਸਿੱਖ ਤਬ ਆਨਿ ਪਹੂੰਚੇ। ਤਿਨਹਿ ਸੁਨਾਇ ਭਨੇ ਬਚ ਊਚੇ ॥੭੦॥ 'ਜੇ ਤੁਮ ਹਮਰੇ ਸਿੱਖ ਕਹਾਵਹੁ। ਮਾਨਉ ਬਚਨ ਨ ਸਦਨ[5] ਸਿਧਾਵਹੁ। ਪਰਯੋ ਸਿੜ੍ਹੀ ਪਰ ਸ਼ਵ ਇਹ ਖਾਵਉ।ਜੇ ਨਹਿਂ ਖਾਵਹੁ ਤਉ ਪਛੁਤਾਵਉ'॥੭੧॥ਸੁਨਿ ਬਿਸਮਾਦ ਭਏ ਮਨ ਮਾਂਹੀ। ਧੀਰਜ ਰਹਯੋ ਰਿਦੇ ਕਿਸ ਨਾਂਹੀ। ਕਿਤਿਕ ਸੰਗ ਤਜਿ ਪੁਰੀ ਸਿਧਾਰੇ। ਕਿਤਿਕ ਦੂਰੇ ਭਜਿ ਝਾਰ ਮਝਾਰੇ[6] ॥੭੨॥ ਕਿਤਿਕ ਧਾਰਿ ਹਠ ਰਹੇ ਸਮੀਪਾ। ਤਿਨ ਪਿਖਿ ਕਹਿ ਬੇਦੀ ਕੁਲ ਦੀਪਾ। 'ਜੇ ਤੁਮ ਠਾਂਢੇ ਰਹੁ ਇਹ ਥਾਨਾ। ਸ਼ਵ ਕੋ[7] ਖਾਹੁ ਬਿਲਮ ਕਰਿ ਹਾਨਾ[8] ॥ ੭੩ ॥ ਨਾਂਹਿ ਤ ਜਾਹੁ ਸਦਨ ਕੋ ਧਾਈ। ਦੋ ਮੈਂ ਕਰਹੁ ਜਿ ਇਕ ਮਨ ਭਾਈ'। ਡਰਤਿ ਰਿਦੇ ਕੰਪਤਿ ਤਨ ਸਾਰੇ। ਹਾਥ ਬੰਦਿਕੈ ਬਚਨ ਉਚਾਰੇਂ ॥੭੪॥ 'ਹਮ ਹੈਂ ਸਿੱਖ ਨ ਗਮਨੈਂ ਧਾਮੂ'। ਮਾਰਯੋ ਕੁਤਕਾ[9] ਸੁਨਿ 'ਸਿਖ' ਨਾਮੂ। 'ਕੁੱਟਣ[10]! ਹਮਰੇ ਸਿੱਖ ਕਹਾਵਉ!। ਬਚਨ ਕਰਯੋ ਗੁਰ, ਸੋ ਨ ਕਮਾਵਉ!' ॥੭੫॥ਦੋਹਰਾ ॥ ਪੁਨ ਮਾਰਨ ਕੁਤਕੇ ਲਗੇ ਭਾਗੇ ਸਭਿ ਕਰਿ ਤ੍ਰਾਸ। ਰਹਯੋ ਨ ਕੋਊ ਸੰਗ

[1]ਹੈਰਾਨ ਹੋਕੇ ਤੇ ਝਕ ਝਕਕੇ। [2]ਤੇਰੀ (ਅ) ਤੁਰੰਤ। [3]ਉਹ ਤਖਤਾ ਜਿਹਾ ਜਿਸ ਪੁਰ ਮੁਰਦਾ (ਕੱਪੜੇ ਵਿਚ ਲਪੇਟਕੇ) ਰੱਖਕੇ ਮਸਾਣਾਂ ਨੂੰ ਲੈ ਜਾਂਦੇ ਹਨ।ਚਿਖਾ (ਅ)। [4]ਮੁਰਦਾ। [5]ਘਰ ਨੂੰ। [6]ਝਾੜੀਆਂ ਵਿਚ। [7]ਮੁਰਦੇ ਨੂੰ। [8]ਛੇਤੀ। [9]ਡੰਡਾ। [10]ਚੁਗਲ [ਸੰਸ: ਕੁਟਿਨੁ=ਕੱਟ ਸੁੱਟਣ ਵਾਲਾ] ਦੁਫੇੜ ਪਾਉਣ ਵਾਲਾ (ਅ) ਦੁਭੇਖੀਏ, ਕਹਿਣਾ ਹੋਰ ਤੇ ਕਰਨਾ ਹੋਰ, ਇਹ ਅਰਥ ਨਾਲ ਦੀ ਤੁਕ ਤੋਂ ਸਪਸ਼ਟ ਹੈ।

*ਪਾ:—ਭੂਰ, ਪੂਰ।

ਤਬ ਇਕ ਲਹਿਣਾ ਰਹਿ ਪਾਸ* ॥੭੬॥ ਚੌਪਈ॥ ਤਿਸਹਿ ਬਿਲੋਕਤਿ ਬਚਨ ਉਚਾਰਾ। 'ਕਿਉਂ ਠਾਂਢੋ ਤੂੰ ਨਹੀਂ ਸਿਧਾਰਾ। ਅਹੈਂ ਜਿ ਸਿੱਖ ਬਚਨ ਮਾਨਹੁ ਮੂਰ। ਸ਼ਵ ਕੋ ਖਾਹੁ ਬਿਲੰਬ ਨਹੀਂ ਕ਼ਰਿ' ॥੭੭॥ ਸੁਨਿ ਕੈ ਲਹਿਣੇ ਦ੍ਵੈ ਕਰ ਜੋਰੇ। 'ਨਹਿੰ ਰਜਾਇ ਮੋਰਹੁੰ ਪ੍ਰਣ ਮੋਰੇ। ਰਾਵਰ ਕੋ ਪਰਵਾਹੁ ਨ ਕੋਈ। ਹਮ ਹੈਂ ਸਿਖ ਸ਼ਰਨਾਗਤਿ ਹੋਈ ॥੭੮॥ ਚਹੈ ਤ ਰਾਖਹ ਭਾਵੈਂ ਮਾਰੀ। ਹੌਂ ਨਹਿੰ ਤਜਿ ਹੌਂ ਸ਼ਰਣਿ ਤੁਮਾਰੀ†'। 'ਸ੍ਰੀ ਗੁਰ ਕਹੈਂ ਜਿ ਸੰਗ ਨ ਤ੍ਯਾਗਹੁ। ਮ੍ਰਿਤਕ ਪਰੇ ਕੋ ਖਾਵਨ ਲਾਗਹੁ' ॥੭੯॥ ਲਹਿਣਾ ਸੁਨਤਿ ਫਿਰ੍ਯੋ ਚਹੁੰਫੇਰੇ। ਗੁਰੂ ਕਹ੍ਯੋ 'ਕਿਉਂ ਲਾਈ ਡੇਰੇ?'। "ਜਿਤ ਦਿਸ਼ ਹੁਕਮ ਕਰੋ ਤਿਹ ਖਾਵੋਂ। ਇਸ ਰਜਾਇ ਹਿਤ ਬਿਲਮ ਲਗਾਵਉਂ" ॥ ੮੦ ॥ ਗੁਰੂ ਕਹ੍ਯੋ 'ਪਗ ਤੇ[2] ਲਗ ਖਾਨੇ। ਸਿਰ ਲੌ ਖ਼ਾਹੁ ਬਚਨ ਕੋ ਮਾਨੇ'। ਤਿਹ ਛਿਨ ਲਹਿਣੇ ਤੂਰਨ ਕੀਨੀ। ਅਇਸੁ ਅਨੁਸਾਰੀ ਮਤਿ ਭੀਨੀ॥ ੮੧ ॥ ਸੇਤ[3] ਸੁ ਬਸਤ੍ਰ ਉਤਾਰਾ ਜਬਿਹੀ॥ ਦੇਖ੍ਯੋ ਸਰਬ ਤਿਹਾਵਲ ਤਬਿਹੀ॥ ਤਿਹਤੇਨਰ ਸਮ ਲੋਥ ਬਨਾਈ॥ ਲਖਿ ਅਸਚਰਜ ਰਹ੍ਯੋ ਬਿਸਮਾਈ ॥੮੨॥ ਪ੍ਰਭੁ ਕੇ ਪਦ ਪੰਕਜ ਪਰ ਪਰ੍ਯੋ। ਹਾਥ ਬੰਦਿ ਕੇ ਬਚਨ ਉਚਰ੍ਯੋ। 'ਪਾਰਬ੍ਰਹਮ ਕਰਤਾਰ ਅਪਾਰੀ‡! ਏਕੰ-ਕਾਰ ਸਰਬ ਜਗ ਕਾਰੀ ! ॥ ੮੩ ॥ ਕਲਿ ਕੇ ਨਰਨ ਉਧਾਰਨ ਕਾਰਨ। ਧਰ੍ਯੋ ਦੇਹਿ ਕੀਰਤਿ ਬਿਸਤਾਰਨ। ਤੁਮਰੀ ਕੁਦਰਤਿ ਤੁਮ ਬਨਿਆਈ। ਨਹਿੰ ਔਰਨ ਤੇ ਜਾਨੀ ਜਾਈ' ॥ ੮੪ ॥ ਸੁਨਿ ਕੇ ਪਰਮ ਪ੍ਰਸੀਦੇ ਦਯਾਲਾ। ਦੇਖੀ ਕਰੁਨਾਂਦ੍ਰਿਸ਼ਟਿ[4] ਬਿਸਾਲਾ। ਕਹ੍ਯੋ 'ਜੁ ਮੇਰੋ ਅਹੈ ਸਰੂਪਾ। ਸੋ ਤੁਮ ਹ੍ਵੈ ਹੈ ਪਰਮ ਅਨੂਪਾ ॥੮੫॥ ਤੇਰੋ ਰੂਪ ਹੋਹਿ ਗੋ ਮੋਹੀ। ਐਸੀ ਅਬ ਅਭੇਦਤਾ ਹੋਹੀ॥ ਬਖ਼ਸ਼੍ਯੋ ਸਭਿ ਜਗ ਤਵ, ਪਸ਼ਚਾਤੀ[5]। ਭਲੀ ਭਾਂਤਿ ਹ੍ਵੈ ਹੈਂ ਬੱਖਸਾਤੀ ॥੮੬॥ ਸਭਿ ਸਿੱਖਨ ਕੀ ਰਾਖੀ ਟੇਕਾ। ਹਿਰਦੇ ਪੂਰਨ ਹੋਇ ਬਿਬੇਕਾ। ਭਾ ਜਗ ਗੁਰ ਲੈ ਹੈਂ ਗੁਰਿਆਈ ! ਸਿੱਖ ਹੋਹਿੰ ਤੁਮਰੇ ਅਧਿਕਾਈ ॥ ੮੭ ॥ ਭਾ ਅਵਲੰਬ[6] ਭਲੇ ਜਗ ਤਾਰਨ। ਸਭਿ ਸਿਖਨ ਜਮਜਾਲ ਨਿਵਾਰਨ'।

[1]ਸ੍ਰੀ ਅੰਗਦ ਜੀ ਨੇ ਉਤਰ ਦਿੱਤਾ। [2]ਪੈਰਾਂ ਤੋਂ। [3]ਚਿੱਟਾ। [4]ਮੇਹਰ ਦੀ ਨਿਗਾਹ। [5]ਸਾਰਾ ਜਗਤ ਤੈਨੂੰ ਦਿੱਤਾ, ਆਪਣੇ ਪਿਛੋਂ (ਅ) ਤੇਰੇ ਪਿਛੇ ਸਾਰਾ ਜਗ ਬਖਸ਼ਿਆ। [6]ਆਸਰਾ। [7]ਜਮ ਦੀਆਂ ਫਾਹੀਆਂ ਢੂਰ ਕਰਨ ਨੂੰ।

*ਨੇੜੇ ਨਹੀਂ ਰਹੇ। ਵਿੱਥ ਤੇ ਜਾ ਖਲੋਤੇ, ਨਜ਼ਰੋਂ ਸੁਣਨੋ ਉਹਲੇ ਨਹੀਂ ਹੋਏ, ਕਿਉਂਕਿ ਫਿਰ ਪ੍ਰਯੋਜਨ ਸਫਲ ਨਹੀਂ ਰਹਿੰਦਾ।

†ਸ੍ਰੀ ਪਾਵਨ ਲਹਿਣਾ ਜੀ ਦਾ ਪ੍ਰੇਮ ਨਿਮਗਨ ਮਨ ਏਹ ਵਾਰਤਾਲਾਪ ਨਹੀਂ ਕਰ ਸਕਦਾ, ਉਹ ਤਾਂ ਹੁਕਮ ਹੋਯਾ ਤੇ ਕਮਾਵਣ ਨੂੰ ਜਾ ਖਲੋਤੇ।

‡ਪਾਃ-ਅਗਾਰੀ।

ਤੁਝ ਸਮਾਨ ਭਵ ਅਪਰ ਨ ਲਖਿਓ। ਨੀਕੇ ਸਿੱਖੀ ਬੀਰਜ[1] ਰਖਿਓ[2]।। ੯੮।। ਇਸ ਪ੍ਰਕਾਰ ਕਹਿ ਸੁਖਦਾ ਬਾਨੀ। ਗਮਨ ਕੀਨ ਪੁਰਿ ਕੋ ਗੁਨ ਖਾਨੀ। ਧਰਮਸਾਲ ਮਹਿਂ ਆਇ ਬਿਰਾਜੇ। ਜਿਨ ਕੇ ਦਰਸ਼ਨ ਤੇ ਦੁਖ ਭਾਜੇ* ।। ੯੯ ।। ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਸਿਖੀ ਪਰਖਨ' ਪ੍ਰਸੰਗ ਬਰਨਨੰ ਨਾਮ ਪੰਚਾਸਮੋ ਅਧਯਾਯ ।। ੫੦ ।।

੫੧. [ਗੁਰਯਸ਼ ਕਰਨ ਉਪਦੇਸ਼। ਗਯਾਨ ਉਪਦੇਸ਼। ਭਗਤੀ ਦੀ ਮਿਸਰੀ]

ਦੋਹਰਾ—ਸ੍ਰੀ ਗੁਰ ਗੁਨ ਮਾਨਸ ਸਰਸ ਜੀਹ ਮਰਾਲਨਿ ਜਾਂਹਿ।
ਕਰਤ ਪ੍ਰੀਤ ਨਹਿਂ ਤਜ ਸਕੈ ਨਮਸਕਾਰ ਮੁਰ ਤਾਂਹਿ।।੧।।

{ ਸਰਸ=ਸ੍ਵਾਦੀਕ, ਸੁੰਦਰ, ਰਮਣੀਕ }

ਅਰਥ—(ਮੇਰੀ) ਉਸ ਰਸਨਾ ਨੂੰ ਨਮਸਕਾਰ ਹੈ ਕਿ ਜੋ ਸ੍ਰੀ ਗੁਰੂ ਜੀ ਦੇ ਗੁਣਾਂ(ਦੇ ਜਸ ਰੂਪੀ) ਸੁੰਦਰ ਮਾਨ ਸ੍ਰੋਵਰ ਨੂੰ ਹੰਸਣੀ (ਵਾਕੂ) ਪ੍ਰੀਤ ਕਰਦੀ ਹੋਈ (ਕਦੇ) ਛਡ ਨਹੀਂ ਸਕਦੀ।

ਚੌਪਈ।। ਇਕ ਦਿਨ ਬਹੁਰ ਬਿਤਾਇ ਕ੍ਰਿਪਾਲਾ। ਬੈਠੇ ਹੁਤੇ ਰੁਚਿਰ ਧ੍ਰਮ-ਸਾਲਾ। ਆਤਮ ਕੇ ਉਪਦੇਸ਼ਨ ਹੇਤਾ[2]। ਬੈਠਾਰਯੋ ਤ੍ਰੇਹਣ ਕੁਲਕੇਤਾ ।।੨।।[3]"ਲਹਿਣੇ ਸੇਵ ਅਧਿਕ ਤੈਂ ਕੀਨੀ। ਬੂਝਹੁ ਤੱਤ ਚਹਹੁ ਜੋ ਚੀਨੀ[4]। ਐਸੀ ਘਾਲ[5] ਜੁ ਘਾਲੀ[6] ਤੋਹੀ। ਕੋ ਨਹਿਂ ਵਸਤੁ ਅਦੇਯ ਸੁ ਮੋਹੀ" ।।੩।। ਕ੍ਰਿਪਾ ਭਰੀ ਸੁਨਿਕੈ ਸੁਠ ਬਾਨੀ। ਬੈਠਯੋ ਸਨਮੁਖ ਸੀਖ ਸੁਖਾਨੀ। ਦ੍ਵੈ ਕਰ ਜੋਰ ਨਿਵਾਯੋ ਸੀਸਾ। ਬੰਦੇ ਪਦ ਪੰਕਜ ਜਗਦੀਸ਼।।੪।।"ਨਿਜ ਸਰੂਪ ਲਖਿਨੋ ਅਭਿਲਾਖਾ"।ਹ੍ਵੈ ਕੈ ਦੀਨ ਬਚਨ ਅਸਭਾਖਾ।"ਜੋ ਮੈਂ ਹੋਂ,ਕੁਛ ਜਾਇ ਨ ਜਾਨਾ। ਹਰਖ ਸ਼ੋਕ ਮਹਿਂ ਫਸਯੋ ਮਹਾਨਾ ।।੫।। ਰਾਗ ਦ੍ਵੈਖ ਨਿਸ ਦਿਨ ਬਹੁ ਮੋਹੀ[8]। ਅਤਿ ਸ਼ਯਤਾ[9] ਦੁਖ ਸੁਖ ਮਹਿਂ ਹੋਹੀ। ਸਰਬ ਭੇਦ ਮੁਹਿ ਦੇਹੁ

[1]ਬੀਜ। [2]ਆਤਮ ਉਪਦੇਸ਼ਾਂ ਦੇ (ਦੇਣ) ਵਾਸਤੇ। [3]ਗੁਰੂ ਜੀ ਬੋਲੇ। [4]ਜੋ ਜਾਣਿਆਂ ਚਾਹੁੰਦੇ ਹੋ। [5]ਕਮਾਈ। [6]ਕਮਾਈ ਹੈ। [7]ਜੋ ਮੈਂ ਤੈਨੂੰ ਨਾ ਦਿਆਂ। [8]ਮੈਨੂੰ ਹੈ। [9]ਬਹੁਤ ਹੋਣਾ।

*ਸਿੱਖੀ ਪਰਖਣ ਤੇ ਗੁਰੂ ਅੰਗਦ ਜੀ ਦੇ ਸਾਬਤ ਨਿਕਲਣ ਦਾ ਪ੍ਰਸੰਗ ਗੁਰ ਪ੍ਰਤਾਪ ਸੂਰਜ ਰਾਸ ਦੂਸਰੀ ਅੰਸੂ ੫੭ ਵਿਚ ਬੀ ਕਵੀ ਜੀ ਨੇ ਫੇਰ ਦਿੱਤਾ ਹੈ। ਏਥੇ ਕੁਤਕੇ ਮਾਰਨ ਦਾ ਜ਼ਿਕਰ ਹੈ, ਜ ਪੁਰਾਤਨ ਜਨਮਸਾਖੀ ਵਿਚ ਨਹੀਂ ਹੈ ਤੇ ਅੰਸੂ ੫੭ ਰਾਸ ਦੂਸਰੀ ਗੁਰ ਪ੍ਰਤਾਪ ਸੂਰਜ ਵਿਚ ਕਵੀ ਜੀ ਨੇ ਆਪ ਹੀ ਪੈਸੇ ਰੁਪੱਯੇ ਮੁਹਰਾਂ ਦੇ ਲਾਲਚ ਵਿਚ ਲੋਕਾਂ ਦਾ ਪੈ ਜਾਣਾ ਦੱਸਿਆ ਹੈ, ਕੁਤਕੇ ਮਾਰਨੇ ਨਹੀਂ ਦੱਸੇ। ਫਿਰ ਉਸ ਅਧਯਾਯ ਵਿਚ ਕਵਿ ਜੀ ਨੇ ਨਦੀ ਕਿਨਾਰੇ ਸਰਦੀ ਚੜ੍ਹਨ ਦਾ ਪ੍ਰਸੰਗ ਬੀ ਦਿੱਤਾ ਹੈ ਤੇ ਨਾਲੇ ਗੁਰੂ ਨਾਨਕ ਦੇਵ ਜੀ ਦੇ ਖਡੂਰ ਜਾਕੇ ਮਿਲਨ ਤੇ ਗੁਰੂ ਅੰਗਦ ਦੇਵ ਜੀ ਦੇ ਤਪਜਾਣੇ ਤਪ ਵਿੱਚ ਬੈਠਣ ਤੇ ਫੇਰ ਗੁਰੂ ਨਾਨਕ ਦੇਵ ਜੀ ਦਾ ਖਡੂਰ ਜਾਕੇ ਮਿਹਰਾਂ ਕਰਨ ਦਾ ਪ੍ਰਸੰਗ ਬੀ ਦਿੱਤਾ ਹੈ, ਜੋ ਏਥੇ ਨਹੀਂ ਦਿੱਤਾ ਹੋਇਆ।

ਜਨਾਈ। ਤਿਹ ਕੋ ਸਮਝ ਰਹੌਂ ਸੁਖ ਪਾਈ॥ ੬ ॥ ਮੁਰ ਉਰ ਤਮ ਅੱਗਯਾਨ ਮਹਾਨਾ*। ਤੁਮਰੇ ਹ੍ਵੈਂ ਬਚ ਭਾਨੁ ਸਮਾਨਾ। ਕਬਿ ਪ੍ਰਕਾਸ਼ ਦਿਹੁ

*ਕਵਿ ਜੀ ਆਪ ਪੌਰਾਣਕ ਵਿਦਯਾ ਦੇ ਮੰਡਲਾਂ ਵਿਚ ਵਿਦਯਾ ਪ੍ਰਾਪਤ ਹੋਏ ਸਨ ਤੇ ਆਤਮ ਪੁਰਾਣ ਦੇ ਪੰਡਤ ਸਨ। ਉਨ੍ਹਾਂ ਨੂੰ ਦਿਮਾਗੀ ਨੁਕਤੇ ਤੋਂ ਦਿਮਾਗੀ ਘੋਟਾ ਘਾਟੀ ਵਾਲਾ ਵੇਦਾਂਤ ਕੋਈ ਬਹੁਤ ਚੰਗੀ ਚੀਜ਼ ਲਗਦੀ ਸੀ, ਇਸ ਕਰਕੇ ਏਥੇ ਉਨ੍ਹਾਂ ਨੂੰ ਵੇਦਾਂਤ ਦਾ ਹਿਸਾਬ ਲਿਖਣਾ ਸੁਹਣਾ ਲੱਗਾ ਹੈ। ਪਰੰਤੂ ਵਿਦਯਾ ਦੇ ਘਮੰਡੀ ਪੰਡਤਾਂ ਨਾਲ ਜ਼ੀਵਰਾਂ ਤੋਂ ਮੁਬਾਹਸੇ ਕਰਾਕੇ ਸ਼ਾਸਤ੍ਰਾਰਥਾਂ ਵਿਚ ਹਰਾ ਦੇਣ ਵਾਲੇ ਸਤਿਗੁਰਾਂ ਦੇ ਅੱਗੇ ਇਹ ਲੇਖੇ ਤੇ ਹਿਸਾਬ ਦੀ ਗੇਣਤੀ ਬਹੁਤ ਵੱਡਾ ਮੁੱਲ ਨਹੀਂ ਸੀ ਰਖਦੀ। ਉਹ ਅਮਲੀ ਅਸਲੀ ਰੂਹਾਨੀ ਜੀਵਨ, ਉਹ ਉੱਚਾ ਹੁਲਾਰਾ ਰਸ ਰੰਗ ਵਾਲਾ, ਜਿਸ ਨੂੰ ਹਰਿਧਨ ਤੇ ਜੀਅਦਾਨ ਕਹਿੰਦੇ ਸਨ, ਓਹ ਆਪਣੀ ਮੇਹਰ ਮਾਤ੍ਰ ਨਾਲ, ਕ੍ਰਿਪਾ ਕਟਾਖਯ ਨਾਲ, ਦਿਨ ਰਾਤ ਦੀ ਆਪਣੀ ਛੁਹ ਨਾਲ, ਹਰ ਸਮੇਂ ਆਪਣੇ ਮਨੋਹਰ ਬਚਨ ਨਾਦ ਨਾਲ ਸ੍ਰੀ ਲਹਿਣਾ ਜੀ ਵਿਚ ਭਰ ਚੁਕੇ ਸਨ ਤੇ ਸ੍ਰੀ ਪਾਵਨ ਲਹਿਣਾ ਜੀ ਹੁਣ ਤਕ ਹੋਈਆਂ ਸਾਰੀਆਂ ਅਜ਼ਮਾਯਸ਼ਾਂ ਵਿਚ ਕਾਮਯਾਬ ਨਿਕਲ ਚੁਕੇ ਸਨ, ਮਹਾਨ ਪਰਤਾਵਿਆਂ ਵਿਚ ਹਰਖ ਸ਼ੋਕ ਅਤੀਤ ਰਹਿਕੇ, ਪ੍ਰੇਮ ਦੀ ਪੂਰਨ ਅਵਸਥਾ ਦਿਖਾ ਚੁਕੇ ਸਨ। ਇਸ ਪੂਰਨ ਆਪਾ ਸਮਰਪਨ ਨਾਲ ਉਨ੍ਹਾਂ ਦੀ ਅੰਤ੍ਰੀਵ ਗਤੀ ਦ੍ਵੰਦਾਂ ਤੋਂ ਉੱਚੀ ਉੱਠਕੇ ਪਰਮ ਉੱਚੀ ਦਸ਼ਾ ਵਿਚ ਪੁੱਜ ਚੁਕੀਸੀ। ਸ੍ਰੀ ਪਾਵਨ ਲਹਿਣਾ ਜੀ ਨੂੰ ਅਜੇ ਹਰਖ, ਸ਼ੋਕ, ਰਾਗ, ਦ੍ਵੈਖ ਵਿਚ ਵੇੜ੍ਹੇ ਤੇ 'ਤਮ ਮਹਾਨ ਅੱਗਯਾਨ' ਵਿਚ ਫਸੇ ਸਮਝਣਾ ਫਬਦਾ ਨਹੀਂ। ਗੁਰੂ ਨਾਨਕ ਦੇਵ ਜੀ ਦਾ ਆਗਮ ਕਰਨੀ ਸ਼ੂਨਯ ਵੇਦਾਂਤ ਦੇ ਫੋਕੇ ਪੰਡਿਤ ਪੈਦਾ ਕਰਨ ਲਈ ਨਹੀਂ ਸੀ। ਐਸੇ ਪੰਡਿਤ ਬਥੇਰੇ ਸਨ, ਜਿਨ੍ਹਾਂ ਦੀ ਸ਼ਾਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੁਕਾਰਕੇ ਕਹਿੰਦੇ ਹਨ।

ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ॥ [ਰਾਮ: ਕੀ ਵਾਰ ਮ: ੫

ਏਕੁ ਸਬਦੁ ਤੂੰ ਚੀਨਹਿ ਨਾਹੀ ਫਿਰਿ ਫਿਰਿ ਜੂਨੀ ਆਵਹਿਗਾ॥ [ਆ: ਮ: ੩ ਪਟੀ

ਸਤਿਗੁਰੂ ਨਾਨਕ ਦੇਵ ਗੋਬਿੰਦ ਰੂਪ ਸਨ। ਰੂਹਾਨੀ ਜੀਵਨ ਜਗਤ ਨੂੰ ਦੇਣ ਆਏ ਸਨ। ਜਗਤ ਵਿਚ ਗਿਲਾਨ ਫੈਲ ਰਹੀ ਸੀ, ਜੈਸਾ ਕਿ ਭਾਈ ਗੁਰਦਾਸ ਜੀ ਨੇ ਕਿਹਾ ਹੈ 'ਭਈ ਗਿਲਾਨ ਜਗੱਤ ਵਿਚ' ਆਦਿ। ਓਹ ਮੁਰਦੇ ਜੋਵਾਣ, ਜ਼ਿੰਦਗੀ ਦਾ ਹੁਲਾਰਾ ਭਰਨ ਆਏ ਸਨ। ਜੋ ਸ਼ੈ ਕਿ ਪੰਡਿਤਾਂ ਪਾਸ ਨਹੀਂ ਹੁੰਦੀ ਅਰ ਵੇਰਵੇ ਗੇਣਤੀਆਂ ਤੇ ਸ਼ਾਸਤ੍ਰਾਂ ਵਿਚ ਦੱਸੇ ਹਿਸਾਬਾਂ ਮਾਤ੍ਰ ਦੇ ਪੜ੍ਹਿਆਂ ਨਹੀਂ ਆਉਂਦੀ। ਦਾਰਸ਼ਨਿਕ ਨੁਕਤੇ ਤੋਂ ਬੀ ਗੁਰੂ ਜੀ ਸਭ ਦਰਸ਼ਨਾਂ ਤੋਂ ਅਗੇ ਗਏ ਹਨ, ਦੇਖੋ ਪੰਨਾ ੧੧੯੪ ਦੀ ਟੂਕ। ਗੁਰਮਤਿ ਦੀ ਦਾਤ 'ਜੀਵਨ' ਹੈ ਤੇ 'ਜੀਅ ਦਾਨ' ਹੈ, ਰੂਹ ਦਾ ਹੁਲਾਰਾ ਹੈ, ਜੀਵਨ ਚਮਕਾਰਾ ਹੈ। ਉਹ ਸਤਿਗੁਰੂ ਨੇ ਸ੍ਰੀ ਲਹਿਣਾ ਜੀ ਨੂੰ ਆਪਣੇ ਮੇਹਰ ਦੇ ਕਟਾਖਯ ਨਾਲ ਲਗਾਯਾ ਸੀ। ਆਪ ਸ੍ਰੀ ਗੁਰੂ ਜੀ ਦੇ ਕੀਤੇ ਪਰ-ਤਾਵਿਆਂ ਵਿਚੋਂ ਕਾਮਯਾਬ ਨਿਕਲੇ, ਇਹ ਉਨ੍ਹਾਂ ਦੇ ਕਾਮਲ ਹੋ ਜਾਣ ਦਾ ਸਬੂਤ ਹੈ। ਉਨ੍ਹਾਂ ਪਰਤਾਵਿਆਂ ਦੀ ਕਾਮਯਾਬੀ (ਜੋ ਕਿਸੇ ਮੁੱਲ ਨਾਲ ਨਹੀਂ ਤੁਲ ਸਕਦੀ) ਦਾ ਇਵਜ਼ ਗੁਰੂ ਜੀ ਕੇਵਲ ਉੱਨੀ ਸਿਖ੍ਯਾ ਦੇਣ ਵਿਚ ਹੀ ਕਾਫੀ ਨਹੀਂ ਸਮਝ ਸਕਦੇ ਸਨ, ਜਿੰਨੀ ਕਿ ਵੇਦਾਂਤ ਦੀ ਕੋਈ ਮਾਮੂਲੀ ਕਿਤਾਬ ਪੜ੍ਹਕੇ ਆਦਮੀ ਆਪ ਪੈਦਾ ਕਰ ਸਕਦਾ ਹੈ, ਸੋ ਸ੍ਰੀ ਲਹਿਣਾ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠਾਂ]

ਰੂਪ ਦਿਖਾਈ'। ਸੁਨਿਕੈ ਸ੍ਰੀ ਪ੍ਰਭੁ ਗਿਰਾ ਅਲਾਈ॥੭॥ 'ਭੋ ਸੁਨਿ ਮਹਿਤ ਭਾਗ[1]! ਇਹ ਭੇਦਾ। ਜਿਹ ਤੇ ਮਿਟੈ ਝੂਠ ਜਗ ਖੇਦਾ।ਆਤਮ ਸ੍ਵਯੰ ਸੁ ਜੋਤਿ ਪ੍ਰਕਾਸ਼ਾ[2]। ਰਾਗ ਦ੍ਵੈਖ ਤੇ ਬਿਨ, ਅਬਿਨਾਸ਼ਾ[3]॥੮॥ਹਰਖ ਸ਼ੋਕ ਜਿਸ ਮਾਂਹਿ ਨ ਲੇਸ਼ਾ। ਜਨਮ ਮਰਨ ਕੋ ਨਹੀਂ ਕਲੇਸ਼ਾ।ਘਨਾਨੰਦ ਪੂਰਨ ਇਕਸਾਰ। ਇਸ ਪ੍ਰਕਾਰ ਆਤਮ ਨਿਰਧਾਰਿ॥ ੯ ॥ ਜਾਗ੍ਰਤ ਸੁਪਨ ਸਖੋਪਤਿ ਤੀਨੋ। ਇਨਕੋ ਨੀਕੇ ਸਾਖੀ ਚੀਨੋ[4]।ਸਦਾ ਅਲੇਪਾ ਸਭਿ ਤੇ ਨਯਾਰੋ। ਐਸੋ ਅਪਨੋ ਰੂਪ ਨਿਹਾਰੋ॥ ੧੦ ॥ ਦੋਹਰਾ ॥ ਕਲਪਤਿ ਸੰਗ ਉਪਾਧਿ[5] ਸੋ ਭਯੋ ਸੁ ਅਸ ਬਿਧਿ ਜਾਨ। ਜਪਾ[6]* ਪ੍ਰਸੂਨ ਸੁ ਫਟਕ ਕੋ ਅਰੁਣ ਹੋਤਿ ਤਿਉਂ ਮਾਨਿ[7] ॥੧੧ ॥ ਚੌਪਈ ॥ ਪੰਚੀ ਕਰਣ ਪੰਚ ਤਤ ਜੋਈ† । ਅੰਤਹਕਰਣ ਉਪਾਏ

[1]ਹੇ ਵਡੇ ਭਾਗਾਂ ਵਾਲੇ। [2]ਆਤਮਾ ਸ੍ਵਯੰ ਜੋਤੀ ਸਰੂਪ ਤੇ ਪ੍ਰਕਾਸ਼ ਰੂਪ ਹੈ, ਅਤੇ। [3]ਨਾਸ਼ ਰਹਿਤ ਹੈ। [4](ਆਤਮਾਂ ਨੂੰ) ਇਨ੍ਹਾਂ ਦਾ ਦੇਖਣ ਹਾਰਾ ਯਾ ਦ੍ਰਿਸ਼ਟਾ ਜਾਣੋ। [5]ਉਹ ਉਪਾਧੀ ਜੋ ਕਲਪਨਾ ਮਾਤ੍ਰ ਹੈ,ਜਿਸ ਨਾਲ ਕੋਈ ਸ਼ੈ ਹੋਰ ਦੀ ਹੋਰ ਭਾਸੇ। ਵੇਦਾਂਤ ਵਿਚ 'ਮਾਯਾ', ਜਿਸਦੇ ਸੰਬੰਧ ਨਾਲ ਬ੍ਰਹਮ ਜੀਵ ਹੋ ਭਾਸਦਾ ਹੈ। [6]ਜਪਾ=ਲਾਲ ਰੰਗ ਦਾ ਫੁਲ ਜਿਸ ਨੂੰ ਗੁੜਹਲ ਬੀ ਕਹਿੰਦੇ ਹਨ। [7](ਜਿਵੇਂ) ਜਪਾ ਫੁੱਲ (ਦੇ ਪ੍ਰਤੀਬਿੰਬ ਨਾਲ) ਬਿਲੌਰ ਦਾ (ਰੰਗ) ਲਾਲ ਹੋ ਜਾਂਦਾ ਹੈ, ਉਸੇ ਤਰ੍ਹਾਂ ਸਮਝੋ। *ਪਾ:—ਜਥਾ। †ਵੇਦਾਂਤ ਸਾਰ ਅਨੁਸਾਰ ਪੰਚ ਭੂਤਾਂ ਦੀ ਇਕ ਵੰਡ, ਜੋ ਐਉਂ ਹੈ:—

ਪੰਜ ਭੂਤਾਂ ਨੂੰ ਪਹਿਲੇ ਦੋ ਬਰੱਬਰ ਹਿੱਸਿਆਂ ਵਿਚ ਵੰਡਿਆ, ਫੇਰ ਹਰੇਕ ਦੇ ਪਹਿਲੇ ਅੰਸ਼ ਨੂੰ ਚਾਰ ਚਾਰ ਹਿੱਸਿਆਂ ਵਿਚ ਵੰਡਿਆ, ਫਿਰ ਇਨ੍ਹਾਂ ਸਾਰੇ ਵੀਹਾਂ ਭਾਗਾਂ ਨੂੰ ਵੱਖ ਰਖ ਲਿਆ। ਅੰਤ ਵਿਚ ਇਕ ਇਕ ਭੂਤ ਦੇ ਦੂਜੇ ਅੱਧ ਵਿਚ ਇਨ੍ਹਾਂ ਵੀਹਾਂ ਭਾਗਾਂ ਵਿਚੋਂ ਚਾਰ ਚਾਰ ਭਾਗ ਫਿਰਾਕੇ ਇਸ ਪ੍ਰਕਾਰ ਰੱਖੇ ਕਿ ਜਿਸ ਭੂਤ ਦਾ ਦੂਜਾ ਅੱਧ ਹੋਵੇ ਉਸ ਤੋਂ ਵੱਖਰਾ ਬਾਕੀ ਚਾਰ ਭੂਤਾਂ ਇਕ ਇਕ ਭਾਗ ਉਸ ਵਿਚ ਆ ਜਾਏ। ਇਸ ਤਰ੍ਹਾਂ ਹਰੇਕ ਸਥੂਲ ਭੂਤ ਵਿਚ ਬਾਕੀ ਚਾਰ ਭੂਤਾਂ ਦੇ ਅੰਸ਼ ਬੀ ਵਰਤਮਾਨ ਰਹਿੰਦੇ ਹਨ।

[ਪਿਛਲੇ ਪੰਨੇ ਦੀ ਬਾਕੀ ਟੂਕ]

ਜੀ ਨੂੰ ਜੋ ਗੁਰ ਨਾਨਕ ਪਿਆਰੇ ਹੋ ਚੁਕੇ ਸਨ, ਅਜੇ ਅੰਧਕਾਰ ਵਿਚ ਸਮਝਣਾ ਤੇ ਹੁਣ ਦੋ ਗਲਾਂ ਨਾਲ ਅੰਧਕਾਰ ਰਹਿਤ ਹੋ ਗਏ ਸਮਝਣਾ ਯਥਾਰਥ ਨਹੀਂ ਭਾਸਦਾ। ਇਸੇ ਅਧਯਾਯ ਦੇ ਅੰਕ ੩੧, ੩੨ ਤੇ ੪੫ ਵਿਚ ਕਵਿ ਜੀ ਆਪ ਇਸੇ ਗੱਲ ਦਾ ਸਬੂਤ ਆਮੁਹਾਰੇ ਦੇ ਰਹੇ ਹਨ ਕਿ ਗੁਰ ਨਾਨਕ ਦੀ ਮੇਹਰ ਦੀ ਨਜ਼ਰ ਨਾਲ ਸ੍ਰੀ ਪਾਵਨ ਲਹਿਣਾ ਜੀ ਨਿਹਾਲ ਹੋਏ। ਯਥਾ:— ਅਸ ਕਹਿ ਕ੍ਰਿਪਾ ਦ੍ਰਿਸ਼ਟਿ ਅਵਲੋਕੀ। ਦਾਸ ਅਵਿੱਦਯਾ ਸਗਰੀ ਰੋਕੀ, ਆਦਿ। ਕ੍ਰਿਪਾ ਦ੍ਰਿਸ਼ਟੀ ਅੱਗੇ ਬੀ ਕਈ ਵਾਰ ਹੋ ਚੁਕੀ ਸੀ। ਸ੍ਰੀ ਲਹਿਣਾ ਜੀ ਸੇ ਹੀ ਗੁਰ ਅਵਤਾਰ ਧੁਰੋਂ ਆਏ, ਇਹੋ ਗੱਲ ਕਵਿ ਜੀ ਨੇ ਪਹਿਲਾਂ ਦਰਸ਼ਨਾਂ ਵੇਲੇ ਤੇ ਕਈ ਥਾਂ ਹੋਰਥੇ ਬੀ ਦਰਸਾਈ ਹੈ। ਵਰ ਦਾਨ ਬੀ ਹੋਏ ਕਵੀ ਜੀ ਦੱਸ ਚੁਕੇ ਹਨ:—ਗੁਰ ਨਾਨਕ ਵਾਕ:—'ਤੇਰੋ ਰੂਪ ਹੋਹਿਗੋ ਮੋਹੀ। ਐਸੀ ਅਬ ਅਭੇਦਤਾ ਹੋਹੀ।' ਤਾਂਤੇ 'ਮੁਰ ਉਰ ਤਮ ਅਗਯਾਨ ਮਹਾਨਾ' ਦਾ ਭਾਵ ਅੱਖਰੀ ਨਹੀਂ ਲੈਣਾ ਚਾਹੀਏ। ਐਨੀ ਘਾਲ ਤੇ ਆਪਾ ਸਮਰਪਨ ਤਮ ਤੇ ਅਗਯਾਨ ਨੂੰ ਖਾ ਜਾਂਦਾ ਹੈ।

ਸੋਈ*। ਚਤੁਰ ਬ੍ਰਿੱਤਿ ਹੈ ਤਾਂਹਿ ਮਝਾਰਾ[1]। ਤਾਂਤੇ ਹੋਇ ਸੁ ਚਾਰ ਪ੍ਰਕਾਰਾ॥ ੧੨॥ ੧ਮਨ ੨ਬੁਧਿ ੩ਚਿਤ ੪ਹੰਕਾਰ ਤਿਹਿ ਨਾਮਾ। ਤਿਨ ਤੇ ਪਰ ਲਖਿ[2] ਆਤਮਰਾਮਾ। ਸਤੁ ਗੁਣ[3] ਅੰਤਹਕਰਣ ਜੁ ਮਾਂਹੀ। ਚੇਤਨ ਕੋ ਪ੍ਰਤਿ-ਬਿੰਬ ਤਹਾਂਹੀ[4] ॥੧੩॥ ਜਿਨਕੇ ਸ਼ੁੱਧ ਹੋਤਿ[5] ਸੋ ਦੇਖੈਂ। ਪਿਖਤਿ ਨ ਸੇ ਜਿਨ ਮਲਿਨ ਵਿਸ਼ੇਖੈਂ। ਸੋ ਨਿਜ ਰੂਪ ਭੂਲ ਨਰ ਸਾਰੇ। ਜੀਵ ਅਲਪੱਗ ਆਪ ਨਿਰਧਾਰੇ[6]॥੧੪॥ਯਾਂਤੇ ਤੀਨ ਤਨਹਿ[7] ਕੋ ਪਾਇ। ਵਾਰ ਵਾਰ ਜਗ ਆਵਹਿ ਜਾਇ। ਇਕ ਸਥੂਲ ਜੋ ਵਹਿਰ ਸਰੀਰਾ[8]। ਜਿਹ ਮਹਿਂ ਹੈ ਧਰਿ ਪਾਵਹਿ ਪੀਰਾ[9] ॥੧੫॥ ਲਿੰਗ ਸ਼ਰੀਰ† ਦੂਸਰਾ ਜੋਈ। ਤਿਹ ਸਰੂਪ ਬਰਨੋ ਸੁਨਿ ਸੋਈ। ਦਸ ਇੰਦ੍ਰਯ ਹੈ ਕਰਮ ਜਿ[10] ਗ੍ਯਾਨਾ[11]। ਪੰਚ ਭੂਤ ਤਨ ਮਾਤ੍ਰਾ[12] ਜਾਨਾ ॥ ੧੬ ॥ ਮਨ ਬੁਧਿ ਸਤਰਾ ਤੱਤ ਜੁ ਏਹੀ। ਇਨਕੀ ਹੋਤਿ ਭਈ ਲਿੰਗ ਦੇਹੀ। ਕਰਮ ਸ਼ੁਭਾਸ਼ੁਭ[13] ਫਲ ਕੋ ਪਾਇ। ਲੋਕ ਪ੍ਰਲੋਕਹਿਂ ਆਵਹਿ ਜਾਇ ॥੧੭॥ ਇਨਕੋ ਕਰਤਾ ਔਰ ਪ੍ਰਮਾਨਹੁ। ਕਾਰਣ ਤਨ‡ ਤਿਹ ਨਾਮ

---

[1]ਉਸ (ਅੰਤਹਕਰਣ) ਵਿਚ। [2]ਪਰੇ ਸਮਝੋ। [3]ਸਤ੍ਵਗੁਣ। [4]ਉਥੇ ਹੈ। [5]ਜਿਨ੍ਹਾਂ ਦੇ ਅੰਤਹਕਰਣ ਸ਼ੁੱਧ ਹੋਣ। [6]ਆਪਣੇ ਆਪ ਨੂੰ ਜੀਵ ਤੇ ਅਲਪੱਗ ਸਮਝੀ ਬੈਠੇ ਹਨ। [7]ਤਿੰਨ ਸਰੀਰਾਂ ਨੂੰ। [8]ਬਾਹਰਲਾ ਸਰੀਰ ਹੈ (ਹੱਡ ਚੰਮ ਦਾ)। [9]ਹੰਗਤਾ ਧਾਰਕੇ ਪੀੜ੍ਹਾ ਪਾਉਂਦਾ ਹੈ। [10]ਪੰਜ ਕਰਮ ਇੰਦ੍ਰੇ। [11]ਪੰਜ ਗ੍ਯਾਨ ਇੰਦ੍ਰੇ। [12]ਸ਼ਬਦ, ਸਪਰਸ਼, ਰੂਪ, ਰਸ, ਗੰਧ। [13]ਚੰਗੇ ਮੰਦੇ।

*ਉਹਨਾਂ ਸੂਖਮ ਭੂਤਾਂ ਨੇ ਆਪਣੀ ਸਤੋਗੁਣ ਅੰਸ਼ ਤੋਂ ਅੰਤਹਕਰਣ ਉਤਪਤ ਕੀਤਾ।

†ਇਕ ਸੂਖਮ ਸਰੀਰ ਜੋ ਇਸ ਦੇਹ ਦੇ ਅੰਦਰ ਦੇਹ ਵਰਗਾ ਹੀ ਹੈ, ਪਰ ਜੋ ਇਸ ਬਾਹਰਲੀ ਦੇਹ ਦੇ ਮਰਿਆਂ ਜੀਵਾਤਮਾ ਦੇ ਉਦਾਲੇ ਸੰਸਕਾਰਾਂ ਦੇ ਕਾਰਣ ਰਹਿੰਦਾ ਹੈ, ਇਹ ੧੭ ਤੱਤਾਂ ਦਾ ਮੰਨਿਆਂ ਹੈ:—੫ ਤਨ ਮਾਤ੍ਰਾਂ, ੫ ਗ੍ਯਾਨੇਂਦ੍ਰੇ, ੫ ਕਰਮੇਂਦ੍ਰੇ, ੧ ਮਨ, ੧ਬੁੱਧੀ। ਕੋਈ ਵੇਦਾਂਤ ਮਤ ਵਾਲੇ ਪੰਜ ਤਨ—ਮਾਤ੍ਰਾਂ ਦੀ ਥਾਂ ਪੰਜ ਪ੍ਰਾਣ ਕਹਿੰਦੇ ਹਨ। ਅੱਜ ਕਲ ਦੀ ਮੈਸਮੇਰਿਜ਼ਮ ਤੇ ਸਪਿਰਚੁਲਿਜ਼ਮ ਵਾਲੇ ਜਿਸ ਨੂੰ ਰੂਹਾਂ ਕਰਕੇ ਕਹਿੰਦੇ ਹਨ ਬਲਕੇ ਹਾਲਾਤ ਪੁੱਛਦੇ ਹਨ ਕਿ ਕੰਧਾਂ ਸ਼ੀਸ਼ਿਆਂ ਦੇ ਵਿਚ ਦੀ ਲੰਘ ਜਾਂਦਾ ਹੈ, ਓਹ ਇੱਸੇ ਲਿੰਗ ਸ਼ਰੀਰ ਵਿਚ ਨਿਵੇਸ਼ਿਤ (ਜੀਵਾਤਮਾ) ਦਾ ਹੀ ਕਥਨ ਕਰਦੇ ਹਨ।

‡ਕਾਰਣ ਸ਼ਰੀਰ, ਇਹ ਲਿੰਗ ਸ਼ਰੀਰ ਤੋਂ ਬੀ ਸੂਖਮ ਸਰੀਰ ਹੈ, ਜਿਸ ਵਿਚ ਇੰਦ੍ਰਿਆਂ ਦੇ ਵਿਸ਼ੇ ਤੇ ਵ੍ਯਾਪਾਰ ਦਾ ਅਭਾਵ ਹੁੰਦਾ ਹੈ, ਪਰ ਅਹੰਕਾਰ ਦਾ ਸੰਸਕਾਰ ਮਾਤ੍ਰ ਹੁੰਦਾ ਹੈ, ਜਿਸ ਵਿਚ ਜੀਵਾਤਮਾ ਸੁਖ ਹੀ ਸੁਖ ਅਨੁਭਵ ਕਰਦਾ ਹੈ। ਆਨੰਦਮਯ ਕੋਸ਼ ਬੀ ਇਹੋ ਹੀ ਹੈ (ਇਹ ਵੇਦਾਂਤ ਦੀ ਵੰਡ ਹੈ)। ਤ੍ਰੈਆਂ ਸ਼ਰੀਰਾਂ ਨੂੰ ਸਮਝਣ ਲਈ ਦ੍ਰਿਸ਼ਟਾਂਤ ਇਹ ਹੈ:—ਸੰਗਤਰੇ ਦਾ ਰਸ ਜੀਵਾਤਮਾ ਮਿਥ ਲਓ, ਸੰਤਰੇ ਵਿਚ ਤੁਰੀਆਂ ਹਨ, ਸੋ ਤੁਰੀ ਦਾ ਪਰਦਾ ਕਾਰਣ ਸ਼ਰੀਰ ਹੈ, ਤੇ ਫਾੜੀ ਦਾ ਪਰਦਾ ਲਿੰਗ ਸ਼ਰੀਰ ਹੈ ਤੇ ਬਾਹਰਲਾ ਪੀਲਾ ਖੋਲ ਸਥੂਲ ਸ਼ਰੀਰ ਹੈ।

ਪਛਾਨਹੁ। ਅਤਿ ਸੂਖਮ ਤਿਹ ਲਖਹੁ ਸਰੂਪਾ । ਜਿਹ ਧਰਿ ਪਰਯੋ ਅੰਧ ਭਵ ਕੂਪਾ[੧] ॥ ੧੮ ॥ ਆਤਮਰਾਮ ਸਭਿਨਿ ਤੇ ਨ੍ਯਾਰੋ। ਹਰਖ ਸੋਗ ਤੇ ਰਹਤਿ ਬਿਚਾਰੋ।ਨੇਤਿ ਨੇਤਿ ਕਰਿ ਹ੍ਵੈ ਸੱਖ੍ਯਾਤਾ[੨]। ਨਿਜਾਨੰਦ ਮੈਂ ਜਾਇ ਸਮਾਤਾ' ॥੧੯॥ ਦੋਹਰਾ॥ ਇਉਂ ਸੁਨਿ ਲਹਿਣੇ ਬੰਦਿ ਕਰ ਬਹੁਰੋ ਬੂਝਨ ਕੀਨ। 'ਨੇਤਿ-ਨੇਤਿ ਕਰਿ ਪ੍ਰਾਪਤੀ ਕਹਹੁ ਪ੍ਰਭੂ ਪਰਬੀਨ' ॥੨੦॥ ਚੌਪਈ ॥ ਪਰਮ ਕ੍ਰਿਪਾਲ ਗ੍ਯਾਨ ਘਨ ਪੂਰੇ। ਬੋਲੇ ਬਚਨ ਮਧੁਰ ਮ੍ਰਿਦੁ ਰੂਰੇ। 'ਮਹਾਂ ਭਾਗ[੩] ! ਸੁਨੀਏ ਮਨ ਲਾਈ। ਜਿਸ ਬਿਧਿ ਨਿਜਾਨੰਦ ਕੋ ਪਾਈ ॥੨੧॥ ਪੰਚ ਕੋਸ਼* ਪ੍ਰਥਮੇ ਨਿਰਧਾਰਹੁ[੪]। ਤਿਨ ਤੇ ਹੈਂਤਾ[੫] ਬੁੱਧਿ ਉਠਾਰਹੁ[੬] । ਕੋਸ਼ ਅੰਨਮਯ ਵਹਿਰ ਸੁ ਦੇਹਾ[੭]। ਜਾਗ੍ਰਤ[੮] ਮਹਿਂ ਵਰਤਤਿ ਹੈ ਏਹਾ ॥ ੨੨ ॥ ਲਖਹੁ ਅਨਾਤਮ[੯] ਯਾਂ ਕੋ ਰੂਪਾ। ਨਿਰਾਵਯਵ[੧੦] ਆਤਮ ਆਨੂਪਾ[੧੧]। ਕੋਸ਼ ਪ੍ਰਾਣਮਯ ਤਿਸ ਤੇ ਅੰਤਰ। ਨਾਂਹਿ ਨ ਆਤਮ, ਜਾਨਿ ਨਿਰੰਤਰ[੧੨] ॥੨੩॥ ਬਹੁਰ ਮਨੋਮਯ ਕੋਸ਼ ਸੁਨੀਜੈ। ਸੋਪਿ ਅਨਾਤਮ[੧੩] ਰਿਦੇ ਲਖੀਜੈ। ਕੋਸ਼ ਬਿਗ੍ਯਾਨ ਮਈ ਤਿਹ ਪਰੈ। ਤੀਨ ਕੋਸ਼, ਬਿਨ ਤਨ ਜੇ ਰਰੈ[੧੪] ॥੨੪॥ ਸੁਪਨ ਅਵਸਥਾ ਇਸ ਕੋ

[੧]ਜਿਸ ਨੂੰ ਧਾਰਣ ਕਰਕੇ (ਜੀਵਾਤਮਾ) ਪਿਆ ਹੈ (ਸੰਸਾਰ) ਅੰਨ੍ਹੇ ਖੂਹ ਵਿਚ । [੨](ਉਹ ਆਤਮਾ) ਨੇਤਿ ਨੇਤਿ ਕਰਨ ਨਾਲ ਸਾਖ੍ਯਾਤਕਾਰ (ਪ੍ਰਗਟ) ਹੁੰਦਾ ਹੈ। [੩]ਹੇ ਵਡ ਭਾਗੇ ! । [੪]ਸਮਝੋ । [੫]'ਮੈਂ' ਬੁੱਧੀ। [੬]ਹਟਾ ਦਿਓ। [੭]ਬਾਹਰਲੀ ਦੇਹ (ਹੱਡ ਚੰਮ ਦੀ)। [੮]ਜਾਗਦਿਆਂ। [੯]ਆਤਮਾ ਨਹੀਂ ਹੈ। [੧੦]ਜਿਸ ਦੀ ਵੰਡ ਨਾ ਹੋ ਸਕੇ, ਜਿਸ ਦੇ ਅੰਗ ਨਾ ਹੋਣ। [੧੧](ਉਹ) ਆਤਮਾ ਅਨੂਪਮ ਹੈ ਤੇ ਸਥੂਲ ਸ਼ਰੀਰ ਵਾਂਗ ਅੰਗਾਂ ਵਾਲਾ ਨਹੀਂ। [੧੨]ਉਹ(ਪ੍ਰਾਣਮਯ ਕੋਸ਼ ਹੈ) ਆਤਮਾ ਨਹੀਂ ਹੈ, (ਆਤਮਾ) ਇਕ ਰਸ ਜਾਣ। [੧੩]ਉਹ ਬੀ ਆਤਮਾ ਨਹੀਂ ਹੈ। [੧੪](ਸਥੂਲ) ਸਰੀਰ ਤੋਂ ਬਿਨਾ ਜੋ ਤਿੰਨ ਕੋਸ਼ (ਪਿੱਛੇ) ਕਹੇ ਹਨ—ਪ੍ਰਾਣਮਯ, ਮਨੋਮਯ, ਵਿੱਗ੍ਯਾਨਮਯ।

*ਵੇਦਾਂਤ ਮਤ ਨੇ ਪੰਜ ਕੋਸ਼ ਕਲਪੇ ਹਨ।

ਜਾਗ੍ਰਤ {ਅੰਨਮਯ—ਜੋ ਅੰਨ ਤੋਂ ਉਪਜਦਾ ਤੇ ਅੰਨ ਆਸ਼੍ਰੈ ਰਹਿੰਦਾ ਹੈ।

ਸੁਪਨ {
ਪ੍ਰਾਣਮਯ—ਪੰਜ ਪ੍ਰਾਣ ਪੰਜ ਕਰਮ ਇੰਦ੍ਰਿਆਂ ਸਣੇ। ਇਸ ਦੇ ਨਾਲ ਮਿਲ ਕੇ ਦੇਹ ਸਾਰੇ ਕਰਮ ਕਰਦੀ ਹੈ।
ਮਨੋਮਯ—ਅੱਖਾਂ ਆਦਿ ਪੰਜ ਗ੍ਯਾਨੇਂਦ੍ਰਿਆਂ ਸਣੇ ਹਨ। ਇਹ ਅਵਿੱਦ੍ਯਾ ਰੂਪ ਹੈ। ਇਸੇ ਨਾਲ ਸੰਸਾਰਿਕ ਵਿਸ਼ਿਆਂ ਦੀ ਪ੍ਰਤੀਤੀ ਹੁੰਦੀ ਹੈ।
ਵਿੱਗ੍ਯਾਨਮਯ—ਪੰਚ ਗ੍ਯਾਨੇਂਦ੍ਰਿਆਂ ਸਮੇਤ ਬੁੱਧੀ। ਕਰਤੱਤ੍ਵ, ਸ੍ਵੈਸਤ੍ਵ ਸੁਖ, ਦੁਖ, ਆਦਿ ਅਹੰਕਾਰ ਨਾਲ ਮਿਲਿਆ ਪੁਰਖ ਦੇ ਸੰਸਾਰ ਦਾ ਕਾਰਣ ਹੈ।

ਸਖੋਪਤੀ {ਆਨੰਦਮਯ—ਸਤੋਗੁਣ ਨਾਲ ਮਿਲਿਆ ਅੱਗ੍ਯਾਨ ਪਰਮਾਤਮਾ ਦਾ ਪਰਦਾ ਮਾਤ੍ਰ ਹੈ।

ਤੁਰੀਆ {ਆਤਮਾ—

ਮਾਂਹੀ॥ਬਿਚਰਤਿ ਆਤਮ ਰਪਤਹਾਂਹੀ। ਲਖਹੁ ਨ ਇਤ ਸਰੂਪ ਨਿਜ ਕੇਰੋ। ਇਨ ਤੇ ਨਯਾਰੋ ਨੀਕੇ ਹੇਰੋ॥੨੫॥ ਚਹੁੰਅਨ ਤੇ ਜੋ ਪਰੇ ਪਛਾਨਹੁ। ਕੋਸ਼ ਅਨੰਦ ਮਯਾਖਯ ਜਾਨੋ[1]। ਤਿਹ ਕੋ ਵਰਤਤਿ ਸੁਖਪਤਿ ਮਾਂਹੀ[2]। ਰੂਪ ਆਪਨੋ ਲਖਹੁ ਸੁ ਨਾਂਹੀ॥੨੬॥ ਇਨ ਤੇ ਪਰੇ ਨਿਰੰਜਨ[3] ਰੂਪ। ਨਿਰਾ-ਵਯਵ[4] ਆਤਮਾ ਅਨੂਪ। ਤਿਹ ਕੋ ਹੋਤਿ ਜਨਮ ਨਹਿਂ ਮਰਨਾ। ਹਰਖ ਸ਼ੋਕ ਰੇਚਕ ਨਹਿ ਬਰਨਾ[5]॥੨੭॥ ਰਾਗ ਨ ਦ੍ਵੈਖ ਨ ਮੋਹ ਨ ਮਾਯਾ। ਰੋਗ ਬਿਓਗ ਨ ਭੋਗ ਅਜਾਯਾ[6]। ਸਤਿ ਚੇਤਨ ਆਨੰਦ ਮਹਾਨਾ। ਐਸੋ ਰੂਪ ਆਪਨੋ ਜਾਨਾ॥੨੮॥ ਤਾਤ੍ਵਕ[7] ਤਾਂਹਿ ਬਿਕਾਰ ਨ ਕੋਈ। ਕਲਪਤਿ ਸਭਿ ਉਪਾਧਿ ਸੋ ਹੋਈ। ਜਿਉਂ ਰੱਜੁ[8] ਮੈਂ ਹੈ ਅੱਗਯਾਨਾ। ਕਲਪੇ[9] ਸਰਪ ਹੋਇ ਭਯਮਾਨਾ[10]॥੨੯॥ ਫੂਲ ਮਾਲ ਕੋ ਤਾਂ ਕੋ ਮਾਨੇ[11]। ਭੂਮ ਦਰਾਰ ਕੋਇ ਪਹਿਚਾਨੇ[12]। ਹੋਇ ਜਿ ਗਯਾਨ ਜਥਾਰਥ ਤਾਂਹੀ। ਰੱਜੁ ਬਿਨਾਂ ਔਰ ਕਛੁ ਨਾਂਹੀ॥੩੦॥ ਤਿਉਂ ਅੱਗਯਾਨ ਹੇਤ ਜਗ ਕੇਰੋ[13]। ਨਸ਼ਟ ਭੁਏ[14] ਚੇਤਨ ਇਕ ਹੇਰੋ। ਅਸ ਕਹਿ ਕ੍ਰਿਪਾ ਦ੍ਰਿਸ਼ਟਿ ਅਵਲੋਕੀ। ਦਾਸ ਅਵਿੱ-ਦਯਾ* ਸਗਰੀ ਰੋਕੀ॥੩੧॥ ਇਕ ਸਰੂਪ ਕਾ ਦਰਸ ਦਿਖਾਯੋ। ਉਦਧਿ ਅਨੰਦ ਮਝਾਰ ਸਮਾਯੋ। ਲਹਿਣੇ ਕੀ ਸਮਾਧਿ ਤਿਹਕਾਲਾ। ਲਗੀ ਅਖੰਡ ਨਿਮਗਨ ਬਿਸਾਲਾ॥੩੨॥ ਜਨੁ ਦਿਨਕਰ ਕੋਟਿਕ[15] ਚਢਿ ਗਇਕ੍ਰਿਪਾ ਸੁ ਅਸ ਪ੍ਰਕਾਸ਼†ਨਿਰਮਇ[16]।ਸਗਰੋ ਤਿਮਰ ਅਗਯਾਨ ਨਸਾਯੋ। ਲੇਸ਼ ਅਵਿੱਦਯਾ ਕੋ[17] ਨ ਰਹਾਯੋ॥੩੩॥ਕਿਤਿਕ ਕਾਲ ਪੁਨ ਛੁਟੀ ਸਮਾਧਾ।

[1]'ਆਨੰਦ ਮਯ ਕੋਸ਼' ਉਸ ਦਾ ਨਾਮ ਜਾਣੋ। [2]ਉਹ ਸਖੋਪਤੀ ਇਸ ਵਿਚ ਵਰਤਦੀ ਹੈ। [3]ਮਾਯਾ ਰਹਤ। [4]ਵਿਭਾਗਯ ਨਾ ਹੋ ਸਕਣ ਵਾਲਾ, ਇਕ ਰੰਗ, ਇਕ ਰਸ, ਇਕ ਰੂਪ। [5]ਨਹੀਂ ਵਰਣਨ ਹੋਇਆ। [6]ਅਜਨਮ। [7]ਯਥਾਰਥ ਵਿਚ, [ਸਿਸ:, ਤਾਤ੍ਵਿਕ] (ਅ) ਪੰਜ ਤੱਤਾਂ ਤ੍ਰਿਤ ਵਿਕਾਰ ਉਸ ਆਤਮਾ ਵਿਖੇ ਨਹੀਂ ਹਨ। [8]ਰੱਸੀ। [9]ਕਲਪਨਾਂ ਨਾਲ। [10]ਭਯਾਨਕ। [11]ਕੋਈ ਉਸ ਨੂੰ ਮੰਨਦਾ ਹੈ। [12]ਕੋਈ ਉਸਨੂੰ ਪ੍ਰਿਥਵੀ ਦੀ ਦਰਜ (ਵਾਹੂ) ਸਮਝਦਾ ਹੈ। [13]ਕਾਰਣ ਹੈ ਜਗਤ ਦਾ। [14]ਅੱਗਯਾਨ ਦੇ ਨਾਸ਼ ਹੋਇਆਂ। [15]ਮਾਨੋਂ ਸੂਰਜ ਕ੍ਰੋੜਾਂ ਹੀ। [16]ਕ੍ਰਿਪਾ ਨਾਲ ਐਸਾ ਪ੍ਰਕਾਸ਼ ਪ੍ਰਗਟ ਹੋਇਆ। [17]ਅੱਗਯਾਨ ਦਾ ਲੇਸ਼ ਮਾਤ੍ਰ।

*ਉਹ ਅਵਿੱਦਯਾ ਜੋ ਹੋਰ ਜੀਵਾਂ ਵਾਂਙੂ ਅਸਲੀ ਨਹੀਂ ਸੀ, ਆਰਜ਼ੀ ਕਿਸੇ ਪ੍ਰਯੋਜਨ ਲਈ ਸੀ। ਸ਼੍ਰੀ ਪਾਵਨ ਲਹਿਣਾ ਜੀ ਗੁਰ ਅਵਤਾਰ ਸੇ। ਗੁਰ ਨਾਨਕ ਦੇ ਦਰ ਸੇਵਾ ਪ੍ਰੇਮ ਕਰਕੇ ਭਗਤੀ ਭਾਵ ਤੇ ਸਿਖੀ ਭਾਵ ਦਾ ਆਦਰਸ਼ ਦੱਸਣੇ ਲਈ ਸਧਾਰਣ ਅਵਸਥਾ ਵਿਚ ਸੇ। ਜੈਸੇ ਕਿਸੇ ਨਾਟਕ ਵਿਚ ਰਾਜੇ ਦਾ ਬੇਟਾ ਦਾਸ ਵੇਸ ਵਿਚ ਨਾਟ ਕਰ ਰਿਹਾ ਹੋਵੇ ਪਰ ਉਸ ਦਾ ਅਸਲਾ ਉਹੀ ਰਾਜਸੀ ਹੀ ਹੁੰਦਾ ਹੈ। †ਪਾ:-ਪ੍ਰਕਾਰ।

ਪਿਖੇ ਅਗਾਰੀ ਗੁਰੂ ਅਗਾਧਾ। ਪਰਿਓ ਪਦ ਪੰਕਜ ਤਤਕਾਲਾ। ਲਗਯੋ ਪ੍ਰਸ਼ਿਸ਼ਨ ਪ੍ਰੇਮ ਬਿਸ਼ਾਲਾ[੧] ॥ ੩੪ ॥ ਭੁਜੰਗ ਪ੍ਰਯਾਤ ਛੰਦ ॥ 'ਨਮੋ ਪਾਦਕੰਜੰ[੨] ਗੁਰੂ ਗਯਾਨ ਗਯਾਤਾ ! ਮਹਾਂ ਮੋਹ ਹੰਤਾ, ਘਨਾਨੰਦ ਦਾਤਾ[੩] ! ਨਮੋ ਲੋਕ ਲੋਕੇਸ਼੍ਵਰੰ[੪],ਲੋਕ ਕਰਤਾ ! ਸਦਾ ਸਰਬ ਥਾਨੰ ਸਦਾ ਸਰਬ ਭਰਤਾ[੫]॥੩੫॥ ਪ੍ਰਲੈਕਾਲ ਕਾਰੀ[੬] ਨਮੋ ਸਰਬ ਥਾਨੰ ! ਮੁਕੰਦੇ, ਪਖੰਡੰ ਨਿਕੰਦੇ ਪ੍ਰਮਾਥੰ[੭] ! ਧਰਯੋ ਦੇਹਿ ਹੇਤੰ[੮] ਦੁਖੀ ਦੇਖਿ ਜੰਤੰ। ਕ੍ਰਿਪਾਲੰ ਬਿਸਾਲੰ,ਅਕਾਲੰ ਅਨੰਤੰ ! ॥੩੬॥ਕਈ ਕੋਟ ਤਾਰੇ ਅਘੰ ਓਘ ਕਾਰੀ[੯]। ਮਹਾਂ ਦੂਖ ਦਾਹੰ[੧੦],ਦਤਾਰੰ ਉਦਾਰੀ ! ਪ੍ਰਮੰ ਪਰਮਈਸ਼ੰ, ਪ੍ਰਮੰ ਪਰਮ ਬੇਤਾ[੧੧] ! ਪ੍ਰਮੰਪਰਮ ਆਸ਼ੂ, ਪ੍ਰਮੰ ਪਰਮ ਜੇਤਾ॥੩੭॥ਪ੍ਰਮਾਨੰਦਮਾਧੋ,ਪ੍ਰਮੰਪ੍ਰੇਮਿ ਪਾਸੰ*[੧੨]!ਪ੍ਰਭੂ ਪਰਮਪੂਰੰ,ਪ੍ਰਮੰ ਪਯਾਰ ਦਾਸੰ[੧੩]!ਅਪ੍ਰੋਖੰ ਸੁ ਪ੍ਰੋਖੰ ਪ੍ਰਮੰ ਰਪ ਤੇਰੋ[੧੪]!ਤੁਹੀ ਏਕ ਨਯੰਤਾ[੧੫]ਸਦਾ ਮਾਯ ਕੇਰੋ॥੩੮॥ਸਮਾਨੰ[੧੬] ਨ ਆਨੰ, ਬਖਾਨੰ ਕਿ ਕੀਜੈ[੧੭]।ਨਿਧਾਨੰ ਮਹਾਨੰ ਸੁ ਜਾਨੰ ਭਨੀਜੈ। ਪੁਰਾਨੰ ਸੁਭਾਨੰ[੧੮], ਪ੍ਰੇਮੰ, ਪਵਿੱਤ੍ਰੰ ! ਨਿਰਾਲੰਬ ਨਾਥੰ[੧੯] ਨਿਰਾਲੰਬ ਚਿੱਤ੍ਰੰ[੨੦]॥੩੯॥ਨਿਰਾਕਾਰ[੨੧]ਸਾਕਾਰ[੨੨]ਏਕੋ ਤੁਹੀਹੈ ! ਅਜਾ[੨੩] ਤੇ ਪਰੇਰੂਪ ਤੇਰੋ ਸਹੀਹੈ।ਅਲੱਖੰ[੨੪],ਅਭੱਖੰ[੨੫],ਅਕੱਥੰ, ਅਲੇਖੰ[੨੬]! ਅਮੋਹੰ[੨੭], ਅਦ੍ਰੋਹੰ[੨੮],ਅਜੋਹੰ[੨੯],ਅਭੇਖੰ॥੪੦॥ ਨ ਮਿੱਤਯੰ[੩੦] ਅਕਿੱਤਯੰ[੩੧] ਸੁ ਨਿੱਤਯੰ[੩੨] ਅਜਿੱਤਯੰ[੩੩]। ਅਮਾਯੰ ਸੁ ਦਾਸੰ ਸਹਾਯੰ ਤ ਚਿੱਤਯੰ[੩੪]। ਮਨੰ ਕਾਨਨੰ ਕਾਮ ਕ੍ਰੋਧਾਦਿ ਗੈ ਸੇ[੩੫]। ਤੁਮਾਰੇ ਸੁ ਬੈਨੰ ਅਹੈਂ ਸਿੰਘ ਜੈਸੇ॥੪੧॥ ਅੰਧੇਰੇ ਮਹਾਂ

---

[੧]ਬੜੇ ਪ੍ਰੇਮ ਨਾਲ। [੨]ਚਰਨਾਂ ਕਮਲਾਂ ਉਤੇ। [੩]ਗੂੜ੍ਹੇ ਅਨੰਦ ਦੇ ਦਾਤਾ। [੪]ਲੋਕਾਂ ਦੇ ਈਸ਼੍ਵਰ। [੫]ਪਾਲਨੇ ਵਾਲੇ। [੬]ਕਰਨੇ ਵਾਲੇ। [੭]ਪਖੰਡਾਂ ਨੂੰ ਨਾਸ਼ ਕਰਨ ਤੇ ਮਥ ਸੁਟਣ ਵਾਲੇ। [੮]ਇਸ ਲਈ। [੯]ਸਾਰੇ ਪਾਪਾਂ ਦੇ ਕਰਨ ਵਾਲੇ। [੧੦]ਸਾੜੇ। [੧੧]ਬੜਿਆਂ ਤੋਂ ਬੜੇ ਈਸ਼੍ਵਰ ਤੇ ਬੜਿਆਂ ਤੋਂ ਬੜੇ ਗਿਆਤਾ। [੧੨]ਪ੍ਰੇਮੀਆਂ ਦੇ ਅਤੀ ਨਿਕਟ ਹੋ। [੧੩]ਦਾਸ ਨਾਲ। [੧੪]ਛੁਪੇ ਹੋਏ ਰੂਪ ਤੋਂ ਪ੍ਰਗਟ ਹੋਏ ਹੋ ਇਹ (ਗੁਰੂ) ਰੂਪ ਆਪ ਦਾ ਬੜਾ ਹੈ। [੧੫]ਪ੍ਰੇਰਕ। [੧੬](ਆਪ ਦੇ) ਬਰੱਬਰ। [੧੭]ਕੀ ਵਰਣਨ ਕਰੀਏ। [੧੮]ਪੁਰਾਨਿ=ਪੁਰਾਣੇ ਭਾਵ ਆਦਿ। ਸੁਭਾਨੰ=ਸੁਤੇ ਪ੍ਰਕਾਸ਼ (ਅ) ਅਸਚਰਜ ਰੂਪ [ਫ਼ਾ:, ਸੁਬ੍ਹਾਨ]। [੧੯]ਨਿਆਸਰਿਆਂ ਦੇ ਮਾਲਕ ਹੋ। [੨੦]ਆਪ ਦਾ ਚਿਤ੍ਰ (ਸ੍ਵਰੂਪ) ਨਿਰਆਸਰੇ ਹੈ। [੨੧]ਰੂਪ ਰਹਿਤ। [੨੨]ਰੂਪ ਵਾਲਾ। [੨੩]ਮਾਯਾ। [੨੪]ਨਾ ਜਾਣਿਆਂ ਜਾ ਸਕੇ। [੨੫]ਭਾਵ ਖਾਣੇ ਦੀ ਲੋੜ ਨਾ ਰਖਣ ਵਾਲੇ। [੨੬]ਜੋ ਕਿਸੇ ਲੇਖ ਹੇਠ ਨਾ ਹੋਵੇ। [੨੭]ਮੋਹ ਰਹਿਤ। [੨੮]ਜੋ ਛਲਿਆ ਨਾ ਜਾ ਸਕੇ। [੨੯]ਜੋ ਦਿੱਸੇ ਨਾ ਅੱਖਾਂ ਨਾਲ। [੩੦]ਮਿਤਿ ਰਹਿਤ। ਅਪ੍ਰਮਾਣ। ਬੇਹੱਦ। [੩੧]ਅੱਕ੍ਰੋ। [੩੨]ਸਦਾ ਰਹੇ ਜੋ। [੩੩]ਜੋ ਜਿੱਤਿਆ ਨਾ ਜਾ ਸਕੇ। [੩੪]ਦਾਸਾਂ ਨੂੰ ਮਾਇਆ ਰਹਿਤ ਕਰਦੇ ਹੋ ਸਹਾਇਤਾ ਕਰਕੇ ਚਿਤ ਤੋਂ, (ਅ) ਮਾਯਾ ਰਹਿਤ ਹੋ, ਦਾਸਾਂ ਦੇ ਸਹਾਇਕ ਹੋ ਚਿਤਾਰਨੇ (ਯਾਦ ਕਰਨੇ) ਯੋਗ ਹੋ। [੩੫]ਮਨ ਰੂਪੀ ਬਨ ਵਿਚ ਕਾਮ ਕ੍ਰੋਧ ਆਦਿਕ ਹਾਥੀ ਵਰਗੇ ਹਨ।

*ਪਾ:–ਬਾਮੰ–ਪ੍ਰੇਮੀ ਪਾਸ ਵਸਦੇ ਹੋ।

ਮੋਹ ਕੋ ਮਾਰਤੰਡੰ[1]। ਨਿਰੀਹੰ[2], ਨ੍ਰਿਬਾਣੰ, ਸਦਾ ਜੈ ਅਖੰਡੰ[3]। ਦੁਖੰ ਵ੍ਰਿੰਦ ਸਿੰਧੰ ਅਗਸਤੰ[4] ਅਨੂਪੰ। ਨਮਸਤੰ ਨਮਸਤੰ ਨਮਸਤੰ ਸਰੂਪੰ' ॥ ੪੨ ॥ ਦੋਹਰਾ॥ਇਸ ਬਿਧਿ ਉਸਤਤਿ ਕਰਿ ਬਹੁਰ ਰਹਜੋ ਚਰਨ ਲਪਟਾਇ। ਪਠੈ ਸੁਨੈ ਇਸਕੋ ਜੁ ਨਰ ਸਰਬ ਫਲੈ ਸੁਖ ਪਾਇ ॥ ੪੩ ॥ ਚੌਪਈ ॥ 'ਧੰਨ ਗੁਰੂ ਤੁਮਰੀ ਗਤਿ[5] ਨਜਾਰੀ। ਅਚਰਜ ਰੂਪ ਸੁ ਦੀਨ ਦਿਖਾਰੀ। ਭਰਮ ਕਪਾਟ ਸੁ ਕਾਟਿ ਹਟਾਏ। ਪਰਮਾਨੰਦ ਮਝਾਰ ਮਿਲਾਏ' ॥ ੪੪ ॥ ਸੁਨਤਿ ਗਜਾਨਘਨ ਪਰਮ ਕ੍ਰਿਪਾਲਾ[6]। ਪਰਸੀਦੇ ਤਿਹ ਕਾਲ ਬਿਸਾਲਾ। ਸਰਬ ਸਿੱਧਿ ਸ਼ਕਤੀ ਹੈਂ ਜੇਤੀ। ਖਰੀ ਅਗਾਰੀ ਕਰਿ ਦਿਯ ਤੇਤੀ॥ ੪੫॥'ਸੁਨਿ ਪੁਰਖਾ ਤੁਝ ਭਾ ਅਬ ਗਜਾਨਾ। ਦ੍ਵੈਤ ਭਾਉ ਉਰ ਤੇ ਬਿਸਰਾਨਾ। ਸਰਬ ਜਿ ਸ਼ਕਤੀ ਪ੍ਰਾਪਤਿ ਹੋਈ। ਚਹਹੁ ਸੁ ਕਰਹੁ ਬਿਲੰਬ ਨ ਕੋਈ ॥ ੪੬ ॥ ਤੱਦਪਿ ਸੁਨਿ ਮੋਰੀ ਮਤਿ ਜੋਊ। ਨੀਕੇ ਦ੍ਰਿਢ ਕੀਜੈ ਉਰ ਸੋਊ। ਪ੍ਰਬਲ ਬਡੋ ਕਲਿਕਾਲ ਅਗਾਰੀ[7]। ਉਪਜੈਂ ਮੰਦਮਤੀ ਨਰ ਭਾਰੀ ॥ ੪੭ ॥ –ਅਹੰ ਬ੍ਰਹਮ–ਜੋ ਗਜਾਨ ਮੁਕੰਦਾ। ਜਿਸ ਤੇ ਪ੍ਰਾਪਤਿ ਨਿੱਤ ਅਨੰਦਾ। ਸੋ ਤੌ ਨੀਕੇ[8] ਹਿਰਦੇ ਮਾਂਹੀ। ਮੁਖ ਤੇ ਕਹਿਨ ਭਲੋ ਅਬ ਨਾਂਹੀ ॥ ੪੮ ॥ ਬੋਲਨ ਭਾਉ ਭਗਤਿ ਕੀ ਰੀਤੀ[9]। ਸਤਿ ਸੰਗਤਿ ਕਰਨੋਂ ਯੁਤ ਪ੍ਰੀਤੀ। ਅਪਨ ਆਪ ਕੋ ਕਬਿ ਨ ਜਨਾਵਨ[10]। ਗੁਰ ਸੇਵਨ ਦਿਨ ਰੈਨ ਬਿਤਾਵਨ[11] ॥੪੯॥ ਜਿਸ ਅਚਾਰ ਕੋ ਨਰ ਸਭਿ ਦੇਖਾ। ਲਗਹਿ ਕਰਨ[12],ਹ੍ਵੈ ਭਲਾ ਵਿਸ਼ੇਖਾ॥ਸਭਿਤੇ ਨੀਚ ਆਪਕੋ ਮਾਨੈਂ। ਰਿਦੇ ਹੰਕਾਰ ਨ ਕਬਹੂੰ ਠਾਨੈਂ ॥੫੦॥ਦੋਹਰਾ॥ ਬ੍ਰਹਮਗਿਆਨੀ ਹੋਇ ਜੋ[13] ਅਹੰ ਬ੍ਰਹਮ ਕਹਿ ਜੋਇ।ਸੋਤੌ ਸਦ ਹੀ ਮੁਕਤ ਹੈ ਤਾਂਹਿ ਬਿਕਾਰ ਨ ਕੋਇ ॥੫੧॥ਚੌਪਈ॥ ਪਰ ਕਲਿ ਕੇ ਨਰ ਹ੍ਵੈਂ ਸਿੱਖ ਤਾਂਹੀ[14]। ਜਿਨ ਕੇ ਰਿਦੇ ਸੁੱਧ ਭਲ ਨਾਂਹੀ। ਸੁਨਿਕੇ ਕਹਿਨ ਲਗੈਂ[15] ਪੁਨ ਤੈਸੇ। ਗੁਰੂ ਬਦਨ ਤੇ ਭਾਖੇ ਜੈਸੇ ॥੫੨॥ ਤਿਨ ਕੀ ਜਿਉਂ ਹੈ ਰੀਤਿ ਕੁਢਾਲੀ[16]। ਸੋ ਸੁਨਿ ਲੇਹੁ ਕਹੌਂ

[1]ਮਹਾਂ ਮੋਹ ਰੂਪੀ ਅਨ੍ਹੇਰੇ ਨੂੰ ਸੂਰਜ ਵਤ ਹੋ। [2]ਇੱਛਾ ਰਹਿਤ ਹੋ। [3](ਤੁਹਾਡੀ) ਜੈ ਹੋ, ਹੇ ਖੰਡਨ ਰਹਿਤ! [4]ਵ੍ਰਿੰਦ ਦੁਖਾਂ ਰੂਪੀ ਸਮੁੰਦਰ ਨੂੰ ਅਗਸਤ ਹੋ (ਅਗਸਤ ਸਮੁੰਦਰ ਪੀ ਗਿਆ ਸੀ)। [5]ਚੋਜ। [6]ਗੁਰੂ ਜੀ। [7]ਅਗੇ ਹੈ। [8]ਚੰਗਾ ਹੈ। [9]ਬੋਲਨ ਵਿਚ ਪ੍ਰੇਮਾ ਭਗਤੀ ਦੀ ਰੀਤੀ (ਚਾਹੀਏ) ਅਤੇ। [10]ਜਣਾਵਨਾ ਨਹੀਂ ਚਾਹੀਦੇ। [11]ਬਿਤਾਵਨਾ ਚਾਹੀਏ। [12]ਜਿਸ (ਪਿੱਛੇ ਕਹੇ) ਆਚਾਰ ਨੂੰ ਸਾਰੇ ਨਰ ਦੇਖਕੇ ਕਰਨ ਲੱਗ ਪੈਣ। [13]ਜੋ (ਸੱਚੀ ਮੁੱਚੀ) ਬ੍ਰਹਮ ਗਜਾਨੀ ਕੋਈ ਹੋਵੇ। [14]ਤਿਸ (ਬ੍ਰਹਮ ਗਿਆਨੀ) ਦੇ। [15]ਕਹਿਣ ਲੱਗ ਪੈਣਗੇ। [16]ਮਾੜੀ।

ਬਿਧਿ ਨਾਲੀ॥ ਗਜਾਨ ਸਮਾਨ ਘ੍ਰਿਤ ਕੇ ਜਾਨਹੁ। ਉਤਮ, ਗਾਰਵ ਵਿਸ਼ੇਸ਼ ਪ੍ਰਮਾਨਹੁ[1]॥੫੩॥ ਕਫ ਸੁਭਾਵ ਜਿਨ ਕੇਰ ਮਹਾਨਾ॥ ਤੇ ਨਰ ਘ੍ਰਿਤ ਕਰਿਹੀ ਜੇ ਪਾਨਾ॥ਪਚੇ ਨਹੀਂ ਸੋ ਕਰਤਿ ਬਿਕਾਰਾ[2]। ਛਾਤੀ ਬੋਝ ਹੋਤਿ ਦੁਖ ਭਾਰਾ ॥੫੪॥ਹੋਤਿ ਰੋਗਕੋ ਕਾਰਣ ਸੋਈ॥ਤਹਿੰ ਤੇ ਸੁਖੀ ਸ਼ਰੀਰ ਨ ਹੋਈ॥ ਅਚਰਜੋ ਹੇਤ ਸੁਖ, ਹੈ ਬਿੱਪ੍ਰੀਤਾ। ਗੁਨ ਤੇ ਰਹਜੋ ਸੁ ਔਗੁਨ ਕੀਤਾ ॥੫੫॥ ਪਿੱਤੀ[3] ਕੋ ਜਿਨ ਕੇਰ ਸੁਭਾਊ। ਤੇ ਘ੍ਰਿਤ ਪੀ ਕਰਿ ਚਹੈਂ ਪਚਾਊ। ਤਿਨਕੋ ਅਤੀ-ਸਾਰ[4]ਦੁਖ ਹੋਈ॥ਮਿਟਤਿ ਨ ਕਰੇ ਉਪਾਇ ਜਿ ਕੋਈ॥੫੬॥ਅਹੈਂ ਬਿਚੱਛਨ ਮਾਨਵਜੇਈ॥ਠਟੇ ਅਮੇਜ਼[5]ਤਾਂਹਿ ਕੋ ਸੋਈ॥ਮਿਸਰੀ ਕੀ ਕਰਿਸੰਗ ਮਿਲੌਨੀ॥ ਖਾਇੰ ਸਾਦ ਸੋਂ ਪੁਨ ਗੁਨ ਲੌਨੀ[6]॥੫੭॥ ਤੈਸੇ ਸੁਨਹੁ ਗਜਾਨ ਕੀ ਚਾਲੀ। ਪਾਇ ਰੀਤਿ ਜਿਸ ਹੋਤਿ ਕੁਢਾਲੀ॥ ਜਿਨਕੋ ਕਫ ਹੰਕਾਰ ਘਨੇਰਾ॥ ਸੁਨਤਿ ਗਜਾਨ ਤਿਨ ਵਧੇ ਵਧੇਰਾ ॥੫੮॥ਸਭਿ ਤੈ ਊਚ ਆਪ ਕੋ ਜਾਨੈਂ॥ ਅਨਿਕ ਪਖੰਡਨ ਕੀ ਬਿਧਿ ਠਾਨੈਂ॥ ਭਗਤਿਭਾਉ ਤਜਿ ਨਿਵੈਂ ਨ ਕਾਹੂ॥ ਛਾਤੀਰੋਗ ਬੋਝ ਹੁਇ ਤਾਂਹੂ॥੫੯॥ਜਨਮ ਮਰਨ ਕੀ ਪੀਰਾ ਪਾਈ॥ਸੁਖ ਤੇ ਰਹਜੋ,ਭਯੋ ਦੁਖਦਾਈ। ਪਿੱਤੀ ਬਿਸ਼ੈ ਬਾਸ਼ਨਾ ਜਾਂਹੀ॥ ਤੇ ਸੁਨਿਕੈ ਨਿਸ਼ੰਕ ਹੁਇ ਜਾਹੀਂ ॥੬੦॥ ਬੀਰ ਬਿਸ਼ੈ ਕੇ ਫਸਕੇ ਸੋਈ। ਓੜਕ ਨਰਕ ਗਮਨ ਤਿਨ ਹੋਈ। ਬਿਸ਼ਿਯਨ ਬਿਖੇ ਪ੍ਰਵਿਰਤਨਜੋਈ[7]।ਅਤੀਸਾਰ ਇਹ ਖਰੋ ਦੁਖੋਈ[8] ॥੬੧॥ ਤਾਂਤੇ ਮਿਸਰੀ ਭਗਤਿ ਸੰਜੂਤੀ[9]। ਲਖਹਿੰ ਗਜਾਨ ਤਿਨ ਕੀ ਮਤਿ ਪੂਤੀ[10]। ਨਿਸ਼ਚਾ ਰਿਦੇ ਗਜਾਨ ਕੋ ਧਰਿਹੀਂ। ਭਾਂਉਭਗਤਿ ਬਾਹਰ ਸ਼ੁਭ ਕਰਿਹੀਂ ॥੬੨॥ਤਿਨਕੋ ਦੁਖ ਨਹਿ ਲਾਹੇ ਕੋਈ॥ਸੁਖ ਭਾ, ਪਹੁੰਚ ਪਰਮਪਦ ਹੋਈ[11] ਇਹ ਸਿੱਧਾਂਤ ਸਭਨਿ ਤੇ ਨੀਕਾ। ਹੁਇ ਉਧਾਰ ਜਗ ਤੇ ਜਿਉਂ ਜੀ ਕਾ ॥੬੩ ॥ ਕਲਿ ਮੈਂ ਔਰ ਉਪਾਇ ਨ ਕੋਈ। ਭਗਤਿ ਗਜਾਨ ਤੇ ਕੈਵਲ[12] ਹੋਈ। ਤਿਨ ਕੀ ਪ੍ਰਾਪਤਿ[13] ਜੇ ਨਰ ਚਹਿਈਂ। ਸੋ ਸਤਿਸੰਗ ਖੋਜਿ ਜਗ

[1]ਚੰਗਾ ਹੈ (ਪਰ) ਭਾਰੀ (ਦੁਸ਼ਪਚ) ਜਾਣੋਂ। [2]ਨੁਕਸਾਨ। [3]ਸੁਫਰਾਵੀ। [4]ਦਸਤ। [5]ਰਲਾਕੇ। ਅਮੇਜ਼=ਕੋਈ ਮਿਲਵੀਂ ਚੀਜ਼ ਭਾਵ ਅਨੂਪਾਨ ਰਲਾਕੇ ਵਰਤਦੇ ਹਨ [ ਫਾ: ਆਮੇਜ਼ ]। [6]ਫੇਰ ਗੁਣ (ਉਸ ਦਾ) ਸੁਹਣਾ ਹੋ ਜਾਂਦਾ ਹੈ। [7]ਵਰਤਣਾ ਜੋ ਹੈ। [8]ਖਰਾ ਦੁੱਖ ਹੈ। [9]ਭਗਤੀ ਰੂਪੀ ਮਿਸਰੀ ਸਮੇਤ। [10]ਪਵਿੱਤ੍ਰ। [11]ਸੁਖ ਹੋਯਾ, ਤੇ ਪੂਰਨ ਪਦ ਤੇ ਪਹੁੰਚ ਹੋ ਜਾਂਦੀ ਹੈ। [12]ਮੁਕਤੀ। ਕੈਵਲ—ਜੋਗ ਦਰਸ਼ਨ ਦੀ ਮੁਕਤੀ ਹੈ, ਜਿਥੇ ਪੁਰਖ ਆਪਣੇ ਆਪ ਵਿਚ ਟਿਕ ਕੇ ਸੁਤੰਤਰ ਹੋ ਜਾਂਦਾ ਹੈ। ਗੁਰੂ ਘਰ ਦੀ ਮੁਕਤੀ ਹੈ ਪ੍ਰੇਮ ਦੁਆਰਾ ਵਾਹਿਗੁਰੂ ਜੀ ਵਿਚ ਜੁੜ ਜਾਣਾ। [13]ਭਾਵ ਭਗਤੀ ਤੇ ਗਜਾਨ ਦੀ ਪ੍ਰਾਪਤੀ।

ਲਹਿਈਂ॥੬੪॥ ਕਰਹਿਂ ਭਾਉ ਸੇਵਾ ਤਹਿਂ ਠਾਨੈ। ਬਚਨ ਸੁਨੈ ਤਿਨ, ਦੇ ਮਨ ਕਾਨੈ। ਕਾਮ ਕ੍ਰੋਧ,ਲੋਭਾਦਿਕ,ਬਨ ਕੋ। ਹੈ ਸਤਿਸੰਗ ਕੁਠਾਰ ਕਦਨ ਕੋ[1] ॥੬੫॥ ਤਮ ਅੱਗ੍ਯਾਨਹਿਂ ਭਾਨੁ[2] ਸਮਾਨਾ। ਬਿਸ਼ਯ ਤਪਤ ਕੋ[3] ਛਾਇ ਮਹਾਨਾ।ਪੁਨ ਸਤਿਸੰਗ ਅਹੈ ਸਮ ਸਾਗਰ। ਜਿਸ ਮਹਿਂ ਅਸ[4] ਸੁਠ ਰਤਨ ਉਜਾਗਰ॥ ੬੬॥ ਮੈਤ੍ਰੀ, ਮੁਦਿਤਾ, ਸਤਿ, ਸੰਤੋਖੰ। ਕਰੁਨਾ, ਛਿਮਾ; ਖਾਰ ਨਹਿਂ ਦੋਖੰ[5]। ਧੀਰਜ, ਗ੍ਯਾਨ, ਵਿਰਾਗ, ਵਿਚਾਰਾ। ਭਾਉ,ਭਗਤਿ, ਭਲ ਮੋਖ ਦਵਾਰਾ ॥੬੭॥ ਸਮ ਦਮ ਜੋਗ ਆਦਿ ਜੇ ਸਭਿਹੀ। ਉਪਜੈਂ ਸਦਾ ਨ ਨਿਖੁਟੈਂ ਕਬਿਹੀ।ਜੋ ਇਸ ਸਾਗਰ ਬੀਚ ਸਮਾਵੈ। ਕਹੋ ਕਿਉਂ ਨ ਆਨੰਦ ਪਦ ਪਾਵੈ॥੬੮॥ ਸਭਿ ਸਾਧਨ ਮੁਖ ਸਤਿਸੰਗ ਜੋਈ। ਇਸ ਮਿਲਨੇ ਸਭਿ ਪ੍ਰਾਪਤਿ ਹੋਈ। ਜਿਨ ਪਾਛੇ ਕੀਨੋ ਸਤਿਸੰਗਾ। ਮੁਕਤਿ ਭਏ ਸੋ,ਤਿਨ ਭ੍ਰਮ ਭੰਗਾ ॥੬੯ ॥ ਜੇ ਅਬਿ ਪ੍ਰੀਤ ਧਾਰਿ ਉਰ ਕਰਿਹੈਂ। ਨਿਹਸੰਸੇ ਭਵਸਾਗਰ ਤਰਿਹੈਂ। ਬਹੁਰ ਜਿ ਕਰਿਹੈਂ ਔਰ ਅਗਾਰੀ।ਤਿਨ ਕੀ ਹੋਵਹਿ ਮੋਖ ਸੁਖਾਰੀ ॥੭੦॥ ਮਹਾਂ ਭਾਗ ਲਹਿਣੇ!ਸੁਨਿ ਲੀਜੈ। ਤਾਂਤੇ ਸਤਿਸੰਗ ਰੀਤਿ ਕਰੀਜੈ। ਭਾਉਭਗਤਿ ਕਰਨੀ ਬਿਧਿ ਨੀਕੀ। ਰਿਦੈ ਗ੍ਯਾਨ ਗਤਿਹੈ ਇਸ ਜੀਕੀ*। ॥੭੧॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰਧੇ 'ਸ੍ਰੀ ਲਹਿਣੇ ਜੀ ਕੋ ਉਪਦੇਸ਼' ਪ੍ਰਸੰਗ ਬਰਨਨੰ ਨਾਮ ਇਕ ਪੰਚਾਸਮੋ ਅਧ੍ਯਾਯ ॥੫੧॥

---

[1]ਕੱਟਣ ਨੂੰ ਕੁਹਾੜਾ ਹੈ। [2]ਸੂਰਜ। [3]ਵਿਸ਼ੇ ਰੂਪੀ ਤੱਪਸ਼ ਨੂੰ। [4]ਐਸੇ (ਅ) ਹੈਨ। [5]ਭਾਵ ਸਮੁੰਦਰ ਖਾਰਾ ਹੁੰਦਾ ਹੈ, ਸਤਿਸੰਗ ਰੂਪੀ ਸਮੁੰਦਰ ਵਿਚ ਖਾਰੇ ਪਨ ਦਾ ਦੂਸ਼ਨ ਨਹੀਂ ਹੈ। (ਅ) ਸਤਿਸੰਗ ਰੂਪੀ ਸਮੁੰਦਰ ਵਿਚ ਜੋ ਮਹਾਂ ਪੁਰਖਾਂ ਦੀ ਮਤ ਦੇਣੀ ਤੇ ਬਦੀ ਤੋਂ ਵਰਜਣਾ ਕੁਛ ਖਾਰੇ ਲੱਗਣ ਵਾਲੇ ਸਾਮਾਨ ਹਨ ਸੋ ਦੁਖ ਦਾਤੇ ਨਹੀਂ, ਸੁਖ ਦਾਤੇ ਹਨ।

*ਇਸ ਅਧ੍ਯਾਯ ਵਿਚ ਵੇਦਾਂਤਕ ਗ੍ਯਾਨ ਦਾ ਉਪਦੇਸ਼ ਤੇ ਉਸ ਨੂੰ ਪ੍ਰੇਮਾ ਭਗਤੀ ਨਾਲ ਪਚਾਉਣਾ ਕਵਿ ਜੀ ਨੇ ਅੰਗ ਪ੍ਰਤਿ ਅੰਗ ਦੱਸਕੇ ਚੰਗੀ ਤਰ੍ਹਾਂ ਵਰਣਨ ਕੀਤਾ ਹੈ। ਸਿਖ ਗ੍ਯਾਨੀ ਅਕਸਰ ਇਹ ਉਪਦੇਸ਼ ਦਿਆ ਕਰਦੇ ਸਨ:— ਮੁਖ ਭਗਤੀ, ਵਰਤਣ ਵੈਰਾਗ, ਹਿਰਦੇ ਗਿਆਨ। ਗਿਆਨ ਦੇ ਵੇਰਵੇ ਤੇ ਗਿਆਨ ਦੀ ਵਿਆਖਿਆ ਹੁਣ ਬੀ ਹੈ ਤੇ ਓਦੋਂ ਬੀ ਹੈਗੀ ਸੀ, ਇਹ ਗਲਾਂ ਪੰਡਤ ਲੋਕ ਦੱਸਦੇ ਸਨ, ਜੋਗੀ ਲੋਕ ਜੋਗ ਦੱਸਦੇ ਸਨ, ਸੰਨ੍ਯਾਸੀ ਤ੍ਯਾਗ ਸਿਖਾਲਦੇ ਸਨ, ਸਮਝਾਂ ਵਾਲੇ ਵਿਚਾਰਾਂ ਕੂਕਦੇ ਸਨ, ਭਗਤੀ ਬੀ ਹੈਗੀ ਸੀ, ਪਰ ਸ੍ਰਿਸ਼ਟੀ ਦੁਖੀ ਸੀ, ਜਗਤ ਕਸ਼ਟ ਵਿਚ ਸੀ, ਜਿਸ ਦਾ ਨਿਰੂਪਣ ਭਾਈ ਗੁਰਦਾਸ ਜੀ ਨੇ ਚੰਗੀ ਤਰ੍ਹਾਂ ਪਹਿਲੀ ਵਾਰ ਵਿਚ ਕੀਤਾ ਹੈ। ਉਹ ਕੋਈ ਹੋਰ ਕ੍ਰਿਸ਼ਮਾ ਸੀ, ਜਿਸ ਖੁਣੋ ਜਗਤ ਦੁਖੀ ਸੀ ਤੇ ਜੋ ਗੁਰੂ ਜੀ ਲੈਕੇ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

## ੫੨. [ਗੁਰੂ ਜਸ ਮਹਾਤਮ। ਹੋਰ ਪਰਤਾਵੇ। ਤਖਤ ਦੇਣਾ, ਜਪੁਜੀ ਮਹਿਮਾ]

ਦੋਹਰਾ ॥ ਕਰਿ ਕਾਗਜ ਨਿਜ ਰਿਦੇ ਕੋ ਮਸੁ ਸੁਮੱਤਿ ਬਨਾਇ।
ਸ੍ਰੀ ਸਤਿਗੁਰ ਕੋ ਜਸੁ ਲਿਖਹਿ ਤਬਹਿਂ ਪਰਮਗਤਿ ਪਾਇਂ ॥੧॥

[ਕਾਗਜ=ਕਾਗਤ, ਜਿਸ ਪਰ ਲਿਖਿਆ ਜਾਵੇ [ਫ਼ਾਰਸੀ, ਕਾਗ਼ਜ਼]
ਮਸੁ=ਸ਼ਾਹੀ। ਪਰਮਗਤਿ=ਪੂਰਨ ਗਤੀ, ਓਹ ਹਾਲਤ ਜੋ ਸਭ ਤੋਂ
ਉੱਚੀ ਤੇ ਕਿਸੇ ਗਲੇ ਊਣੀ ਨਹੀਂ, ਮੁਕਤੀ।]

**ਅਰਥ**—(ਜਦੋਂ ਤੂੰ) ਆਪਣੇ ਮਨ ਨੂੰ ਕਾਗਤ ਬਣਾਵੇਂ ਤੇ ਸ੍ਰੇਸ਼ਟ ਬੁੱਧੀ ਨੂੰ ਸ਼ਾਹੀ ਬਣਾਵੇਂ (ਇਸ ਨਾਲ ਉਸ ਉੱਤੇ) ਸ੍ਰੀ ਸਤਿਗੁਰੂ ਜੀ ਦਾ ਜਸ ਲਿਖੇਂ ਤਦੋਂ ਹੀ ਤੂੰ ਪਰਮਗਤੀ ਨੂੰ ਪਾਵੇਂਗਾ।

---

[ਪਹਿਲੇ ਪੰਨੇ ਦੀ ਬਾਕੀ ਟੂਕ]

ਆਏ ਸੇ, ਉਹ ਸਤਿਗੁਰ ਨੇ ਜਗਤ ਨੂੰ ਦਿੱਤਾ ਤੇ ਉਹਨਾਂ ਦੀ ਸ਼ਾਨ ਵਿਚ ਉਨ੍ਹਾਂ ਦੇ ਆਪਣੇ ਪੰਜਵੇਂ ਸਰੂਪ ਨੇ ਕਿਹਾ 'ਜੀਅਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਇ'। ਜੀਅ-ਦਾਨ ਦੇਣਾ ਤੇ ਰੱਬ ਨਾਲ ਜੋੜ ਦੇਣਾ ਇਹ ਗਯਾਨੀਆਂ ਪੰਡਿਤਾਂ ਪਾਸ ਨਹੀਂ ਸੀ, ਇਹ ਸਤਿਗੁਰ ਨਾਨਕ ਲਿਆਏ, ਆਪ ਵੰਡਿਆ ਤੇ ਅਗੋਂ ਵੰਡਣ ਲਈ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਦਿੱਤਾ। ਪੰਡਤਾਂ ਗਯਾਨੀਆਂ ਪਾਸ ਸੀ ਗੇਣਤੀ, ਹਿਸਾਬ, ਵੇਰਵੇ, ਨਿਰੀ ਦਿਮਾਗ਼ੀ ਸੋਚ ਮੰਡਲ ਦੀ ਵਸਤੂ। ਸਤਿਗੁਰ ਦਾ ਮਤਿ ਹੈ ਪ੍ਰੀਤਿ ਦੀ ਤਾਰ ਨਾਲ ਜੀਉਂਦੇ ਮਨ ਨਾਲ, ਜੀਉਂਦੇ ਸਾਈਂ ਨਾਲ ਪੇਵੰਦ ਹੋਕੇ ਲਿਵ ਦੇ ਰੰਗ ਵਿਚ ਰੱਤੇ ਰਹਿਣਾ। ਉਹ ਜੋ ਅੰਤਰ ਆਤਮੇ ਸਦਾ ਦਾ ਨਿਰੰਤਰ ਮੇਲ ਹੈ 'ਉਹ ਕੀ ਹੈ' ਵਰਣਨ ਕਰਨਾ ਫੇਰ ਉਹੋ ਗੇਣਤੀ ਹੈ, ਤੇ ਬੋਲਨ ਹੈ। ਤੇ ਹੁਕਮ ਹੈ 'ਜੋ ਕਿਛੁ ਬੋਲੀਐ ਸਭੁ ਖਤੋ ਖਤਾ।' ਨਾਮ ਸਾਈਂ ਦੀ ਯਾਦ ਹੈ, ਯਾਦ ਪਯਾਰ ਦਾ ਸਰੂਪ ਹੈ, ਪਯਾਰ ਓਹ ਤਾਰ ਹੈ ਜੋ ਜੀਵ ਬ੍ਰਹਮ ਨੂੰ ਮਿਲਾਉਂਦੀ ਹੈ, ਮਿਲਕੇ ਜੋ ਕੁਛ ਹੁੰਦਾ ਹੈ, ਸੋ ਮਨ ਬਾਣੀ ਤੋਂ ਪਰੇ ਹੈ, ਸਭ ਹਿਸਾਬਾਂ ਕੀਮਤਾਂ ਕੂਤਾਂ ਤੋਂ ਉਪਰ ਹੈ। ਯਥਾ:—ਨਾਨਕ ਕਥਨਾ ਕਰੜਾ ਸਾਰੁ ॥

ਜੇ ਕਦੇ ਦਰਸ਼ਨ ਵਿਦਯਾ (ਫਿਲਾਸਫੀ) ਵਾਙੂ ਗੁਰੂ ਨਾਨਕ ਆਸ਼ਯ ਨੂੰ ਵਰਣਨ ਕੀਤਾ ਜਾਏ ਤਾਂ ਓਹ ਛੜੀ ਭਗਤੀ, ਛੜਾ ਗਯਾਨ, ਛੜਾ ਜੋਗ, ਛੜਾ ਨਯਾਯ ਤੇ ਵੈਸ਼ੇਸ਼ਿਕ, ਨਹੀਂ, ਫਿਰ ਉਸ ਵਿਚ ਸਾਰੇ ਆਕੇ ਕਿਤੇ ਸੰਮੇਲਨ ਕਰਦੇ ਹਨ 'ਗੁਰੁ ਗੁਰੁ ਏਕੋ ਵੇਸ ਅਨੇਕ'। ਜਿਥੇ ਉਪਨਿਖਧ ਦਾ ਗਯਾਨ, ਸ਼ੰਕਰ ਦਾ ਗਯਾਨ ਤੇ ਯੋਗ ਵਸ਼ਿਸ਼ਟ ਦਾ ਗਯਾਨ ਆਦਿਕ ਖੜੇ ਸਨ ਉਸ ਤੋਂ ਅਗੇ ਗੁਰੂ ਨਾਨਕ ਦੇਵ ਜੀ ਗਏ ਹਨ। ਜਿਨ੍ਹਾਂ ਨੇ ਰੱਦਿਆ ਕੁਛ ਨਹੀਂ, ਹਰ ਸ਼ੈ ਦਾ ਆਪਣਾ ਮੁੱਲ ਦੱਸਿਆ ਤੇ ਸਾਈਂ ਨੂੰ ਸੱਚਾ ਸ਼ਾਹ ਦੱਸਿਆ ਤੇ ਆਪਣੇ ਸਿਖ ਨੂੰ ਭਗਤ ਗਯਾਨੀ ਕੁਛ ਨਾ ਤੇ ਸਭ ਕੁਛ ਦੱਸਕੇ 'ਵਣਜਾਰਾ' ਆਖਿਆ। ਇਸ ਨੂੰ ਹਰਿਧਨ ਰੂਪੀ ਸੱਚੀ ਰਾਸ ਤੇ ਵੱਖਰ ਦਿੱਤਾ ਤੇ ਜੀਵਨ ਦਾ ਪ੍ਰਯੋਜਨ ਇਸ ਵੱਖਰ ਦਾ ਵਣਜ ਦੱਸਿਆ। ਵਣਜਾਰੇ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਚੌਪਈ–ਸ਼੍ਰੀਗੁਰਨਾਨਕ ਕ੍ਰਿਪਾਨਿਧਾਨ॥ ਇਉਂ ਉਪਦੇਸ਼ਯੋ ਤੱਤ ਗਯਾਨ॥ ਕੇਤਿਕ ਬਹੁਰ ਬਿਤਾਯੋ ਕਾਲਾ। ਸੇਵਹਿ ਲਹਿਣਾ ਭਾਉ ਬਿਸਾਲਾ ॥ ੨ ॥ ਜਿਉਂ ਤਰੁ ਸ਼ਾਖ[1] ਨਿਵੈ ਫਲ ਪਾਈ[2]। ਤੈਸੀ ਗਤਿ ਲਹਿਣੇਂ ਠਹਿਰਾਈ। ਦੇਖਿ ਨਿੰਮਰਤਾ ਪਰਮ ਘਨੇਰੀ। ਦਿਨ ਪ੍ਰਤਿ ਕ੍ਰਿਪਾ ਸਵਾਇ ਬਧੇਰੀ[3]॥੩॥ ਅਜਰ ਜਰਨ ਲੱਛਨ ਪਹਿਚਾਨਾ॥ਅਧਿਕ ਪ੍ਰਸੀਦੇ ਸ੍ਰੀ ਗਤਿਦਾਨਾ। ਇਸ ਬਿਧਿ ਕੋ ਰੁਖ਼ ਜੋ ਗੁਰਕੇਰਾ॥ਦਿਨ ਪ੍ਰਤਿ ਬਧੈ ਸਰਬ ਨੈ ਹੇਰਾ॥੪॥ਮਿਲਹਿਂ ਪਰਸਪਰ ਕਹੈਂ ਬਨਾਈ॥'ਸ਼੍ਰੀ ਲਹਿਣੇ ਪਰ ਕ੍ਰਿਪਾ ਸਵਾਈ[4]। ਅਨੁਮਾਨਹਿ ਤੇ ਪਰੈ ਲਖਾਈ[5]॥ਅਪਨੋ ਤਖਤ ਦੇਹਿਂ ਤਿਹੰ ਤਾਈਂ॥੫॥ ਸਿਰੀਚੰਦ ਸੁਤ ਲਖਮੀਦਾਸ॥ਇਨਹਿ ਦੇਂਯ,ਕਛੁ ਨਹਿਂ ਭਰਵਾਸ'। ਇਸਪ੍ਰਕਾਰ ਸ਼ੁਹਰਤ[6] ਭਈਸਾਰੇ॥ਬੈਠੇਂ ਆਪਹਿ ਬੀਚ ਉਚਾਰੇਂ॥੬॥'ਸਿੱਖੀਪਰਖੀਜਬਹਿਕ੍ਰਿਪਾਲ॥ ਨਿਸਚਲ ਰਹਯੋ ਸਰਬ ਹੀ ਕਾਲਾ। ਯਾਂਤੇ ਦੇਨਿ ਨਜਾਇ ਹੈ ਤਾਂਹੀ। ਅਚਰਜ ਕਿਛੁ ਨ ਲਖਹੁ ਮਨ ਮਾਂਹੀ' ॥ ੭ ॥ ਸੁਣੀ ਸੁਲਖਣੀ ਸੁਧ ਅਸ ਕਾਨਾ। ਹਿਰਦੇ ਉਪਜਯੋ ਖੋਭ ਮਹਾਨਾ। ਚਿੰਤਾਤੁਰ ਹੁਇ ਤੂਰਨ ਆਈ। ਜਹਿਂ ਧ੍ਰਮਸਾਲ ਹੁਤੇ ਜਗ ਸਾਈਂ ॥ ੮ ॥ ਦ੍ਵੈ ਸੁਤ ਬੈਠੇ ਤਹਾਂ ਸਮੀਪਾ।

---

[1]ਬ੍ਰਿੱਛ ਦੀ ਟਹਿਣੀ। [2]ਫਲ ਪਾਕੇ। [3]ਸਵਾਈ ਵਧੀ। [4]ਵਧੇਰੀ ਹੈ। [5]ਅੰਦਾਜ਼ੇ ਤੋਂ ਜਾਣਿਆਂ ਜਾਂਦਾ ਹੈ। [6]ਪ੍ਰਸਿੱਧੀ, ਮਸ਼ਹੂਰੀ।

[ਪਿਛਲੇ ਪੰਨੇ ਦੀ ਬਾਕੀ ਟੂਕ]

ਵਿਚ ਸਿਆਣ ਕਮਾਲ ਤੇ ਅੱਪੜਦੀ ਹੈ, ਵਣਜਾਰੇ ਵਿਚ ਕਰਤੱਵ ਕਮਾਲ ਤੇ ਜਾਂਦਾ ਹੈ। ਵਣਜਾਰੇ ਦੀ ਲਗਨ ਕਮਾਲ ਦੀ ਹੁੰਦੀ ਹੈ, ਵਣਜਾਰਾ ਹਿਸਾਬ ਵਿਚ ਬੀ ਕਾਮਲ ਹੋ ਜਾਂਦਾ ਹੈ, ਪਰ ਸੱਚ ਧਨ ਦਾ ਵਪਾਰੀ ਹੋਣ ਕਰਕੇ ਜਦੋਂ ਸ਼ਾਹ ਬਣਦਾ ਹੈ ਤਦੋਂ ਹੱਦ ਤੋਂ ਪਰੇ, ਕਥਨੋਂ ਤੋਂ ਪਰੇ, ਗੇਣਤੀ ਤੋਂ ਪਰੇ ਅਕਹਿ ਅਕੱਥ ਪਾਤਸ਼ਾਹੀ ਦੇ ਘਰ ਅੱਪੜਦਾ ਹੈ। 'ਜਿਸਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥' ਇਹ ਹਰਿ ਧਨ ਦਾ ਵਪਾਰੀ 'ਸਤਿ ਸੁਹਾਣੁ ਸਦਾ ਮਨਿ ਚਾਉ' ਵਿਚ ਵਸਦਾ ਹੈ। ਇਸ ਦਾ ਮਾਰਗ ਹੈ–ਸਿਫਤ ਸਲਾਹ। ਵਪਾਰੀ ਨੂੰ ਹੁਕਮ ਹੈ, 'ਸਾਲਾਹੀ ਸਾਲਾਹਿ' ਇਸ ਦਾ ਜਪ ਮੰਤ੍ਰ ਹੈ–ਵਾਹਿ+ਗੁਰੂ। (ਵਾਹਿਗੁਰੂ) ਜਿਸ ਦਾ ਅਰਥ ਭਾਵ ਹੈ ਸਿਫਤ ਸਾਲਾਹ। ਧੰਨ ਹੈ, ਅਚਰਜ ਹੈ, ਵਿਸਮਾਦ ਹੈ 'ਗੁਰ ਗੁਰ ਏਕੋ'। ਤੇ ਇਸ ਭਾਵ ਵਿਚ ਉਠਦਾ ਵਪਾਰੀ ਵਿਸਮਾਦ ਦੇ ਘਰ ਅੱਪੜਦਾ ਹੈ। ਵਿਸਮਾਦ ਵਿਡਾਣ ਹੈ, ਮਹਾਂ ਅਚਰਜ ਹੈ, ਅਚਰਜ ਕਥਨ ਕਹਿਣ ਤੋਂ ਪਰੇ ਹੈ। ਕਵੀ ਜੀ ਬੀ ਆਖਦੇ ਹਨ 'ਅਚਰਜ ਤੇ ਪਰ ਉਕਤਿ ਨ ਕੋਈ'।

ਸੇਵਹਿ ਪਦ ਤੇਹਣ ਕੁਲ ਦੀਪਾ। ਔਰ ਸਿੱਖ ਕੇਤਿਕ ਨਿਜਕਾਨੇ[1]
ਤਹਿਂ ਚਲਿ ਆਈ* ਮਨ ਮੁਰਝਾਨੇ॥੯॥ ਬੈਠਿ ਸਮੀਪ ਕਹੀ ਅਸ ਬਾਨੀ।
'ਸੁਨਿ ਸ੍ਰੀ ਚੰਦ-ਪਿਤਾ[2],ਗੁਨ ਖਾਨੀ !।ਕਿਉਂ ਵਿੱਪ੍ਰੀਤਿ ਆਪ ਮਨ ਠਾਨੀ।
ਕਰਹੁ ਰੀਤਿ ਜਗਪਰਮ ਸੁਹਾਨੀ॥੧੦॥ਸਭਿ ਬਿਧਿ ਲਾਇਕ ਤਾਤ ਤੁਮਾਰੇ।
ਪ੍ਰੀਤਿ ਨ ਕਰਹੁ ਤਿਨਹੁ ਸੰਗਾਰੇ। ਜਗ ਮੈਂ ਜਿਨਤੇ ਬੰਸ ਬਧੇਰਾ[3]। ਸੁਜਸੁ
ਹੋਇ ਸਭਿ ਵਿਖੈ ਘਨੇਰਾ॥੧੧॥ਰਹੇ ਨਾਮ ਜਿਨ ਤੇ ਬੱਖਜਾਤੀ[4]।—ਅਮੁਕੇ ਕੀ
ਕੁਲ ਜਗਤ ਸੁਹਾਤੀ—। ਅਸ ਗੁਨਕਾਰਿ[5] ਸੁਤਨ ਕੋ ਤਯਾਗਾ।ਕਰਹੁ ਦਾਸ
ਪਰ ਬਹੁ ਅਨੁਰਾਗਾ ॥੧੨॥ ਦੋਹਰਾ॥ ਬਹੁਰ ਕਲਾ[6] ਨਿਜ ਵਸਤੁ ਜੋ ਦਈ
ਚਹਤਿ ਹੋ ਤਾਂਹਿ। ਤਾਤਨ ਤੇ ਅਧਿਕਾਇ ਕਰਿ[7] ਬੈਠਾਰਹੁ ਜਗ ਮਾਂਹਿ॥
੧੩॥ ਚੌਪਈ॥ ਅਵਤਾਰਾਦਿਕ ਭਏ ਅਗਾਰੀ। ਕਿਨਹੁੰ ਨ ਕਬਿ ਐਸੀ
ਮਤਿ ਧਾਰੀ।—ਹੋਤਿ ਸੁਤਨ ਕੇ ਦਾਸ ਬਧਾਵਾ। ਨਿਜ ਅਸਥਾਨਹਿਂ ਤਾਂਹਿ
ਬਿਠਾਵਾ[8]—॥੧੪॥ਬਾਤ ਨ ਨੀਕੀ ਲੇਹੁ ਬਿਚਾਰੀ। ਜੌ ਹਿਰਦੇ ਇਉਂ ਚਾਹਿ
ਤੁਮਾਰੀ।ਸੰਤਤਿ[9]ਚਿਤ ਮੈਂ ਤਪਿ† ਹੈ ਨੀਤੀ[10]। ਸੁਖ ਨਹਿਂ ਪਾਵਹਿ ਪਿਖਹਿ
ਅਨੀਤੀ' ॥੧੫॥ ਭਗਤਿ ਵਛਲ ਸੁਨਿਕੈ ਅਸਬਾਨੀ। ਕਿਤਿਕ ਕਾਲ ਲੌ
ਤੂਸ਼ਨਿ ਠਾਨੀ। ਤਿਹ ਛਿਨ ਲੇ ਮੂਖਕ[11] ਮੰਜਾਰੀ[12]।ਅਰਧ ਚਰਬਕਰਿ[13]
ਗੇਰਿ ਅਗਾਰੀ ॥੧੬॥ ਸਿਖਨ ਡਰਾਈ ਭੈ ਕਰਿ ਭਾਗੀ। ਮੂਖਕ ਪਰੀ ਰਹੀ
ਤਹਿਂ ਆਗੀ। ਕ੍ਰਿਪਾਨਿਧਾਨ ਜਬਹਿ ਚਖੁ[14]ਦੇਖੀ। ਕਰਨ ਸੁਲਖਣੀ ਨਿਸ਼ਾ
ਵਿਸ਼ੇਖ਼ੀ॥੧੭॥ਸਿਰੀਚੰਦ ਸੋਂ ਗਿਰਾ ਅਲਈ। 'ਮੂਖਕ ਪਰੀ ਨ ਭਲਿ ਇਹ
ਥਾਈਂ। ਨਿਜ ਕਰ ਸੰਗ ਉਚਾਇ[15]ਲਿਜਾਵਹੁ। ਬਾਹਿਰ ਦਰ ਗੇਰਹੁ ਪੁਨਿ
ਆਵਹੁ' ॥੧੮॥ ਸਿਰੀ ਚੰਦ ਸੁਨਿ ਬੈਨ ਅਲਾਇ। 'ਦੇਖੇ ਮੈਂ ਇਸ਼ਟੀ[16]ਬਹੁ
ਥਾਇ। ਖਾਲਨ[17] ਕੀ ਮੰਜਾਰ ਬਨਾਵਤਿ। ਪੰਖ ਕਬੂਤਰ ਕਰਹਿਂ ਉਡਾਵਤਿ
॥੧੯॥ਕਰਹੁ ਰੀਤਿ ਕਛੁ ਤਿਨਹਿਂ ਸਮਾਨਾ। ਠਟਜੋ ਕਪਟ ਤੁਮ ਮੈਂ ਮਨ
ਜਾਨਾ।ਸ਼ੂਕਰ ਕੂਕਰ[18] ਨਿਜ ਸੰਗ ਲਾਇ।ਵਹਿਰ ਫਿਰੇ ਸ਼ਵ[19] ਕੋ ਦਿਖਰਾਇ

[1]ਹੋਰ ਭੀ ਕੁਝਕੁ ਸਿਖ ਨੇੜੇ ਸਨ ਭਾਵ ਕੋਲ ਬੈਠੇ ਸਨ। [ ਨਿਜਕਾਨੇ=ਨਜ਼ਦੀਕ, ਨੇੜੇ ]। [2]ਹੇ ਸ੍ਰੀ ਚੰਦ ਜੀ ਦੇ ਪਿਤਾ ਜੀਓ! [3]ਜਿਨ੍ਹਾਂ ਤੋਂ ਵੰਸ਼ ਵਧੇਗਾ। [4]ਪ੍ਰਗਟ ਰਹੇਗਾ ਨਾਮ। [5]ਐਸੇ ਗੁਣ ਕਰਨ ਵਾਲੇ। [6]ਸ਼ਕਤੀ। [7]ਵਡਿਆਕੇ। [8]ਭਾਵ, ਪੁੱਤ੍ਰਾਂ ਦੇ ਹੁੰਦਿਆਂ ਦਾਸ ਨੂੰ ਵਧਾ ਕੇ ਆਪਣੀ ਥਾਂ ਬਿਠਾਇਆ ਹੋਵੇ। [9]ਉਲਾਦ। [10]ਤਪੇਗੀ ਸਦਾ। [11]ਚੂਹੀ। [12]ਬਿੱਲੀ। [13]ਅੱਧਾ ਚੱਬ ਕੇ। [14]ਅੱਖਾਂ ਨਾਲ। [15]ਉਠਾ ਕੇ। [16]ਚੇਟਕੀ, ਮਦਾਰੀ। [17]ਖੱਲਾਂ। [18]ਸੂਰ ਤੇ ਕੁੱਤੇ। [19]ਮੁਰਦਾ।

*ਪਾ:—ਆਏ। †ਪਾ:—ਜੋ

॥੨੦॥ ਕਰਿਕੈ ਦਯੋ ਤ੍ਰਿਹਾਵਲ ਸੋਈ। ਕੋ ਐਸੋ ਛਲ ਬਹੁਰੋ ਹੋਈ। ਮੁਝ ਬਿਲੋਕਨੇਚਾਹਿ ਨ ਕੋਈ।ਹੌਂ ਨ ਉਚਾਵੌਂ ਮਿਰਤਕ ਜੋਈ[1]॥੨੧॥ਅਸ ਕਹਿ ਤੁਸ਼ਨਿ ਮੁਖ ਤੇ ਠਾਨੀ।ਦੁਤਿਯ ਤਾਤ ਸੋਂ ਕਹਿ ਗੁਰਬਾਨੀ।'ਲਖਮੀ ਦਾਸ! ਸੁਨਹੁ ਸੁ ਉਠਾਵਹੁ। ਨਿਕਟ ਨ ਨੀਕੋ[2], ਵਹਿਰ ਬਗਾਵਹੁ[3]' ॥ ੨੨॥ ਤਬ ਬੋਲਯੋ ਸੋ 'ਸੁਨੀਏ ਤਾਤਾ !। ਹਮ ਕੋ ਉਚਿਤ ਨ ਐਸੀ ਬਾਤਾ। ਮ੍ਰਿਤਕ ਮੂਖਕੀ ਹਾਥ ਨ ਲਾਵੌਂ। ਕਹਉ ਤ ਅਉਰ ਪਾਸ ਉਚਵਾਵਉਂ[4]' ॥ ੨੩॥ ਅਸ ਕਹਿ ਤੂਸ਼ਨਿ[5] ਮਾਨ ਵਿਸ਼ੇਖ਼ਾ[6]। ਤਬਿ ਲਹਿਣੇ ਦਿਸ਼ ਸ੍ਰੀ ਗੁਰ ਦੇਖਾ। 'ਉਠਹੁ ਤੁਹੀ ਕਰਤਾਰ ਪਿਆਰੇ!। ਮੂਖਕ ਚਾਇ ਵਹਿਰ ਦਿਹੁ ਡਾਰੇ' ॥ ੨੪॥ ਆਧੋ ਬਚਨ ਸੁਨਤਿ ਤਤਕਾਲਾ। ਉਠਯੋ ਉਠਾਈ ਤੁਰਤ ਬਿਸ਼ਾਲਾ।ਕੇਤਿਕ ਦੂਰ ਜਾਇ ਸੋ ਡਾਰੀ।ਤਿਹ ਛਿਨ ਸ੍ਰੀਗੁਰ ਗਿਰਾ ਉਚਾਰੀ ॥ ੨੫॥ 'ਮੂਲੇਸੁਤਾ! ਪਿਖਹੁ ਮਨ ਗੁਨੀਏ। ਏ ਨਿਜ ਸੁਤ ਸੋ ਪਰਸੁਤ ਜਨੀਏ[7]।ਮਾਨਹਿਂ ਕਹਯੋ ਨ ਬਚਨ ਕਦਾਈ[8]।ਸੋ[9]ਆਇਸੁ ਅਨੁਸਾਰਿ ਸਦਾਈ ॥ ੨੬॥ ਦੋਹਰਾ ॥ ਨਹਿਂ ਕਿਸਹੂੰ ਕੇ ਕਰ ਬਿਖੈ ਸਭਿ ਕਰਤਾਰ ਅਧੀਨ।ਜਿਸ ਪਰ ਕਰੁਨਾ ਦ੍ਰਿਸ਼ਟਿ ਹੈ ਤਿਨਹਿ ਬਸਤੁ ਇਹ ਲੀਨਿ ॥੨੭॥ ਚੌਪਈ ॥ ਜਿਸ ਧਰਨੀ ਮਹਿਂ ਹੋਇ ਨਿਵਾਨਾ[10]।ਤਹਿਂ ਜਲ ਜਾਵਹਿ ਟਿਕਹਿ ਮਹਾਨਾ। ਟਿੱਬਾ ਜਹਾਂ ਉਚੇਰਾ ਹੋਈ। ਤਹਿਂ ਜਲ ਬੂੰਦ ਟਿਕੈ ਨਹਿਂ ਕੋਈ'॥੨੮॥ਸੁਨਿਕੈ ਬਚਨ ਦੇਖਿ ਨਿਜ ਨੈਨਾ। ਗਈ ਸੁਲਖਨੀ ਉਠਿ ਨਿਜ ਐਨਾ। ਕਿਤਿਕ ਦਿਵਸ ਜਬਿ ਬਿਤੇ ਬਹੋਰੀ। ਪਰਖਨ ਕੀ ਠਾਨੀ ਬਿਧਿ ਔਰੀ॥੨੯॥ ਭਵ ਅੰਬੁਧਿ ਤਾਰਨ ਗੁਰ ਪੋਤਾ[11]। ਜਾਮਨਿ ਏਕ ਭਾਉ ਨਿਜ ਸੋਤਾ[12]।ਉਭਯ ਤਾਤ[13] ਤਿਹ ਕਾਲ ਸਮੀਪਾ[14]।ਸ੍ਰੀ ਸਸਿ ਪ੍ਰਤਿ ਤਬ ਨਿਕਟ ਬੁਲੀਪਾ[15]॥੩੦॥'ਤਾਤ! ਸੰਬਜਾਨ[16]ਧੋਨਿ ਸਰ ਜਈਏ। ਸੋਖਤਿਕਰਿ[17] ਤੂਰਨਢਿਗ ਲਯਈਏ'।ਤਾਤ ਕਹਤਿ 'ਹਮ ਸ਼੍ਰਮਤ ਕਰੇਤੇ[18]'।

[1]ਜੋ ਹੈ ਮਰੀ (ਭਾਵ ਚੂਹੀ)। [2]ਕੋਲ ਪਈ ਚੰਗੀ ਨਹੀਂ ਲਗਦੀ। [3]ਬਾਹਰ ਸੁਟ ਪਾਓ। [4]ਚੁਕਵਾਵਾਂ। [5]ਚੁੱਪ ਹੋ ਗਿਆ। [6]ਬਹੁਤੇ ਮਾਨ ਵਿਚ। [7]ਏਹ (ਦੇਖ ਲਖਮੀ ਚੰਦ, ਸ੍ਰੀ ਚੰਦ) ਆਪਣੇ ਪੁੱਤ੍ਰਾਂ (ਦਾ ਹਾਲ ਹੈ ਤੇ) ਓਹ ਜਾਣ ਲੈ ਪਰਾਏ ਪੁਤਰ ( ਸ੍ਰੀ ਲਹਿਣਾ ਜੀ ਦੀ ਕਰਨੀ)। [8]( ਆਪਣੇ ਪੁਤ੍ਰ ) ਕਿਹਾ ਨਹੀਂ ਮੰਨਦੇ ਕਦੇ ਬੀ। [9]ਉਹ (ਭਾਵ ਲਹਿਣਾ ਜੀ)। [10]ਨਿਵਾਣ। [11]ਸੰਸਾਰ ਸਾਗਰ ਦੇ ਤਾਰਨ ਨੂੰ ਜਹਾਜ ਰੂਪੀ ਗੁਰੂ ਜੀ। [12]ਆਪਣੇ ਰੰਗ ਵਿਚ ਸੁਤੇ ਪਏ ਸਨ। [13]ਦੋਨੋ ਪੁਤ੍ਰ। [14]ਪਾਸ ਸਨ। [15]ਸ੍ਰੀ ਚੰਦ ਜੀ ਨੂੰ ਤਦ ਕੋਲ ਸੱਦਿਆ। [16]ਚਾਦਰਾ। [17]ਸੁਕਾ ਕੇ। [18](ਥੱਕੇ ਹੋਏ ਅਰਾਮ) ਕਰਦੇ ਹਾਂ। (ਅ) ਸਾਥੋਂ ਖੇਚਲ ਕਰਾਂਦੇ ਹੋ।

ਕੋਮਲ ਕਰ ਹਮ ਨਿਸਾ[1] ਠਰੰਤੇ ॥ ੩੧ ॥ ਬਾਸੁਰ ਹ੍ਵੈ, ਭ੍ਰਿਤ[2] ਧੋਕਰਿ ਲਯਾਵੈ। ਹਮ ਤੇ ਯਹਿ ਕ੍ਰਿਤ ਹੋਇ ਨ ਆਵੈ'। ਲਘੁ ਸੁਤ ਪ੍ਰਤਿ ਜਬਿ ਕਹਿੰ ਗੁਰ ਐਸੇ। ਪ੍ਰਤਿ ਉੱਤਰ ਸੋ ਕਹਤਿਹੁ 'ਕੈਸੇ[3]' ॥ ੩੨ ॥ ਜਬ ਲਹਿਣੇ ਪ੍ਰਤਿ ਸਤਿਗੁਰ ਭਾਖਾ। 'ਹਮ ਚਾਦਰ ਪੁਰਖਾ ਧੋ ਲਾ ਖਾ[4]'। ਤਬਹਿ ਉਠਯੋ ਲਹਿਣਾ ਬਡਭਾਗਾ। ਸਰਿ ਮਹਿੰ ਜਾ ਪਟ ਧੋਵਨ ਲਾਗਾ ॥ ੩੩ ॥ ਬਾਸੁਰ ਅਰਧ ਭਾਨੁ ਖਯਨ ਪਰਤੂ[5]। ਲਖਿ ਲਹਿਣੇ ਮਨ ਅਚਰਜ ਸਮਤੂ। ਧੋਇ ਸੁਕਾਇ ਚੈਲ[6] ਲੈ ਆਵਾ। ਧਰਿ ਸਤਿਗੁਰ ਢਿਗ ਭਾਲ ਨਿਵਾਵਾ। ੩੪ ॥ ਜਗਤੇਸ੍ਵਰ ਨਿਜ ਪਾਨ ਉਠਾਯੋ। ਕਹਿ 'ਸੁਮਤੇ! ਜਗ ਅਪਰ ਨ ਜਾਯੋ[7]। ਕਿਤਿਕ ਨਿਸਾਥੀ ਪਟ ਧੋ ਆਨੇ?'। 'ਤੇਰੀ ਗਤਿ ਤੂੰ ਜਾਨਿ' ਬਖਾਨੇ[8] ॥ ੩੫ ॥ ਦੋਹਰਾ ॥ ਸਤਿਗੁਰ ਕਹਿੰ 'ਜੋ ਵਸਤੁ ਹੈ ਭਾਗ ਜਿਸੇ ਸੋ ਪਾਇ। ਬਿਨ ਭਾਗਾਂ ਨਹਿੰ ਮਿਲਤਿ ਹੈ ਕੋਟਿਕ ਜਤਨ ਕਮਾਇ' ॥ ੩੬ ॥ ਅਪਰ ਪਰੀਖਯਾ ਲੈਨ ਕੀ ਸਤਿਗੁਰ ਕੇ ਮਨ ਚਾਹਿ। ਇਕ ਦਿਨ ਸਿੱਖਨ ਕਰਿ ਬਲਤਿ[9], ਉਭਯ[10] ਤਾਤ ਢਿਗ ਆਹਿ ॥੩੭॥ ਚੌਪਈ॥ਹੁਤੀ ਸੁਲਖਣੀ ਢਿਗ ਤਿਹਕਾਲਾ। ਕੈਹਾਂ ਬਾਸਨ[11] ਲੀਨ ਕ੍ਰਿਪਾਲ। ਜੂਠ[12] ਨੀਰ ਕਰਦਮ ਗੰਭੀਰਾ। ਤਿਹ ਮਹਿੰ ਡਾਰਯੋ ਗੁਨੀ ਗਹੀਰਾ ॥੩੮॥ ਸਿਰੀਚੰਦ ਸੋਂ ਅਇਸੁ ਪ੍ਰਾਹੀ।'ਬਾਸਨ ਗਿਰਯੋ ਪੰਕ[13] ਕੇ ਮਾਂਹੀ। ਸੋ ਨਿਕਾਸਿ ਆਨਹੁ ਮਮ ਪਾਹੀ। ਜਲਹਿ ਪਖਾਰਿ ਸੂੱਛ ਕਰਿ[14] ਤਾਂਹੀ' ॥ ੩੯ ॥ ਦੋਹਰਾ ॥ ਸੋ ਸੁਨਿ ਕੈ ਬੋਲਯੋ ਬਚਨ 'ਗਰ ਬਹੁ ਮੋਲੇ ਚੀਰ। ਹਿਤ ਬਾਸਨ ਕੇ ਨਹਿੰ ਬਰੋਂ ਮਲਿਨ, ਜੂਠ[15] ਯਹਿ ਨੀਰ*॥੪੦॥ ਚੌਪਈ॥ ਦਾਸ ਸਿੱਖ ਆਗੇ ਬਹੁ ਮੇਰੇ। ਮਾਨਹਿੰ ਬਚਨ ਨ ਕਰਿਹੀਂ ਦੇਰੇ। ਆਇਸੁ ਦੇਹੁ ਨਿਕਾਸੈਂ ਸੋਈ। ਮੈਂ ਕਾਢੋਂ ਮਹਿਮਾ ਘਟ ਹੋਈ' ॥੪੧॥ ਇਸ ਪ੍ਰਕਾਰ ਸੁਨਿਕੈ ਜਗਨਾਥਾ। ਬੋਲੇ ਪੁਨ ਦੂਸਰ ਸੁਤ ਸਾਥਾ।'ਲਖਮੀਦਾਸ ਨਿਕਾਸਹੁ ਜਾਈ।ਮਾਂਜਹੁ ਸੁਚਿ ਕਰਿਯੇ ਤਿਹ ਤਾਈਂ' ।੪੨। ਸੁਨਤਿ ਸ਼ੌਨ ਤਿਨ ਬੈਨ ਬਖਾਨੇ।'ਪਿਤ ਜੀ! ਤੁਮਹੋ ਅਧਿਕ ਸਿਆਨੇ।

---

[1]ਰਾਤ ਵੇਲੇ। [2]ਦਾਸ। [3]ਮੁੜਵਾਂ ਉਤਰ ਉਸ ਨੇ ਬੀ ਆਖਿਆ, (ਮੈਂ) ਕਿਸ ਤਰ੍ਹਾਂ (ਧੋਵਾਂ)। [4]ਧੋ ਲਿਆ ਖਾਂ। [5]ਦਿਨ ਅੱਧਾ, (ਭਾਵ ਦੁਪਹਿਰ ਹੋ ਗਿਆ) ਤੇ ਧੁੱਪ ਪੈਣ ਲਗ ਪਈ। [6]ਕਪੜਾ। [7]ਹੇ ਸ੍ਰੇਸ਼ਟ ਬੁਧੀ ਵਾਲੇ ਤੇਰੇ ਜਿਹਾ ਜਗ ਵਿਚ ਹੋਰ ਨਹੀਂ ਕੋਈ ਜੰਮਿਆ। [8]ਕਿਹਾ ਸ੍ਰੀ ਲਹਿਣਾ ਜੀ ਨੇ। [9]ਸਿਖਾਂ ਨਾਲ ਘਿਰੇ ਹੋਏ ਬੈਠੇ ਸਨ। [10]ਦੋਨੋਂ। [11]ਕਾਂਸੀ ਦਾ ਬਰਤਨ। [12]ਜੂਠਾ, ਗੰਦਾ। [13]ਚਿੱਕੜ। [14]ਪਾਣੀ ਨਾਲ ਧੋ ਕੇ ਪਵਿੱਤ੍ਰ ਸਾਫ ਕਰਕੇ। [15]ਗੰਦਾ ਤੇ ਜੂਠਾ ਹੈ। *ਪਾਃ-ਕਰੋਂ ਨਹਿ ਮਲਿਨ, ਜੂਠ ਯਹਿ ਨੀਰ।

ਮੈਂਦ[੧] ਕਾਮ ਹਮ ਪੈ ਕਰਿਵਾਵਉ। ਸਭਿ ਲੋਕਨ ਮਹਿਂ ਮਾਨ ਘਟਾਵਉ॥੪੩॥ ਇਸੀ ਪ੍ਰਕਾਰ ਤੁਮਾਰ ਸੁਭਾਊ। ਕਹਊ ਆਪ ਹਮ ਕਰੈਂ ਨ ਕਾਊ[੨]’। ਤਬਿ ਲਹਿਣੇ ਦਿਸ਼ ਕ੍ਰਿਪਾ ਨਿਧਾਨਾ। ਅਵਲੋਕਯੋ ਅਸ ਬਚਨ ਬਖਾਨਾ ॥ ੪੪ ॥ ‘ਮਹਾਂ ਭਾਗ ! ਕਰਦਮ[੩] ਕੈ ਮਾਂਹੀ॥ਜਾਇ ਨਿਕਾਸਿ ਸੂੱਛ ਕਰਿ[੪] ਤਾਂਹੀ’। ਗਰ ਬਹੁ ਮੋਲੇ ਚੀਰ ਸੁਹਾਈ। ਸੁਨਿ ਆਇਸੁ ਨਹਿਂ ਦੇਰਿ ਲਗਾਈ ॥੪੫॥ ਕੂਦ ਪਰਯੋ ਕਰਦਮ ਕੇ ਮਾਂਹੀ। ਆਇਸੁ ਅਨੁਸਾਰੀ ਪ੍ਰਨ ਜਾਂਹੀ[੫]। ਬਾਸਨ ਕੋ ਨਿਕਾਸਿ ਲੈ ਆਵਾ। ਮਾਂਝ ਪਖਾਰਯੋ ਭਲੋ ਬਨਾਵਾ ॥ ੪੬ ॥ ਪੰਕ ਸੰਗ ਪਟ ਭੁਏ ਮਲੀਨਾ। ਅੰਗ ਨ ਲਗਯੋ ਜਾਤ ਨਹਿਂ ਚੀਨਾ[੬]। ਸਰਬ ਬਿਲੋਕਿ ਬਿਸਮ ਮਤਾ ਠਾਨੀ। ‘ਧੰਨਧੰਨ’ ਕਹਿਂ ਕੇਤਿਕ ਬਾਨੀ॥ ੪੭ ॥ ਗੁਰ ਸਿੱਖੀ ਤਿੱਖੀ ਅਸਿ ਹੂੰਤੇ[੭]।ਧੰਨ ਸਿ ਨਰ ਜੇ ਜਾਇ ਪਹੂੰਚੇ॥ਅਧਿਕ ਪ੍ਰਸੀਦੇ ਕ੍ਰਿਪਾ ਨਿਧਾਨਾ॥ ਮ੍ਰਿਦੁਲ ਸੁਮਤਿ[੮] ਸੋਂ ਬਚਨ ਬਖਾਨਾ ॥ ੪੮ ॥ ਦੋਹਰਾ ॥ ‘ਕਰ ਜੋਰੇ ਕਰਤਾਰ ਕੋ ਬੰਦਨ ਕਰਿ ਸਿਰ ਨਯਾਇ। ਤਵ ਸਮਤਾ ਨਹਿਂ ਅਪਰ ਮਹਿਂ, ਅਤਿ ਉਤੰਗ ਪਦ ਪਾਇਂ[੯]’ ॥੪੯॥ ਚੌਪਈ ॥ ਸੁਨਿ ਲਹਿਣੇ ਗਹਿ ਪਦ ਅਰਬਿੰਦਾ। ਧਰਯੋ ਸੀਸ ਲਹਿ ਰਿਦੇ ਅਨੰਦਾ। ਬਹੁਰੋ ਕਿਤਿਕ ਬਿਤਾਯੋ ਕਾਲਾ। ਸੇਵਹਿ ਸ਼੍ਰੀ ਗੁਰ ਚਰਨ ਰੰਸਾਲਾ॥੫੦॥ ਇਕ ਦਿਨ ਬੂੜੇ ਕੇ ਮਨ ਆਈ।–ਹੌਂ ਭੀ ਸੇਵ ਕਰਉਂ ਅਧਿਕਾਈ[੧੦]*। ਸਦਾ ਰਹਉਂ ਆਇਸੁ ਅਨੁਸਾਰੀ। ਤਦਪਿ ਕ੍ਰਿਪਾ ਲਹਿਣੇ ਪਰ ਭਾਰੀ†–॥੫੧॥ ਅੰਤਰਜਾਮੀ ਸ਼੍ਰੀ ਗੁਰਜਾਨੀ। ਤਿਸ ਕੇ

---

[੧]ਮੈਲਾ। [੨]ਤੁਸੀਂ (ਪਏ) ਆਖੋ ਅਸਾਂ ਕਰਨਾਂ ਕੋਈ ਨਹੀਂ। [੩]ਚਿੱਕੜ। [੪]ਪਵਿੱਤ੍ਰ ਕਰ। [੫]ਜਿਸਦਾ ਪ੍ਰਣ ਸੀ। [੬](ਪਰ) ਅੰਗਾਂ ਨੂੰ (ਚਿੱਕੜ) ਲੱਗਾ ਨਹੀਂ ਦਿਸਦਾ। (ਅ) ਐਸੇ ਅੰਗ ਚਿੱਕੜ ਨਾਲ ਲਿਬੜ ਗਏ ਕਿ ਸ੍ਰੀ ਲਹਿਣਾ ਜੀ ਪਛਾਣੇ ਹੀ ਨਾ ਜਾਣ। [੭]ਤਲਵਾਰ ਨਾਲੋਂ। [੮]ਭਾਵ ਸ਼੍ਰੀ ਲਹਿਣਾ ਜੀ। [੯]ਉੱਚਾ ਮਰਤਬਾ ਪਾਵੇਂਗਾ। [੧੦]ਕਰਦਾ ਹਾਂ ਬਹੁਤੀ।

*ਪਾਃ–ਮਨ ਲਾਈ।

†ਹੋਰਨਾਂ ਦੀ ਸੇਵਾ ਤੇ ਸ੍ਰੀ ਪਰਮ ਪਵਿੱਤ੍ਰ ਲਹਿਣਾ ਜੀ ਦੀ ਸੇਵਾ ਵਿੱਚ ਇਹ ਫਰਕ ਹੈ, ਕਿ ਆਪ ਸ਼੍ਰੀ ਗੁਰੂ ਜੀ ਦੇ ਪ੍ਰੇਮ ਵਿੱਚ ਖਿੱਚੇ ਹੋਏ, ਕਿਸੇ ਚਾਉ ਪਜਾਰ ਤੇ ਬੇਵਸੀ ਖਿੱਚ ਵਿੱਚ ਸੇਵਾ ਕਰਦੇ ਹਨ। ਉਨ੍ਹਾਂ ਨੂੰ ਇਹ ਖਯਾਲ ਨਹੀਂ ਕਿ ਸੇਵਾ ਕੋਈ ਵਸੀਲਾ ਹੈ ਕਿਸੇ ਪ੍ਰਾਪਤੀ ਦਾ ਓਹ ਸਤਿਗੁਰ ਕਮਲ ਦੇ ਭਵਰੇ ਹਨ ਤੇ ਗੈਰ ਹਜ਼ੂਰੀ ਝੱਲ ਨਹੀਂ ਸੱਕਦੇ, ਜੋ ਆਗਯਾ ਹੁੰਦੀ ਹੈ ਉਸਦੀ ਪਾਲਣਾ ਉਨ੍ਹਾਂ ਤੋਂ ਬੇਵੱਸੇ ਕਿਸੇ ਰੰਗ ਰੱਤੜੀ ਬੇਖ਼ੁਦੀ ਵਿਚ ਹੁੰਦੀ ਹੈ, ਸਤਿਗੁਰੂ ਦਾ ਪ੍ਰਸੰਨ ਬਦਨ ਉਨ੍ਹਾਂ ਦੀ ਜੀਵਨ ਆਧਾਰ ਹੈ, ਉਸ ਸਦਾ ਖਿੜੇ ਚੇਹਰੇ ਦੀ ਸਦਾ ਪ੍ਰਸੰਨਤਾ ਉਨ੍ਹਾਂ ਦੇ ਕਰਨ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਪਰਖਨ ਕੀ ਬਿਧਿ ਠਾਨੀ। ਹੁਤੇ ਨਿਸਾ ਇਕ ਏ ਦ੍ਵੈ ਪਾਸਾ। ਬੋਲੇ ਬਚਨ ਤਬਹਿ ਸੁਖਰਾਸਾ ॥ ੫੨ ॥ 'ਬੂਝੇ ਵਹਿਰ ਨਿਕਸਿਕੈ ਦੇਖਿ[1]। ਕਿਤਿਕ ਜਾਮਨੀ ਹੈ ਅਬਿ ਸੇਖ[2]। ਜੇਤੀ ਰਹੀ ਬਤਾਵਉ ਸੋਊ। ਕਾਲ ਸ਼ਨਾਨ ਭਯੋ ਕਿ ਨ ਹੋਊ[3]' ॥੫੩॥ ਨਿਕਸਯੋ ਬੂਝਾ ਦੇਖਿ ਬਤਾਈ। 'ਅਰਧ ਨਿਸਾ ਅਬਿ ਹੈ ਗਤਿਦਾਈ!' ਗੁਰੂ ਕਹਯੋ 'ਏਤੀ ਅਬ ਨਾਂਹੀ। ਏਕੈ ਜਾਮ ਜਾਮਨੀ ਆਹੀ ॥੫੪॥ ਭਲੀ ਪ੍ਰਕਾਰ ਬਿਲੋਕਿ ਬਹੋਰੀ। ਦੇਹੁ ਬਤਾਇ ਖੋਇ ਮਤਿ ਭੋਰੀ[4]'। ਤਬ ਬੂਡੇ ਪਿਖਿ ਨੀਕੀ ਭਾਂਤੀ। ਕਹਯੋ 'ਪ੍ਰਭੂ ਜੀ! ਆਧੀ ਰਾਤੀ ॥੫੫॥ ਜਾਮ ਨਹੀਂ[5], ਮੈਂ ਦੇਖੀ ਨੀਕੇ'। ਸੁਨਿ ਬੋਲੇ ਪ੍ਰਿਯ ਸਿੱਖਨ ਜੀਕੇ। 'ਏਕੈ ਜਾਮ ਜਾਮਨੀ ਹੋਈ। ਤੈਂ ਨਹਿੰ ਪਿਖੀ ਭਲੀ ਬਿਧਿ ਸੋਈ' ॥੫੬॥ ਬਹੁਰੋ ਬੂੜੇ ਦੇਖਿ ਅਕਾਸ਼[6]। 'ਅਰਧ ਰਾਤ੍ਰਿ ਅਬ ਹੈ ਸੁਖਰਾਸਾ!'। ਤੀਨਬਾਰ ਯੌਂ ਬਚਨ ਹਟਾਏ। ਸ਼੍ਰੀ ਗੁਰ ਕੋ ਆਸ਼ੈ ਨਹਿੰ ਪਾਏ ॥੫੭॥ ਲਹਿਣੇ ਸੋਂ ਬੋਲੇ ਗਤਿਦਾਈ। 'ਤੂੰ ਅਵਲੋਕ ਵਹਿਰ ਅਬ ਜਾਈ। ਜੇਤੀ ਨਿਸ ਹੈ ਦੇਹੁ ਬਤਾਈ'। ਨਿਕਸਯੋ ਤੂਰਨ ਦੇਰਿ ਨ ਲਾਈ ॥ ੫੯ ॥ ਉਡਗਨ[7] ਕੋ ਬਿਲੋਕਿ ਕਹਿ ਬਾਨੀ। 'ਅਰਧ ਨਿਸਾ ਅਬ ਸ਼੍ਰੀ ਗੁਨ ਖਾਨੀ'। ਗੁਰ ਬੋਲੇ

---

[1]ਦੇਖੀਂ। [2]ਬਾਕੀ। [3]ਇਸ਼ਨਾਨ ਦਾ ਵੇਲਾ ਹੋਇਆ ਕਿ ਨਹੀਂ ਹੋਇਆ। [4]ਭੋਲੀ ਮਤ ਗੁਆਕੇ ਭਾਵ ਖਬਰਦਾਰੀ ਨਾਲ(ਵੇਖਕੇ)। [5]ਪਹਿਰ(ਬਾਕੀ)ਨਹੀਂ। [6]ਅਕਾਸ਼ ਦੇਖਕੇ(ਕਿਹਾ)। [7]ਤਾਰਿਆਂ।

[ਪਿਛਲੇ ਪੰਨੇ ਦੀ ਬਾਕੀ ਟੂਕ]

ਦਾ ਕਾਰਣ ਤੇ ਪ੍ਰਯੋਜਨ ਹੈ।

ਦੂਸਰੇ ਬੀ ਸਿੱਖ ਹਨ, ਸੇਵਾ ਕਰਦੇ ਹਨ, ਉਨ੍ਹਾਂ ਦੇ ਅੰਦਰ ਬੀ ਭਾਵਨਾ ਹੈ, ਸ਼ੁਧਾ ਹੈ, ਪਰ ਓਹ ਜਾਣਦੇ ਹਨ ਕਿ ਸੇਵਾ ਨਾਲ ਰੀਝਦੇ ਹਨ ਤੇ ਰੀਝ ਕੇ ਕੁਛ ਦਾਨ ਕਰਦੇ ਹਨ। ਭਾਵੇਂ ਸਥੂਲ ਭਾਵੇਂ ਸੂਖਮ ਤੋਂ ਸੂਖਮ ਉਨ੍ਹਾਂ ਨੂੰ ਸੇਵਾ ਤੋਂ ਫਲ ਦੀ ਅਕਾਂਖਯਾ ਰਹਿੰਦੀ ਹੈ।

ਹੁਣ ਸਿੱਖਾਂ ਦੇ ਸਿਰਮੌਰ ਪਰਮ ਸਤਿਕਾਰ ਯੋਗ ਭਾਈ ਬੁੱਢਾ ਜੀ ਨੂੰ ਬੀ ਇਹ ਸੰਕਲਪ ਲੰਘਿਆ ਹੈ ਕਿ ਲਹਿਣਾ ਜੀ ਪਰ ਕ੍ਰਿਪਾ ਵਿਸ਼ੇਸ਼ ਹੈ, ਭਾਵੇਂ ਮੈਂ ਬੀ ਸੇਵਾ ਕਰਦਾ ਹਾਂ। ਇਹੋ ਜੇਹੀ ਕੋਈ ਗੇਣਤੀ ਸ਼੍ਰੀ ਸੁਹਣੇ ਲਹਿਣਾ ਜੀ ਦੇ ਅੰਦਰ ਨਹੀ ਹੈਸੀ।

ਗੁਰ ਨਾਨਕ ਦੇਵ ਜੀ ਨੂੰ ਪਰਖਣ ਦੀ ਲੋੜ ਬੀ ਨਹੀਂ, ਓਹ ਬਿਨਾ ਪਰਖੇ ਜਾਣ ਰਹੇ ਹਨ, ਪਰ ਸੰਗਤ ਪਰ ਵਿਦਤ ਕਰਨਾ ਚਾਹੁੰਦੇ ਹਨ ਕਿ ਸ਼੍ਰੀ ਲਹਿਣਾ ਜੀ ਸਭ ਤੋਂ ਉੱਚੇ ਹਨ। ਇਹ ਬੀ ਸਮਝਣਾ ਭੁੱਲ ਹੈ ਕਿ ਆਪ ਸੇਵਾ ਦੇ ਲੋੜਕੂ ਸਨ, ਤੇ ਸੇਵਾ ਦੇ ਬਦਲੇ ਗੁਰਿਆਈ ਦੇਂਦੇ ਹਨ, ਜੋ ਅਪਣੇ ਸ਼ਰੀਰਕ ਬੁਢੇਪੇ ਵਿਚ ਪਿਛਲੀ ਰਾਤ ਜਲ ਵਿਚ ਜਾ ਖੜੋਂਦੇ, ਰੋੜਾਂ ਤੇ ਸੌਂਦੇ ਹਨ ਉਨ੍ਹਾਂ ਨੂੰ ਸੇਵਾ ਦੀ ਕੋਈ ਲੋੜ ਨਹੀਂ ਸੀ।

'ਦੇਖਹੁ ਤੁਮ ਨੀਕੇ। ਜਾਮ[1] ਜਾਮਨੀ[2] ਹੈ ਅਬ ਠੀਕੇ' ॥ ੫੯ ॥ ਦੋਹਰਾ ॥ ਲਹਿਣਾ ਰਿਦੈ ਬਿਚਾਰਈ–ਹੈ ਆਧੀ ਹੀ ਰਾਤਿ। ਤੱਦਯਪ ਗੁਰੂ ਸੁਹਾਵ* ਜੋ, ਸੋ ਨਹਿਂ ਜਾਨਯੋ ਜਾਤਿ[3]–॥ ੬੦ ॥ ਚੌਪਈ॥ ਇਉਂ ਮਨ ਗੁਨਿ ਕੈ ਬੈਨ ਅਲਾਇ। 'ਪ੍ਰਭੁ ਮਮ ਨੈਨ ਹੁਤੇ ਅਲਸਾਇ। ਭੂਲ ਕਹਯੋ ਮੈਂ ਆਧੀ ਰਾਤੀ। ਜਾਮ ਏਕ ਹੀ ਅਬਿ ਸੁਧ ਜਾਤੀ ॥੬੧॥ ਜਿਤਨੀ ਨਿਸਾ ਬਿਤਾਈ ਰਾਉਰ[4]। ਤਿਤਨੀ ਖਿਤੀ ਨ ਮੈਂ ਲਖਿ ਬਾਉਰ। ਅਬ ਜਿਤਨੀ ਰਾਖੀ ਸੋ ਰਹੀ।ਸਰਬ ਕਾਲ ਕੌ ਕਰਤਾ ਤੁਹੀ ॥੬੨॥ ਭਈ ਅਵੱਗਯਾ ਛਿਮਾ ਕਰੀਜੈ। ਅਉਗਣ-ਹਾਰ ਸਦਾ ਬਖਸ਼ੀਜੈ। ਮੰਦ ਮਤੀ ਮੈਂ ਪਿਖਯੋ ਨ ਨੀਕੇ। ਬੋਲਯੋ ਕੂਰ† ਤੁਮਾਰ ਨਜੀਕੇ' ॥ ੬੩ ॥ ਸੁਨਿਕੈ ਪਰਮ ਪ੍ਰਸੀਦੇ ਦਯਾਲਾ। ਲਖਯੋ–ਸਰਬ

[1]ਪਹਿਰ। [2]ਰਾਤ। [3]ਭਾਵ ਸੁੰਦਰਤਾ, ਉਹਨਾਂ ਦੇ ਕੇਹੜੇ ਬਚਨ ਵਿਚੋਂ ਕੇਹੜੀ ਸੁੰਦਰਤਾ ਨਿਕਲ ਪੈਂਦੀ ਹੈ (ਓਹ ਅਸੀ ਦਾਸ) ਸਮਝ ਨਹੀਂ ਸਕਦੇ। [4]ਆਪ ਨੇ। *ਪਾ:–ਸੁਭਾਵ।

†ਸ੍ਰੀ ਲਹਿਣਾ ਜੀ ਨੇ ਇਸ ਵੇਲੇ ਬੀ ਝੂਠ ਨਹੀਂ ਬੋਲਿਆ, ਨਾ ਸੱਚ ਨੂੰ ਕੂੜ ਕਹਿਣ ਦੀ ਲੋੜ ਪਈ ਸੀ। ਅਸਲ ਸਾਖੀ ਜਿਵੇਂ ਬੀਤੀ ਮਹਿਮਾ ਪ੍ਰਕਾਸ਼ ਵਿਚ ਜੋ ਸ੍ਰੀ ਗੁਰ ਨਾਨਕ ਪ੍ਰਕਾਸ਼ ਤੋਂ ਪੁਰਾਤਨ ਗ੍ਰੰਥ ਹੈ ਇਸ ਪ੍ਰਕਾਰ ਹੋਈ ਲਿਖੀ ਹੈ:–

ਸੋਰਠਾ ॥ ਦਿਵਸ ਏਕ ਪ੍ਰਭੁ ਦਿਆਲ ਨਿਸ ਸੈਨ ਕਰਿਓ ਆਨੰਦ ਜੁਤ ॥ ਭਈ ਅਰਧ ਰੈਨ ਜਬ ਕਾਲ ਜਰੇ ਦਿਆਲ ਪੂਛਨ ਕੀਆ ॥ ੧ ॥ ਚੌਪਈ ॥ ਬਾਬਾ ਜੀ ਪੂਛੀ ਬਿਰਤ ਬਿਨਾਣੀ ॥ ਹੇ ਬੁਢਾ ਨਿਸ ਕੇਤਿਕ ਬੀਤਾਣੀ ॥ ਬੁਢੇ ਸਮਝ ਮਨ ਬਾਤ ਬਖਾਣੀ ॥ ਪ੍ਰਭੁ ਅਰਧ ਰੈਨ ਊਪਰ ਬੀਤਾਨੀ ॥ ੨ ॥ ਪੁਨ ਭਗੀਰਥ ਸੌਂ ਪ੍ਰਭੁ ਕਹਾ ॥ ਤੁਮ ਬੂਝ ਕਹੋ ਨਿਸ ਕੇਤਿਕ ਰਹਾ ॥ ਕਹੀ ਭਗੀਰਥ ਬੂਝ ਸੁਜਾਣੀ ॥ ਅਰਧ ਰੈਨ ਬੀਤੀ ਪ੍ਰਭੁ ਗਿਆਨੀ ॥ ੩ ॥ ਪੁਨ ਸਾਧਾਰਨ ਸੌਂ ਪ੍ਰਭੁ ਕਹੀ ॥ ਕਹੋ ਮੀਤ ਨਿਸ ਕੇਤਿਕ ਰਹੀ ॥ ਕਹੀ ਸਮਝ ਸਾਧਾਰਨ ਆਧੀ ਰਾਤ ॥ ਬੀਤ ਗਈ ਪ੍ਰਭੁ ਸੌਂ ਕਹੀ ਬਾਤ ॥ ੪ ॥ ਸੁਨ ਬਚਨ ਬਿਸਾਲ ਬਾਬਾ ਜੀ ਹਸੇ ॥ ਪੁਨ ਪੂਛਾ ਸਾਹਿਬ ਹਰ ਰੰਗ ਰਸੇ ॥ ਤੁਮ ਤੌਂ ਪੜੇ ਗੁੜੇ ਕਛੁ ਨਾਹੀ ॥ ਰਾਤ ਕੀ ਬੂਝ ਕੈਸੇ ਤੁਮ ਆਹੀ ॥ ੫ ॥ ਦੋਹਰਾ ॥ ਸਭਹਨ ਬਾਤ ਬਿਚਾਰ ਕੇ ਕਰ ਜੋੜ ਕਰੀ ਅਰਦਾਸ ॥ ਹਮ ਖੇਤੀ ਰਾਖੇ ਨਿਸ ਜਗੇਂ ਦੇਖ ਤਾਰੇ ਭਇਓ ਅਭਿਆਸ ॥ ੬ ॥ ਚੌਪਈ ॥ ਪੁਨ ਬਾਬਾ ਲਹਨਾ ਜੀ ਸੌਂ ਬੋਲੇ ॥ ਅੰਮ੍ਰਿਤ ਬਚਨ ਪ੍ਰੇਮ ਝਕਝੋਲੇ ॥ ਹੈ ਪੁਰਖਾ ਨਿਸ ਕੇਤਿਕ ਗਈ ॥ ਬਾਕੀ ਕੇਤਿਕ ਹੈ ਅਬ ਰਹੀ ॥ ੭ ॥ ਕਰ ਜੋੜ ਲਹਨਾ ਜੀ ਬਿਨਤੀ ਕੀਨਾ ॥ ਤੁਮ ਸਭ ਕਿਛੁ ਜਾਨੋ ਦਿਆਲ ਪ੍ਰਬੀਨਾ ॥ ਰਾਤ ਦਿਵਸ ਤੁਮਰੋ ਹੈ ਕੀਆ ॥ ਤੁਮ ਬਿਨ ਅਵਰ ਨ ਜਾਨਤ ਬੀਆ ॥ ੮ ॥ ਲਗੀ ਲਗਨ ਮਨ ਚਰਨ ਸਰੋਜਨ ॥ ਨਿਸ ਦਿਨ ਸੌਂ ਕਛੁ ਨਹੀਂ ਪਰੋਜਨ ॥ ਚਾਤ੍ਰਿਕ ਬੂੰਦ ਕਿਰਖੀ ਕੋ ਮੇਂਹੁ। ਹਮਰੋ ਪ੍ਰਭੁ ਚਰਨ ਕਮਲ ਸੌਂ ਨੇਹੁ ॥ ੯ ॥ ਪ੍ਰਭੁ

[ਬਾਕੀ ਟੂਕ ਏਥੋਂ ਅਗਲੇ ਪੰਨੇ ਦੇ ਹੇਠਾਂ]

ਤੇ ਦਾਸ ਬਿਸਾਲਾ। ਤਾਉ ਕਸੌਟੀ ਉਤਰਯੋ ਪੂਰਾ। ਬਾਰਹਿਬਿਨੀ[1] ਭਯੋ ਸੁ ਰੂਰਾ॥ ੬੪ ॥ ਪਰਖਯੋ ਸੇਵਕ ਸਭਿਹੀ ਭਾਂਤੀ। ਕਮਤੀ ਰਹੀ* ਨ ਜਾਨੀ ਜਾਤੀ। ਉਚਿਤ ਖ਼ਜ਼ਾਨੇ ਪਾਵਨ-ਦੇਖਾ। ਕਰੀ ਕ੍ਰਿਪਾ ਪਰਸੀਦ ਬਿਸ਼ੇਖ਼॥੬੫॥ ਤਖਤ ਦੇਨ ਕੀ ਮਨ ਬਿਧਿ ਆਨੀ॥-ਪਲਟੋਂ ਬੇਖ[2]-ਭਲੇ ਉਰ ਠਾਨੀ। ਸੁਖ ਸਾਗਰ ਪੂਰਨ ਅਬਿਨਾਸ਼ੀ। ਜੋ ਕਾਟਤਿ ਸੇਵਕ ਜਮ ਫਾਸੀ॥੬੬॥ਸੈਯਾ॥ਰੂਪ ਨ,ਰੇਖ ਨ,ਰੰਗ ਨ,ਰਾਗ ਨ, ਰੋਗ,ਨ ਸੋਗ ਅਕਾਲ ਸਦਾਇ।ਪੂਰਨ ਸ਼੍ਰੀਪਰਮੇਸ਼ੁਰ ਜੋ ਪੁਰਸ਼ੋਤਮ ਪਾਰ ਨਹੀਂ ਕਿਹ[3]ਪਾਇ।ਪਾਤ[4] ਨ,ਜਾਤ ਨ,ਮਾਤ ਨ,ਤਾਤ ਨ,ਭ੍ਰਾਤ ਨ,ਬੇਦ ਅਨੰਤ ਅਲਾਇ।ਸੋਕਰਤਾਰ ਧਰਾ[5] ਅਵਤਾਰ ਧਰਾ ਪਹਿ[6] ਨਾਨਕ ਰੂਪ ਸੁਹਾਇ ॥੬੭॥ ਜੰਗਮ ਔ ਜੜ੍ਹ ਜਾਹਿ ਰਚੇ,ਨਰ ਨਾਰਿਨ ਕੇ ਜਿਹ ਚਿੰਨ੍ਹ ਬਨਾਇ। ਜੋਤਿ ਸਰੂਪ ਅਨੂਪਮ ਰੂਪਹੈ, ਭੂਪਨ ਭੂਪ ਜੁ ਰਾਵਨ ਰਾਇ[7]। ਆਦਿ[8], ਅਨਾਦਿ[9], ਅਗਾਧਿ[10] ਅਬਾਧ[11], ਅਰਾਧਤਿ[12] ਸਾਧ ਸਦਾ ਚਿਤਲਾਇ[13]। ਸੋ ਗੁਰ ਨਾਨਕ ਠਾਨਿ ਲਈ ਮਨ-ਅੰਗਦ ਦੇਹਿ ਮੈਂ ਜਾਉਂ ਸਮਾਇ-॥੬੮॥ਸ਼੍ਰੀ ਪਰਮਾਤਮ ਬਜਾਪਕ, ਥਾਪਕ[14], ਖ਼ਾਪਕ[15] ਹੈ,ਭਵ ਤਾਪ ਮਿਟਾਇ। ਪਾਪ ਕਲਾਪ[16] ਨਸੈਂ ਜਿਹ ਜਾਪ ਤੇ,ਆਪ ਹੀ ਆਪ ਅਮਾਪ[17] ਰਹਾਇ। ਸ਼੍ਰੀ ਜਗ ਕਾਰਨ, ਦੰਭ ਬਿਦਾਰਨ[18], ਦਾਸ ਉਧਾਰਨ ਜਾਂ ਬਿਰਦਾਇ[19]। ਸੋ ਗੁਰ ਨਾਨਕ ਜੀਅ ਠਟੀ-ਲਹਿਣੇ ਤਨ ਬੀਚ ਬਿਰਾਜਹੁ ਜਾਇ-॥੬੯॥ ਦੋਹਰਾ॥ ਕਰਿ ਸ਼ਨਾਨ ਐਰਾਵਤੀ[20] ਗਮਨੇ ਉਠਿ ਭੁਨਸਾਰ। ਸੇਵਾ ਹਿਤ ਲਹਿਣਾ ਚਲਯੋ ਜਾਂਕੋ

---

[1]ਬਾਰਾਂ ਅੱਗਾਂ ਦਾ ਤਾਉ ਸਹਿ ਚੁਕਾ ਸੋਨਾ, ਭਾਵ ਸ਼ੁਧ। [2]ਜਾਮਾਂ ਪਲਟਾਂ। [3]ਕਿਸੇ ਨੇ। [4]ਪੰਗਤੀ, ਸ਼੍ਰੇਣੀ। [5]ਧਰਿਆ। [6]ਧਰਤੀ ਉਤੇ। [7]ਰਾਜਿਆਂ ਦੇ ਰਾਜੇ। [8]ਮੁੱਢਲਾ। [9]ਜਿਸ ਦਾ ਆਦਿ ਨਹੀਂ। [10]ਡੂੰਘਾ, ਅਥਾਹ। [11]ਪੀੜਾ ਰਹਿਤ, ਨਿਰਵਿਘਨ, ਅਪਾਰ। [12]ਸਿਮਰਦੇ ਹਨ। [13](ਜਿਸ ਨੂੰ) ਸੰਤ ਸਦਾ ਚਿਤ ਲਾਕੇ। [14]ਥਾਪਣ ਵਾਲਾ। [15]ਖੇ ਕਰਤਾ। [16]ਸਮੂਹ। [17]ਮਾਪ ਰਹਿਤ। [18]ਜਗਤ (ਦਾ) ਮੂਲ ਤੇ ਦੰਭ ਨਾਸ਼ ਕਰਤਾ। [19]ਜਿਸ ਦਾ ਬਿਰਦ ਹੈ। [20]ਇਸ਼ਨਾਨ ਕਰਨ ਨੂੰ ਰਾਵੀ ਵਿਚ। *ਪਾ:-ਗਹੀ। ਗਠੀ।

[ਪਿਛਲੇ ਪੰਨੇ ਦੀ ਬਾਕੀ ਟੂਕ]

ਅੰਤਰਜਾਮੀ ਜਾਨੀ ਜਾਨ ॥ ਸਰਧਾ ਰਾਖਨ ਪਰਮ ਸੁਜਾਨ ॥ ਰਾਤ ਦਿਵਸ ਜਾਨਤ ਹਮ ਨਾਹੀ ॥ ੧੦ ॥ ਦੋਹਰਾ ॥ ਸੁਨਤ ਬਚਨ ਬਾਬਾ ਬਿਗਸਾਨੇ ਬੂਢਾ ਪਰਮ ਸਨੇਹ ॥ ਪ੍ਰੇਮ ਬਾਰੀ ਬੋਈ ਇਨੈ ਸਿੰਚਤ ਸਦ ਜਲ ਨੇਹ ॥ ੧੧ ॥ [ਸਾਖੀ ੫੬।

ਇਸ ਤੋਂ ਸਫੁਟ ਹੈ ਕਿ ਬਾਕੀ ਸਿਖ ਗਿਣਤੀ ਦੇ ਘਰ ਹਨ। ਸ਼੍ਰੀ ਲਹਿਣਾ ਜੀ ਗਿਣਤੀ ਤੋਂ ਪਾਰ ਦੇਸ਼ ਕਾਲ ਤੋਂ ਦੂਰ, ਕਿਸੇ ਵਿਸਮਾਦ ਦੇ ਘਰ ਵਸਦੇ ਹੋਏ ਬੋਲੇ ਹਨ, ਜਿਥੇ ਗੁਰੂ ਜੀ ਉਨ੍ਹਾਂ ਨੂੰ ਕਾਲ ਦੇ ਬੀ ਕਰਤਾ ਦਿੱਸ ਰਹੇ ਹਨ।

ਚਰਨ ਅਧਾਰ[1] ॥ ੭੦ ॥ ਚੌਪਈ ॥ ਜਾਇ ਤੀਰ ਪਰ ਬਸਤ੍ਰ ਉਤਾਰੇ। ਸ਼੍ਰੀ ਗੁਰ ਪ੍ਰਵਿਸ਼ੇ ਨੀਰ ਮਝਾਰੇ। ਕਰਿ ਸ਼ਨਾਨ ਮਧ ਠਾਂਢੇ ਰਹੇ। ਜਿਨ ਬਹੁ ਦਾਸਨ ਕੇ ਦੁਖ ਦਹੇ ॥੭੧॥ ਤਿਹ ਛਿਨ ਲਹਿਣੇ ਕੀਨ ਸ਼ਨਾਨਾ। ਬੈਠਯੋ ਤਟ ਪਰ ਲਾਇ ਧਿਆਨਾ। ਦਸਵੇਂ ਦ੍ਵਾਰੇ ਸ੍ਵਾਸ ਟਿਕਾਯੋ। ਪ੍ਰੇਮ ਨਿਮਗਨ ਧ੍ਯਾਨ ਰਸ ਆਯੋ ॥ ੭੨ ॥ ਜੋ ਸਰੂਪ ਸ਼੍ਰੀ ਨਾਨਕ ਸੁੰਦਰ। ਸੋ ਠਹਿਰਇ ਰਿਦੇ ਕੇ ਅੰਦਰ। ਭਯੋ ਬਿਦੇਹਿ ਦੇਹਿਸੁਧ[2] ਨਾਂਹੀ। ਸੁਖ ਅਮੋਲ ਪਾਇਓ ਉਰ ਮਾਂਹੀ ॥੭੩॥ ਨਿਸ਼ਚਲ ਬੈਠਯੋ ਧ੍ਯਾਨ ਨਿਮਗਨਾ। ਗੁਰ ਸਰੂਪ ਕੀ ਇਕ ਲਿਵ ਲਗਨਾ। ਸ਼੍ਰੀ ਗੁਰ ਬੰਧੇ ਪ੍ਰੇਮ ਕੀ ਡੋਰੀ। ਨਿਜ ਤਪ ਕਰਨ ਦੀਨ ਤਬ ਛੋਰੀ ॥੭੪॥ ਤਟ ਪਰ ਆਇ ਦਾਸ ਕੋ ਹੇਰਾ। ਜਿੰਹ ਸੁਧ ਨਹਿੰ ਤਨ ਕੀ ਤਿਸ ਬੇਰਾ। ਵਹਿਰ ਰੂਪ ਨਹਿੰ ਪਿਖੇ ਅਨੂਪਾ[3]। ਅੰਤਰ ਧ੍ਯਾਨ ਰੂਪ ਅਨੁਰੂਪਾ[4] ॥ ੭੫ ॥ [5]ਤਿਹਛਿਨ ਰੂਪ ਧ੍ਯਾਨ ਮਹਿੰ ਜੋਊ। ਲਹਿਣੇ ਤੇ ਛਿਪਾਇ ਲਿਯ ਸੋਊ। ਤਬਿ ਸੰਭ੍ਰਮ[6] ਹੁਇ ਖੁਲੇ ਬਿਲੋਚਨ। ਦੇਖੇ ਆਗੇ ਸੋਚ ਬਿਮੋਚਨ ॥੭੬॥ ਹਾਥ ਬੰਦਿ ਕੈ ਕੀਨ ਪ੍ਰਣਾਮਾ। ਲੇ ਨਿਜ ਸੰਗ ਚਲੇ ਸੁਖਧਾਮਾ। ਧਰਮਸਾਲ ਮਹਿੰ ਆਨਿ ਬਿਰਾਜੇ। ਜੋ ਸਿੱਖਨ ਕੇ ਸਭਿ ਸੁਖ ਛਾਜੇ[7]* ॥੭੭॥ ਲਹਿਣੇ ਕੌ ਬਿਠਾਇ ਤਿਹ ਕਾਲਾ। ਸੰਗਤਿ ਸਰਬ ਬੁਲਾਇ ਬਿਸਾਲਾ। ਦੋਨੋ ਸੁਤ ਕੋ ਨਿਕਟਿ ਹਕਾਰਾ। ਆਇ ਤਬੈ ਧ੍ਰਮਸਾਲ ਮਝਾਰਾ ॥੭੮॥ ਲਹਿਣੇ ਕੋ ਕਰੁਣਾ ਯੁਤ ਹੇਰਾ। ਲਿਯ ਪੰਚ ਪੈਸੇ ਇਕ ਨਲਿਯੇਰਾ। ਕੀਨ ਪ੍ਰਦੱਛਨ ਤੀਨ ਚੁਫੇਰੇ। ਕਰ ਤੇ ਧਰਿਕੈ ਭੇਟ ਅਗੇਰੇ ॥ ੭੯ ॥ ਹਾਥ ਜੋਰਿ ਕੈ ਸੀਸ ਨਿਵਾਯੋ। ਲਹਿਣਾ ਪਿਖਿ ਡਰਿਓ ਬਿਸਮਾਯੋ†। ਉਰ ਬਿਚਾਰਿ ਬਿੱਪ੍ਰੀਤ ਮਹਾਨਾ। ਤਿਹ ਛਿਨ ਇਹ ਬਿਧਿ ਬਚਨ ਬਖਾਨਾ ॥੮੦॥ 'ਤੁਮ ਕਰਤਾਰ ਸਰਬ ਸਿਰਤਾਜਾ। ਪਰਮ ਪ੍ਰਮੇਸ਼ੁਰ ਸ਼੍ਰੀ ਮਹਾਰਾਜਾ‡। ਜਿਸ ਤਨ ਕੋ ਤੁਮ ਨੈ ਸਿਰ ਨਜਾਯੋ। ਉਚਿਤ ਬਡੋ ਦੂਖ, ਮੈਂ ਲਖਿ

---

[1]ਜਿਸ (ਲਹਿਣੇ ਨੂੰ ਕੇਵਲ ਸ਼੍ਰੀ ਗੁਰ ਨਾਨਕ ਦੇਵ ਜੀ ਦੇ) ਚਰਨਾਂ ਦਾ ਹੀ ਆਸਰਾ ਹੈ। [2]ਦੇਹ ਦੀ ਹੋਸ਼। [3](ਭਾਵ ਸ਼੍ਰੀ ਪਾਵਨ ਲਹਿਣਾ ਜੀ) ਬਾਹਰ ਦਾ ਸੁਹਣਾ ਰੂਪ ਨਹੀਂ ਦੇਖ ਰਹੇ। [4]ਅੰਤਰ (ਮੁਖੀ ਹੋਏ) ਧਿਆਨ ਦੇ ਰੂਪ ਦੇ ਅਨਕੂਲ ਹੋ ਰਹੇ ਹਨ ਭਾਵ ਉਸ ਵਿਚ ਮਗਨ ਹਨ। [5](ਗੁਰੂ ਨਾਨਕ ਦੇਵ ਜੀ ਨੇ)। [6]ਛੇਤੀ (ਅ) ਡਰ, (ੲ) ਸਤਿਕਾਰ, (ਸ) ਅਕੁਲਾ ਕੇ [ਸੰਸ:, ਸੰਭ੍ਰਮ]। [7]ਸੁਖਾਂ ਨਾਲ ਸੁਸ਼ੋਭਤ ਕਰਦੇ ਹਨ।

*ਪਾ:—ਸਾਜੇ। †ਪਾ:—ਪਿਖਤ ਰਹਯੋ ਬਿਸਮਾਯੋ।

‡ਪਾ:—ਪਰਮੇਸ਼ਰ ਹੇ ਗਰੀਬ ਨਿਵਾਜਾ।

ਪਾਯੋ' ॥੯੧॥ ਦੋਹਰਾ॥ ਸੁਨਿ ਕੈ ਸ੍ਰੀਗੁਰ ਤਬ ਕਹ੍ਯੋ ਕ੍ਰਿਪਾ ਰਸੀਲੇ ਨੈਨ। 'ਪੁਰਖਾ ! ਬਸ ਤੂਸ਼ਨਿ ਕਰਹੁ, ਬਹੁਰ ਨ ਬੋਲਹੁ ਬੈਨ ॥੯੨॥ ਚੌਪਈ ॥ ਜੋ ਉਚਰਹੁ ਸੋ ਹੋਵੈ ਸਾਚੀ।ਪੁਨ ਅਸ ਕਰਹੁ ਨ ਗਿਰਾ ਉਬਾਚੀ।ਆਇਸੁਮੰਨਹੁ ਅਸ ਮਤ ਮੇਰੋ।ਭਾ ਸਭਿ ਕੋ ਗੁਰ ਹੈ ਜਗ ਚੇਰੋ ॥੯੩॥ ਅੰਗਦ ਨਾਮ ਆਜ ਤੇ ਹੋਹੀ। ਨਿਜ ਅੰਗਨ ਤੇ ਕੀਨੋ ਤੋਹੀ। ਸਿਮਰਨ ਸੱਤਿਨਾਮ ਪ੍ਰਗਟਾਵੋ। ਜਹਿੰ ਤਹਿੰ ਸਿੱਖੀ ਰੀਤਿ ਚਲਾਵੋ'॥੯੪॥ ਅਸ ਕਹਿ ਪ੍ਰਭੁ ਦ੍ਵੈ* ਰੂਪ ਸੁਹਾਯੋ। ਜਨੁ ਸ੍ਰੀ ਰੰਗ ਤਰੰਗ ਉਠਾਯੋ। ਨੀਕੇ ਦਿਪ੍ਯੋ ਪ੍ਰਕਾਸ਼ ਬਿਸਾਲਾ। ਜਿਉਂ ਮਸਾਲ ਤੇ ਜਗੇ ਮਸਾਲਾ॥੯੫॥ ਜਗ ਮਹਿੰ ਉਲਟੀ ਰੀਗ ਵਹਾਈ। ਸਿਖ ਕੋ ਕਰਿ ਗੁਰ ਦੀ ਗੁਰਿਆਈ।ਇਸ ਪ੍ਰਕਾਰ ਤਿਹ ਤਖਤ ਬਿਠਾਯੋ। ਬਹੁਰੋ ਸਭਿ ਸੋਂ ਬਚਨ ਅਲਾਯੋ ॥੯੬॥ 'ਜੇ ਕੋ ਹੈ ਮੇਰੋ ਅਨੁਸਾਰੀ। ਨਮੋ ਕਰਹਿ ਪਦ ਪਰ ਸਿਰ ਧਾਰੀ[1]। ਮਮ ਸਰੂਪ ਕੋ ਜੈਸਾ ਜਾਨੈਂ। ਤਿਸੀ ਪ੍ਰਕਾਰ ਇਸੈ ਮਨ ਮਾਨੈ'॥੯੭॥ਸੁਨਿ ਰਜਾਇ ਸਤਿਗੁਰ ਕੀ ਤਬਿਹੀ।ਬੁੱਢੇ ਤੇ ਆਦਿਕ ਸਿੱਖ ਸਭਿਹੀ।ਰੁਖ਼ਬਿਲੋਕਿ ਕੈ ਦੋਖਨਿਕੰਦਨ।ਉਠਿ ਤਤਕਾਲਕੀਨਿ ਸਭਿ ਬੰਦਨ ॥੯੮॥ ਜੁਗਲ ਆਤਮਜ[2] ਉਠੇ ਨ ਕੋਈ। ਬੈਠੇ ਰਹੇ ਮਾਨ ਭਰਿ ਸੋਈ। ਸ੍ਰੀ ਗੁਰ ਤਿਨ ਕੋ ਗਿਰਾ ਅਲਾਈ। 'ਤੁਮ ਭੀ ਉਠਿ ਬੰਦੋ ਸਿਰ ਨਤਾਈ[3]' ॥ ੯੯॥ ਕਹਤਿ ਭਏ 'ਇਹ ਦਾਸ ਤਿਹਾਰਾ। ਹਮ ਸੁਤ ਊਰਧ ਪਦ ਅਧਿਕਾਰਾ[4]। ਕੈਸੇ ਬਨੈ ਬੰਦਨਾ ਕਰਨੀ। ਹਮ ਤੇ ਕਰੀ ਨ ਜਾਇ ਅਕਰਨੀ[5]'॥੯੦॥ਇਹ ਕਹਿ ਅਪਨੇ ਸਦਨ ਸਿਧਾਰੇ।ਪਿਤ ਕਰਤਬ ਕੁਛ ਰਿਦੇ ਨ ਧਾਰੇ। ਮਹਿਮਾ ਲਖਿ ਕੈ ਕਹ੍ਯੋ ਨ ਮਾਨ੍ਯੋ। ਤਿਹਛਿਨ ਸ੍ਰੀ ਗੁਰੁ ਕਛੁ ਨ ਬਖਾਨ੍ਯੋ ॥ ੯੧॥ ਬੈਠਿ ਕਹੇ ਅੰਗਦ ਸੰਗ ਬਚਨਾ। ਪਰ ਉਪ-ਕਾਰ ਜਿਨਹਿਂ ਮਨ ਰਚਨਾ। 'ਅਬ ਤੁਮ ਜਗਤ ਉਧਾਰਨ ਕਾਰਨ। ਮੂਲਮੰਤ੍ਰ ਸ਼ੁਭ ਕਰਹੁ ਸੁਧਾਰਨ ॥ ੯੨॥ ਮਮ ਬਾਨੀ ਗੁਨਖਾਨੀ[6] ਦੇਖਾ !। ਲੀਜੈ ਬੀਨੈ ਬੀਨ ਵਿਸ਼ੇਖਾ।ਹਮਹਿਂ ਸੁਨਾਵਤਿ ਜਾਉ ਉਚਾਰਾ।ਬੰਧ ਮ੍ਰਿਜਾਦ ਕਰਹੁ ਉਪਕਾਰਾ ॥੯੩॥ ਹਮ ਤੇ ਜੋ ਜਨਮੈਂ ਪਸ਼ਚਾਤਾ। ਤਿਨ ਸਭਿ ਕੋ ਹੋਵੈ,ਗਤਿ ਦਾਤਾ†।ਜਿਉਂ ਜਹਾਜਚੜ ਸਾਗਰ ਤਰਿਹੀਂ।ਤਿਉਂ ਤਿਹ ਪਢਿ ਸੰਸਾਰ ਉਧਰਿਹੀਂ'॥੯੪॥ ਸੁਨਿ ਸ੍ਰੀ ਅੰਗਦ ਬੰਦਨ ਠਾਨੀ। ਬੀਨ ਬੀਨ

[1]ਸਿਰ ਰੱਖਕੇ ( ਗੁਰੂ ਅੰਗਦ ਜੀ ਦੇ ) ਚਰਨਾਂ ਤੇ। [2]ਦੋਵੇਂ ਪੁੱਤ੍ਰ। [3]ਸਿਰ ਨਿਵਾਕੇ। [4]ਉੱਚੇ ਪਦ ਦੇ ਹੱਕਦਾਰ ਹਾਂ। [5]ਜੋ ਕਰਨੇ ਜੋਗ ਨਹੀਂ। [6]ਹੇ ਗੁਨਖਾਣ।

*ਪਾ:—ਤਹਿੰ। †ਪਾ:—ਗਤਿ ਹੋਵੈ, ਤਾਤਾ।

ਨੀਕੇ ਗੁਰਬਾਨੀ। ਆਨਿ ਸੁਨਾਵਨ ਕੀਨਿ ਸੁਹਾਨੀ। ਤਬਿ 'ਜਪੁ*' ਨਾਮ ਧਰਯੋ ਗੁਨਖਾਨੀ ॥ ੯੫ ॥ ਸ੍ਰੀ ਮੁਖ ਤੇ ਮਹਿਮਾ ਪੁਨ ਭਾਖੀ। 'ਜੋ ਨਰ ਹੈ ਸਿੱਖੀ ਅਭਿਲਾਖੀ[1]। ਨਿਸ ਮਹਿੰ ਉਠੇ ਸਿ ਕਰਹਿ ਸ਼ਨਾਨਾ।–ਜਪੁ–ਪੜ੍ਹਿਹੈ ਇਕ ਚਿਤ ਸਵਧਾਨਾ॥੯੬॥ਅਰਥ ਬਿਚਾਰਿ ਕਰਹਿ ਉਰ ਮਾਂਹੀ। ਮੁਕਤਿ ਹੋਇ ਸੋ ਸੰਸੈ ਨਾਂਹੀ। ਜਪੁਜੀ ਸੇਵਨ ਪ੍ਰੀਤਿ ਸੁ ਜਾਂਹੀ[2]। ਮਮ ਸਮੀਪ ਪ੍ਰਾਪਤਿ ਹੁਇ ਤਾਂਹੀ[3] ॥੯੭॥ ਧਰਹਿ ਕਾਮਨਾ ਪਢਿ ਹੈ ਇਕ ਮਨ। ਹੋਹਿ ਸਪੂਰਨ ਤਿਹ ਕੀ ਤਤਛਿਨ। ਜੰਤ੍ਰ ਮੰਤ੍ਰ ਪੁਨ ਤੰਤ੍ਰ ਮਹਾਨਾ। ਭੂਤ ਜਿ ਪ੍ਰੇਤ ਦੈਤ ਬਲਵਾਨਾ॥੯੮॥ਤਿਹ ਸਮੀਪ ਨਹਿੰ ਆਵੈ ਕੋਈ।ਪਠਨ[4] ਪ੍ਰੀਤਿ ਨਿਤ ਨਰ ਜਿਹ ਹੋਈ। ਮਾਨੁਖ ਦੇਹਿ ਜੀਵ ਜਿਨ ਪਾਈ।–ਜਪੁ–ਬਿਹੀਨ ਹ੍ਵੈ ਬਾਦ ਗਵਾਈ[5]' ॥ ੯੯ ॥ [6]ਸਿੱਖਨ ਯੋਗ ਮੰਤ੍ਰ ਗੁਰ ਕੇਰਾ। ਇਤ ਉਤ ਨਿਤ ਸੁਖ ਦੇਤਿ ਘਨੇਰਾ।ਹੋਇ ਸਿੱਖ–ਜਪੁ–ਕੰਠ ਨ ਕੀਨੋ। ਨਾਉਂ ਧਰੀਕ ਬੇਖ ਧਰਿ ਲੀਨੋ॥੧੦੦॥ ਇਸਤੇ ਔਰ ਨ ਕੋ ਬਿਧਿ ਊਚੀ।ਜਪੁ ਸੇਵਨ ਇਕ ਮਨ ਹੁਇ ਸੂਚੀ। ਕਾਮਧੇਨੁ, ਚਿੰਤਾਮਨਿ, ਸੁਰਤਰੁ[7]†। ਕਰਿ ਨਹਿੰ ਸਕੇ

[1]ਚਾਹ ਵਾਲਾ। [2]ਜਿਸਨੂੰ ਪ੍ਰੀਤ (ਹੋਵੇਗੀ) ਜਪੁਜੀ ਸੇਵਨ ਦੀ। [3]ਓਹ। [4]ਪੜ੍ਹਨ ਦੀ। [5]ਵਿਅਰਥ ਗੁਆਈ। [6]ਇੱਥੋਂ ਅੱਗੇ ਕਵਿ ਜੀ ਆਪ ਮਹਿਮਾ ਕਹਿੰਦੇ ਹਨ। [7]ਕਲਪ ਬ੍ਰਿੱਛ।

*ਜਪੁ ਸਾਹਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਹੈ, ਪਰ ਇਥੋਂ ਜਾਪਦਾ ਹੈ ਕਿ ਸਾਰੀਆਂ ਪੌੜੀਆਂ ਇਕ ਸਮੇਂ ਦੀਆਂ ਉਚਾਰਿਤ ਨਹੀਂ, ਇਸ ਵੇਲੇ ਸਾਰੀਆਂ ਨੂੰ ਸੰਕਲਤ ਕੀਤਾ ਹੈ। ਪਿੱਛੇ ਆਏ ਜਪੁਜੀ ਸੰਬੰਧੀ ਪ੍ਰਸੰਗਾਂ ਤੋਂ ਪਤਾ ਲਗਦਾ ਹੈ ਕਿ ਤਰਤੀਬ ਬੀ ਇਸ ਦੀ ਕੁਛ ਪਹਿਲਾਂ ਦਿੱਤੀ ਹੋਈ ਹੈਸੀ, ਇਸ ਵੇਲੇ ਉਸ ਨੂੰ ਮੁਕੰਮਲ ਕੀਤਾ ਹੈ ਅਰ ਇਕ ਸ਼ਲੋਕ ਇਸ ਦੇ ਅਖੀਰ ਪਰ ਗੁਰੂ ਅੰਗਦ ਦੇਵ ਜੀ ਦਾ ਰਖਿਆ ਜਾਪਦਾ ਹੈ। 'ਪਵਣੁ ਗੁਰੂ ਪਾਣੀ ਪਿਤਾ' ਵਾਲਾ ਸਲੋਕ ਦੂਸਰੀ ਪਾਤਸ਼ਾਹੀ ਦਾ ਹੈ। ਮਾਝ ਦੀ ਵਾਰ ਵਿਚ ਇਹ ਸ਼ਲੋਕ ਸਪਸ਼ਟ 'ਸਲੋਕ ਮਹਲਾ ੨' ਕਰਕੇ ਆਇਆ ਹੈ, ਓਥੋਂ ਤੇ ਇਥੋਂ ਦੇ ਪਾਠ ਦਾ ਫਰਕ ਕੇਵਲ ਇਹ ਹੈ ਕਿ 'ਕੇਤੀ ਛੁਟੀ ਨਾਲਿ' ਦੇ ਪਹਿਲਾਂ ਓਥੇ 'ਹੋਰ' ਦਾ ਲਫਜ਼ ਵਧ ਹੈ ਅਤੇ ਇਥੇ ਪਾਠ 'ਦਿਵਸ' ਹੈ ਤੇ ਓਥੇ 'ਦਿਨਸ' ਹੈ। ਤੇ 'ਪਵਣੁ' ਦੀ ਥਾਂ 'ਪਉਣੁ', 'ਵਾਚੈ' ਦੀ ਥਾਂ 'ਵਾਚੇ' ਹੈ। ਇਹ ਫਰਕ ਉਸੇ ਤਰ੍ਹਾਂ ਦੇ ਹਨ ਜਿਸ ਤਰ੍ਹਾਂ ਦੇ ਜਪੁਜੀ ਸਾਹਿਬ ਦੇ ਸੋਦਰ ਰਹਿਰਾਸ ਦੇ ਸੋਦਰ ਤੇ ਆਸਾ ਰਾਗ ਵਿਚ ਆਏ ਸੋਦਰ, ਵਿਚ ਹਨ। ਕਈ ਗਜਾਨੀ ਇਹ ਬੀ ਦੱਸਦੇ ਹਨ ਕਿ ਜਪੁਜੀ ਵਾਲਾ ਸਲੋਕ ਮਾ: ੧ ਦਾ ਹੈ ਤੇ ਮਾਝ ਦੀ ਵਾਰ ਵਾਲਾ ਸ਼ਲੋਕ ਦੂਸਰੀ ਪਾਤਸ਼ਾਹੀ ਦਾ ਉਚਾਰਿਤ ਹੈ। ਪਰ ਆਪਣੀ ਬਾਣੀ ਦੇ ਅਖੀਰ ਗੁਰੂ ਅੰਗਦ ਦੇਵ ਜੀ ਦਾ ਸਲੋਕ ਰਖਵਾਣਾ ਅਮਲੀ ਤੌਰ ਤੇ ਉਹਨਾਂ ਨੂੰ ਆਪਣੇ ਤੁੱਲ ਗੁਰਤਾ ਦੀ ਪਦਵੀ ਦੇਣ ਦਾ ਲਖਾਯਕ ਹੈ।

†ਪਾ:–ਸੁਰਸਰਿ–ਗੰਗਾ।

ਆਧਤਿਲ ਸਮਸਰ[੧] ॥੧੦੧॥ ਦੋਹਰਾ ॥ ਮਹਿਮਾ ਬਰਨੀ ਅਲਪ ਮੈਂ ਕਹਿ ਨ ਜਾਇ ਮਤਿ ਮੰਦ। ਊਚ ਅਗਾਧ ਅਕੱਥ ਹੈ ਜੋ ਜਪੁਜੀ ਸੁਖਕੰਦ॥੧੦੨॥ ਚੌਪਈ ॥ ਮਨ ਮੂਰਖ ਨਿਤ ਪ੍ਰਤਿ–ਜਪੁ–ਸੇਵ। ਜਿਹ ਕੋ ਚਾਹੈਂ ਮੁਨਿ ਜਨ ਦੇਵ।–ਕਿਤ ਬਿਧਿ ਹੋਵਹਿ ਮਾਨੁਖ ਦੇਹੀ। ਸ਼੍ਰੀ ਨਾਨਕ ਸਿੱਖੀ ਮਗ ਲੇਹੀਂ । ੧੦੩ ॥ ਜਪੁਜੀ ਸੇਵ ਕਟਹਿ ਜਮਫਾਸੀ । ਬਹੁਰ ਮਿਲਹਿ ਪਦਵੀ ਅਬਿ-ਨਾਸ਼ੀ*–।ਅਸ ਸੰਜੋਗ ਚਹਿਤ ਹੈਂਸੋਈ।ਤੁਮ[੨]ਕਉ ਤਉ ਸਭਿ ਪ੍ਰਾਪਤਿਹੋਈ। ੧੦੪।ਬਾਰਬਾਰ ਕਯਾ ਕਹੌਂ ਬਨਾਈ।ਹ੍ਵੈ ਅਬ ਅੰਤ ਸਮਾਂ ਦੁਖਦਾਈ। ਤਿਹ-ਛਿਨ ਪਛੁਤਾਵਹਿੰ ਮਲਿ ਹਾਥਾ ।–ਹਮ ਕਿਉਂ ਖੋਯੋ ਜਨਮ ਅਕਾਥਾ–॥ ੧੦੫॥ ਨਰ ਤਨ ਦੁਰਲਭ ਇਕ ਇਹ ਪਾਯੋ। ਪੁਨ ਸਤਿਗੁਰ ਸਿਖ ਬੇਖ ਬਨਾਯੋ।ਤੀਜੋ ਕਲਜੁਗ ਕੋ ਹੈ ਕਾਲਾ । ਥੋਰੀ ਸੇਵਾ ਮਹਿਂ ਹੁਇ ਦਯਾਲਾ॥ ੧੦੬॥ ਐਸ ਸਮੈ ਤੇ ਜੋ ਚੁਕ[੩]ਜਾਈ।ਚੜ੍ਹਿ ਕਰਿ ਮੇਰੁ[੪]ਰਸਾਤਲ[੫] ਪਾਈ। ਜਪੁਜੀ ਕੰਠ ਨਿਤਪ੍ਰਤਿ ਰਟੈ। ਜਨਮ ਜਨਮ ਕੇ ਕਲਮਲ ਕਟੈ ॥ ੧੦੭॥ਸਨੈ ਸਨੈ ਮਨ ਨਿਰਮਲ ਹੋਇ। ਗਤਿ ਪਾਵਹਿ ਭਵ ਬੰਧਨ ਖੋਇ। ਸ਼ਬਦ ਅੱਭਯਾਸ ਕਿਯੋ ਨਰ ਜਾਂਹੀ। ਰਹਯੋ ਨ ਕਰਨੋ ਕ੍ਰਿਤ ਕਛੁ ਤਾਂਹੀ†। ॥ ੧੦੮ ॥ ਇਤ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਸ਼੍ਰੀ ਅੰਗਦ ਜੀ ਕੋ ਤਖਤ ਦੇਨ ਪ੍ਰਸੰਗ' ਬਰਨਨੰ ਨਾਮ ਬਵੰਜਵੋਂ ਅਧਯਾਯ ॥ ੫੨ ॥

## ੫੩. [ਸਾਰਦਾ ਮੰਗਲ, ਸਿੱਖਨ ਪ੍ਰਤਿ ਉਪਦੇਸ਼]

ਦੋਹਰਾ–ਸ੍ਰੀ ਸਰਸੁਤੀ ਸਿਮਰਨੋ ਤੀਛਨ ਮਹਾਂ ਕੁਠਾਰ ।
ਬਿਘਨ ਬ੍ਰਿਛ ਕੇ ਬਿਪਨ‡ ਕੋ ਕਰਤਿ ਸੰਘਾਰ ਸੁਧਾਰਿ ॥੧॥

{ ਕੁਠਾਰ=ਕੁਹਾੜਾ। ਬਿਪਨ=ਜੰਗਲ [ਸੰਸ:, ਵਿਪਿਨ]। ਸੰਘਾਰ=ਮਾਰ ਦੇਣਾ, ਨਾਸ਼ ਕਰਨਾ। }

---

[੧](ਜਪੁਜੀ ਦੀ) ਬਰੋਬਰੀ ਅੱਧਾ ਤਿਲ ਮਾਤ੍ਰ ਨਹੀਂ ਕਰ ਸਕਦੇ। [੨]ਕਵਿ ਜੀ ਆਪਣੇ ਆਪਨੂੰ ਆਖਦੇ ਜਾਪਦੇ ਹਨ। [੩]ਭੁੱਲ। [੪]ਸੁਮੇਰ ਤੇ ਚੜ੍ਹਕੇ। [੫]ਪਤਾਲ।

*ਭਾਵ ਮੁਨੀ ਜਨ ਤੇ ਦੇਵਤੇ ਇਹ ਚਾਹੁੰਦੇ ਹਨ ਕਿ ਕਿਸੇਤਰ੍ਹਾਂ ਮਾਨੁਖ ਦੇਹ ਮਿਲੇ, ਫੇਰ ਸਤਿਗੁਰੂ ਨਾਨਕ ਦੇਵ ਜੀ ਦੇ ਸਿੱਖ ਹੋਕੇ ਸ਼੍ਰੀ ਜਪੁ ਸਾਹਿਬ ਜੀ ਪੜ੍ਹੀਏ ਜਿਸ ਕਰਕੇ ਜਮਾਂ ਦੀ ਫਾਹੀ ਕੱਟੀ ਜਾਏ ਤੇ ਅਬਿਨਾਸ਼ੀ ਪਦ ਪਾਈਏ।

†ਗੁਰਬਾਣੀ ਦਾ ਪਾਠ ਤੇ (ਸ਼ਬਦ) ਨਾਮੁ ਦਾ ਅੱਭਯਾਸ ਇਹ ਗੁਰਮਤਿ ਦਾ ਨਿਰੋਲ ਰਹਸਯ ਇਥੇ ਭਾਈ ਸਾਹਿਬ ਜੀ ਨੇ ਪ੍ਰਗਟ ਕੀਤਾ ਹੈ। ‡ਪਾ:–ਬਨਨ।

[ [ਸੰਸ:, ਸੰਹਾਰ]। ਸੁਧਾਰ=ਚੰਗੀ ਤਰ੍ਹਾਂ। ]

ਅਰਥ—(ਕਵੀਆਂ ਦਾ ਕਵਿਤਾ ਕਰਨ ਸਮੇਂ) ਸ੍ਰੀ ਸਰਸ੍ਵਤੀ ਨੂੰ ਯਾਦ ਕਰਨਾ ਇਕ ਮਾਨੋਂ ਤਿੱਖਾ ਕੁਹਾੜਾ ਹੈ (ਜੋ) ਬਿਘਨਾਂ (ਰੂਪੀ) ਬ੍ਰਿੱਛਾਂ ਦੇ ਬਨਾਂ ਨੂੰ ਚੰਗੀ ਤਰ੍ਹਾਂ ਨਾਸ਼ ਕਰਦਾ ਹੈ।

ਚੌਪਈ॥ ਬਹੁਰੋ ਕਿਤਿਕ ਬਿਤਾਯੋ ਕਾਲਾ। ਸ੍ਰੀ ਨਾਨਕ ਜੀ ਪਰਮ ਕ੍ਰਿਪਾਲਾ। ਇਕ ਦਿਨ ਅੰਗਦ ਸੰਗ ਬਖਾਨਾ। 'ਤੁਮ ਅਬ ਗਮਨਹੁ ਅਪਨ ਸਥਾਨਾ॥ ॥ ੨॥ ਇਹਾਂ ਨ ਰਹੀਏ ਆਇਸੁ ਏਹੀ। ਸਮਾਂ ਸਮੀਪ ਤਜੋਂ ਨਿਜ ਦੇਹੀ। ਦਿਨ ਥੋਰੇ ਹੀ ਰਿਦੇ ਲਖੀਜੈ। ਗ੍ਰਾਮ ਖਡੂਰ ਪਯਾਨੋ ਕੀਜੈ' ॥ ੩ ॥ ਸੁਨਿ ਅੰਗਦ ਬੰਦੇ ਦ੍ਵੈ ਹਾਥਾ। ਬੋਲਯੋ ਬਚਨ ਲਾਇ ਪਦ ਮਾਥਾ। 'ਰਾਵਰ ਕੀ ਰਜਾਇ ਮਮ ਸੀਸਾ। ਏਕ ਅਵਰ ਬੂਝੌਂ ਜਗਦੀਸ਼ਾ ॥੪॥ ਤਯਾਗਨ ਤਨ ਕੋ ਸਮਾ ਜਿ ਆਹੀ। ਤਬਿ ਦਰਸੋਂ ਮੈਂ ਆਇ ਕਿ ਨਾਂਹੀ ?। ਆਇਸੁ ਦਿਹੁ ਤਉ ਆਉਂ ਸਮੀਪਾ'। ਸੁਨਿ ਬੋਲੇ ਬੇਦੀ ਕੁਲ ਦੀਪਾ ॥ ੫ ॥ 'ਤੁਮ ਨਹਿਂ ਆਵੋ ਤਬ ਇਤ ਆਸਾ[1]। ਹਮ ਆਵਹਿੰਗੇ ਤੁਮਰੇ ਪਾਸਾ। ਜਿਸ ਬਿਧ ਕੋ ਨਹਿਂ ਸਕਹਿ ਲਖਾਈ। ਤਿਉਂ ਤਬਿ ਆਇ ਮਿਲੈਂ ਤੁਝ ਤਾਈ' ॥ ੬ ॥ ਸੁਨਿਕੇ ਸ੍ਰੋਨ ਬਚਨ ਜਗ ਗੁਰਕੇ। ਚਲਯੋ ਨ ਚਹਿਤ ਨਿਕੇਤ ਬਿਛੁਰਿਕੇ। ਤੱਦਪਿ ਰਜਾਇ ਅਮੋਰ ਸੁ ਪੂਨ ਜਿਹ। ਭਯੋ ਤਯਾਰ ਚਲਨ ਕੋ ਛਿਨ ਤਿਹ ॥ ੭ ॥ ਹ੍ਵੈ ਅਧੀਨ ਕਰਿ ਹੀ ਅਸ਼ਟਾਂਗੀ[2]। ਬੰਦਹਿ ਚਰਨ ਕਵਲ ਅਨੁਰਾਗੀ। ਮਨ ਸੌਂਪਯੋ ਗੁਨਖਾਨੀ ਪਾਸੂ। ਤਨ ਗਮਨਯੋ ਜਿਤ ਦਿਸ਼ਾ ਅਵਾਸੂ॥ ੮ ॥ ਦੋਹਰਾ ॥ ਬਿਦਾ ਹੋਇ ਜਗ ਗੁਰੂ ਤੇ ਸ੍ਰੀ ਅੰਗਦ ਸੁਖਰਾਸ। ਸਨੇ ਸਨੇ ਆਵਤਿ ਭਏ ਗ੍ਰਾਮ ਖਡੂਰ ਅਵਾਸ ॥੯॥ ਚੌਪਈ॥ ਮਿਲਹਿਂ ਤਬਹਿ ਸਗਰੇ ਨਰ ਆਈ। ਬੰਦਹਿਂ, ਕੁਸ਼ਲ* ਬੂਝ ਹਰਖਾਈ। ਜਥਾ ਜੋਗ ਆਦਰ ਸਭਿਹੀਕਾ। ਕਰਤਿ ਭਏ ਤੇਹਣ ਕੁਲਟੀਕਾ ॥੧੦॥ ਸਗਲੀ ਕਲਾ ਬਿਸਾਲ ਦੁਰਾਈ। ਨਹਿਂ ਕਿਸ ਕੇ ਸੰਗ ਕਬਹਿ ਜਨਾਈ। ਜੋ ਹਿਰਦੇ ਕਰਿ ਬਹੁ ਜੱਗਯਾਸਾ। ਆਇ ਕਰਹਿਂ ਸੇਵਾ ਤਿਨ ਪਾਸਾ॥੧੧॥ ਤਬਿ ਉਪਦੇਸ਼ਹਿਂ ਹਿਤ ਕੱਲਯਾਨਾ॥ ਪਰੇ ਕੁਬੰਧਨ ਕਰਿਹੈਂ ਹਾਨਾ[3]॥ ਨਿਜ ਪ੍ਰਤਾਪ ਜੋ ਸਰਬ ਛਿਪਾਵਾ॥ ਸੂਰਜ ਮਨਹੁ ਬੀਚ ਘਟ[4] ਪਾਵਾ ॥ ੧੨ ॥ ਕਿਨਹੁ ਨ ਅਜਰ ਜਰਯੋ ਇਨ

[1]ਇਸ ਪਾਸੇ। [2]ਡੰਡੌਤ। [3]ਪਏ ਹੋਏ ਖੋਟੇ ਬੰਧਨ ਦੂਰ ਕਰਦੇ ਹਨ। [4]ਘੜੇ ਵਿੱਚ। (ਅ) ਬੱਦਲਾਂ ਹੇਠ। *ਤਾ:—ਸਕਲ।

ਜੈਸੇ। ਤੀਨ ਕਾਲ ਮਹਿ ਭਯੋ ਨ ਐਸੇ। ਉਤਪਤਿ, ਪਾਲਨ ਸ਼ਕਤਿ ਤਿਲੋਕੈ। ਸਿੰਧ ਸੁਕਤ ਮਹਿਂ ਸਭਿ ਜਨੁ ਰੋਕੈ[1] ॥੧੩॥ ਮੁਸ਼ਟ[2] ਬਿਖੈ ਨਭ ਸਭਿ ਲਿਯ ਜੈਸੇ। ਇਸਬਿਧਿ ਰਹੇ ਸਦਨ ਨਿਜ ਬੈਸੇ। ਤਿਨ ਕੇ ਸ੍ਰੀ ਪਦ ਪੰਕਜ ਤਾਈਂ। ਕਵਿ ਸੰਤੋਖ ਸਿੰਘ ਬੰਦਨ ਗਾਈ ॥੧੪॥ ਤਿਹ ਪਸ਼ਚਾਤ ਜੁ ਭਯੋ ਪ੍ਰਸੰਗਾ। ਸੁਨਹੁ ਸੁ ਸ਼੍ਰੋਤਾ ਸੰਗ ਉਮੰਗਾ। ਸ੍ਰੀ ਨਾਨਕ ਜਸ ਤੇ[3] ਨ ਉਚਾਟਉ[4]। ਸੁਨਿ ਸੁਨਿ ਸਦਾ ਬੰਧ ਨਿਜ ਕਾਟਉ ॥੧੫॥ ਸ੍ਰੀ ਜਗ ਗੁਰ ਕੋ ਜਹਿਂ ਦਰਬਾਰਾ।ਹੁਤੋ ਅਗਾਰੀ ਚਲਦਲ[5] ਭਾਰਾ। ਸਘਨ ਛਾਉਂ ਸ਼ੋਭਤਿ ਰਮਣੀਕਾ[6]। ਤਹਿਂ ਬੈਠਹਿਂ ਬੇਦੀ ਕੁਲਟੀਕਾ ॥ ੧੬ ॥ ਕ੍ਰਿਪਾ ਭਰੇ ਦ੍ਵੈ ਨੈਨ ਰਸੀਲੇ। ਕਲੁਖ ਨਿਕੰਦਨ[7] ਦੇਖਿ ਛਬੀਲੇ। ਤੱਤ ਗ੍ਯਾਨਮੈ[8] ਕੋਮਲ ਬੋਲਾ। ਸ਼੍ਰੋਨ ਸੁਨਾਵਹਿ ਮਧੁਰ ਅਮੋਲਾ ॥ ੧੭॥ ਸਾਂਗ ਅਰੰਭੇ ਸਿਖ ਜਿ ਪਲਾਏ[9]।ਸੋ ਸੁਨਿ ਪਰਖਨ ਬਿਧਿ ਪਛੁਤਾਏ।ਬਹੁਰੋ ਆਇ ਹਜ਼ੂਰ ਅਗਾਰੀ। ਨਿਜ ਔਗਨ ਸੰਗ ਬਿਨੈ ਉਚਾਰੀ॥੧੮॥ ਬਖ਼ਸ਼ਾਵਹਿਂ ਅਰ ਪਾਸ ਰਹੇਹੀਂ। ਸੇਵਹਿਂ ਚਰਨ ਕਮਲ ਸੁਖ ਲੇਹੀਂ। ਸ਼ਬਦ ਅਭ੍ਯਾਸ ਹੋਤਿ ਨਿਤ ਭਾਰੀ। ਗਾਇ ਸਪ੍ਰੇਮਹਿਂ ਅਰਥ ਬਿਚਾਰੀ ॥ ੧੯ ॥ ਤੁਰਕਨ ਮਹਿਂ ਮਹਿਮਾ ਬਹੁ ਜਾਗੀ। ਆਵਹਿਂ 'ਦਰਸ ਕਰਹਿਂ ਬਡਭਾਗੀ। ਸੁਨਹਿਂ ਸ਼ਬਦ ਕਰਿ ਪ੍ਰੇਮ ਬਿਸ਼ਾਲਾ। ਤਿਨ ਕੀ ਕਰਹਿਂ ਕਲ੍ਯਾਨ ਕ੍ਰਿਪਾਲਾ ॥੨੦॥ ਦੇਸ਼ ਬਿਦੇਸ਼ਨ ਤੇ ਚਲਿ ਆਵਹਿਂ। ਪਦ ਪੰਕਜ ਪਰ ਸੀਸ ਝੁਕਾਵਹਿਂ। ਦਰਸ਼ਨ ਕਰਹਿਂ ਥਪਹਿਂ ਨਿਜ ਪੀਰ।'ਇਹ ਖੁਦਾਇ ਕੋ'ਕਹੈਂ'ਸਰੀਰ'॥੨੧॥ ਆਇਂਮੁਰੀਦ ਹੋਇਂ ਬਹੁ ਤੁਰਕ।ਸੁਨਿਸੁਨਿ ਬਚਨ ਹਨੈਂ[10] ਭ੍ਰਮ ਉਰਕ।ਦਿਜ,ਬਾਹਿਜ, ਅਰ ਬੈਸ਼ ਘਨੇਰੇ।ਆਵਹਿਂ ਸ਼ੂਦ੍ਰ ਲਗਹਿਂ ਗੁਰ ਪੈਰੇ ॥੨੨॥–ਪਰਮ ਗ੍ਯਾਨ-ਘਨ–ਲਖਿ ਮਨ ਮਾਂਹੀ। ਸੇਵਹਿਂ ਚਰਨ ਸ਼ਬਦਅਵਗਾਹੀਂ[11]।ਸੁਨਹਿਂਬਚਨ ਬੈਠਹਿਂ ਚਹੁੰ ਓਰੀ।'ਧੰਨ ਧੰਨ' ਭਨਿਹੀਂ ਕਰ ਜੋਰੀ॥੨੩॥ ਸਤਿਗੁਰ ਬੀਚ ਬਿਰਾਜਹਿਂ ਐਸੇ। ਉਡਗਨ[12] ਬਿਖੈ ਚੰਦ੍ਰਮਾ ਜੈਸੇ। ਸਭਿਹਿਨਿ ਕੋ ਉਪਦੇਸ਼ ਬਤਾਵਾ। 'ਸੁਨਹੁ ਸਿੱਖ ਮਾਨੁਖ ਤਨੁ ਪਾਵਾ॥੨੪॥ ਦੁਰਲਭ ਅਹੈ ਅਮੋਲ ਪਦਾਰਥ।ਨਿਜਸਰੂਪ ਲਖਿ ਕਰਹੁ ਸਕਾਰਥ।ਬਿਸ਼ਿਯਨ ਸੁਖਸਭਿਜੋਨਿਨਿ

---

[1] ਮਾਨੋਂ ਸਾਰੇ ਸਮੁੰਦ੍ਰ ਨੂੰ ਸਿਪੀ ਵਿਚ ਪਾਇਆ ਹੈ। [2] ਮੁਠ। [3] ਜਸ ਸੁਣਨ ਤੋਂ। [4] ਉਦਾਸ ਨ ਹੋਵੇ। [5] ਪਿੱਪਲ। [6] ਸੁੰਦਰ। [7] ਪਾਪਾਂ ਦੇ ਨਾਸ਼ ਕਰਤਾ। [8] ਤੱਤ ਗ੍ਯਾਨ ਮਯ, ਤੱਤ੍ਵ ਗ੍ਯਾਨ ਵਾਲੇ। [9] ਸਾਂਗ ਅਰੰਭਣ ਤੇ ਸਿਖ ਜੋ ਦੌੜ ਗਏ ਸਨ। [10] ਨਾਸ਼ ਕਰਨ। [11] ਵਿਚਾਰਦੇ ਹਨ। [12] ਤਾਰਿਆਂ।

ਮਾਂਹੀ॥ਇਕ ਬਿਚਾਰ ਨਰ ਤਨ ਬਿਨ ਨਾਂਹੀ॥੨੫॥ ਉਰ ਮਹਿ ਇਸ ਬਿਧਿ ਕਰਹੁ ਬਿਚਾਰਨ।-ਕੋ ਮੈ ਹੌਂ?ਕੋ ਜਗਕੋ ਕਾਰਨ[੧]?।ਨਿਰਨੈ ਸੱਤਜ ਅਸੱ-ਤਜ[੨]ਕਰੀਜੈ।ਤਜਹੁ ਅਸੱਤਜ,ਸੱਤਜ ਗਹਿਲੀਜੈ॥੨੬॥ਦੇਹਾਦਿਕ ਪਰਪੰਚ ਪਸਾਰਾ। ਲਖਹੁ ਅਸੱਤਜ, ਸੱਤਿ ਆਧਾਰਾ[੩]। ਸਾਚੀ ਹੋਤਿ ਜੇਵਰੀ ਜੈਸੇ। ਅਹਿ[੪] ਅਧੇਯ ਝੂਠੋ ਲਖਿ[੫] ਤੈਸੇ॥੨੭॥ ਹੰਤਾ ਮਮਤਾ ਇਉਂ ਲਖਿ ਤਜਾ-ਗਹੁ। ਨਿਜ ਸਰੂਪ ਸਨਮੁਖ ਅਨੁਰਾਗਹੁ। ਭ੍ਰਮਾਵਰਤ[੬] ਤੇ ਨਿਕਸਿ ਉਤੰਗਾ[੭]। ਜਨਮ ਸਫਲ ਕਰਿ ਮਿਲਿ ਸਤਿਸੰਗਾ॥ ੨੮॥ ਬਿਨ ਬਿਚਾਰ ਨਰ ਦੇਹਿ ਅਕਾਰਥ[੮]। ਨਾਮ ਸਿਮਰ ਜੋ ਲਹਿ ਨ ਪ੍ਰਮਾਰਥ[੯]। ਨਿਫਲ ਹੋਤਿ, ਦੁਖ ਕੋ ਅਧਿਕਾਰੀ। ਤੀਨ ਅਵਸਥਾ[੧੦] ਰਹਿ ਅਬਿਚਾਰੀ[੧੧]॥੨੯॥ ਨਿਕਸਤਿ ਜੋਨਿ[੧੨] ਅਧਿਕ ਦੁਖ ਪਾਵਾ[੧੩]।ਵਹਿਰ ਤਨਕ ਤਨ ਧਰਿ ਪੁਨ ਆਵਾ[੧੪]। ਬਲ ਬਿਹੀਨ ਮੂਰਖਤਾ ਭਾਰੀ[੧੫]। ਗ੍ਰਿਹ ਕ੍ਰਿਤ ਕਰਤਿ ਗੇਰ ਮਹਿਤਾਰੀ[੧੬]॥੩੦॥ਦੋਹਰਾ॥ ਬਾਲ ਅਵਸਥਾ ਕੇ ਬਿਖੇ ਏਤੇ ਹੋਤਿ ਬਿਕਾਰ[੧੭]। ਭ੍ਰਾਂਤਿ[੧੮],ਜਲਨਤਾ[੧੯],ਚਪਲਤਾ[੨੦],ਇੱਛਾ[੨੧],ਦੀਨਤਾਧਾਰ[੨੨]॥੩੧॥ਚੌਪਈ॥ ਪ੍ਰਥਮ-ਅਸ਼ਕਤਿ-ਜਾਨਿਯੇ ਐਸੇ। ਕਛੁ ਨ ਕ੍ਰਿਤ ਹੋਤਿ ਹੈ ਜੈਸੇ। ਪੁਨਿ -ਮੂਰਖ-ਕਛੁ ਸਮਝ ਨ ਸੱਕਈ।ਭਰਮ ਭਰਜੋ ਅਨ ਅਨ ਕੋ ਤੱਕਈ॥੩੨ ॥ਬਹੁਰ-ਜਲਨਤਾ,-ਜੋ ਕੁਛ ਚਾਹੀ। ਜਲਤਿ ਰਹਿਤਿ ਸੋ ਪਾਵਤਿ ਨਾਂਹੀ। ਕਪਿ[੨੩] ਇਕ ਥਲ ਥਿਰ ਰਹਿ ਨ ਸਕਤਿ ਜਸ। ਤਿਉਂ ਨਹਿੰ ਠਹਿਰੈ -ਚੰਚਲਤਾ-ਅਸ॥੩੩॥-ਇੱਛਾ-ਸਦਾ ਪਦਾਰਥ ਕੇਰੀ।ਹੋਤਿ-ਦੀਨਤਾ-ਸਭਿਨਿ ਅਗੇਰੀ।ਮੂੜ,ਗੁੰਗ,ਅਪਵਿੱਤ੍ਰ ਰਹਾਈ। ਬਾਂਛਤ ਵਸਤੁ ਨ ਉਚਰ ਸਕਾਈ॥੩੪॥ਮਾਤ ਪਿਤਾ ਕੋ ਭੈ ਨਿਤ ਰਹਿਈ। ਖਿਨ ਖਿਨ ਬਿਖੇ ਅਨਾ-ਦਰ ਲਹਿਈ। ਜਿਉਂ ਕੂਕਰ ਦ੍ਵਾਰਨ ਕੋ ਜਾਈ। ਬਾਰ ਬਾਰ ਅਪਮਾਨਹਿ

---

[੧]ਜਗਤ ਦਾ ਮੂਲ। [੨]ਸੱਚ ਝੂਠ। [੩](ਪਰ) ਆਸਰੇ ਨੂੰ ਸੱਚ ਲਖੋ। [੪-੫]ਸੱਪ ਆਧੇਯ ਹੈ (ਉਸਨੂੰ) ਅਸੱਤਿ ਜਾਣੋ। ਆਧੇਯ=ਜੋ ਕਿਸੇ ਆਧਾਰ ਦੇ ਆਸ਼ਰੇ ਹੋਵੇ। [੬]ਘੁੰਮਣ ਘੇਰੀ। [੭]ਉੱਚੇ ਉਠਕੇ। [੮]ਮਨੁੱਖਾ ਦੇਹੀ ਵਿਅਰਥ ਹੈ। [੯]ਨਹੀਂ ਲੈਂਦੇ ਪਰਮਾਰਥ ਭਾਵ ਵਾਹਿਗੁਰੂ ਜੀ ਦੀ ਪ੍ਰਾਪਤੀ ਦਾ ਪਾਸਾ, ਮਨੁਖ ਜਨਮ ਦਾ ਪ੍ਰਯੋਜਨ। [੧੦]ਬਾਲ ਜੁਆਨੀ ਤੇ ਬਿਰਧ। [੧੧]ਵਿਚਾਰ ਰਹਿਤ। [੧੨]ਭਾਵ ਜੰਮਣ ਸਮੇਂ। [੧੩]ਪਾਇਆ। [੧੪](ਮਾਤ-ਗਰਭ ਤੋਂ)ਬਾਹਰ ਨਿੱਕਾ ਜਿਹਾ ਸਰੀਰ ਧਾਰਕੇ ਆਯਾ। [੧੫]ਬਚਪਨ ਵਿਚ। [੧੬]ਮਾਂ (ਬੱਚੇ ਨੂੰ) ਸੁੱਟਕੇ ਘਰ ਦੇ ਕੰਮ ਕਰਦੀ ਹੈ। [੧੭]ਭਾਵ ਦੁੱਖ। [੧੮]ਭਰਮ, ਭੁਲੇਵਾ, ਮੂਰਖਤਾ। [੧੯]ਸੜਨਾ। [੨੦]ਚੰਚਲਤਾ। [੨੧]ਲਾਲਚ। [੨੨]ਭਾਵ ਪਰਵਸ ਹੋਣਾ। [੨੩]ਬਾਂਦਰ।

ਪਾਈ*॥੩੫॥ਬਾਲ ਅਵਸਥਾ ਅਸ ਦੁਖ ਖਾਨੀ॥ਜਿਸ ਮਹਿਂ ਸੁਖ ਕੀ ਰੰਚ[1] ਨ ਜਾਨੀ॥ਤਾਂਤੇ ਸਿਮਰਨ ਸ੍ਰੀ ਕਰਤਾਰਾ॥ਨਰ ਤਨ ਧਰਿਕੈਕਰਹੁ ਉਧਾਰਾ॥ ੩੬॥ ਬਹੁਰੋ ਜੁਬਾ ਅਵਸਥਾ ਪਾਈ। ਕਾਮ ਪਿਸ਼ਾਚ[2] ਲਗਹਿ ਤਬਿ ਧਾਈ॥ ਖਿਰਜੋ ਸਰੋਜ[3] ਚਿੱਤ ਬਹੁ ਭਾਂਤੀ। ਇੱਛ ਪੰਖਰੀ ਜਿਹ ਬਿਗਸਾਤੀ ॥੩੭॥ ਜਿਉਂ ਨਿਰਧਨੀ ਧਨੀ ਕੇ ਪਾਸਾ। ਕਰਹਿ ਸਥਿਤੀ[4] ਧਾਰਿ ਉਰ ਆਸਾ। ਤਿਉਂ ਪਿਖ ਜੁਵਾ ਜੁ ਸਰਬ ਵਿਕਾਰਾ। ਆਇ ਸਥਿਤ ਹ੍ਵੈ ਨਰਨ ਮਝਾਰਾ॥੩੮॥ ਕਾਮ ਪਿਸ਼ਾਚ ਲਗਯੋ ਇਸ ਤਾਈਂ। ਨਾਰਿ ਗਰਤਿ ਮਹਿਂ[5] ਦੇਯ ਡਿਗਾਈ॥ਤਿਸ ਮਹਿਂ ਪਰਯੋ ਮਹਾਂ ਦੁਖ ਪਾਵੈ। ਨਿਕਸਯੋ ਜਾਇ ਨ, ਜਨਮ ਗੁਵਾਵੈ॥੩੯॥ਜਿਨ ਭੋਗਉਂ ਕਉ ਸੁਖ ਲਖਿ ਭੋਗੇ॥ ਸੋ ਸਭਿ ਦੁਖ ਕੇ ਕਾਰਣ ਸੋਗੇ[6]॥ਜਿਉਂ ਕੰਚਨ ਘਟ ਬਿਖਕੇ ਪੂਰਾ॥ਕਰੈ ਪਾਨ ਪਿਖਿ ਕੈ ਤਿਹ ਰੂਰਾ[7]॥੪੦॥ ਤਿਉਂ ਬਿਚਾਰਿ ਬਿਨ ਸੁੰਦਰ ਨਾਰੀ। ਭੋਗੇ,ਹ੍ਵੈ ਅਧੀਨ ਦੁਖ-ਕਾਰੀ[8]।ਜੁਵਾ ਆਵਈ ਨਿਸਾ ਪ੍ਰਘੋਰਾ[9]।ਪੰਚ ਚੋਰ ਕਰਿਹੀਂ ਬਡ ਜੋਰਾ॥੪੧॥ ਸਤ ਸੰਤੋਖ, ਵਿਰਾਗ, ਵਿਚਾਰਾ॥ ਸ਼ਾਂਤਿ ਆਤਮਾ, ਧਨ ਇਹ ਭਾਰਾ॥ ਸਰਬ ਸੁ ਚੋਰ ਖਸੋਟਿ ਲਿਜਾਈਂ। ਜਨਮ ਮਰਨ ਦਾਰਿਦ ਦੁਖ ਪਾਈ ॥ ੪੨ ॥ ਇਨ ਤਸਕਰ ਤੇ[10] ਹ੍ਵੈ ਜਿ ਸੁਚੇਤੂ[11]। ਦਰਬ ਆਤਮਾ ਰਖਹਿ ਨਿਕੇਤੂ[12] ਧੰਨ ਸਿ ਨਰ ਪਾਵਹਿ ਪਦ ਭੂਰੀ॥ਅਨੰਦ ਬਿਖੈ ਥਿਤਿ ਤਿਹ ਬਿਧਿ ਰੂਰੀ॥ ੪੩॥ਪਰਮ ਸ਼ੱਤ੍ਰ ਇਹ ਜੋਬਨ ਜਾਨਹੁ॥ ਕਾਮ, ਕ੍ਰੋਧ ਇਹ ਸ਼ੱਤ੍ਰ ਪਛਾਨਹੁ। ਬਾਰ ਬਾਰ ਇਹੋਕਰਹਿਂ ਪ੍ਰਹਾਰਾ[13]।ਖੰਡ ਖੰਡ[14] ਮਨ ਕੋ ਕਰਿਡਾਰਾ॥੪੪॥ ਜਿਉਂ ਸਾਵਨ ਹ੍ਵੈ ਬਰਖਾ ਭਾਰੀ। ਸਰਿਤਾ[15] ਕੋ ਪ੍ਰਵਾਹਿ ਬਲਕਾਰੀ॥ ਤਿਉਂ ਜੋਬਨ ਕੇ ਆਵਨ ਕਰਿਕੈ॥ਤ੍ਰਿਸ਼ਨਾ ਹੋਤਿ ਅਧਿਕਬਲ ਧਰਿਕੈ॥੪੫॥ਜਿਉਂ ਸਾਗਰ ਗੰਭੀਰ ਅਪਾਰੋ॥ਮੱਛ ਕੱਛ ਹੈਂ ਨੱਕ੍ਰ[16]ਮਝਾਰੋ॥ ਤਰਨੋ ਕਠਨ ਤਾਂਹਿ ਕੋ ਹੋਈ। ਚਢੈ ਜਹਾਜ ਪਾਇ ਤਟ ਸੋਈ ॥੪੬॥ਤਿਉਂ ਜੋਬਨ ਹੈ ਸਹਿਤ ਬਿਕਾਰਾ। ਤਰਨੋ ਕਠਨ ਨ ਪਾਵਹਿ ਪਾਰਾ। ਲਖਿ ਸਤਿਸੰਗਤ ਪੋਤ[17]

---

[1]ਰਤੀ ਬੀ ਨਹੀਂ। [2]ਭੂਤ। [3]ਕਮਲ। [4]ਟਿਕਾਉਣਾ। [5]ਡੀਵੀਂ ਖੂਪੀ ਟੋਏ ਵਿਚ। [6]ਸੋਗ ਤੇ ਦੁਖ ਦੇ ਕਾਰਨ ਹਨ। [7]ਜਿਵੇਂ ਸੋਨੇ ਦਾ ਘੜਾ ਜ਼ਹਿਰ ਭਰਿਆ ਸੁਹਣਾ ਵੇਖਕੇ ਕੋਈ ਪੀ ਲਵੇ। [8]ਦੁਖਦਾਤੀ ਦੇ ਵਸ ਹੋਕੇ। [9]ਭਿਆਨਕ ਰਾਤ ਵਾਂਙੂ। [10]ਇਨ੍ਹਾਂ ਚੋਰਾਂ ਤੋਂ। [11]ਹੁਸ਼ਿਆਰ। [12]ਘਰ ਵਿਖੇ। [13]ਮਾਰਦੇ ਹਨ। [14]ਟੁਕੜੇ ਟੁਕੜੇ। [15]ਨਦੀ। [16]ਮਗਰਮੱਛ ਦੀ ਜ਼ਾਤ ਦਾ ਜਲ ਜੰਤੂ [ਸਿਸ, ਨਕ੍ਰ]। [17]ਜਹਾਜ਼। *ਪਾ:-ਅਪਮਾਨ ਦਿਸਾਈ।

ਮਹਾਨਾ। ਸਿਮਰਨ ਨਾਮ ਜਹਾਂ ਬਰਦ੍ਵਾਨਾ[1]॥੪੭॥ ਤਿਹ ਕੋ ਪਾਵਹੁ ਤਰਹੁ ਸੁਖਾਰੇ। ਆਨੰਦ ਪ੍ਰਾਪਤਿ ਪਾਰ ਕਰਾਰੇ[2]। ਇਸ ਜਹਾਜ ਬਿਨ ਪਾਰ ਨ ਪਾਵਹੁ। ਨਿੰਮ੍ਰਿ ਭਾਵ ਹ੍ਵੈ ਸੇਵ ਕਮਾਵਹੁ॥੪੯॥ਦੋਹਰਾ॥ ਬਾਲ ਬੈਸ ਕੋ ਜੁਵਾ ਜਿਉਂ ਗ੍ਰਾਸ ਲੇਤਿ ਤਤਕਾਲ। ਤੈਸੇ ਹੀ ਇਸ ਜੁੰਵਾ ਕੋ ਗ੍ਰਸ ਹੀ ਜਰਾ[3] ਬਿਸਾਲ ॥੪੯॥ ਚੌਪਈ ॥ ਜਰਜਰਿ[4] ਭੂਤ ਦੇਹਿ ਹ੍ਵੈ ਜਾਹੀ। ਬੁੱਧਿ ਖੀਣ[5], ਨਹਿੰ ਨੈਨਦਿਸਾਹੀਂ।ਕਰਨ ਨ ਸੁਨਿਹੀ,ਸਿਰ ਤਬਿ ਕਾਂਪਾ।ਤ੍ਰਿਸ਼ਨਾ ਅਧਿਕ ਹੋਤਿ ਪਰਤਾਪਾ ॥ ੫੦ ॥ ਢੀਲੋ ਮਾਸ ਸੁੰਦਰਤਾ ਹਰਿਹੀ। ਜਿਉਂ ਤਰੁ[6] ਕੋ ਘੁਣ ਸੂਕਹਿ*ਕਰਿਹੀ।ਇਸਤ੍ਰੀ ਤਾਤ,ਅਪਰ ਪਰਵਾਰਾ। ਸਭਿਤਜਿਦੇਹਿੰ, ਨ ਲਾਗਹਿ ਪਜਾਰਾ ॥ ੫੧ ॥ ਜਰਾ ਨਿਸ਼ਾ ਮਹਿੰ[7] ਖਾਂਸੀ ਸਜਾਰੀ[8]। ਆਇ ਸ਼ਬਦ ਕਰਿਹੀ ਦੁਖਕਾਰੀ[9]। ਹ੍ਵੈ ਅਸ਼ਕਤਿ,ਇਕ ਰੋਸ ਨ ਜਾਈ[10]। ਜਿਉਂ ਤਰੁ ਬਡੈ ਉਲੂਕ[11] ਰਹਾਈ॥੫੨॥ ਆਇ ਜਰਾ ਜੈਸੇ† ਬਘਿਯਾਰੀ। ਮ੍ਰਿਗ ਬਲ[12] ਕੇ ਮ੍ਰਿਤੁ ਕਰਨੇ ਹਾਰੀ। ਸਭਿ ਬਿਧਿ ਦੀਨ ਕਰਤਿ ਹੈ ਸੋਈ।ਦੇਖਿ ਹੰਸੀ ਠਾਂਨੈ ਸਭਿ ਕੋਈ॥੫੩॥ ਰੋਗਨ ਕੀ ਜਰ[13] ਜਰਾ ਪਛਾਨਹੁ। ਸਰਬ ਦੁਖਨ ਕਾ ਸਦਨ ਪ੍ਰਮਾਨਹੁ।ਸੇਤ[14] ਕੇਸ ਹੋਵਹਿੰ ਸਭਿ ਠੌਰਾ। ਮਨਹੁ ਜਰਾ ਪਰ ਝੂਲਤਿ ਚੌਰਾ॥੫੪॥ਕਿਧੌਂ ਜਰਾ ਕੇ ਦੂਤ ਅਗਾਰੀ। ਨਿਜ ਬਸ ਦੇਹਿ ਕਰਯੋ ਚਹਿੰ ਸਾਰੀ[15]।ਮਨਹੁ ਕਾਲ ਕੋ ਆਇ ਸੰਦੇਸ਼ਾ[16]।ਰੂਪ ਬਿਦਾਰਨ ਭੇ ਸਿਤ ਕੇਸ਼ਾ[17]॥੫੫॥ਪੁਨ ਤਤਕਾਲ ਗ੍ਰਸੈ ਮ੍ਰਿਤੁ ਆਈ। ਮਹਾਂ ਕਸ਼ਟ ਤਿਹ ਛਿਨ ਨਰ ਪਾਈ। ਤਿਸਤੇ ਉਬਰਿ ਸਕੈ ਨਹਿੰ ਕੋਈ। ਖਾਏ, ਮਹਾਂ ਬਲੀ ਥੇ ਜੋਈ ॥੫੬॥ ਅੰਜੁਲ ਕੇ ਜਲ ਸਮ ਬਯ ਏਹੀ[18]। ਠਹਿਰਤ ਨਹਿ ਛਿਨ-ਭੰਗਰ[19] ਦੇਹੀ। ਯੁਕਤਿ ਬਿਕਾਰ[20] ਅਵਸਥਾ ਤੀਨੋਂ। ਬਿਤਹਿੰ ਜਿ ਹਰਿ ਕੇ ਸਿਮਰਨ ਹੀਨੋ॥੫੭॥ਨਿਜ ਕੱਲਯਾਨ ਚਹਿਤਿ ਹੈਂ ਜੋਈ।ਸਤਿ ਸੰਗਤਿ ਮਹਿੰ ਮਿਲਿ ਹੈਂ ਤੇਈ। ਤਿਨ ਕੇ ਬਚਨ ਸੁਨਹਿੰ ਉਰ ਮਾਨਹਿੰ। ਕਰ

[1]ਹਵਾ ਨਾਲ ਟੁਰਨ ਵਾਲੇ ਜਹਾਜ਼ ਦੇ ਕਪੜੇ ਦੇ ਪਰਦੇ । ਬਾਦਬਾਨ, [ ਫ਼ਾ: ਬਾਦਬਾਨ]। [2]ਕਿਨਾਰੇ । [3]ਬ੍ਰਿੱਧ ਅਵਸਥਾ । [4]ਕਮਜ਼ੋਰ। [5]ਨਾਸ਼ । [6]ਬ੍ਰਿੱਛ । [7]ਬੁਢੇਪੇ ਰੂਪੀ ਰਾਤ ਵਿਚ। [8]ਗਿਦੜੀ ਖੰਘ। [9]ਦੁਖਦਾਤੀ। [10]ਕਮਜ਼ੋਰ ਹੋ ਜਾਂਦਾ ਹੈ (ਪਰ) ਗੁੱਸਾ ਨਹੀਂ ਹਟਦਾ। [11]ਉੱਲੂ। [12]ਬਲ ਰੂਪੀ ਮ੍ਰਿਗ। [13]ਜੜ। [14]ਚਿੱਟੇ। [15]ਸਾਰੀ ਦੇਹ ਆਪਣੇ ਵੱਸ ਵਿਚ ਕਰਨੀ ਚਾਹੁੰਦੇ ਹਨ ! [16]ਸੰਦੇਸ਼ਾ ਆਇਆ ਹੈ ਮੌਤ ਦਾ(ਚਿੱਟੇ ਵਾਲ)। [17]ਰੂਪ ਨਾਸ਼ ਕਰਨ ਨੂੰ ਹੋਏ ਹਨ ਚਿੱਟੇ ਵਾਲ। [18]ਬੁੱਕ ਦੇ ਪਾਣੀ ਵਾਂਙੂ ਇਹ ਉਮਰਾ ਹੇ। [19]ਥੋੜੇ ਚਿਰ ਵਿਚ ਨਾਸ਼ ਹੋ ਜਾਣ ਵਾਲੀ। [20](ਭਾਵ) ਦੁੱਖਾਂ ਵੇੜ੍ਹੀਆਂ ਹਨ।

*ਪਾ:-ਸੂਕਕਹਿ। †ਪਾ:-ਥੈਸੇ।

ਨਿੱਧ੍ਯਾਸਨ ਅਨੰਦ ਸੁ ਠਾਨਹਿੰ॥੫੮॥ ਦ੍ਰਿਢ ਅੱਭ੍ਯਾਸ ਹੋਇ ਹੈ ਜਬਿਹੀ। ਨਿਜ ਸਰੂਪ ਸੱਖ੍ਯਾਤ[1] ਸੁ ਤਬਿਹੀ। ਏਕ ਰੂਪ ਸਭਿ ਸ੍ਰੀ ਨਿਰੰਕਾਰਾ। ਮਨ ਕਲਪਨ ਤੇ ਜਗਤ ਅਪਾਰਾ ॥ ੫੯ ॥ ਜਿਤ ਤਿਤ ਦੇਖ੍ਯੋ ਏਕ ਗੁਸਾਈਂ। ਰਾਗ ਦ੍ਵੈਖ ਸਹਿਜੇ ਮਿਟ ਜਾਈ। ਤੇ ਨਰ ਪਾਰ ਪਰੇ ਦੁਖ ਸਾਗਰ। ਸਭਿ ਸਿਰਤਾਜ ਸਿ ਹੋਹਿੰ ਉਜਾਗਰ[2] ॥ ੬੦ ॥ ਜੇ ਤਨ ਧਨ ਹੰਕਾਰ ਵਸੰਤੇ। ਸੇ ਕਬਿ ਰੰਚਕ ਸੁਖ ਨ ਲਹੰਤੇ। ਦੇਹਿ ਦਸ਼ਾ[3] ਵਿਕਾਰ ਯੁਤਿ ਜੈਸੀ। ਪਾਛੈ ਬਰਨਨ ਕੀਨੀ ਤੈਸੀ॥੬੧॥ਧਨ ਮਹਿਂ ਸੁਖ ਨਹਿਂ ਸੋ ਸੁਨਿ ਲੀਜੈ। ਅਧਿਕ ਹੋਇ ਤਿਉਂ ਅਧਿਕ ਤਪੀਜੈ। ਜਾਤਿ ਤਪ੍ਰਾਨਨ ਕਸ਼ਟ[4] ਮਹਾਨਾ।ਰੱਖ੍ਯਾ ਬਿਖੈ ਨੀਤ ਦੁਖ ਨਾਨਾ॥੬੨॥ਭੂਪਤਿ,ਤਸਕਰ ਕੋ ਭੈ ਕਰਿਕੈ। ਰਾਖਤਿ ਹੈ ਦੁਰਾਇ[5] ਬਿਚ ਘਰ ਕੈ। ਮ੍ਰਿਤੁ ਭਏ ਕਾਜ ਨ ਕਿਸ ਆਈ। ਸਰਪ ਦੇਹਿ ਤਿਹ ਹਿਤ ਤੇ ਪਾਈ॥੬੩॥ ਤਾਂਤੇ ਸਰਬ ਅਸਾਰੁ ਲਖੀਜੈ। ਸਿਮਰਨ ਸਾਰ ਏਕ ਪ੍ਰਭੁ ਕੀਜੈ।ਜੀਵਤਿਮ੍ਰਿਤਕ ਮਰੈਂ ਨਹਿਂ ਸੋਈ[6]। ਆਨੰਦ ਮਗਨ ਹੋਤਿ ਹੈਂ ਤੇਈ ॥੬੪॥ਜਿਉਂ ਜਲ ਬਿਖੈ ਡੂਬਕੇ ਤਰਿਹੀ। ਬਹੁਰ ਨ ਡੂਬਨ ਸੰਸਾ ਕਰਿਹੀ।ਸਾਗਰ ਆਦਿਕ ਜਲ ਜਹਿਂ ਤਾਈ[7]।ਰਹੈਂ ਤਰਤਿ ਤਿਉਂ ਜਾਨਹੁ ਭਾਈ ॥ ੬੫ ॥ ਹਉਮੈਂ ਖੋਇ ਨਾਮ ਲਿਵਲਾਵਹੁ। ਮਨ ਤੇ ਤ੍ਰਿਸ਼ਨਾ ਦ੍ਵੈਤ ਮਿਟਾਵਹੁ। ਆਤਮ ਰਾਮ ਲਖਹੁ ਭਲਿ ਭਾਂਤਾ। ਪਾਵਹੁ ਅਨੰਦ ਹੋਇ ਸੱਖ੍ਯਾਤਾ ॥ ੬੬ ॥ ਜੇ ਪ੍ਰਵਾਰ ਕੇ ਮੋਹ ਬੰਧਾਨੇ। ਤਿਨ ਕਉ ਲਖਹੁ ਮਹਾਂ ਅੱਗ੍ਯਾਨੇ। ਅਪਨੇ ਸੁਤ ਬਨਿਤਾ, ਪਿਤ, ਮਾਤਾ। ਜਾਨਤਿ ਹਿਤਕਾਰੀ ਬਿਨ ਗ੍ਯਾਤਾ ॥੬੭॥ ਬਾਰ ਬਾਰ ਜਨਮਹਿਂ ਜਗ ਮਾਂਹੀ। ਸਭਿਹੀ ਜਨਮ ਕੁਟੰਬ ਅਸ ਆਹੀ। ਕਰੇ ਅਨਿਕ ਬਨਿਤਾ, ਸੁਤ, ਤਾਤਾ। ਨਾਨਕ, ਦਾਦਿਕ ਅਨਿਕ ਸੁ ਮਾਤਾ ॥੬੮॥ ਸਭਿ ਕੋ ਛੋਰਿ ਛੋਰਿ ਚਲਿ ਜਾਈ। ਕਿਤ ਹੂੰ ਮਰੈ ਨ ਕਿਤਹੂੰ ਜਾਈ। ਬਹੁਰ ਨ ਕਬਹੂੰ ਆਨਿ ਸਮ੍ਹਾਰੇ। ਚਹਿਤਿ ਨ ਬਿਛਰ੍ਯੋ ਹੁਤੇ ਜਿ ਪ੍ਯਾਰੇ[8]॥੬੯॥ ਸਨਬੰਧਨ ਨੌਕਾ ਸਮ ਮੇਲਾ। ਕਰੈ ਮੋਹ ਬਹੁ ਹੋਇ ਦੁਹੇਲਾ। ਹ੍ਵੈ ਨਿਰਮੋਹ ਰਹਹੁ ਸਭਿ ਮਾਂਹੀ। ਅੰਤ ਨ ਕੋਇ ਸੰਗ ਨਿਰਬਾਹੀ ॥ ੭੦ ॥ ਜੇ ਸਤਿਸੰਗਤਿ ਕਰਹੁ ਸਪ੍ਰੀਤੀ। ਇਤ ਉਤ ਸੋ ਨਿਰਬਹਿ

[1]ਪ੍ਰਗਟ ਹੁੰਦਾ ਹੈ। [2]ਪ੍ਰਸਿੱਧ। [3]ਸਰੀਰ ਦੀ ਹਾਲਤ। [4]ਦੁਖ ਹੁੰਦਾ ਹੈ। [5]ਛੁਪਾਕੇ। [6](ਜੋ) ਜੀਉਂਦੇ ਮੋਏ ਹਨ ਉਹ ਨਹੀਂ ਮਰਦੇ। [7]ਜਿਥੋਂ ਤੱਕ ਸਮੁੰਦਰ ਤੇ ਜਲ ਆਦਿਕ ਹੈ। [8]ਜਿਨ੍ਹਾਂ ਪਯਾਰਿਆਂ ਤੋਂ ਕਦੇ ਵਿਛੁੜਨਾ ਨਹੀਂ ਸੀ ਚਾਹੁੰਦਾ।

ਹੈ ਨੀਤੀ। ਤਨ ਹੰਤਾ ਕੋ ਸਰਬ ਮਿਟਾਏ। ਨਿਜ ਸਰੂਪ ਲਖਿ ਸ਼ੁਭ ਗਤਿ ਪਾਏ[1] ॥੭੧॥ ਨਿਤ ਪ੍ਰਤਿ ਇਸ ਪ੍ਰਕਾਰ ਗੁਨ ਖਾਨੀ। ਉਪਦੇਸ਼ਹਿਂ ਸਿੱਖਨ ਸੁਖ ਸਾਨੀ। ਆਤਮ ਮਿਲ੍ਯੋ ਅਨਾਤਮ ਮਾਂਹੀ। ਤਿਨ ਕੋ ਭਿੰਨ ਭਿੰਨ ਦਿਖਲਾਹੀਂ*॥੭੨॥ਨਿਰਨੈ ਸੱਤਿ ਅਸਤਿ ਕੋ ਕਰਿਹੀ। ਹੰਤਾ ਮਮਤਾ†

---

[1]ਹਉਮੈ ਤੇ ਮੇਰਾ ਪਨ। †ਪਾ:-ਮਨਤਾ।

*ਸ਼ਾਸਤ੍ਰਕਾਰਾਂ: ਕਿਆ ਸਾਂਖ, ਕਿਆ ਯੋਗ, ਕਿਆ ਵੇਦਾਂਤ ਨੇ ਜਗਤ ਨੂੰ ਕਿਸੇ ਭੁਲੇਖੇ ਵਿਚ ਯਾ ਉਪਾਧੀ ਨਾਲ ਬਣ ਗਿਆ ਮੰਨਿਆ ਹੈ, ਤੇ ਏਸ ਨੂੰ ਦੁਖ ਰੂਪ ਦੱਸਿਆ ਹੈ ਤੇ ਇਸ ਦਾ ਇਲਾਜ ਇਸ ਦੇ ਨਖੇੜਨ ਵਿਚ ਦੱਸਿਆ ਹੈ, ਸਾਂਖ ਤੇ ਯੋਗ ਕਹਿੰਦੇ ਹਨ ਪੁਰਖ ਤੇ ਪ੍ਰਕ੍ਰਿਤੀ ਨੂੰ ਨਿਖੇੜ ਦਿਓ, ਵੇਦਾਂਤ ਕਹਿੰਦਾ ਹੈ ਮਾਇਆ ਤੇ ਬ੍ਰਹਮ ਨੂੰ ਨਿਖੇੜ ਦਿਓ।

ਗੁਰ ਨਾਨਕ ਦੇਵ ਜੀ ਜਗਤ ਨੂੰ ਸਾਈਂ ਦਾ ਖੇਲ ਦੱਸਦੇ ਹਨ। ਗੁਰੂ ਸਾਹਿਬ ਇਸ ਨੂੰ ਦੁਖ ਰੂਪ ਉਸ ਹਾਲਤ ਵਿਚ ਕਹਿੰਦੇ ਹਨ ਜਿਸ ਵੇਲੇ ਇਹ ਆਪਣੇ ਰਚਨਹਾਰ ਤੋਂ (ਸਾਕਤ) ਟੁੱਟ ਜਾਂਦਾ ਹੈ। ਜਿਵੇਂ ਸਰੋਵਰ ਦਾ ਪਾਣੀ ਗੰਦਾ ਨਹੀਂ, ਪਰ ਜਦ ਜਿਸ ਚਸ਼ਮੇ ਤੋਂ ਨਹਿਰ ਲਿਆਕੇ ਸਰੋਵਰ ਭਰਿਆ ਸੀ ਉਸ ਚਸ਼ਮੇ ਨਾਲ ਸੰਬੰਧ ਟੁੱਟ ਜਾਵੇ ਤਦ ਪਾਣੀ ਤ੍ਰੁਕਦਾ ਹੈ। ਤਿਵੇਂ ਸਾਈਂ ਤੋਂ ਵਿਛੁੜਕੇ ਇਹ ਦੁੱਖ ਰੂਪ ਹੈ, ਜਿਵੇਂ ਕਿਸੇ ਬਾਲਕ ਲਈ ਜਿਸ ਨੇ ਮਾਂ ਦਾ ਉਂਗਲ ਫੜੀ ਹੋਈ ਹੈ ਕੋਈ ਮੇਲਾ ਦੁਖ ਰੂਪ ਨਹੀਂ, ਪਰ ਜਦ ਮਾਂ ਤੋਂ ਘੁੱਸ ਜਾਵੇ ਫਿਰ ਓਹ ਮੇਲਾ ਤੇ ਮੇਲੇ ਦੇ ਤਮਾਸ਼ੇ ਉਸ ਨੂੰ ਦੁਖ ਰੂਪ ਹਨ।

ਫਿਰ ਸਾਂਖ ਨੇ ਪਰਮੇਸ਼ੁਰ ਨੂੰ ਮੰਨਿਆਂ ਹੀ ਨਹੀਂ, ਓਹ ਮਾਦਾ ਤੇ ਰੂਹ, ਯਾ ਪ੍ਰਕ੍ਰਿਤੀ ਤੇ ਪੁਰਖ ਮੰਨਦਾ ਹੈ। ਯੋਗ ਪਰਮੇਸ਼ੁਰ ਨੂੰ ਮੰਨਦਾ ਹੈ, ਪਰ ਉਸ ਨੂੰ ਕਰਤਾ ਤੇ ਕਾਦਰ ਨਹੀਂ ਮੰਨਦਾ, ਗੁਰੂ ਮਾਤ੍ਰ ਮੰਨ ਲੈਂਦਾ ਹੈ। ਵੇਦਾਂਤ ਪਰਮੇਸ਼ੁਰ ਨੂੰ ਕਰਤਾ ਕਾਦਰ ਨਹੀਂ ਮੰਨਦਾ, ਉਸ ਵਿਚ ਉਪਾਧੀ ਆਕੇ ਅਸੀਂ ਰਚੇ ਗਏ ਹਾਂ ਇਸ ਨੂੰ ਦੂਰ ਕੀਤਿਆਂ ਬ੍ਰਹਮ ਅੰਸ਼ ਉਪਾਧੀ ਤੋਂ ਮੁਕਤ ਹੋ ਜਾਵੇਗੀ, ਯਾ ਐਉਂ ਕਿ ਇਹ ਰਚਨਾ ਹੈ ਹੀ ਨਹੀਂ, ਇਕ ਭਰਮ ਮਾਤ੍ਰ ਹੈ ਜੋ ਰੱਸੀ ਨੂੰ ਸੱਪ ਦਿਖਾ ਰਿਹਾ ਹੈ, ਸੋ ਰੱਬ ਨਾਂ ਕਰਤਾ ਹੈ ਨਾਂ ਕਾਦਰ। ਪਰ ਸ੍ਰੀ ਗੁਰੂ ਸਾਹਿਬਾਂ ਨੇ ਵਾਹਿਗੁਰੂ ਨੂੰ:-

> 'ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ' ਦੱਸਕੇ ਫੇਰ ਉਸ ਨੂੰ 'ਪਾਕੀ ਨਾਈ ਪਾਕੁ' ਆਖਿਆ ਹੈ।

ਏਹ ਸਾਰੇ ਸ਼ਾਸਤ੍ਰਕਾਰ ਨਿਖੇੜਨ ਵਿਚ ਮੁਕਤੀ ਦੱਸਦੇ ਹਨ, ਕਿ ਜੀਵਾਤਮਾ ਦਾ ਪ੍ਰਕ੍ਰਿਤਿ (ਮਾਦੇ ਤੋਂ) ਯਾਂ ਆਤਮ ਅੰਸ਼ ਦਾ ਮਾਇਆ ਤੋਂ ਨਿੱਖੜਨਾ ਸਾਧਨ ਹੈ, ਕਿਉਂਕਿ ਇਨ੍ਹਾਂ ਦਾ ਮਿਲਨਾ ਹੀ ਦੁਖ ਦਾ ਹੇਤੂ ਹੈ, ਗੋਯਾ ਮਿਲਨਾ ਗ਼ਲਤੀ ਸੀ। ਸਤਿਗੁਰ ਜੀ ਇਹ ਸਾਰਾ ਹੁਕਮ ਵਿਚ ਹੋਇਆ ਦੱਸਦੇ ਹਨ। ਸ਼ਾਸਤ੍ਰਕਾਰ ਇਸ ਕਿਸਮ ਦੀ ਗੱਲ ਨੂੰ ਵਿਕਾਰ ਕਹਿ ਕੇ ਆਪਣੇ ਪੱਖ ਨੂੰ ਸਿੱਧ ਕਰਦੇ ਹਨ, ਕਿਉਂਕਿ ਵਾਹਿਗੁਰੂ ਨੂੰ ਅੱਡ੍ਹੀ ਤੇ

[ਬਾਕੀ ਨੂਟ ਏਥੋਂ ਅਗਲੇ ਪੰਨੇ ਦੇ ਹੇਠਾਂ

ਸਭਿ ਪਰਹਰਿਹੀਂ[1] । ਸੁਨਿ ਉਪਦੇਸ਼ ਰਿਦੇ ਜਿਨ ਧਾਰਾ । ਮੁਕਤਿ ਉਚਿਤ ਨਰ ਭਏ ਹਜ਼ਾਰਾਂ ॥ ੭੩ ॥ ਕ੍ਰਿਪਾ ਦ੍ਰਿਸ਼ਟਿ ਦੇਖੇਂ ਜਗ ਸਾਈਂ । ਕਹੈਂ

[1] ਦੂਰ ਕਰਦੇ ਹਨ ।

[ਪਿਛਲੇ ਪੰਨੇ ਦੀ ਬਾਕੀ ਟੂਕ]

ਨਿਰਵਿਕਾਰ ਦੱਸਦੇ ਹਨ, ਜੇਕਰ ਉਸ ਨੂੰ ਕੁਛ ਫੁਰੇ ਯਾ ਉਹ ਕੁਛ ਕਰੇ ਤਾਂ ਵਿਕਾਰੀ ਹੋਕੇ ਅਨਿੱਤ, ਅਨਾਦਿ ਅਨੰਤ ਨਹੀਂ ਰਹਿ ਸਕਦਾ । ਇਸ ਭੁਲੇਵੇ ਦਾ ਉੱਤਰ ਸਤਿਗੁਰੂ ਨੇ ਇਕ ਤੁਕ ਵਿਚ ਦਿਤਾ ਹੈ 'ਹੁਕਮੁ ਨ ਕਹਿਆ ਜਾਈ' । ਪਹਿਲੇ ਦੱਸਿਆ ਸੀ ਰਚਨਾ ਭੁੱਲ ਨਾਲ ਨਹੀਂ ਹੋਈ 'ਹੁਕਮੀ ਹੋਵਨਿ ਆਕਾਰ', ਫੇਰ ਅੱਗੇ ਸਮਝੋ ਕਿਸੇ ਸ਼ਾਸਤ੍ਰਕਾਰ ਨੇ ਇਤ੍ਰਾਜ਼ ਕੀਤਾ ਹੈ ਕਿ ਜੀ ਜੋ ਹੁਕਮ ਕਰੇਗਾ ਉਸ ਵਿਚ ਫੁਰਨਾ ਤੇ ਕ੍ਰਿਯਾ ਆਵੇਗੀ ਸੋ ਅਨਾਦ, ਅਨੰਤ, ਨਿਰਵਕਾਰ, ਨਿਰੰਜਨ, ਅੱਠ੍ਰੇ ਅਬਿਨਾਸ਼ੀ ਨਹੀਂ ਰਹੇਗਾ, ਤਾਂ ਸਤਿਗੁਰ ਫੁਰਮਾਉਂਦੇ ਹਨ 'ਹੁਕਮੁ ਨ ਕਹਿਆ ਜਾਈ' ਅਰਥਾਤ ਤੁਸੀਂ ਜਿਸਨੂੰ ਫੁਰਨਾ ਤੇ ਕ੍ਰਿਯਾ ਕਹਿੰਦੇ ਹੋ ਉਹ ਤੁਹਾਡਾ ਹੈ, ਅਪਣੇ ਫੁਰਨੇ ਤੇ ਕਰਨੇ ਦੀ ਤੁਸੀਂ ਸਾਈਂ ਵਿੱਚ ਸੰਭਾਵਨਾ ਕਰਕੇ ਟਪਲਾ ਖਾਂਦੇ ਹੋ, ਜਿਵੇਂ ਸਾਈਂ ਅਕੱਥ ਹੈ, ਮਨ ਬਾਣੀ ਤੋਂ ਪਰੇ ਹੈ, ਤਿਵੇਂ ਉਸਦਾ ਹੁਕਮ ਜੋ ਉਸਦੀ ਅਪਣੀ ਜ਼ਾਤ ਹੈ, ਕਥਨ ਤੋਂ ਪਰੇ ਹੈ । ਉਸੇ ਦੇ ਸਰੂਪ ਵਾਂਙੂ ਦੇਸ਼ ਕਾਲ, ਨਮਿੱਤ, ਵਸਤੂ ਤੋਂ ਪਰੇ ਹੈ । ਉਸ ਨੂੰ ਤੁਸੀਂ ਅਪਣੀ ਜਾਣ। ਕ੍ਰਿਯਾ ਤੇ ਫੁਰਨੇ ਦੀ ਸਦਰਸ਼ਤਾ ਦੇਕੇ ਦਲੀਲ ਕਰਦੇ ਹੋ ਇਹ ਗ਼ਲਤ ਹੈ, ਕਿਉਂਕਿ ਵਾਹਿਗੁਰੂ ਸਤਿ ਹੈ, ਪ੍ਰਕ੍ਰਿਤੀ ਵਾਂਙੂ ਨਹੀਂ ਜੋ ਜੜ ਹੈ, ਪਰ ਚੇਤਨ ਹੈ, ਚੇਤਨ ਪੁਰਖ (ਜੀਵ) ਵਾਂਙੂ ਨਹੀਂ ਜੋ ਕਲੇਸ਼ ਵਿਚ ਹੈ, ਪਰ ਆਨੰਦ ਹੈ । ਸੋ ਜੋ ਚੇਤਨ ਹੈ, ਉਹ ਜੇ ਸਾਡੇ ਵਾਂਙੂ ਕਿਰਿਆ ਕਰਦਾ ਹੈ ਤਾਂ ਜੀਵ ਹੈ, ਜੇ ਉਸ ਦੀ ਚੇਤਨਤਾ ਕਿਸੇ ਅਦੇਸ਼ ਅਕਾਲ ਅਕੱਥਨੀਯ ਰੰਗ ਵਿਚ ਹੈ, ਤਾਂ ਜੋ ਕੁਛ ਉਹ ਓਥੇ ਕਰਦੀ ਹੈ ਓਹ ਓਥੋਂ ਦਾ ਕੌਤਕਹੈ, ਜਿਸ ਦਾ ਗਯਾਨ ਸਾਨੂੰ ਨਹੀਂ, ਜਿਸ ਦੀ ਸਦਰਸ਼ਤਾ ਸਾਡੇ ਪਾਸ ਨਹੀਂ । ਦ੍ਰਿਸ਼ਟਾਂਤ ਲਈ ਜ਼ਿਮੀ ਤੇ ਰਹਿਣ ਵਾਲੇ ਜ਼ਿਮੀ ਦੇ ਦਰਯਾਵਾਂ ਦੇ ਜਾਣੂ ਹਨ, ਸਮਝਦੇ ਹਨ ਕਿ ਦਰਯਾ ਉਹ ਹੈ ਜਿਸਦੇ ਦੋ ਪਾਸੇ ਖੁਸ਼ਕੀ ਹੈ, ਵਿਚਕਾਰ ਪਾਣੀ ਦੀ ਰੌ ਚਲਦੀ ਹੈ, ਹੁਣ ਜੇ ਧਰਤੀ ਵਾਲੇ ਨੂੰ ਕਹੋ ਕਿ ਸਮੁੰਦਰ ਵਿਚ ਬੀ ਦਰਯਾ ਹਨ ਤਾਂ ਓਹ ਮਖ਼ੌਲ ਕਰੇਗਾ । ਕਿਉਂਕਿ ਸਮੁੰਦਰ ਵਿਚ ਖੁਸ਼ਕੀ ਦੀ ( ਥਲ ਦੀ ) ਸੰਭਾਵਨਾ ਹੋ ਨਹੀਂ ਸਕਦੀ, ਪਰ ਸਮੁੰਦਰ ਵਿਚ ਜਾਓ ਤਾਂ ਦਰਯਾ ਚੱਲ ਰਹੇ ਹਨ, ਆਸੇ ਪਾਸੇ ਪਾਣੀ ਠੰਢਾ ਹੈ ਵਿਚ ਇਕ ਗਰਮ ਰੌ ਹਜ਼ਾਰਾਂ ਮੀਲਾਂ ਤਕ ਟੁਰੀ ਜਾਂਦੀ ਹੈ, ਤੇ ਪ੍ਰਤੱਖ ਦਿਸਦੀ ਹੈ । ਤਿਵੇਂ ਅਕਾਲ, ਅਦੇਸ਼ ਨਮਿੱਤ ਤੇ ਵਸਤੂ ਰਹਤ(Absolute)ਪਰ ਮਾਤਮਾਂ ਵਿਚ ਓਹਕੁਛ ਨਹੀਂ ਜੋਸਾਡੇ ਮਨ ਬੁੱਧੀ ਤੇ ਵਿਚਾਰ ਵਿਚਹੈ,ਪਰ ਓਹ ਕੁਛ ਹੈ ਜੋ ਸਾਡੇ ਲਈ ਅਗੰਮ ਤੇ ਇਸ ਲਈ ਅਕੱਥ ਹੈ । ਪਰਮੇਸ਼ੁਰ ਜੀ ਦੇ ਉਸ ਚੇਤਨ ਤੇ ਅਨੰਦੀ ਖੇਲ ਨੂੰ ਸਤਿਗੁਰ ਹੁਕਮ ਕਹਿਕੇ, ਹੁਕਮ ਨੂੰ ਹੁਕਮੀ ਵਾਂਙੂ 'ਹੁਕਮੁ ਨ ਕਹਿਆ ਜਾਈ' ਦੱਸਦੇ ਹਨ ।

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠਾਂ]

ਸ਼ਬਦ ਜਨੌਂ ਦ੍ਵੈਤ ਮਿਟਾਈ। ਦਿਵ ਅੱਭਯਾਸ ਸਿੱਖ ਮਨ ਹੋਵਾ। ਜਨਮ ਮਰਨ ਬੰਧਨ ਕੋ ਖੋਵਾ॥ ੭੪॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰਧੇ 'ਸਿੱਖਨ ਉਪਦੇਸ਼' ਪ੍ਰਸੰਗ ਬਰਨਨੰ ਨਾਮ ਤ੍ਰਿਵੰਜਮੋ ਅਧਯਾਯ॥ ੫੩॥

[ਪਿਛਲੇ ਪੰਨੇ ਦੀ ਬਾਕੀ ਟੂਕ]

ਇਸੀਤਰ੍ਹਾਂ ਸ਼ਾਸਤ੍ਰਕਾਰਾਂ ਨੇ ਕਰਮ ਨੂੰ ਪੂਰਨਤਾ ਦਿੱਤੀ ਹੈ। ਕਿਤਨਾ ਮਹਾਂ ਪੁਰਖ ਹੋ ਜਾਏ, ਪਰ ਇਕ ਅੱਕ ਦੇ ਤਿੱਡੇ ਨੂੰ ਬਚਪਨ ਦੀ ਭੋਲੀ ਉਮਰੇ ਇਕ ਸੂਲ ਚੋਭ ਬੈਠਣ ਤੇ ਸੂਲੀ ਲਟਕਦਾ ਹੈ, ਇਹ ਹਾਸੋ ਹੀਣੀ ਕਰਮ ਦੀ ਸਰਬੱਗਜਤਾ ਸਤਿਗੁਰਾਂ ਨਹੀਂ ਮੰਨੀ। ਕਰਮ ਨੂੰ ਮੰਨਿਆਂ ਹੈ, ਪਰ ਐਉਂ ਨਹੀਂ। ਗੁਰੂ ਗ੍ਰੰਥ ਵਾਕ ਹੈ:—'ਕਰਮ ਬਧ ਤੁਮ ਜੀਉ ਕਹਤ ਹੌ ਕਰਮਹਿ ਕਿਨਿ ਜੀਉ ਦੀਨੁ ਰੇ'। ਜੇ ਜੀਵ ਕਰਮਾਂ ਦੇ ਦੁਫੇੜ ਕਰਕੇ ਜੰਮਦਾ ਮਰਦਾ ਹੈ ਤਾਂ ਆਦਿ ਵਿਚ ਕਿਸ ਕਰਮ ਦੀ ਸਜ਼ਾ ਵਿਚ ਦੇਹ ਧਾਰੀ ਹੋਇਆ ਸੀ? ਇਸੇ ਕਰਕੇ ਸਤਿਗੁਰਾਂ ਨੇ ਕਰਮਾਂ ਦੀ ਬਖਸ਼ਿਸ਼ ਬੀ ਦੱਸੀ ਹੈ, 'ਲੋਕਾ ਮਤ ਕੋ ਫਕੜਿ ਪਾਇ॥ ਲਖਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ'॥ ਕਰਮ ਨੂੰ ਅਟੱਲ ਮੰਨਣ ਵਾਲੇ ਰੱਬ ਨੂੰ ਦੁਨੀਆਂ ਦਾ ਰਾਜਾ ਤੇ ਜੀਵਾਂ ਨੂੰ ਮੁਜਰਮ ਸਮਝਦੇ ਹਨ, ਹਾਲਾਂ ਕਿ ਜਦੋਂ ਸੁਰਤ ਸ਼ੁਭ ਕਰਮ ਕਰਕੇ ਨਿਰਮਲ ਹੋਕੇ ਸਾਈਂ ਲਿਵ ਨਾਲ ਸੋਚ ਮੰਡਲ ਛੱਡਕੇ ਉਚੇਰੀ ਹੋ ਜਾਂਦੀ ਹੈ, ਤਦ ਹੇਠਲੇ ਕਾਨੂਨ ਉਸ ਪਰ ਹਾਵੀ ਨਹੀਂ ਰਹਿ ਸਕਦੇ। ਜੋ ਪੰਛੀ ਧਰਤੀ ਤੇ ਟੁਰ ਰਿਹਾ ਹੈ, ਧਰਤੀ ਦੇ ਦੁਖ ਸੁਖ ਦਾ ਭਾਗੀ ਤੇ ਗਰਦਾ, ਗਰਮੀ, ਸੱਟ ਮਾਰ ਸਭ ਲਈ ਉਸ ਦੇ ਕਰਮ ਉਸਨੂੰ ਬਚਾਉ ਯਾ ਨਾ ਬਚਾਉ ਦੇ ਰਾਹ ਦੱਸਣਗੇ, ਜਦੋਂ ਉਹ ਉੱਚੇ ਅਕਾਸ਼ਾਂ ਵਿਚ ਉਡ ਗਿਆ, ਫੇਰ ਅਕਾਸ਼ਾਂ ਦੇ ਨਿਯਮਾਂ ਵਿਚ ਜਾ ਪਹੁੰਚਾ! ਵਿਚਾਰਾਂ ਕਰਨ ਵਾਲੇ ਵਿਚਾਰ ਮੰਡਲ ਵਿੱਚ ਗੱਲਾਂ ਕਰਦੇ ਹਨ, ਵਿਚਾਰ ਤੋਂ ਪਰੇ ਲਿਵ ਮੰਡਲ ਨਾ ਉਨ੍ਹਾਂ ਡਿੱਠਾ ਹੈ ਤੇ ਨਾ ਉਸ ਨੂੰ ਸਮਝਦੇ ਹਨ।

ਫਿਰ ਸਾਂਖ, ਯੋਗ, ਵੇਦਾਂਤ ਦੇ ਤ੍ਰੀਕੇ ਦਾ ਅੱਭਯਾਸੀ ਮੁੱਢ ਤੋਂ ਹੀ ਜਗਤ ਤੋਂ ਅਲੱਗ ਹੁੰਦਾ ਹੈ। ਸਤਿਗੁਰ ਦੇ ਤ੍ਰੀਕੇ ਨਾਲ ਗ੍ਰਿਹਸਤ ਵਿਚ ਵੱਸਦਾ ਉੱਚਾ ਆਚਰਨ ਧਾਰਨ ਕਰਦਾ, ਸਾਈਂ ਦੀ ਲਿਵ ਵਿਚ ਰਹਿਕੇ ਅਪਣੇ ਅਮਲਾਂ ਤੋਂ ਅਪਣੇ ਵਰਤਾਵ ਤੋਂ ਜਗਤ ਲਈ ਇਕ ਜੀਉਂਦਾ ਇਲਹਾਮ ਤੇ ਸਦਗਤੀ ਦਾ ਨਮੂਨਾ ਬਣਦਾ ਹੈ! ਸਿੱਖ ਤਿਆਗੀ ਹੋਵੇ, ਮਨ੍ਹਾਂ ਨਹੀਂ, ਪਰ ਆਦਰਸ਼ ਇਹ ਨਹੀਂ। ਜਗਤ ਵਿਚ ਰਹਿਕੇ ਸਾਈਂ ਦੀ ਲਿਵ ਨਾਲ ਮਾਨੋਂ ਮਾਂ ਦੀ ਉਂਗਲ ਫੜਕੇ ਵਿਚਰੇ, ਖਿੜੇ, ਖੁਸ਼ ਹੋਵੇ; ਫਿਰ ਸਤਿਗੁਰ ਜੀ ਦੇ ਹੁਕਮ ਅਨੁਸਾਰ ਦੇਖੇ:—'ਸਭੁ ਤੇਰਾ ਖੇਲੁ ਅਖਾੜਾ ਜੀਉ' ਨਜ਼ਰ ਪਵੇਗਾ।

ਇਸ ਪ੍ਰਕਾਰ ਸ਼ਾਸਤ੍ਰਾਂ ਦੇ ਆਦਰਸ਼ ਤੇ ਗੁਰੂ ਸਾਹਿਬਾਂ ਦੇ ਆਦਰਸ਼ ਵਿਚ ਫਰਕ ਹਨ। ਸ਼ਾਸਤ੍ਰ ਫਿਲਸਫਾ ਹਨ, ਵੀਚਾਰ ਹਨ। ਗੁਰੂ ਸਾਹਿਬ ਜੀਅਦਾਨ ਦੇ ਦਾਤੇ ਹਨ ਤੇ ਅਮਲੀ ਜ਼ਿੰਦਗੀ ਸਿਖਾਲਦੇ ਹਨ, ਓਹ ਇਕ ਵਰਤਾਵੇ ਵਾਲਾ ਟੁਰਦਾ ਫਿਰਦਾ ਆਦਰਸ਼ਕ ਇਨਸਾਨ ਪੈਦਾ ਕਰਦੇ ਹਨ,

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

### ੫੪. [ਗੁਰਮੰਤ੍ਰ ਮੰਗਲ। ਜੋਤੀ ਜੋਤ ਸਮਾਵਨ ਦੀਆਂ ਤਿਆਰੀਆਂ]

**ਦੋਹਰਾ—ਮੋਹ ਭੂਤਨਾ ਮਨ ਲਗ੍ਯੋ ਕਿਤੇ ਉਪਾਇ ਨ ਜਾਇ।**
**ਮੰਤਰ ਸਤਿਗੁਰ ਸ਼ਬਦ ਤੇ ਕਰਿ ਅੱਭ੍ਯਾਸ ਨਸਾਇ ॥੧॥**

[ਲਗ੍ਯੋ=ਲੱਗਿਆ ਹੈ, ਚੰਬੜਿਆ ਹੈ। ਮੰਤਰ=ਓਹ ਵਾਕ ਜਿਸ ਦੇ ਪੜ੍ਹਿਆਂ ਭੂਤ ਪ੍ਰੇਤ ਨੱਸਦੇ ਹਨ, ਮੁਰਾਦ ਸਤਿਗੁਰ ਦੇ ਦੱਸੇ ਨਾਮ ਮੰਤ੍ਰ ਤੋਂ ਹੈ ਜਿਸ ਤੋਂ ਮੋਹ ਰੂਪੀ ਭੂਤਨਾਂ ਦੂਰ ਹੁੰਦਾ ਹੈ।
ਸਬਦ ਅੱਭ੍ਯਾਸ=ਸਬਦ ਦੇ ਅਭ੍ਯਾਸ ਤੋਂ ਮੁਰਾਦ ਨਾਮ ਜਪਣ ਦੀ ਹੈ।]

[ਪਿਛਲੇ ਪੰਨੇ ਦੀ ਬਾਕੀ ਟੂਕ]

ਉਨ੍ਹਾਂ ਦਾ ਉਦੇਸ਼ ਸੀ ਕਿ 'ਅਮਲ ਵਿਚ ਆਵੇ ਇਨਸਾਨ ਦਾ ਲਿਵ ਵਾਲਾ ਜੀਵਨ' ਓਹ ਜਾਣੇ ਮੁਬਾਰਕ, ਨਾ ਜਾਣੇ ਮੁਬਾਰਕ, ਪਰੰਤੂ 'ਉਸ ਦਾ ਅਮਲੀ ਜੀਵਨ ਲਿਵ ਵਾਲਾ ਹੋਵੇ' ਯਥਾ—'ਜੋ ਪ੍ਰਾਣੀ ਗੋਵਿੰਦੁ ਧਿਆਵੈ ॥ ਪੜਿਆ ਅਣਪੜਿਆ ਪਰਮਗਤਿ ਪਾਵੈ' ॥ ਓਹ 'ਸੰਤ ਹੋਵੇ ਕਰਨੀ ਵਿੱਚ, ਵਸਦਾ ਹੋਇਆ ਗ੍ਰਿਹਸਤ ਵਿੱਚ', ਅਤੇ ਉਸ ਤੋਂ ਜੋ ਹੋਵੇ ਓਹ ਸਦਾਚਾਰ ਹੈ, ਉਹ ਇਖ਼ਲਾਕ ਹੈ—'ਪ੍ਰਭ ਕੈ ਸਿਮਰਨਿ ਹੋਇ ਸੁ ਭਲਾ' ॥

ਅੱਖਾਂ ਨੂੰ ਚੁੰਧਿਆ ਦੇਣ ਵਾਲੀਆਂ ਅਕਾਸ਼ੀ ਉਚਿਆਈਆਂ ਮੁਬਾਰਕ ਹਨ, ਪਰ ਵੀਚਾਰ ਮੰਡਲ ਵਿਚ ਆਮ ਇਨਸਾਨ ਪੀੜਾ ਵਿਚ ਹੈ, ਉਸ ਦੀ ਪੀੜਾ ਦਾ ਕਾਰਨ ਰੱਬ ਨਾਲ ਵਿਛੋੜਾ ਹੈ, ਉਹ ਮੇਲ ਮਿਲੇ ਤੇ ਫੇਰ ਵਿਚਰੇ ਜਗਤ ਵਿਚ। ਸੁਖੀ ਹੋਵੇ ਖੁਸ਼ੀ ਹੋਵੇ ਤੇ ਸੁਖ ਤੇ ਖੁਸ਼ੀ ਦੀ ਛੁਹ ਜਗਤ ਵਿਚ ਲਾਵੇ।

ਸੋ ਕਵਿ ਜੀ ਨੇ ਜੋ ਸਾਂਖ ਯੋਗ, ਵੇਦਾਂਤ, ਤੇ ਇਨ੍ਹਾਂ ਦੇ ਆਦਰਸ਼ (ਕਿ ਸੰਸਾਰ ਦੁਖ ਰੂਪ ਹੈ,) ਤੇ ਨਿਰਭਰ ਰੱਖਣ ਵਾਲੀ ਭਗਤੀ ਦੇ ਅਸੂਲ, ਉਨ੍ਹਾਂ ਦਾ ਫਿਲਸਫਾ, ਤੇ ਸਾਧਨ ਵਰਣਨ ਕੀਤੇ ਹਨ, ਉਹਨਾਂ ਨੂੰ ਸਮਝਣ ਵੇਲੇ ਉੱਪਰ ਲਿਖੇ ਸੰਖੇਪ ਫਰਕਾਂ ਨੂੰ ਵਿਚਾਰਕੇ ਭਾਈ ਗੁਰਦਾਸ ਤੇ ਗੁਰਬਾਣੀ ਦੀ ਰੌਸ਼ਨੀ ਵਿਚ ਇਹ ਵਿਚਾਰ ਕਰਨਾ ਲੋੜੀਦਾ ਹੈ। ਜੇ ਨਿਰਾ ਸ਼ਾਸਤ੍ਰਿਕ ਨੁਕਤਾ ਖ਼ਯਾਲ ਲੈ ਲਓਗੇ ਤਾਂ ਮੁੜ ਉਹਨਾਂ ਦੁਖਾਂ ਵਿਚ ਜਾਕੇ ਪੈਣ ਦਾ ਡਰ ਹੈ, ਜੋ ਸਤਿਗੁਰ ਨੇ ਮੇਟੇ ਸਨ। ਗੁਰ ਸਿੱਖੀ ਨਿਰੋਲ ਸਿੱਖਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਭਾਈ ਗੁਰਦਾਸ ਜੀ ਦੀ ਬਾਣੀ ਹੈ। ਮੁਕਾਬਲਾ ਕਰੋ ਜਪੁਜੀ ਦਾ ਤੇ ਗੀਤਾ ਦਾ, ਗੀਤਾ ਵਿਚ ਮਨ ਤੇ ਅੰਦਰਲੇ ਦੇ ਫਿਲਸਫੇ ਦੱਸੇ ਹਨ। ਜਪੁਜੀ ਵਿਚ ਕੁਦਰਤ ਤੇ ਰਚਨਾਂ ਦੇ ਪ੍ਰਕਾਸ਼ ਦੇ ਵਰਣਨ ਤੇ ਕੁਦਰਤ ਨਾਲ ਇਕਸੁਰ ਹੋਕੇ ਅਮਲੀ ਜੀਵਨ ਤੇ ਤਜਰਬੇ ਵਿਚ ਆ ਜਾਣ ਵਾਲੇ ਨੁਕਤੇ ਦਿੱਤੇ ਹਨ। ਫਿਲਸਫੇ ਦਿੱਤੇ ਹਨ ਪਰ ਅਮਲੀ ਰੌ ਵਿਚ ਪ੍ਰੋਕੇ।

ਸੁਖਮਨੀ ਵਿਚ ਇਸੇ ਅਮਲੀ ਜੀਵਨ ਦੀ ਰਹਿਬਰੀ ਕਰਦੇ ਇਕ ਥਾਂ ਕਹਿੰਦੇ ਹਨ 'ਬੇਦ ਪੁਰਾਨ ਸਿੰਮ੍ਰਿਤਿ ਮਹਿ ਦੇਖੁ ॥ ਸਸੀਅਰ ਸੂਰ ਨਖ੍ਯਤ੍ਰ ਮਹਿ ਏਕੁ ॥' ਇਸ ਵਿਚ ਦੇਖੋ ਫਿਲਸਫੇ ਦੇ ਗਜ਼ਾਨ ਵਿਚ 'ਇਕ' ਦੇ ਖ਼ਯਾਲ ਕੀਤੇ ਨੁਕਤੇ ਨੂੰ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠਾਂ]

**ਅਰਥ**—ਮੋਹ (ਰੂਪੀ) ਭੂਤਨਾ ਮਨ ਨੂੰ ਚੰਬੜਿਆ ਹੈ ਕਿਸੇ ਉਪਾਇ ਨਾਲ ਲਹਿੰਦਾ ਨਹੀਂ, (ਇਹ ਭੂਤਨਾ) ਸਤਿਗੁਰ ਦੇ ਮੰਤ੍ਰ ਤੋਂ ਨੱਸਦਾ ਹੈ (ਸੋ ਤੂੰ ਸਤਿਗੁਰੂ ਜੀ ਦੇ ਬਖਸ਼ੇ) ਸ਼ਬਦ ਦਾ ਅਭ੍ਯਾਸ ਕਰ।

ਚੌਪਈ॥ ਸ੍ਰੀ ਗੁਰ ਕਥਾ ਥੋਰ ਹੀ ਗਾਈ। ਨਹਿਂ ਮੋਤੇ ਸਭਿ ਜਾਇ ਬਨਾਈ॥ ਪ੍ਰਭੁ ਕੀ ਮਹਿਮਾ ਊਚਹੁੰ ਊਚੀਂ[1]। ਮੇਰੀ ਮਤ ਹੈ ਨੀਚਹੁੰ ਨੀਚੀਂ[2]॥ ੨॥ ਕੈਸੇ ਸਮਤਾ ਤਿਸਕੀ ਹੋਇ। ਰੰਚਕ ਮੇਰੁ[3] ਸਮਝਿਯੇ ਸੋਇ। ਕੀਟੀ ਚਹੈ ਜਿ ਸਾਗਰ ਤਰਨੋ। ਕਿਸ ਪ੍ਰਕਾਰ ਹ੍ਵੈ ਪਾਰਨ ਪਰਨੋ[4]॥ ੩॥ ਅਬ ਜਿਹ ਬਿਧਿ ਬੈਕੁੰਠ ਸਿਧਾਰੇ। ਤਿਉਂ ਮੈਂ ਕਹੌਂ ਸੁਨਹੁ ਹਿਤਧਾਰੇ। ਏਕ ਦਿਵਸ ਚਲਦਲ[5] ਕੀ ਛਾਈ। ਬੈਠੇ ਹੁਤੇ ਭੋਰ[6] ਜਗ ਸਾਈਂ॥੪॥ ਮਹਿਖੀ ਬੜਵਾ ਛੁਧਾ ਵਿਸ਼ੇਖੀ[7]। ਤ੍ਰਿਣ ਬਿਹੀਨ[8] ਜਬਿ ਸਗਰੀ ਦੇਖੀ। ਕਮਲਾ ਨਾਮ ਦਾਸ ਇਕ ਅਹਾ। ਤਿਹ ਬੁਲਾਇ ਕੈ ਸ੍ਰੀ ਪ੍ਰਭੁ ਕਹਾ॥ ੫॥ 'ਭਏ ਛੁਧਾਤੁਰ ਪਸੂ ਸਮੂਹਾ। ਆਨਹੁ ਤ੍ਰਿਣੰ ਜਾਇ ਨਿਜ ਜੂਹਾ[9]'। ਸੁਨਿ ਤਿਨ ਬਚਨ ਪਿਆਨਾ ਕੀਨਾ। ਜਹਾਂ ਬਿਸਾਲ ਘਾਸ ਕੋ ਚੀਨਾ॥ ੬॥ ਤਿਹ ਛਿਨ

---

[1]ਉੱਚਿਆਂ ਤੋਂ ਉੱਚੀ ਹੈ। [2]ਨੀਵੀਂ ਤੋਂ ਨੀਵੀਂ। [3]ਸੁਮੇਰੁ ਪਰਬਤ ਤੋਂ ਕਿਣਕਾ ਭਰ। [4]ਪਾਰ ਪੈਣਾ। [5]ਪਿੱਪਲ। [6]ਸਵੇਰੇ। [7]ਮਝੀਆਂ ਘੋੜੀਆਂ ਭੁਖੀਆਂ ਬਹੁਤ। [8]ਘਾਹ ਬਿਨਾ। [9]ਮਲਗੁਜ਼ਾਰ ਵਿਚੋਂ।

ਪਿਛਲੇ ਪੰਨੇ ਦੀ ਬਾਕੀ ਟੂਕ[

ਕੁਦਰਤ ਦੇ ਪ੍ਰਕਾਸ਼ ਵਿਚ ਪ੍ਰਗਟ ਤੇ ਅਮਲੀ ਰੂਪ ਵਿਚ ਦਰਸ਼ਨ ਕਰਨ ਤੇ ਉਸ ਨਾਲ ਇਕਸੁਰ ਹੋਣ ਦਾ ਰਾਹ ਦੱਸਦੇ ਹਨ। ਇਸ ਤਰ੍ਹਾਂ ਦੇ ਇਲਹਾਮੀ ਤੇ ਅਮਲੀ ਜੀਵਨ ਦੇ ਸਾਹਮਣੇ ਨਿਰੇ ਸੋਚ ਮੰਡਲਾਂ ਵਿਚ ਘੋਟ ਘੋਟ ਕੇ ਸੋਚ ਵਿਚ ਰਖੇ ਹੋਏ ਖਯਾਲ ਮਾਤ੍ਰ ਕੋਈ ਕੀਮਤ ਨਹੀਂ ਰਖਦੇ। 'ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖਵਾਰ।' ਕਵਿ ਜੀ ਜਗ੍ਹਾ ਜਗ੍ਹਾ ਗੁਰਸਿੱਖੀ ਦੀ ਪ੍ਰੋੜਤਾ ਬੀ ਕਰਦੇ ਜਾਂਦੇ ਹਨ, ਪਰ ਕਵਿਤਾ ਤੇ ਸੰਖੇਪ ਹੋਣ ਕਰਕੇ ਪਾਠਕ ਉਥੇ ਅਟਕਦੇ ਨਹੀਂ, ਯਥਾ ਦੇਖੋ ਇਸੇ ਉੱਤਰਾਰ੍ਧ ਦਾ ਅਧ੍ਯਾਯ ੫੫ ਅੰਕ ੪੪ 'ਪੂਰਬ ਸਾਧਨ ਮੁਕਤਿ ਕਰਤ ਔਰੇ ਬਿਧਿ ਚੀਨੀ। ਤਿਨ ਤੇ ਤੁਮਹਿ ਸੁਖੇਨ ਕੀਨ ਇਹੁ ਰੀਤ ਨਵੀਨੀ' ਸੋ ਅਜਾਣ ਪਾਠਕ ਗ਼ਲਤੀ ਨਾਲ ਮੁੜ ਉਦਾਸੀ ਦੀ ਨੀਂਹ ਤੇ ਉਸਰੇ ਕਿਸੇ ਗ਼ਲਤੀ ਨਾਲ ਬਣ ਗਏ ਸੰਸਾਰ ਤੋਂ ਭੱਜ ਜਾਣ ਲਈ ਨਿਖੇੜੇ ਵਾਲੇ ਪੁਰਾਣੇ ਆਦਰਸ਼ਾਂ ਵਿਚ ਜਾਕੇ ਸ਼ਾਸਤ੍ਰਾਂ ਦੇ ਬਣਾਂ ਵਿਚ ਗੁਆਚ ਜਾਂਦੇ ਹਨ, ਗੁਰ ਸਿੱਖਾਂ ਨੂੰ ਇਸ ਭੁੱਲ ਤੋਂ ਬਚਾਉਣ ਲਈ ਸੰਖੇਪ ਮਾਤ੍ਰ ਫਰਕ ਉੱਤੇ ਦਿਖਲਾਏ ਹਨ, ਗੁਰੂ ਜੀ ਦੀ ਦਰਸ਼ਨ ਵਿਦ੍ਯਾ ਬੀ ਸਭ ਤੋਂ ਅਗੇਰੇ ਹੈ। ਇੱਥੇ ਥਾਂ ਨਹੀਂ ਕਿ ਇਨ੍ਹਾਂ ਤੇ ਬਹੁਤੀ ਵਡੀ ਵਯਾਖਯਾ ਕੀਤੀ ਜਾਵੇ, ਕੁਛ ਵਧੇਰੇ ਸਮਝਣ ਲਈ, ਪ੍ਰੀਤਮ ਜੀ, ਬਖਸ਼ਿੰਦ ਮਹਰਮ, ਸਭ ਤੋਂ ਵਡਾ ਸਤਿਗੁਰ ਨਾਨਕ ਆਦਿ ਲੇਖ, 'ਕਲਗੀਧਰ ਚਮਤਕਾਰ' ਤੇ 'ਗੁਰ ਨਾਨਕ ਚਮਤਕਾਰ' ਵਿਚੋਂ ਪੜ੍ਹਨੇ ਸੁਖਦਾਈ ਹੋ ਸਕਦੇ ਹਨ।

ਆਇਸੁ[1]ਕੋ ਧਰਿ ਬੇਸਾ। ਆਏ ਤ੍ਰੈ ਬਿਧਿ[2], ਸ਼ੰਭੁ[3], ਸੁਰੇਸ਼ਾ[4]। ਕਮਲਾ ਜਾਤਿ ਵਹਿਰ ਕੋ ਹੇਰਾ। ਨਾਮ ਲੇਯ ਤਬ ਊਚੋ ਟੇਰਾ॥ ੭॥ ਨਿਕਟਿ ਬੁਲਾਯੋ ਬਚਨ ਉਚਾਰਾ।'ਇਕ ਕਾਰਜ ਤੁਮ ਕਰਹੁ ਹਮਾਰਾ। ਇਹ ਬਿਭੂਤਿ ਲੈਕੈ ਕਰ ਮਾਂਹੀ। ਜਾਵਹੁ ਸ੍ਰੀ ਨਾਨਕ ਕੇ ਪਾਹੀ॥ ੮॥ ਜਾਇ ਦਿਖਾਵਹਿਂਗੋ ਤੂੰ ਜਬਿ ਹੀ।ਉੱਤਰ ਕਛੁ ਦਹਿਂ ਪ੍ਰਭੁ ਤਬਿਹੀ।ਸੋ ਸੁਨਿਕੈ ਹਮ ਪਾਸ ਕਹੀਜੈ। ਜਾਹੁ ਅਬੈ ਨਹਿਂ ਬਿਲਮ ਕਰੀਜੈ'॥੯॥ ਕਮਲੇ ਪਿਖਿ ਸਰੂਪ ਤਿਨ ਕੇਰਾ। ਕ੍ਰਾਂਤਿਮਾਨ ਅਤਿ ਸ਼ੁਭਤਿ ਘਨੇਰਾ[5]। ਅਚਰਜ ਭਯੋ ਤਬੈ ਮਨ ਮਾਂਹੀ। ਲਖੇ ਨ ਜਾਹਿਂ ਕਿ ਸੁਰ ਨਰ[6] ਆਹੀਂ॥ ੧੦॥ ਹਟਨ ਲਗ੍ਯੋ ਉਰ ਭਈ ਬਿਚਾਰਾ। ਗੁਨਿਕੈ ਤਿਨਸੋਂ ਬਚਨ ਉਚਾਰਾ। 'ਸਤਿਗੁਰ ਕੀ ਆਇਸੁ ਅਸ ਮੋਹੀ। ਪੁਨ ਜਾਵੋਂ ਤ੍ਰਿਣ ਭਾਰ ਜਿ ਹੋਹੀ'॥ ੧੧॥ ਦੋਇ ਮਹੂਰਤ ਮਹਿਂ ਕਰਿ ਲੈਹੌਂ।ਪੁਨ ਤੁਮ ਜਾਇ ਸੰਦੇਸਾ ਦੇਹੌਂ'[7]।ਤਬਿ ਸੁਰੇਸ਼ ਉਠ ਐਸੋ ਕੀਨਾ। ਭਾਰਤ੍ਰਿਣਨ ਮੁਸ਼ਕ[8]ਕਰਿ ਦੀਨਾ॥੧੨॥ਸਿਰ ਉਚਵਾਇ ਸੁ ਪੁਰੀ ਪਠਾਵਾ। ਕਮਲੇ ਹਿਰਦੈ ਅਚਰਜ ਪਾਵਾ।–ਅਜ਼ਮਤਿ ਯੁਕਤ ਤੇਜ ਦਿਪਤਾਈ। ਭੇਵ ਨ ਇਨ ਕੋ ਜਾਨ੍ਯੋ ਜਾਈ–॥ ੧੩॥ ਪੁਰਿ ਮਹਿਂ ਤੂਰਨ ਜਬਿਹੀ ਆਵਾ। ਪਿਖਤਿ ਹੁਤੇ ਪ੍ਰਭ ਬਚਨ ਅਲਾਵਾ। 'ਕਮਲੇ ਜਸਪਦ[9] ਤ੍ਰਿਣ ਲੈ ਆਯੋ। ਕਿਧੌਂ ਕਿਸੂ ਕੋ ਜਾਇ ਚੁਰਾਯੋ॥੧੪॥ ਬਲਛਲ ਕਰਿ ਜੇ ਲੀਨੇ ਪਰਕੋ[10]। ਤੌ ਨਹਿਂ ਜਾਹੁ ਅਗਾਰੀ ਘਰ ਕੋ। ਹਮਰੀ ਮਹਿਖਨ ਨਾਂਹਿ ਖੁਆਇ। ਬਹੁਰ ਧਰਹੁ ਜਹਿਂ ਤੇ ਤੂੰ ਲ੍ਯਾਇ*'॥੧੫॥ ਦੋਹਰਾ॥ ਕਮਲਾ ਬੋਲ੍ਯੋ ਬੰਦਿ ਕਰ 'ਨਹੀਂ ਚੁਰਾਯੋ ਜਾਇ। ਜਿਉਂ ਆਨੇ ਤੂਰਨ ਤ੍ਰਿਣਨ ਤਿਉਂ ਸੁਣੀਏ ਸੁਖ-ਦਾਇ!:–॥੧੬॥ਚੌਪਈ॥ ਤ੍ਰੈ ਜੋਗੀ ਬਾਹਰ ਹੈਂ ਬੈਸੇ।ਦੇਖੇ ਮੈਂ ਸੁਅਜ਼ਮਤੀ[11] ਜੈਸੇ।ਏਕ ਮੁਸ਼ਟ ਮਹਿਂ ਤ੍ਰਿਣ ਤਿਨ ਲੇ ਕਰਿ।ਭਾਰ ਬੰਧਾਇ ਉਚਾਇ ਦਯੋ ਸਿਰ॥੧੭॥ ਤੁਮਕੋ† ਏਕ ਸੰਦੇਸ਼ਾ ਦੀਨੋ'। ਕਹਿ, ਪਟ ਗਾਂਠੀ[12] ਖੋਲਨ ਕੀਨੋ। ਦਈ ਬਿਭੂਤ ਗੁਰੂ ਕਰ ਮਹਿਂ ਜਬਿ। ਸ਼ੰਕਰ ਕਰ ਕੀ[13]ਜਾਨਿ ਲਈ ਤਬਿ॥੧੮॥'ਕਮਲਾ! ਹਮਰੋ ਲ੍ਯਾਇ‡ ਸੰਦੇਸ਼ਾ'। ਤੀਨ ਬੇਰ ਇਉਂ ਕਹਿ

[1]ਜੋਗੀ ਦਾ (ਦੇਖੋ ਅੱਗੇ ਅੰਕ ੧੭)। [2]ਬ੍ਰਹਮਾ। [3]ਸ਼ਿਵ। [4]ਵਿਸ਼ਨੂੰ (ਅ) ਇੰਦ੍ਰ। [5]ਸ਼ੋਭਾਵਾਨ, ਬੜਾ ਸ਼ੋਭ ਰਿਹਾ ਹੈ (ਰੂਪ)। [6]ਦੇਵਤੇ ਯਾ ਪੁਰਸ਼। [7]ਫਿਰਜਾਵਾਂ ਜੋ ਘਾਹ ਦੀ ਪੰਡ ਹੋਵੈ। [8]ਮੁੱਠੀਕੁ ਤੋਂ, [9]ਛੇਤੀ। [10]ਪਰਾਏ ਦੇ। [11]ਕਰਾਮਾਤੀ। [12]ਬਸਤ੍ਰ ਦੀ ਗੰਢ। [13]ਸ਼ਿਵ ਦੇ ਹੱਥਾਂ ਦੀ।

*ਏਹ ਬਿਲਾਸ ਦੇ ਬਚਨ ਹਨ। †ਪਾ:–ਤੁਮਰੇ। ‡ਪਾ:–ਲ੍ਯਾਉ।

ਜਗਤੇਸ਼ਾ। ਬਹੁਰ ਬਚਨ ਉਚਰੇ ਸ੍ਰੀ ਬਦਨਾ। 'ਕਮਲੇ! ਜਾਹੁ ਸਧਾਰਣ ਸਦਨਾ[1] ॥ ੧੯ ॥ ਆਨਹੁ ਹਮਰੇ ਨਿਕਟਿ ਬੁਲਾਈ'। ਗਮਨਜੋ ਕਮਲਾ ਆਇਸੁ ਪਾਈ। ਸ੍ਰੀ ਅੰਗਦ ਤੇ ਸੋ ਪਸ਼ਚਾਤੀ। ਕਰਤਿ ਰਹਤਿ ਸੇਵਾ ਦਿਨ ਰਾਤੀ॥੨੦॥ਸਗਰੇ ਬਸਤਰ ਸੁੱਛ ਸੁਕਰਿਹੀ[2]।ਚਰਨ ਪਖਾਰਿ ਹਰਖ ਉਰ-ਭਰਿ ਹੀ।ਇੱਤਯਾਦਿਕ ਜੋ ਸੇਵਾ ਸਾਰੀ। ਕਰਤਿ ਸਦਾ ਪ੍ਰੀਤੀ ਉਰਧਾਰੀ ॥ ੨੧ ॥ ਸੋ ਬੁਲਵਾਇ ਲੀਨ ਨਿਜ ਸੰਗਾ। ਗਮਨੇ ਬਾਹਿਰ ਗੁਰੂ ਉਤੰਗਾ। ਔਰ ਦਾਸ ਸਭਿ ਦੀਨ ਹਟਾਈ। ਪਹੁੰਚਤਿ ਭਏ ਜਾਇ ਤਿਹ ਥਾਈਂ॥੨੨॥ ਕਿਤਿਕ ਦੂਰ ਬੈਠਾਇ ਸਧਾਰਨ। ਮਿਲੇ ਜਾਇ ਤਿਨ[3] ਨਰਕ ਨਿਵਾ-ਰਣ[4]।'ਜਯਤ ਸੱਚਦਾਨੰਦ ਸੰਦੋਹਾ[5]*'। ਕਹਿ ਅਸ ਉਠੇ[6] ਪਰਮ ਸੁਖ ਹੋਹੀ॥੨੩॥ ਦੇਖਿ ਸਰੂਪ ਰਿਦੇ ਹਰਖਾਏ। ਲੋਚਨ ਕਮਲ ਪ੍ਰਫੁੱਲ ਸੁਹਾਏ। ਬਹੁਰ ਪ੍ਰੇਮ ਯੁਤਿ ਉਸਤਤਿ ਠਾਨੀ। ਪਰਮ ਮਨੋਹਰ ਕ੍ਰਮ ਮਨਬਾਨੀ[7] ॥ ੨੪ ॥ ਤੋਟਕ ਛੰਦ ॥ 'ਅਭਿਰਾਮ ਸਦਾ ਸੁਖਧਾਮ[8] ਪ੍ਰਭੋ। ਗਤਿਦਾਯਕ ਨਾਯਕ ਲੋਕ ਸਭੋ[9]! ਦੁਖ ਘਾਯਕ[10] ਸਾਯਕ[11] ਬੈਨ ਤੁਯੰ[12]। ਭਵ[13] ਪਾਲਿਕ[14],ਕਾਲਿਕ[15],ਨਿੱਤ ਜਯੰ[16]॥੨੫॥ਤੁਮ ਬਾਵਨ ਪੂਰਬ ਰੂਪ ਧਰਯੋ। ਹੁਇ ਰਾਘਵ[17]ਰਾਵਨ ਦੈਤ ਹਰਯੋ। ਪੁਨ ਜਾਦਵ ਬੰਸ਼ਹਿ ਕੰਸ ਮਰਯੋ[18]। ਕਲਿਕਾਲ ਸੁ ਨਾਨਕ ਨਾਮ ਪਰਯੋ॥੨੬॥ਤਵ ਸੀਸ ਸਹੰਸ੍ਰ,ਨ ਏਕਸਿਰੀ। ਕਰ ਪਾਦ[19] ਅਨੇਕ, ਨ ਏਕ ਕਰੀ। ਬਿਨ ਅੰਤ ਬਿਲੋਚਨ[20] ਕੋਇ ਨ ਹੈ। ਬਹੁ ਮੂਰਤਿ ਹੋ, ਅਨਮੂਰਤਿ ਹੈ॥੨੭॥ ਜਗ ਨਾਮ ਸਹੰਸ੍ਰ, ਅਨਾਮ ਅਹੋ[21]। ਬਹੁ ਸ੍ਰੋਨਨ ਤੇ, ਬਿਨ ਸ੍ਰੋਨ ਰਹੋ। ਬ੍ਰਹਮੰਡ ਬਰਾਠ ਸਰੂਪ ਤੁਯੰ[22]। ਹਹਿ ਲੋਚਨ ਭਾਨੁ ਮਯੰਕ ਦੁਯੰ[23] ॥ ੨੯ ॥ ਅਸ਼ਟਾਦਸ ਭਾਰ ਰੁਮਾਵਲਿ-

---

[1]ਨਾਮ ਹੈ ਸਿੱਖ ਦਾ ਸਧਾਰਣ, ਤਿਸ (ਸਿੱਖ) ਦੇ ਘਰ। [2]ਭਾਵ ਧੋਂਦਾ ਹੁੰਦਾ ਸੀ। [3]ਤਿਨ੍ਹਾਂ (ਸ਼ਿਵ ਆਦਿਕਾਂ) ਨੂੰ। [4]ਭਾਵ ਸ੍ਰੀ ਗੁਰੂ ਜੀ। [5]'ਜੋ ਸਤਚਿਤ ਆਨੰਦ ਹੋਵੇ' ਉਨ੍ਹਾਂ ਨੇ ਗੁਰੂ ਜੀ ਨੂੰ ਕਿਹਾ। [6](ਜੋਗੀ) ਉਠੇ। [7]ਮਨ ਬਾਣੀ ਕਰਮ ਕਰਕੇ(ਉਨ੍ਹਾਂ ਸ਼ਿਵ ਆਦਿਕਾਂ ਨੇ)ਉਸਤਤਿ ਕੀਤੀ। [8]ਸੁਖਾਂ ਦੇ ਘਰ ਹੋ। [9]ਸਵਾਮੀ ਸਾਰਿਆਂ ਲੋਕਾਂ ਦੇ। [10]ਨਾਸ਼ਕ। [11]ਤੀਰ(ਅ)ਤਲਵਾਰ। [12]ਤੇਰੇ ਬਚਨ ਹਨ। [13](ਸੰਸਾਰ ਨੂੰ) ਜਨਮ ਦੇਣ ਵਾਲੇ ਹੋ। [14]ਪਾਲਣ ਵਾਲੇ ਹੋ। [15]ਨਾਸ਼ ਕਰਤਾ ਹੋ। [16]ਸਦਾ ਜੋ ਹੋਵੇ। [17]ਰਾਮਚੰਦ। [18]ਭਾਵ ਕ੍ਰਿਸ਼ਨ ਹੋਕੇ ਕੰਸ ਮਾਰਿਆ। [19]ਹੱਥ ਪੈਰ। [20]ਭਾਵ ਬਹੁਤੀਆਂ ਅੱਖਾਂ। [21]ਕੋਈ ਨਾਮ ਨਹੀਂ ਤੁਸਾਡਾ। [22]ਤੇਰਾ ਹੈ। [23]ਹੈਨਗੇ ਨੇਤ੍ਰ ਸੂਰਜ ਚੰਦ੍ਰਮਾ ਦੋਵੇਂ।

*ਇਸੇ ਤਰ੍ਹਾਂ ਦਾ ਜ਼ਿਕਰਾ ਸ਼ਿਵ ਜੀ ਨੇ ਰਾਮਚੰਦ੍ਰ ਜੀ ਨੂੰ (ਬਾਲਕਾਂਡ ਵਿਚ) ਕਿਹਾ ਹੈ:—
'ਜੈਯ ਸੱਚਿਦਾਨੰਦ ਜਗਪਾਵਨ, ਇਉਂ ਕਹਿ ਚਲੇ ਮਨੋਜ ਨਸਾਵਨ।'

ਯੇ[1]। ਉਦਰੋਦਿਧ ਹੈ[2], ਸਰਿਤਾ ਨਸਿਯੇ[3]। ਮੁਖ ਪਾਵਕ ਦਾੜ ਜਮੰ ਜਨਿਯੇ[4] ।ਭੁਜ ਲੋਕ ਪਤੀ[5] ਤੁਮਰੀ ਗਨਿਯੇ ॥ ੨੯॥ ਸਤਿਲੋਕ ਸਿਰੰ, ਸੁ ਪਤਾਲ ਪਦੰ[6]। ਮਧਿ ਦੇਸ਼ ਛਿਤੰ[7], ਬਚ ਬੇਦ ਬਦੰ[8]। ਧ੍ਰਮ ਪੂਰਬ ਭਾਗ, ਅਧਰਮ ਪਿਠੰ[9]। ਭ੍ਰਵ ਕਾਲ[10], ਪ੍ਰਭੰਜਨ ਸ੍ਵਾਸ[11] ਨਿਠੰ[12] ॥ ੩੦॥ ਤਵ ਰੂਪ ਚਰਾਚਰ ਸਰਬੋ ਹਰੇ[13]। ਉਰ ਮਾਂਹਿ ਗੁਰੰ ਅਸ ਧ੍ਯਾਨ ਧਰੇ। ਨਰ ਤੇ ਭਵ ਸਿੰਧੁ ਨ ਬੀਚ ਪਰੇ[14]। ਹੁਇ ਮੋਖ, ਕੁਬੰਧਨਿ ਨਾਸ਼ ਕਰੇ[15] ॥ ੩੧॥ ਸਭਿ ਠੌਰ ਤੁਹੀ, ਨਿਰਲੇਪ ਰਹੋ। ਨਿਜ ਦਾਸਨ ਕੋ ਅੱਗ੍ਯਾਨ ਦਹੋ। ਹਮਰੀ ਤੁਮਕੋ ਪਦ ਬੰਦਨ ਹੋ। ਘਨ ਗ੍ਯਾਨ[16], ਪਖੰਡ ਨਿਕੰਦਨ[17] ਹੋ' ॥੩੨॥ ਚੌਪਈ॥ ਇਸ ਪ੍ਰਕਾਰ ਕਰਿ ਰੁਚਿਰ ਬਡਾਈ*। ਪੁਨ ਬਿਰੰਚ[18] ਅਸ ਗਿਰਾ ਅਲਾਈ। 'ਨਿਜ ਤਨ ਅੰਗਦ ਕਰਿ ਪਲਟਾਯੋ। ਕੀਨ ਸਥਾਪ ਨੀਕ ਮਨ ਭਾਯੋ ॥ ੩੩॥ ਸੱਤਿਨਾਮ ਪ੍ਰਗਟ੍ਯੋ ਜਗ ਜਾਪੁ। ਸੱਚਖੰਡ ਗਮਨਹੁ ਅਬਿ ਆਪੁ'। ਸੁਨਿ ਕੈ ਬਚ ਸ੍ਰੀ ਨਾਨਕ ਮਾਨੇ। ਨਿਜ ਸਥਾਨ ਸੋ ਤੀਨ ਸਿਧਾਨੇ। ੩੪॥ ਹਟਿ ਤਬਿ ਆਇ ਸਧਾਰਨ ਮਿਲੇ। ਤਿਹ ਕੋ ਠੌਰ ਦਿਖਾਵਨ ਚਲੇ।

---

[1]ਅਠਾਰਾਂ ਭਾਰ ( ਬਨਸਪਤੀ ਜੋ ਹੈ, ਸੋ ਆਪ ਦੀ ) ਰੋਮਾਵਲੀ ਹੈ। [2]ਸਮੁੰਦਰ ਪੇਟ ਹੈ। [3]ਨਦੀਆਂ ਨਾੜਾਂ ਹਨ। [4]ਅਗਨੀ ਮੂੰਹ ਹੈ, ਜਮ ਦਾੜਾਂ ਜਾਣੀਏ। [5]ਲੋਕ ਪਤੀ ਭੁਜਾ ਹਨ। ਲੋਕ ਨਾਥ, ਲੋਕ ਪਤਿ, ਲੋਕਪਾਲ, ਦਿਸ਼ਾਂ ਦੇ ਦੇਵਤੇ ਹਨ:—ਇੰਦਰ, ਅਗਨੀ, ਯਮ, ਸੂਰਯ, ਵਰੁਣ, ਵਾਯੂ, ਕੁਬੇਰ, ਚੰਦ। [6]ਸਤ ਲੋਕ ਸਿਰ ਹੈ, ਪਤਾਲ ਪੈਰ ਹਨ। [7]ਵਿਚਲਾ ਅੰਗ ਭਾਵ ਲੱਕ, ਸੋ ਧਰਤੀ ਹੈ। [8]ਗਿਆਨ ਦਾ ਕਥਨ ਬਚਨ ਹਨ। [9]ਸਰੀਰ ਦਾ ਸਾਹਮਣਾ ਪਾਸਾ ਧਰਮ ਹੈ, ਪਿਛਲਾ ਪਾਸਾ ਅਧਰਮ ਹੈ। [10]ਭਰਵੱਟੇ ਕਾਲ ਹੈ। [11]ਸਵਾਸ ਵਾਯੂ ਹੈ। [12]ਠੀਕ। [13]ਹੇ ਹਰੀ! ਤੇਰਾ ਰੂਪ ਚਰ ਤੇ ਅਚਰ ਸਾਰੇ ਹਨ। [14]ਹੇ ਗੁਰੋ ਜੋ ਐਸਾ ਧਿਆਨ ਦਿਲ ਵਿਚ ( ਆਪ ਦਾ ) ਧਰਦੇ ਹਨ ਸੋ ਨਰ ਸੰਸਾਰ ਸਾਗਰ ਵਿਚ ਨਹੀਂ ਪੈਂਦੇ। [15]ਖੋਟੇ ਬੰਧਨ ਨਾਸ਼ ਕਰ ਲਏ ਹਨ (ਉਨ੍ਹਾਂ ਨੇ)। [16]ਇਕ ਰਸ ਗਿਆਨ। [17]ਕੱਟਣਹਾਰ। [18]ਬ੍ਰਹਮਾ ਨੇ।

*ਇਹ ਸਤੋਤ੍ਰ ਬ੍ਰਹਮਾ, ਵਿਸ਼ਨੂ, ਸ਼ਿਵ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗਾਇਆ ਹੈ, ਇਸ ਤੋਂ ਕਵਿ ਜੀ ਨੇ ਸਪਸ਼ਟ ਕਰ ਦਿਤਾ ਹੈ ਕਿ ਓਹ ਗੁਰੂ ਜੀ ਨੂੰ ਸਭ ਤੋਂ ਉੱਚਾ ਮੰਨਦੇ ਹਨ। ਸ੍ਰੀ ਗੁ: ਨਾ: ਪ੍ਰ: ਪੂਰਬਾਰਧ ਦੇ ਅਧ੍ਯਾਯ ੧ ਅੰਗ ੫ ਵਿਚ ਜੋ ਸ੍ਰੀ ਗੁਰ ਨਾਨਕ ਜੀ ਨੂੰ ਆਪ ਨੇ ਪਰਾਵਰਾਂ ਦਾ ਨਾਥ ਕਿਹਾ ਸੀ, ਸੋ ਏਥੇ ਆ ਕੇ ਉਸ ਦਾ ਅਰਥ ਖੋਹਲ ਦਿੱਤਾ ਹੈ ਕਿ ਸ਼ਿਵ ਵਿਸ਼ਨੂ ਬ੍ਰਹਮਾਂ ਆਦਿ ਜੋ ਪਰਾਵਰ ਕਹਿਲਾਉਂਦੇ ਹਨ ਉਨ੍ਹਾਂ ਨੇ ਗੁਰੂ ਜੀ ਦਾ ਸਤੋਤਰ ਗਾਵਿਆਂ ਹੈ। ਚਾਹੇ ਗਾਵਿਆਂ ਉਨ੍ਹਾਂ ਨੇ ਆਪਣੇ ਹੀ ਨੁਕਤਾ ਖਿਆਲ ਤੋਂ ਹੈ।

ਅਸ਼ਟ ਵਿਧੇ ਕੋ ਏਕ ਕਿਦਾਰਾ[1]। ਤਹਾਂ ਠਾਂਢਿ ਹ੍ਵੈ ਬਚਨ ਉਚਾਰਾ॥੩੫॥ 'ਸੁਨਹੁ ਸਧਾਰਨ! ਇਹ ਅਸਥਾਨਾ। ਕਾਸ਼ਟ ਹਮਰੇ ਡਾਰਹੁ ਆਨਾ। ਜੇ ਕੋ ਬਰਜਹਿ ਕਹਿ ਬਲ ਔਰੀ। ਨਹਿ ਮਾਨਹੁ ਆਨਹੁ ਇਸ ਠੌਰੀ' ॥ ੩੬ ॥ ਨੀਕੀ ਵਿਧਿ ਸਮਝਾਯੋ ਤਾਂਹੀ। ਆਇ ਪ੍ਰਵੇਸ਼ੇ ਪੁਨ ਪੁਰਿ ਮਾਂਹੀ॥ ਚਲਦਲ ਤਰੇ ਬਿਰਾਜੇ ਆਈ। ਸਰਬ ਸਿੱਖ ਤਹਿਂ ਦਰਸ ਕਰਾਈਂ ॥ ੩੭॥ ਦੋਹਰਾ ॥ ਚਤੁਰ[2] ਚਾਦਰੇ ਰੁਚਿਰ[3] ਗੁਰ ਰਾਖਤਿ ਅਪਨੇ ਪਾਸ। ਬਿਮਲ ਜੁਗਲ ਕੋ ਕਰਿ ਭਲੇ ਧਰੈਂ, ਸੁ ਰਹੈਂ ਅਵਾਸ ॥੩੮॥ ਚੌਪਈ ॥ ਦ੍ਵੈ ਸਰੀਰ ਪਰ ਪਹਿਰੈਂ ਦਸਾਲਾ। ਜਿਨ ਕੇ ਨਾਮ ਤੁਟੈ ਜਮਜਾਲਾ। ਤਿਹ ਛਿਨ ਭਨਜੋ ਸਧਾਰਨ ਤਾਈਂ। 'ਬਸਤ੍ਰ ਪਖਾਰਹੁ ਜਲ ਮਹਿਂ ਜਾਈ'॥੩੯॥ ਸੁਨਿ ਰਜਾਇ ਲੈ ਪਟ ਸੰਗ ਹਾਥਾ। ਵਹਿਰ ਪਖਾਰੇ ਜਲ ਕੇ ਸਾਥਾ॥ ਨੀਕੇ ਬਿਮਲ ਪ੍ਰੇਮ ਉਰਧਾਰੇ। ਆਤਪ[4] ਸੰਗ ਸੁਕਾਇ ਸਵਾਰੇ॥੪੦॥ ਲੇ ਕਰਿ ਆਯੋ ਜਬੈ ਸਮੀਪਾ॥ ਪਿਖਿ ਬੋਲੇ ਬੇਦੀ ਕੁਲਦੀਪਾ॥ 'ਇਨਕੋ ਰਾਖੋ ਅੰਤਰ ਠੌਰੀ॥ ਸਰਬ ਸਦਨ ਕੋ ਲਿੰਬ[5] ਬਹੋਰੀ॥੪੧॥ ਊਪਰ ਤਰੇ ਸੂੰਛ ਕੋ ਕਰੀਏ॥ ਦਿਨਰਹਿ ਥੋਰ*, ਬਿਲਮ[6] ਪਰਹਰੀਏ'। ਸੁਨਿ ਆਇਸੁ ਗਮਨਜੋ ਤਿਹ ਥਾਈਂ। ਨਿਸ ਮਹਿਂ ਟਿਕਹੀਂ ਜਹਾਂ ਗੁਸਾਈਂ॥੪੨॥ ਅਧਿਕ ਪ੍ਰੀਤ ਉਰ ਬਹੁਕਰ[7] ਦੀਨਾ। ਸਰਬ ਸਦਨ ਪੁਨ ਲੀਪਨ ਕੀਨਾ। ਊਰਧ ਤਰੈ[8] ਸੂੰਛ ਕਰਿ ਸਾਰੇ। ਗਯੋ ਬਹੁਰ ਜਹਿਂ ਮੋਖ ਉਦਾਰੇ ॥ ੪੩ ॥ ਹਾਥ ਜੋਰਿ ਕੈ ਬਚਨ ਬਖਾਨਾ। 'ਘਰ ਬਿਲੋਕਿ ਲਿਹੁ ਕ੍ਰਿਪਾਨਿਧਾਨਾ!। ਹ੍ਵੈ ਜਿ ਨੂਨਤਾ[9] ਤਿਹ ਮਹਿਂ ਕਹਿੰਵਾ[10]। ਦੇਹੁ ਬਤਾਇ, ਸੁਧਾਰੌਂ ਤਹਿੰਵਾ'॥੪੪॥ ਸੁਨਿ ਕਰਿ ਉਠੇ ਕ੍ਰਿਪਾਲ ਬਿਸਾਲਾ॥ ਰੁਚਿਰਬਨਾਈ ਪਿਖਿ ਧ੍ਰਮਸਾਲਾ। ਖ਼ੁਸ਼ੀ ਸਧਾਰਨ ਪਰ ਬਹੁ ਕਰਿਕੈ। ਆਤਮ ਗਯਾਨ ਦੀਨ ਭ੍ਰਮ ਹਰਿਕੈ ॥ ੪੫ ॥ ਆਏ ਪੁਨ ਚਲਦਲ ਕੀ ਛਾਈਂ। ਬੈਠੇ ਸਿੱਖਨ ਸਭਾ ਸੁਹਾਈ॥ ਹੋਤਿ ਕੀਰਤਨ ਨਾਮ ਪ੍ਰਤਾਪਾ॥ ਜਿਹ ਸੁਨਿ ਮਿਟਹੀ ਤੀਨੋ ਤਾਪਾ ॥ ੪੬ ॥ ਦੋਹਰਾ ॥ ਨਿਤ ਪ੍ਰਤਿ ਜਿਵ ਵਿਵਹਾਰ ਹੈ ਤੈਸੇ ਚਲਯੋ ਸੁ ਜਾਇ॥ ਸਵਾ ਜਾਮ ਨਿਸ਼ ਰਹੇ ਤੇ ਬੈਠਹਿਂ ਸ੍ਰੀ ਗੁਰ ਨ੍ਹਾਇ॥੪੭॥ ਚੌਪਈ ॥ ਤਬਿ ਤੇ ਹੋਤਿ ਕੀਰਤਨ ਭਾਰੀ। ਮ੍ਰਿਦੁਲ ਮਧੁਰ ਧੁਨਿ ਰਾਗ ਮਝਾਰੀ। ਪੁਨਿ ਜਪੁ ਤਪੁ[11] ਹ੍ਵੈ ਗਯਾਨ ਸੁ ਧਯਾਨਾ। ਬੈਠਹਿਂ ਸਿੱਖ ਕਰਹਿਂ

---

[1]ਖੇਤ। [2]ਚਾਰ। [3]ਮਨੋਹਰ। [4]ਧੁੱਪ। [5]ਲੇਪਣ ਦਿਓ। [6]ਦੇਰ। [7]ਝਾੜੂ। [8]ਉੱਪਰ ਹੇਠ। [9]ਕਸਰ। [10]ਕਿਤੇ। [11]ਭਾਵ ਬਾਣੀ ਨਾਮੁ ਦਾ ਜਾਪ ਤੇ ਸੇਵਾ। *ਪਾ:-ਤੂਸ਼ਨ ਹੋਇ=ਭਾਵ ਕਿਸੇ ਨੂੰ ਦੱਸੇ ਨਾ।

ਭਲ ਗਾਨਾ ॥੪੯॥ਬਾਦਿਤ ਤਾਰ[੧] ਬਜਾਵਹਿਂ ਪਾਨਾ[੨]।ਹ੍ਵੈ ਅਨੰਦ ਉਤਸਵ ਬਿਧਿ ਨਾਨਾ। ਏਕੰਕਾਰ ਪ੍ਰੀਤਿ ਰਸ ਪਾਗੇ[੩]। ਨਿਸ ਬਾਸੁਰ ਹਿਰਦੇ ਅਨੁ-ਰਾਗੇ॥੪੯॥ਦਰਸ਼ਨ ਕਰਹਿਂ ਮਲਿਨਤਾ ਭਾਗੀ। ਨਉਧਾ ਭਗਤਿ[੪]* ਰਿਦੇ ਅਤਿ ਜਾਗੀ। ਏਕ ਰੰਗ ਮਹਿਂ ਰੰਗੇ ਸਭਿ ਹੀ। ਦ੍ਵੈਤ ਭਾਵ ਉਰ ਆਇ ਨ ਕਬਿਹੀ ॥ ੫੦ ॥ †ਭਏ ਬ੍ਰਿੱਖ ਜਿਉਂ ਸਿਖ ਉਪਕਾਰੀ। ਮੀਨ ਨੀਰ ਜਿਉਂ ਪ੍ਰੀਤ ਅਧਾਰੀ। ਨਾਮ ਜਪਤਿ ਚਾਤ੍ਰਿਕ ਕੀ ਭਾਂਤੀ। ਲੇਖਾ ਬਨਕ ਗਯਾਨ ਦਿਨ ਰਾਤੀ[੫]॥੫੧॥ ਉਰਮਹਿਂ ਧਯਾਨ ਚਕੋਰਹਿ ਚੰਦੂ। ਲੋਚਨ ਅਲ ਗੁਰ ਪਦ ਅਰਬਿੰਦੂ[੬]‡। ਸੂੱਛ ਰਿਦੇ ਜਿਉਂ ਗੰਗਾ ਨੀਰੂਹਰਤਿ ਸਹੋਦਰ ਜਿਉਂ ਪਰ ਪੀਰੂ[੭] ॥੫੨ ॥ ਰਾਗ ਕਰਤਿ ਪੁਲਕਤਿ ਤਨ ਐਸੇ[੮]। ਪ੍ਰਮਾਨੰਦ ਮਹਿ ਜੋਗੀਜੈਸੇ।ਸੇਵਾ ਕਰਹਿਂ ਧਰਹਿਂ ਉਰ ਭਾਊ। ਪਾਇ ਪਰਮਪਦ ਪ੍ਰਭੂ ਪਸਾਊ[੯] ॥ ੫੩ ॥ ਦੋਹਰਾ ॥ ਤਿਨ ਕੀ ਮਹਿਮਾ ਕਯਾਂ ਕਰਉਂ ਜੋ ਸਿਖ ਗੁਰੂ ਹਦੂਰ। ਮਮ ਮਤਿ ਮਸ਼ਕ[੧੦] ਸਮਾਨ ਹੈ ਕਸ ਚਾਵਹਿ[੧੧] ਗਿਰ ਭੂਰ[੧੨] ॥ ੫੪ ॥ ਚੌਪਈ ॥ ਤ੍ਰਿਸ਼ਨਾ ਆਸਾ ਨਾਸ਼ੀ ਐਸੇ। ਬੈਨਤੇਯ ਹਨਿ ਉਰਗਨ ਜੈਸੇ[੧੩]। ਕਾਮ ਕਰੋਧਲੋਭ ਹੰਕਾਰੂ।ਸਹਿਤ ਅਵਿੱਦਯਾਮੋਹਨ੍ਰਿਪਾਰੂ[੧੪]॥੫੫॥ਹਿੰਸਾਕ੍ਰੂਰ, ਪਿਸ਼ਨਤਾ[੧੫]ਨਿੰਦਾ। ਸਿੱਖੀ ਮਗ ਪਿਖਿ ਇਨਕੋ ਚਿੰਦਾ[੧੬]। ਕੇਹਰਿਗਰਜਨਤੇ ਜਿਉਂਕਰੀ[੧੭]।ਹੋਇਪੁੰਜਤੱਦਯਪ ਖਰਭਰੀ[੧੮]॥੫੬॥ ਗੁਰ ਪ੍ਰਤਾਪ ਪਿਖਿ ਕਰਿ ਕਲਿਕਾਲਾ[੧੯]। ਦੁਰਬਲ ਹੁਇ ਨਿਰਬਲਹਿ ਬਿਹਾਲਾ[੨੦]। ਗਯਾਨ ਬਿਰੋਧੀ

---

[੧]ਤਾਰਾਂ ਵਾਲਾ ਸਾਜ਼।[੨]ਹੱਥਾਂ ਨਾਲ। [੩]ਰਪੇ ਹੋਏ,ਸਰਸ਼ਾਰ।[੪]ਨੌ ਪ੍ਰਕਾਰ ਦੀ ਭਗਤੀ। [੫]ਬਾਣੀਆਂ ਜਿਵੇਂ ਲੇਖੇ ਵਿਚ ਦਿਨ ਰਾਤ ਹੈ ਤਿਵੇਂ ਗਿਆਨ ਵਿਚ ਸਿੱਖ। [੬]ਅੱਖਾਂ ਭੌਰੇ ਹਨ ਚਰਨ ਕੋਲ ਫੁਲ ਹਨ। [੭]ਪਰਾਈ ਪੀੜਾ ਭਰਾਵਾਂ ਵਾਂਙੂ ਦੂਰ ਕਰਦੇ ਹਨ। [੮]ਤਨ ਪੁਲਕਾਵਲੀ ਵਿਚ ਐਉਂ ਆਉਂਦਾ ਹੈ। [੯]ਪ੍ਰਭੂ ਦੀ ਕ੍ਰਿਪਾ ਨਾਲ। [੧੦]ਮੱਛਰ। [੧੧]ਕਿਵੇਂ ਚੁੱਕੇ। [੧੨]ਬੜਾ ਪਹਾੜ। [੧੩]ਗਰੜ ਮਾਰਦਾ ਹੈ ਸੱਪਾਂ ਨੂੰ ਜਿਵੇਂ। [੧੪]ਸਮੇਤ ਅਵਿੱਦਯਾ ਤੇ ਮੋਹ ਰੂਪ ਰਾਜੇ ਦੇ। [੧੫]ਚੁਗਲੀ। [੧੬]ਚਿੰਤਾ ਹੋ ਗਈ ਹੈ। [੧੭] [੧੮]ਭਾਵੇਂ ਹਾਥੀਆਂ ਦੀ ਡਾਰ ਹੋਵੇ ਤਾਂ ਬੀ ਸ਼ੇਰ ਗਰਜਣ ਨਾਲ ਘਬਰਾ ਜਾਂਦੇ ਹਨ। [੧੯] [੨੦]ਕਲਜੁਗ ਨਿਰਬਲ (ਪੁਰਖ ਵਾਂਙੂ) ਦੁਰਬਲ ਹੋਕੇ ਬੁਰੇ ਹਾਲ ਵਾਲਾ ਹੋ ਗਿਆ ਹੈ।

*ਨੌ ਪ੍ਰਕਾਰ ਦੀ ਭਗਤੀ ਪਿੱਛੇ ਕਵੀ ਜੀ ਲਿਖ ਆਏ ਹਨ ਦੇਖੋ ਪੂਰਬਾਰਧ ਅਧਯਾਯ ੩੮ ਅੰਕ ੧੭ ਤੋਂ ਅੱਗੇ।

†ਕਵਿਤਾ ਦੇ ਅਦਭੁਤ ਕਟਾਖਾਂ ਸਮੇਤ ਗੁਰ ਸਿੱਖਾਂ ਦਾ ਦੈਵੀ ਜੀਵਨ ਕਵੀ ਜੀ ਪ੍ਰਗਟ ਕਰਨ ਲਗੇ ਹਨ।

‡ਪਾਃ—ਲੋਚਨ ਅਗਰ ਰਕਤ ਅਰਬਿੰਦੂ।

ਜੋ ਜਗ ਮਾਂਹੀ।ਸਭਹਿਨਿ ਕੋ ਚਿੰਤਾ ਅਵਗਾਹੀ[1] ॥੫੭॥ ਦੋਹਰਾ॥ ਸ੍ਰੀ ਨਾਨਕ ਦਰਸ਼ਨ ਉਦਧਿ[2] ਭਗਤਿ ਤਰੰਗ ਗੰਭੀਰ। ਗਯਾਨ ਇੰਦੁ ਪ੍ਰਦ ਰਿਦ ਬਿਖੈ,ਘਾਮ ਮੋਹ ਗਤਿ ਪੀਰ[3]॥੫੮॥ ਚੌਪਈ॥ ਚਿਤ ਚਕੋਰ ਚਿਤਵਤਿ ਚਖੁ ਸਾਰੇ[4]। ਬਿਖੈ ਮਨੋਰਥ ਕੋਕ ਦੁਖਾਰੇ[5]। ਦੁਖ ਸੁਖ ਸਮਤਾ ਜੌਨ੍ਹ[6], ਸੁਹਾਈ। ਦ੍ਵੈਤ ਦੁਹਾਗਨਿ ਕੌ[7] ਦੁਖਦਾਈ ॥੫੯॥ ਸੁਮਤਿ ਸੁਹਾਗਨਿ ਕੌ[8] ਸੁਖਕਾਰੀ। ਸ਼ੁਭ ਗੁਣ ਖਿਰੀ ਕੁਮੁਦਨੀ ਬਾਰੀ[9]। ਇਸ ਬਿਧਿ ਸਤਿਜੁਗ ਪੁਰਿ ਕਰਤਾਰਾ। ਬਰਤਾਯੋ ਤਿਹ ਕਾਲ ਉਦਾਰਾ ॥੬੦॥ ਤਿਸ ਨਿਸ ਗੁਰ ਜਾਗੇਕਿਯ ਮੱਜਨ।ਮਿਲੇ ਆਨ ਸਭਿਹੀ ਤਬਿ ਸੱਜਨ।ਹੋਤਿ ਕੀਰਤਨ ਕੀ ਧੁਨਿ ਭੂਰੀ।ਭਾਉ ਸੁ ਭਗਤਿ ਗਯਾਨ ਕੀ ਪੂਰੀ॥੬੧॥ਭਰੇ ਪ੍ਰੇਮ ਉਰ ਮੋਦ[10] ਬਢਾਈ। ਕੇਤਿਕ ਸੁਨਹਿਂ ਕਿਤਿਕ ਮੁਖ ਗਾਈ। ਤਿਹ ਛਿਨ ਬੈਠੇ ਸੋਚ ਬਿਮੋਚਨ। ਸੁਨਿਤਜੋਂ ਮੁੰਦੇ[11]ਕਮਲ ਦਲ ਲੋਚਨ ॥ ੬੨॥ ਲਗੀ ਸਮਾਧਿ ਅਖੰਡ ਸਰੂਪਾ।ਜਿਹ ਤੇ ਜਾਨੇ ਅਨੰਦ ਅਨੂਪਾ।ਸਗਰੇ ਅੰਗ ਅਡੋਲਰਹਾਏ। ਚਤੁਰ ਮਹੂਰਤ ਜਬੈ ਬਿਤਾਏ॥੬੩॥ ਬਿਕਸੇ ਤਬੈ ਰੁਚਿਰ ਜੁਗ ਲੋਚਨ। ਬੋਲੇ ਬਾਨੀ ਬੰਧ ਬਿਮੋਚਨ[12]। 'ਆਜ ਸਮਾਵਨ ਭਯਾ ਸੁਭਾਏ[13]। ਆਨਹੁ ਸੌਜ[14],ਬਿਲੰਬ ਗਵਾਏ॥੬੪॥ਪੁਸ਼ਪ, ਕਪੂਰ, ਪਟੀਰ[15] ਘਨੇਰਾ। ਕੁਸ਼ਾ[16], ਗੁਲਾਬ ਸੁਗੰਧਿ[17]ਬਧੇਰਾ।ਇੱਤਯਾਦਿਕ ਪਾਵਨ ਸਭਿ ਆਨਹੁ।ਕਰਹੁ ਹਰਖ

---

[1]ਪੈ ਗਈ ਹੈ। [2, 3]ਗੁਰ ਨਾਨਕ ਦਰਸ਼ਨ ਹੈ ਸਮੁੰਦਰ, ਭਗਤੀ ਹੈਨ ਲਹਿਰਾਂ, ( ਇਹ ਸਮੁੰਦਰ ) ਦੇਂਦਾ ਹੈ ਹਿਰਦੇ ਵਿਚ ਗਯਾਨ ਰੂਪੀ ਚੰਦਰਮਾਂ, ( ਜਿਸ ਤੋਂ ) ਦੂਰ ਹੁੰਦੀ ਹੈ ਮੋਹ ਰੂਪੀ ਧੁਪ ਦੀ ਪੀੜਾ। ਭਾਵ-ਗੁਰੂ ਨਾਨਕ ਦਾ ਦਰਸ਼ਨ ( ਮਤ ) ਸਮੁੰਦਰ ਹੈ, ਭਗਤੀ ਦੀਆਂ (ਯਾ ਭਗਤੀ ਰੂਪੀ) ਉਸ ਵਿਚ ਲਹਿਰਾਂ ਹਨ, ਗਯਾਨ (ਉਸ ਦਰਸ਼ਨ ਵਿਚ) ਚੰਦਰਮਾਂ ਹੈ, (ਚੰਦਰਮਾਂ ਦੀ ਖਿੱਚ ਨਾਲ ਸਮੁੰਦਰ ਉੱਛਲਦਾ ਹੈ ਜਿਸ ਨਾਲ ਠੰਢ ਵਰਤਦੀ ਹੈ, ਤਿਵੇਂ ਦਰਸ਼ਨ ਕਰਨ ਵਾਲਿਆਂ ਦੇ) ਦਿਲਾਂ ਵਿਚ ( ਇਸ ਦਰਸ਼ਨ ਨਾਲ ) ਮੋਹ ਰੂਪੀ ਧੁੱਪ ਦੀ ਪੀੜਾ ਨਾਸ਼ ਹੁੰਦੀ ਹੈ। ਵਿਸ਼ੇਸ਼-ਸਿੰਧੂ ਰਤਨ ਮਥਨ ਸਮੇਂ ਸਮੁੰਦਰ ਤੋਂ ਚੰਦਰਮਾਂ ਪ੍ਰਗਟਿਆ ਸੀ, ਇਸ ਲਈ ਗੁਰੂ ਨਾਨਕ ਦਰਸ਼ਨ ਰੂਪੀ ਸਾਗਰ, ਗਿਆਨ ਰੂਪੀ ਚੰਦਰਮਾਂ ਨੂੰ ਪ੍ਰਗਟ ਕਰਦਾ ਹੈ। [4]ਸਾਰੇ ( ਸਿੱਖਾਂ ਦੇ ) ਚਿਤ ਚਕੋਰ ਵਾਂਙੂ ਦੇਖਦੇ ਹਨ। [5]ਵਿਸ਼ਿਆਂ ਦੇ ਮਨੋਰਥ ਚਕਵੇ ਵਾਂਙੂ ਦੁਖੀ ਹਨ ( ਉਸ ਚੰਦਰਮਾਂ ਕਰਕੇ )। [6]ਚਾਂਦਨੀ ਵਾਂਙੂ। [7]ਦ੍ਵੈਤ ਰੂਪੀ ਦੁਹਾਗਣ ਨੂੰ। [8]ਚੰਗੀ ਬੁਧੀ ਰੂਪੀ ਸੁਹਾਗਣ ਨੂੰ। [9]ਕੰਮੀਆਂ ਦੀ ਵਾੜੀ। [10]ਅਨੰਦ। [11]ਮੀਟੇ। [12]ਬੰਧਨਾਂ ਦੇ ਨਾਸ਼ ਕਰਤਾ। [13]ਅੱਜ ਸਾਡੇ ਸਮਾਵਨ ਦਾ ਸੁਹਣਾ ਦਿਨ ਆਯਾ ਹੈ। [14]ਸਮੱਗਰੀ। [15]ਚੰਦਨ। [16]ਦੱਭ। [17]ਖੁਸ਼ਬੂਦਾਰ।

ਕਛਸ਼ੋਕ ਨ ਠਾਨਹ'॥੬੫॥ਸਨਿ ਅਸਬਚਨਮ੍ਰਿਦੁਲ ਜਗ ਗੁਰ ਕੇ।ਸਿੱਖਨ ਕੇ ਲੋਚਨਜਲਢਰਕੇ*।ਸਗਰੇ ਪੁਰਿ ਮਹਿਂ ਪਰਜੋ ਸੁ ਰੌਰਾ।ਰੁਦਨਕਰਤਿਭੇ ਜਿਤ ਕਿਤ ਠੌਰਾ॥੬੬॥ਅੱਸੂ ਬਦੀ ਸਪਤਮੀ ਬਾਸੁਰ। ਤਾਂਹੀ ਸਮੇ ਪ੍ਰਭੂ ਜੀ ਜਗ ਗਰ। ਤਜਨ ਸਰੀਰਹਿ ਕੀ ਬਿਧਿ ਠਾਨੀ। ਪ੍ਰਗਟੀ ਬਾਤ ਗ੍ਰਾਮ ਬਹੁ ਜਾਨੀ ॥੬੭॥ ਸੁਨਿ ਸੁਨਿ ਮਾਨਵ ਆਵਹਿਂ ਧਾਈ।ਦਰਸ਼ਨ ਕਰਹਿਂ ਜਨਮੁ ਫਲ ਪਾਈ। ਕੇਤਿਕ ਅਸੁ ਪਰ[1]ਹ੍ਵੈ ਅਸਵਾਰਾ । ਆਇਂ ਧਵਾਇ[2] ਬਿਹੀਨ ਅਵਾਰਾ[3] ॥੬੮॥ ਚਾਰ ਬਰਨ ਹਿੰਦੂ ਅਰ ਤੁਰਕਾ। ਆਵਹਿਂ ਚਲੇ ਕਰਤਿ ਜਸ ਗੁਰ ਕਾ।ਧਾਇ ਧਾਇ ਪਹੁੰਚੈਂ ਨਰ ਨਾਰੀ। ਕਹੈਂ'ਦਰਸ ਤੇ ਰਹਿਂ ਨ ਪਿਛਾਰੀ[4] ॥੬੯॥ ਦੁਰਲਭ ਦਰਸ਼ਨ ਹ੍ਵੈ ਇਕ ਬਾਰਾ। ਜਿਹ ਦਰਸੇ ਅਘ ਮਿਟੈਂ ਅਪਾਰਾ'।ਜਹਾਂ ਜਹਾਂਲਗ ਸੁਧ ਤਬ ਹੋਈ।ਕਾਜ ਬਿਸਾਰਿ ਚਲੇ ਸਭਿ ਕੋਈ ॥੭੦॥ਦੋਹਰਾ॥ਬ੍ਰਹਮਚਾਰੀ, ਜੋਗੀ, ਜਤੀ,ਤਪੀ, ਬਖਾਨਸਿ[5] ਕੋਇ। ਜਿਹ ਜਿਹ ਸੁਧ ਪਾਈ ਜਬਹਿ ਧਾਵਤਿ ਆਵਤਿ ਸੋਇ ॥ ੭੧ ॥ ਚੌਪਈ ॥ ਧਰਮਸਾਲ ਬੈਠੇ ਗੁਰ ਪੂਰਨ। ਭਵ ਜੁ ਆਮ ਕੋ ਨਾਮ ਸੁ ਚੂਰਨ[6]। ਭਈ ਆਨਿ ਕਰਿ ਭੀਰ ਅਪਾਰਹਿ । ਧੰਨਧੰਨ ਸਭਿ ਬੈਨ ਉਚਾਰਹਿਂ॥੭੨॥ਗੁਰ ਆਨਨ ਆਰੁਨਤਾ[7] ਆਈ। ਜਿਉ ਅਰਨੋਦਯ ਰੁਚਿਰ ਸੁਹਾਈ[8]। ਸਿਖ ਸੇਵਕ ਚਹੁੰ ਦਿਸ਼ਿ ਪਰਵਾਰਾ। ਬਦਨ ਕਮਲ ਜਿਨ ਕੇਰ ਅਧਾਰਾ ॥੭੩॥ ਬੇਮੁਖਤਾ ਰਜਨੀ[9] ਜਹਿਂ ਨਾਸ਼ੀ। ਛਪਿਗੇ ਉਡਗਨ ਕਲਮਲ[10] ਰਾਸੀ। ਇਸ ਬਿਧਿ ਵਹਿਰ ਨਰਨ ਕੀ ਕਥਾ। ਅਬਿ ਸੁਨੀਏ ਘਰ ਕੀ ਭੀ ਜਥਾ ॥ ੭੪॥ਦੋਹਰਾ॥ਬੈਠੇ ਪ੍ਰਭੂ ਬਿਰਾਜਹੀਂ ਜਿਉਂ ਰਸ ਸ਼ਾਂਤਿ ਸਧੀਰ[11]।ਸਿਖ ਸੇਵਕ ਕਰੁਨਾ ਮਨੋ ਧਾਰੇ ਪੁੰਜ ਸ਼ਰੀਰ[12] ॥ ੭੫ ॥ ਚੌਪਈ ॥ ਕ੍ਰਿਪਾਨਿਧਾਨ ਕਹਜੋ ਤਿਹ ਕਾਲੇ। 'ਉਠਹੁ ਸਧਾਰਨ ਜਾਇ ਉਤਾਲੇ। ਸਿਰੀ ਚੰਦ ਅਰ ਲਖਮੀ ਦਾਸ। ਤਾਂਹਿ ਹਕਾਰਿ ਆਨਿਯੇ[13] ਪਾਸ'॥੭੬॥ਸੁਨਤਿ ਰਜਾਇ ਸਧਾਰਣ ਗਇਓ।ਗੁਰੂ ਸੁਤਨ ਆਗੇ ਤਿਸ਼ਟਇਓ[14]। ਹਾਥ ਬੰਦਿ ਕੈ ਗਿਰਾ ਉਚਾਰੀ,

---

[1]ਘੋੜਿਆਂ ਪਰ। [2]ਦੌੜਾਂਦੇ। [3]ਬਿਨਾਂ ਦੇਰ ਦੇ। [4]ਪਿੱਛੇ ਨਾ ਰਹਿ ਜਾਈਏ। [5]ਬਾਨ ਪ੍ਰਸਤੀ [ਸੰਸ:,ਵੈਖਾਨਸਃ] [6]ਸੰਸਾਰਕ ਰੋਗਾਂ ਨੂੰ ਜਿਨ੍ਹਾਂ ਦਾ ਨਾਮ ਚੂਰਨ ਵਤ ਹੈ। [7]ਮੁੱਖ ਤੇ ਲਾਲੀ। [8]ਜਿਵੇਂ ਸੂਰਜ ਉਦੇ ਪਰ ਮਨੋਹਰ ਸ਼ੋਭਦੀ ਹੈ। [9]ਰਾਤ। [10]ਤਾਰਿਆਂ ਰੂਪੀ ਪਾਪ। [11]ਧੀਰਜ ਸਣੇ। [12]ਕਰੁਨਾ ਰਸ (ਵਿਰਾਗ) ਨੇ ਮਾਨੋ ਧਾਰਨ ਕੀਤੇ ਹਨ ਬਹੁਤ ਸਰੀਰ। [13]ਬੁਲਾਦਿ ਲਿਆਈਏ। [14]ਖੜਾ ਹੋਇਆ। *ਪਾ:–ਫਰਕੇ।

'ਸ੍ਰੀ ਪ੍ਰਭੁ ਕੀ ਭੀ ਆਜ ਤਿਆਰੀ॥77॥ ਤੁਮ ਕੋ ਅਪਨੇ ਨਿਕਟ ਹਕਾਰਾ। ਚਲਹੁ ਹਦੂਰ ਨ ਕਰਹੁ ਅਵਾਰਾ'। ਗਿਰਾ ਸਧਾਰਨ ਜਲ ਕੀ ਨ੍ਯਾਈ। ਮੈਨ ਸਮਾਨ[1] ਨ ਤਿਨਹਿਂ ਛੁਆਈ[2] ॥ ੭੮ ॥ ਰਿਦੇ ਅਸ਼ਰਧਾ ਜਿਨ ਕੇ ਭਾਰੀ। ਇਸ ਪ੍ਰਕਾਰ ਮਖ ਗਿਰਾ ਉਚਾਰੀ। 'ਕੈਸੇ ਹੋਤਿ ਅਚਾਨਕ ਐਸੇ। ਸੁਖ ਅਨੰਦ ਮੈਂ ਬੈਸੇ ਜੈਸੇ॥7੯॥ ਹਮ ਕੋ ਆਵਤਿ ਨਹਿਂ ਪਰਤੀਤੇ। ਗੈਨ ਪ੍ਰਸੂਨ ਗੰਧਿ ਇਹ ਰੀਤੇ[3]'। ਸੁਨਤਿਓਂ ਤਬੈ ਸਧਾਰਨ ਆਯੋ।ਜਿਉਂ ਤਿਨ ਕਹ੍ਯੋ ਸੁ ਗੁਰੂ ਸੁਨਾਯੋ ॥ ੮੦ ॥ ਸੇਵਕ ਸਿੱਖ ਬਿਲੋਚਨ[4] ਬਾਰੀ[5]। ਬਹ੍ਯੋ ਜਾਤਿ ਪ੍ਰਭੁ ਦਰਸ ਨਿਹਾਰੀ। ਧੁਨਿ ਸੁ ਕੀਰਤਨ ਕੀ ਤਿਹ ਕਾਲਾ। ਸੁਨਿ ਪਵਿ*ਦ੍ਰਵਤ ਕਠੋਰ ਬਿਸਾਲਾ[6] ॥੮੧॥ਦੋਹਰਾ॥ ਤਬੈ ਸਥਲ ਲਿਪਵਾਇਕੇ ਬਹੁਰੋ ਕੁਸ਼ਾ ਡਸਾਇ[7]†। ਜੈ ਜੈ ਕਾਰ ਚੁਫੇਰ ਹ੍ਵੈ ਕਹੈਂ 'ਧੰਨ' ਬਿਸਮਾਇ ॥੮੨॥ਚੌਪਈ॥ਗਈ ਸੁਲਖਣੀ ਢਿਗ ਸੁਧ ਸੋਊ।'ਬਚਨ ਨ ਮਾਨ੍ਯੋ ਪੁੱਤ੍ਰਨ ਦੋਊ। ਨਿਸ ਕੇ ਲਗੇ ਸਮਾਵਨ ਸਾਈਂ। ਥਾਇੰ ਲਿਪਾਇ ਕੁਸ਼ਾ ਬਿਛ-ਵਾਈ' ॥ ੮੩ ॥ ਉਠੀ ਗਮਨ ਕੀਨੋ ਤਿਨ ਤੂਰਨ। ਆਈ ਜਹਿਂ ਬੈਠੇ ਪ੍ਰਭੁ ਪੂਰਨ। ਭੀਰ ਬਿਲੋਕਤਿ ਬਿਸਮੈਂ ਹੋਈ।ਬਾਰਿ ਬਿਲੋਚਨ ਭਰਿ ਕਰਿ ਰੋਈ ॥ ੮੪ ॥ ਸ਼ਰਧਾ ਉਪਜੀ ਰਿਦੇ ਬਿਸ਼ਾਲਾ। ਮਸਤਕ ਟੇਕਨ ਕਿਯ ਤਿਹ ਕਾਲਾ। ਸ੍ਰੀ ਗੁਰ ਅਵਲੋਕਤਿ ਜਬਿ ਆਈ।ਬੋਲੇ ਗਿਰਾ ਸਰਲ ਸੁਖ-ਦਾਈ॥੮੫॥ ਦੋਹਰਾ ॥ 'ਜੋ ਤੁਝ ਉਰ ਅਭਿਲਾਖ ਹੈ ਕਰਿ ਲੀਜੈ ਸੋ ਬਾਤ। —ਮਿਲਿ ਕਰਿ ਹੌਂ ਬੋਲੀ ਨਹੀਂ[8]—ਬਹੁਰ ਨ ਕਹਿਂ ਪਸ਼ਚਾਤ[9]'॥੮੬॥ਚੌਪਈ॥ ਸੁਨਿ ਕਰਿ ਦੀਨ ਭਈ ਇਹਬਾਨੀ।ਲਤਾ[10]ਵਾਤ[11] ਤੇ ਜਿਉਂ ਕੁਮਲਾਨੀ। ਹਾਥ ਬੰਦਿ ਹੁਇ ਨਿੰਮ੍ਰਿ[12]ਬਿਸ਼ਾਲਾ।ਬੋਲੀ ਬਚਨ'ਸੁਨਹੁ ਪ੍ਰਭੁ ਦਯਾਲਾ! ॥ ੮੭ ॥ ਭਲਕੇ ਹੈ ਸ਼ਰਾਧ ਤੁਹਿ ਤਾਤਾ[13]‡। ਜਿਉਂ ਭਾਵਹਿ ਤਿਉਂ ਕਰਿ

[1](ਉਨ੍ਹਾਂ ਦੇ)ਮੋਮ ਵਰਗੇ(ਦਿਲਾਂ ਤੇ)।[2]ਨਾ ਪੋਹੀ।[3]ਅਕਾਸ਼ ਦੇ ਫੁੱਲਾਂ ਦੀ ਸੁਗੰਧੀ ਵਾਂਙੂ ਇਹ ਗੱਲ (ਨਾ ਮੰਨਣ ਯੋਗ)ਹੈ। [4]ਨੇਤ੍ਰਾਂ ਵਿਚੋਂ। [5]ਜਲ। [6]ਭਾਵ ਕਰੜਾ ਪੱਥਰ ਬੀ ਪੰਘਰਦਾ ਹੈ। [7]ਦੱਭ ਵਿਛਾਕੇ। [8](ਅੰਤ ਵੇਲੇ)ਮਿਲ ਕਰਕੇ ਗੱਲ ਬਾਤ ਨਹੀਂ ਕੀਤੀ।[9]ਪਿੱਛੋਂ ਇਹ ਗੱਲ ਨਾ ਕਹਿਣੀ। [10]ਵੇਲ। [11]ਹਵਾ। [12]ਨਿੰਮ੍ਰਤਾ ਵਾਲੀ ਹੋਕੇ। [13]ਆਪ ਜੀ ਦੇ ਪਿਤਾ ਜੀ ਦਾ।

*ਪਾ:—ਪਬ, ਧਵ। †ਐਸੇ ਵਹਿਮ ਰੱਬ ਦੇ ਘਰ ਸੰਭਵ ਨਹੀਂ।

‡ਨਾਨਕ ਪ੍ਰਕਾਸ਼ ਉੱਤਰਾਰਧ ਅਧ੍ਯਾਯ੬ ਅੰਕ੪੦ ਤੋਂ ੫੨ ਤੱਕ ਗੁਰੂਜੀ ਨੇ ਆਪਣੇ ਪਿਤਾ ਜੀ ਨੂੰ ਦਿਖਾਇਆ ਸੀ ਕਿ ਸਾਰੇ ਪਿਤਰ ਮੁਕਤ ਹੋ ਚੁਕੇ ਹਨ। ਫਿਰ ਗੁਰੂ ਜੀ ਨੇ

(ਬਾਕੀ ਨੋਟ ਵੇਖੋ ਅਗਲੇ ਪੰਨੇ ਦੇ ਹੇਠਾਂ)

ਸੁਖਦਾਤਾ। ਭਲੀ ਬਾਤ ਜੇ ਕਰਹੁ ਸ਼ਰਾਧੂ। ਬਹੁਰ ਸਮਾਵਹੁ ਬਾਧਾ ਬਾਧੂ[1]! ॥ ੮੮ ॥ ਕਰੁਨਾਨਿਧ ! ਤੁਮਰੇ ਕਰ ਮਾਂਹੀ। ਮੇਟਨ ਰਚਨ ਤ੍ਰਿਲੋਕ ਜਿ ਆਹੀ। ਦੇਹਿ ਤਜਨ ਅਰ ਜੀਵਨ ਸੋਈ। ਰਾਵਰਿ ਕੇ ਅਨੁਸਾਰੀ ਹੋਈ[2]" ॥੮੯॥ਦੋਹਰਾ॥ਦੇਖਿ ਦੀਨਤਾ ਤਾਂਹਿਕੀ ਬੈਨ ਸੁਨੇ ਸ਼ੁਭ ਰੀਤਿ। ਬੋਲੇ ਗਿਰਾ ਸੁਹਾਵਨੀ ਸਿਖ ਸੇਵਕ ਕੇ ਮੀਤ ॥੯੦॥ ਚੌਪਈ ॥ 'ਚੋਣੀ ! ਬਚਨ ਰੁਚਿਰ ਤੈਂ ਕਹੇ। ਸੌਜ ਤਿਆਰ ਕਰਹੁ ਹਮ ਰਹੇ।ਕਰਹਿਂ ਸ਼ਰਾਧ ਅਸ਼ਟਮੀਬਾਸੁਰ। ਪੁਨ ਨੌਮੀ ਦਿਨ ਸਗਰੋ ਰਹਿ ਕਰਿ॥੯੧॥ਦਸਮੀ ਕੇ ਦਿਨਹੋਇ ਤਯਾਰੀ। ਰਾਖਹੁ ਸੌਜ ਉਠਾਵਹੁ ਸਾਰੀ'। ਕੁਸ਼ਾ ਗੁਲਾਬ ਪਟੀਰ[3] ਉਚਾਏ। ਰਖਵਾਏ ਸਭਿਹੀ ਇਕ ਥਾਏਂ॥੯੨॥ਇਸ ਬਿਧਿ ਸੁਨਿ ਕੈ ਸਭਿ ਨਰ ਨਾਰੀ। ਹਰਖੇ ਰਿਦੇ ਭਯੋ ਸੁਖ ਭਾਰੀ। ਧੰਨ ਧੰਨ ਅਰ ਜੈ ਜੈ ਕਾਰਾ।ਹੋਤਿ ਭਯੋ ਤਿਹਕਾਲ ਅਪਾਰਾ ॥ ੯੩ ॥ ਦੋਹਰਾ ॥ ਸੋਖ ਬਾਰਿ ਬਾਰਜ ਦੁਖੀ, ਬਰਖਨੋ ਮਾਨਹੁ ਬਾਰਿ[4]। ਕਹਹਿਂ ਪਰਸਪਰ ਮਿਲਿ ਤਬਹਿ 'ਦਰਸ ਕਰਹਿਂ ਦਿਨ ਚਾਰ' ॥੯੪॥ ਚੌਪਈ ॥ ਰਹਤਿ ਭਏ ਸਭਿ ਪੁਰਿ ਕਰਤਾਰਾ। ਸ਼ਬਦ ਪਢਹਿਂ ਪੁਨ ਕਰਤਿ ਬਿਚਾਰਾ। ਦੇਖਤਿ ਸਫਲ ਕਰਹਿਂ ਨਿਜ ਲੋਚਨ। ਪਾਵਹਿਂ ਸੁਖ ਭੇ ਸੰਕਟ ਮੋਚਨ[5] ॥੯੫॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰਧੇ 'ਸਮਾਵਨ ਕੋਪ੍ਰਸੰਗ' ਬਰਨਨੰ ਨਾਮ ਚਤੁਰ ਪੰਚਾਸਮੋਂ ਅਧਯਾਯ ॥ ੫੪ ॥

---

[1]ਹੇ ਪੀੜ ਨਾਸ਼ਕ ! [2]ਹੈ। [3]ਚੰਦਨ। [4]ਜਲ ਸੁੱਕ ਜਾਣ ਤੇ ਦੁਖੀ ਕਮਲ ਪਰ ਜਿਵੇਂ ਸੀਂਹ ਵੱਸ ਪਵੇ। [5]ਦੁਖ ਨਾਸ਼ ਹੋਏ।

[ਪਿਛਲੇ ਪੰਨੇ ਦੀ ਬਾਕੀ ਟੂਕ]

ਆਪਣੇ ਪਿਤਾ ਜੀ ਨੂੰ ਆਤਮ ਦਾਨਦੇਕੇ ਮੁਕਤ ਕੀਤਾ ਤੇ ਦੱਸਿਆਸੀ ਕਿ ਮੁਕਤ ਪੁਰਖਨੂੰ ਸ਼੍ਰਾਧ ਦੀ ਲੋੜ ਨਹੀਂ। ਫਿਰ ਇਹ ਲਿਖਣਾ ਕਿ ਸ਼੍ਰਾਧ ਲਈ ਸ਼੍ਰੀ ਮਾਤਾ ਜੀ ਦੀ ਬਿਨੇ ਕਰਨ ਤੇ ਆਪ ਸਚਖੰਡ ਜਾਣ ਤੋਂ ਰੁਕ ਗਏ ਕੇਵਲ ਹਿੰਦੋਲੀਏ ਦਾ ਆਖੇਪ ਹੈ, ਜਿਸ ਨੂੰ ਕਵਿ ਜੀ ਨੇ ਬੀ ਦੂਰ ਨਹੀਂ ਕੀਤਾ। ਸਾਖੀਆਂ ਲਿਖਣ ਵਾਲੇ ਲਿਖਦੇ ਲਿਖਦੇ ਗੁਰੂ ਜੀ ਨੂੰ ਐਉਂ ਵਰਣਨ ਕਰਨ ਲਗ ਜਾਂਦੇ ਹਨ ਜਿਵੇਂ ਓਹ ਆਪ ਅਲਪੱਗ ਹੁੰਦੇ ਹਨ। ਸਰਬੱਗ ਦੀ ਗਤੀ, ਸਰਬੱਗ ਦੇ ਅਟੱਲ ਵਾਕ, ਸਰਬੱਗ ਦੀ ਪੂਰਨ ਦ੍ਰਿਸ਼ਟੀ ਤੇ ਅਟੱਲ ਵੇਗ ਉਹਨਾਂ ਨੂੰ ਯਾਦ ਨਹੀਂ ਰਹਿੰਦੇ। ਪੁਰਾਤਨ ਜਨਮ ਸਾਖੀ ਵਿਖੇ ਸ਼ਰਾਧਾਂ ਦੀ ਖ਼ਾਤਰ ਤਿੱਥ ਚਲਾਣੇ ਦੇ ਬਦਲਣ ਦਾ ਕੋਈ ਜ਼ਿਕਰ ਨਹੀਂ ਹੈ; ਨਾ ਮਹਿਮਾ ਪ੍ਰਕਾਸ਼ ਵਿਚ ਤੇ ਨਾਂਹੀ ਭਾਈ ਮਨੀ ਸਿੰਘ ਜੀ ਦੀ ਸਾਖੀ ਵਿਚ ਇਹ ਪ੍ਰਸੰਗ ਹੈ।

੫੫. [ਗੁਰੂ ਭਜਨ ਮਹਾਤਮ। ਗੁਰੂ ਸਤੋਤ੍ਰ। ਸਮਾਵਣ ਦੀ ਤਿਆਰੀ]

ਦੋਹਰਾ ॥ ਅਹੰਬੀਜ ਮਮਤਾ ਸ਼ਿਫਾ ਰਾਗ ਦ੍ਵੈਖ ਬਡ ਟਾਸ।
ਜਗ ਦਲ ਦੁਖ ਸੁਖ ਫਲ ਲਗੇ ਗੁਰ ਭਜਿ ਹੋਇ ਬਿਨਾਸ਼ ॥੧॥

[ ਅਹੰ=ਮੈਂ, ਮੈਂ ਪੁਨਾ, ਅਹੰਤਾ। ਮਮਤਾ=ਮੇਰਾ ਪਨਾ, ਮਮੱਤ੍ਰ।
ਸ਼ਿਫਾ=ਜੜ੍ਹ, ਜੜ੍ਹ ਜੋ ਜਾਲੇ ਵਾਂਙੂ ਫੈਲਾਈ ਹੈ [ ਸੰਸ:, ਸ਼ਿਫਾ ]
(ਅ) ਜੇ ਇਸ ਦਾ ਮੂਲ ਸੰਸਕ੍ਰਿਤ ਪਦ 'ਸ਼ਿੰਬਾ' ਹੋਵੇ ਤਾਂ ਅਰਥ ਹੈ ਫਲੀ (ੲ) ਪਾਠਾਂਤ੍ਰ ਲਿਖਤ ਵਿਚ ਕਿਤੇ ਕਿਤੇ 'ਸਿਟੇ' ਭੀ ਹੈ, ਸਿੱਟੇ ਜੋ ਕਣਕ ਆਦ ਨੂੰ ਫਲ ਪੈਂਦੇ ਹਨ।
ਰਾਗ=ਪਿਆਰ। ਦ੍ਵੈਖ=ਵੈਰ। ਟਾਸ=ਟਾਹਣ। ਦਲ=ਪੱਤੇ। ]

**ਅਰਥ**—ਅਹੰਤਾ (ਰੂਪੀ) ਬੀਜ ਹੈ, ਮਮਤਾ (ਰੂਪੀ) ਜੜ੍ਹ ਹੈ, ਰਾਗ ਦ੍ਵੈਖ ਵਡੇ ਟਾਹਣ ਹਨ, ਜਗਤ (ਵਿਚ ਦਿੱਸ ਰਹੇ ਜੀਵ) ਪੱਤੇ ਹਨ, ਦੁਖ ਸੁਖ (ਇਨ੍ਹਾਂ ਪਤਿਆਂ ਦੇ ਵਿਚ) ਫਲ ਲੱਗੇ ਹਨ (ਜਿਸ ਅੱਗ੍ਯਾਨ ਰੂਪੀ ਬ੍ਰਿਛ ਨੂੰ, ਹੇ ਮਨ) ਗੁਰੂ ਨੂੰ ਭਜ (ਜੋ ਇਸ ਦਾ) ਨਾਸ਼ ਹੋਵੇ।

ਚੌਪਈ ॥ ਸਪਤਮਿ ਬਾਸੁਰ[1] ਸਗਰੋ ਐਸੇ। ਬੀਤ ਗਯੋ ਬਰਨਨ ਕਿਯ ਜੈਸੇ। ਗ੍ਰਾਮਨ ਕੇ ਨਰ ਜੋ ਤਹਿਂ ਗਏ। ਪੁਰਿ ਕਰਤਾਰ ਰਹਤਿ ਸੋ ਭਏ॥੨॥ ਰੈਨ ਬਿਖੇ ਡੇਰਾ ਕਰਿ ਸੋਇ। ਜਿਨ ਮਨ ਦਰਸ਼ਨ ਪ੍ਰੇਮ ਭਿਗੋਏ। ਸਵਾ ਜਾਮ ਜਾਮਨਿ ਰਹਿ ਜਬਿਹੀ। ਸਭਿਨਿ ਸ਼ਨਾਨ ਕਿਯੋ ਉਠਿ ਤਬਿਹੀ॥੩॥ ਬਹੁਰ ਬਿਲੋਕਹਿਂ ਸਤਿਗੁਰ ਤਾਈਂ। ਪਦ ਪੰਕਜ ਪਰ ਸੀਸ ਝੁਕਾਈ। ਕਿਰਤਨ ਸੁਨਹਿਂ ਏਕ ਮਨ ਹੋਈ। ਰਿਦੇ ਬਿਕਾਰ ਨ ਬਯਾਪੇ ਕੋਈ ॥੪॥ ਅਸ਼ਟਮਿ ਦਿਵਸ[2] ਪ੍ਰਕਾਸ਼ਯੋ ਭਾਨਾ[3]। ਭੋਜਨ ਭੇ ਤਯਾਰ ਬਿਧਿ ਨਾਨਾ। ਧਰਮ-ਸਾਲ ਤੇ ਉਠਿ ਸੁਖਰਾਸਾ।ਗਏ ਸੁਲਖਣੀ ਕੇਰ ਅਵਾਸਾ॥੫॥ਬਿਧਿ ਸੋਂ ਲਗੇ ਕਰਾਵਨ ਸ਼੍ਰਾਧੂ*। ਭਜਹਿਂ ਸਾਧੁ ਜਿਹ† ਪਰਮ ਅਗਾਧੂ। ਪ੍ਰਾਪਤਿ ਮੁਕਤਿ ਲੇਇ ਜਿਨ ਨਾਮੂ। ਤਾਂਹਿ ਸ਼੍ਰਾਧ ਕਜਾ ਕਰਿਬੇ ਕਾਮੂ ॥੬॥ ਤੱਦਯਪਿ ਨਰ

[1]ਸਪਤਮੀ ਦਾ ਦਿਨ। [2]ਅਸ਼ਟਮੀ ਵਾਲੇ ਦਿਨ। [3]ਸੂਰਜ ਚੜ੍ਹਿਆ। *ਪਿਛਲੇ ਪੰਨੇ ਤੇ ਦੱਸ ਆਏ ਹਾਂ ਕਿ ਇਹ ਪ੍ਰਸੰਗ ਹਿੰਦਾਲੀਆਂ ਦੀ ਕ੍ਰਿਪਾ ਹੈ। ਅਸਲੀ ਨਹੀਂ, ਕਵਿ ਜੀ ਦੇ ਜੀ ਵਿਚ ਬੀ ਖਟਕ ਰਹੀ ਹੈ ਕਿ ਇਹ ਗਲ ਦਰੁਸਤ ਨਹੀਂ, ਜੋ ਉਹਨਾਂ ਦੀ ਇਸ ਤੁਕ, ਤੋਂ ਸਪਸ਼ਟ ਹੈ:—ਲੀਲ੍ਹਾ ਕਰਹੀਂ ਨਰਕ ਨਿਵਾਰਨ। (ਅੰਕ ੭) ਆਪ ਮੰਨ ਰਹੇ ਹਨ ਕਿ—ਪ੍ਰਾਪਤਿ ਮੁਕਤਿ ਲੇਇ ਜਨ ਨਾਮੂ। ਤਾਹਿਂ ਸ਼੍ਰਾਧ ਕਜਾ ਕਰਿਏ ਕਾਮੂ। (ਅੰਕ ੬)। ਸਭ ਤੇ ਵਡੀ ਉਗਾਹੀ ਸ੍ਰੀ ਗੁਰੂ ਜੀ ਦੀ ਆਪਣੀ ਬਾਣੀ ਹੈ ਜੋ ਐਉਂ ਫੈਸਲਾ ਕਰਦੀ ਹੈ—ਆਇਆ ਗਇਆ ਮੁਇਆ ਨਾਉ ॥ ਪਿਛੈ ਪਤਲਿ ਸਦਿਹੁ ਕਾਵ ॥ ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥

†ਪਾ:—ਜਿਹ ਮਧ ਰਾਜਹਿਂ।

ਮਿਰਯਾਦਾ ਪਾਰਨ[੧]। ਲੀਲ੍ਹਾ ਕਰਿਹੀਂ ਨਰਕ ਨਿਵਾਰਨ। ਹੁਤੀ ਸ੍ਰਾਧ ਕੀ ਬਿਧਿ ਜੋ ਸਾਰੀ। ਭਲੀ ਪ੍ਰਕਾਰ ਕੀਨਿ ਅਘਹਾਰੀ[੨] ॥ ੭ ॥ ਉਠਿ ਪੁਨ ਗਮਨੇ ਦੇਗ਼ ਸਥਾਨਾ।ਸਰਬ ਬਿਲੋਕੇ ਭੋਜਨ ਨਾਨਾ*।ਠੌਰ ਠੌਰ ਨਰ ਭੇਜਿ ਬੁਲਾਏ। ਸੁਨਿ ਆਇਸੁ ਸਭਿ ਹੀ ਚਲਿ ਆਏ ॥ ੮ ॥ ਪੰਡਿਤ ਸੰਨਯਾਸੀ ਬੈਰਾਗੀ।ਜੋਗੀ ਪੁਨ ਆਏ ਬਡਭਾਗੀ। ਅਵਰ ਭੇਖ ਕੇਤਿਕ ਤਹਿੰ ਆਏ†। ਸਭਿ ਗੁਰ ਪਾਂਤਹਿਪਾਂਤਿ[੩] ਬਸਾਏ।੯॥ ਚਾਰ ਬਰਨ ਹਿੰਦੂ ਤਿਹ ਥਾਈਂ। ਭਿੰਨ ਭਿੰਨ ਸਭਿ ਦੀਨ ਬਿਠਾਈ।ਮਿਲੇ ਬਹੁਤ ਸਿੱਖ ਸੇਵਕ ਬ੍ਰਿੰਦਾ। ਪਾਂਤਿ ਬਸਾਈ[੪] ਸ੍ਰੀ ਸੁਖਕੰਦਾ ॥ ੧੦ ॥ ਆਇਸੁ ਦੀਨ ਅਰਾਲਕ[੫] ਤਾਈਂ। 'ਪ੍ਰਥਮੇ ਸੱਤਿਨਾਮ ਮੁਖ ਗਾਈ। ਸਭਿ ਕੋ ਦਿਹੁ ਅਹਾਰ ਬਰਤਾਈ। ਜੋ ਕੋ ਚਹੈ ਸੁ ਦਿਹੁ ਪਹੁੰਚਾਈ' ॥ ੧੧ ॥ ਊਚੇ ਥਲ ਪਰ ਬੈਠੇ ਸੁਾਮੀ। ਸਭਿਨਿ ਬਿਲੋਕਤਿ ਅੰਤਰਜਾਮੀ।। ਪ੍ਰੋਸਨ ਲਗੇ[੬] ਅਹਾਰ ਘਨੇਰਾ। ਬਹੁਤ ਰਸੋਈਏ ਹੈਂ ਬਿਨ ਦੇਰਾ ॥ ੧੨ ॥ ਇਕ ਬਾਰ ਦੇ ਆਵਹਿੰ ਜਾਂਹੀ। ਬਹੁਰ ਨ ਜਾਚਨ ਕੀ ਰਹਿ ਚਾਹੀ। ਜਹਿੰ ਮਾਨਵ ਕੀ ਗਿਨਤੀ ਨਾਂਹੀ। ਸਭਿਨਿ ਦੀਨ ਕੋ ਛੂਛ ਨ ਆਹੀ ॥ ੧੩ ॥ ਪੰਚਾਂਮ੍ਰਿਤ[੭] ਕਚੌਰੀ ਪੂਰੀ। ਪਾਇਸ[੮] ਪੂਪ[੯] ਸਾਦ ਜਿਨ ਭੂਰੀ[੧੦]।ਸਿਤਾ[੧੧]ਘ੍ਰਿਤ ਬਹੁ ਊਪਰ ਪਾਏ। ਦਧਿ[੧੨] ਸਲ-ਵਨ[੧੩] ਨੀਕੇ ਮਨ ਭਾਏ ॥ ੧੪ ॥ ਸੂਖਮ ਚਾਵਰ ਪਹਿਤ[੧੪] ਜੁ ਚਾਹੀ। ਤੁਰਤ ਪੁਚਾਵਹਿੰ ਸਭਿ ਕੇ ਪਾਹੀ। ਭਯੋ ਅਹਾਰ ਅਖੁਟ ਸਭਿ ਭਾਂਤੀ। ਬਿਸਮ ਭਏ ਗਤਿ ਕਿਨੈ ਨ ਜਾਤੀ ॥ ੧੫ ॥ ਸਰਬ ਅਘਾਇ ਉਠੇ ਜਿਹ ਕਾਲਾ। ਕਹਯੋ ਅਰਾਲਕ ਸੰਗ ਕ੍ਰਿਪਾਲਾ। 'ਲੇਹੁ ਅਚਵ ਅਬਿ ਆਪ ਅਹਾਰਾ। ਬਹੁਰ ਦੇਗ਼ ਕੀ ਕੀਜੈ ਕਾਰਾ ॥ ੧੬ ॥ ਜਾਮ ਜਾਮਨੀ ਲੌ[੧੫] ਜੋ ਕੋਈ। ਆਵਹਿ ਜੇ,ਅਚਵਾਉ[੧੬] ਰਸੋਈ'। ਅਸ ਕਹਿ ਧਰਮ ਸਾਲ ਪ੍ਰਭੁ ਆਏ।ਬੈਠੇ ਨਰ ਦਰਸਹਿੰ ਸੁਖ ਪਾਏ।੧੭।ਦੂਰ ਦੂਰ ਲੌ ਸੁਧ ਅਸ ਹੋਈ। 'ਲਗੇ ਸਮਾਵਨ ਜਗ ਗੁਰ ਜੋਈ'। ਸੁਨਿ ਸੁਨਿ ਧਨੀ ਸ਼ਾਹ ਜੇ ਰਾਜਾ।ਤੂਰਨ

---

[੧]ਪਾਲਣ ਲਈ। [੨]ਪਾਪ ਨਾਸ਼ਕ ਗੁਰੂ ਜੀ ਨੇ। [੩]ਪੰਗਤੀਆਂ ਲੁਆ ਕੇ। [੪]ਪੰਗਤਾਂ ਬਿਠਾਈਆਂ। [੫]ਰਸੋਈਏ। [੬]ਪਰੋਸਨ ਲਗੇ। [੭]ਕੜਾਹ। [੮]ਖੀਰ। [੯]ਪੂੜੇ। [੧੦]ਬੜੇ ਸੁਆਦ ਵਾਲੇ। [੧੧]ਖੰਡ। [੧੨]ਦਹੀਂ। [੧੩]ਸਲੂਣੇ। [੧੪]ਦਾਲ। [੧੫]ਪਹਿਰ ਰਾਤ ਬੀਤੀ ਤਕ। [੧੬]ਛਕਾਓ।

*ਪ੍ਰਾ:-ਚਉਂਕਾ ਠਾਨ ਸੁੰਦਰ ਅਸਥਾਨਾ। ਸਰਬ ਬੋਲ ਕੈ ਦਿਜਨ ਬਖਾਨਾ।

†ਕਵਿ ਜੀ ਕਰਤਾਰ ਪੁਰ ਨੂੰ ਮਾਨੋ ਕਾਂਸ਼ੀ ਵਰਣਨ ਕਰ ਰਹੇ ਹਨ, ਜੋ ਅਜੇ ਨਿੱਕੀ ਜੇਹੀ ਬਸਤੀ ਸੀ, ਰੌਣਕ ਅਪਾਰ ਸੀ ਪਰ ਆਣ ਜਾਣ ਵਾਲੀਆਂ ਸੰਗਤਾਂ ਦੀ।

ਆਵਹਿਂ ਤਜਿ ਤਜਿ ਕਾਜਾ॥੧੮॥ ਹਿੰਦੂ ਤੁਰਕ ਸੁਨਹਿ ਜੋ ਕੋਈ। ਆਵਹਿ
ਧਾਇ ਦੇਖਿ ਹੈ ਸੋਈ। ਪਾਰਸ ਲੇਨਿ ਰੰਕ[1] ਜਿਮ ਦੌਰੇ। ਆਵਹਿਂ ਮਗ ਗੁਰ
ਕੇ ਚੌਫੇਰੇ ॥੧੯॥ ਨਰਨਾਰੀ ਉਰ ਧਾਰਿ ਹੁਲਾਸੂ। ਭੇ ਬਿਰਕਤ ਸਮ ਤਜੇ
ਅਵਾਸੂ[2]।ਗ੍ਰਾਮ ਨਗਰ ਜਹਿਂ ਤਹਿਂ ਸੁਧ ਹੋਈ।ਟੋਨਾ ਕਰਿ ਮੋਹੇ ਜਨੁ ਸੋਈ[3]
॥੨੦॥ ਬਰਜੇ ਰਹੈਂ ਨ ਕਿਸੁ ਪ੍ਰਕਾਰਾ। ਆਵਹਿਂ ਗਮਨੇ ਪੁਰਿ ਕਰਤਾਰਾ।
ਜਿਨਕੋ ਸ਼ਕਤਿ ਚਲਨ ਮਗ ਨਾਂਹੀ।ਦੁਰਬਲ[4] ਅੰਗਹੀਨ ਜੇ ਆਹੀਂ॥੨੧॥
ਦੋਹਰਾ ॥ ਬਾਤ ਸੁਨਹਿਂ ਜਿਸ ਨਿਕਟ ਤੇ ਸ਼੍ਰਵਨ ਦੁਆਰਾ ਸੋਇ। ਪਾਵਤਿ
ਬਲ ਜਨੁ[5] ਤਨ ਬਿਖੈ ਚਲਨ ਹਰਖ ਮਨ ਹੋਇ ॥੨੨॥ ਚੌਪਈ ॥ ਬਿਦਤ
ਭਈ ਸੁਧ ਜਹਿਂ ਤਹਿਂ ਸਾਰੇ।—ਲਗੇ ਤਜਿਨਿ ਤਨ ਪ੍ਰਥਮ ਉਚਾਰੇ[6]—।
ਜਿਹ ਜਿਹ ਸੁਨੀ, ਸ਼ਕਤਿ ਜਿਹ ਆਵਨ। ਧਾਏ ਨਰ ਨਿਜ ਦੋਖ ਨਸਾ-
ਵਨ ॥੨੩॥ ਸ਼੍ਰੀ ਮੁਖਿ ਸੋਂ ਅਸ ਆਇਸੁ ਹੋਈ। 'ਦੇਗ਼ ਅਹਾਰ ਅਚੈ ਸਭਿ
ਕੋਈ। ਨੀਚ ਕਿ ਊਚ ਰਾਇ[7] ਕੈ ਰਾਨਾ। ਭੋਜਨ ਖਾਇਂ ਦੇਗ ਤੇ ਨਾਨਾ॥
੨੪॥ਅਪਨਾ[8]ਕੋ ਨਕਰਹਿ ਪੁਰਿਆਏ[9]'।ਸੁਨਿ ਸਿੱਖਨ ਸਭਿਹੂੰਨ ਸੁਨਾਏ[10]।
ਅਸ਼ਟਮਿ ਦਿਵਸ ਬਿਤੀਤਕੋ ਸੋਈ।ਸ਼੍ਰੀ ਗੁਰ ਨਿਕਟਿਭੀਰ ਬਹੁਹੋਈ॥੨੫॥
ਇਕ ਸਹਸ ਦੋ ਸਹਸ ਕੇ ਟੋਲਾ। ਆਇ ਹਰਹਿਂ ਕਰਿ ਦਰਸ ਅਮੋਲਾ।
ਮਿਲਹਿਂ ਪਰਸਪਰ ਸੁਜਸ ਸੁਨਾਵਹਿਂ। 'ਸ਼੍ਰੀ ਨਾਨਕ ! ਸ਼੍ਰੀ ਨਾਨਕ !!'
ਗਾਵਹਿਂ॥੨੬॥ ਜੈ ਜੈਕਾਰ ਜਹਾਂ ਤਹਿਂ ਹੋਵਤਿ।ਮਨਹੁ ਕੁਕਰਮਨਿ ਕੀ ਮਲ
ਧੋਵਤਿ। ਦੇਖਹਿਂ ਕਰੁਨਾ ਦ੍ਰਿਸ਼ਟਿ ਕ੍ਰਿਪਾਲਾ। ਜਸ ਇੱਛਾ ਤਸ ਪੁਰਹਿਂ
ਦਯਾਲਾ॥ ੨੭॥ ਬਿੱਪ੍ਰ ਬੈਸ਼ ਖੱਤ੍ਰੀ ਬਹੁ ਆਏ। ਸ਼ੂਦਰ ਤੁਰਕ ਭੀਰ ਧਰਿ
ਭਾਏ।ਜੋ ਮੁਲਤਾਨ ਮਦੀਨੇ ਮਾਂਹੀ। ਮੱਕੇ ਪੀਰ ਸ਼ਕਤਿਧਰਿ ਆਹੀਂ ॥੨੮॥
ਗੁਰ ਸੁਧ ਸੁਨਤਿ ਬੇਗ ਸੋ ਆਏ। ਦਰਸ਼ਨ ਕਰਹਿਂ ਜਨਮ ਫਲ ਪਾਏ।
ਅੰਬੀਏ[11]ਬਹੁਰ ਔਲੀਏ[12]ਜੇਈ।ਹੁਤੇ ਪਿਕੰਬਰ,ਆਏ ਤੇਈ॥੨੯॥ ਸਭਿਕੋ
ਆਇਸੁ ਖਾਨ ਅਹਾਰਾ। ਬਰਤੈ ਦੇਗ਼ ਸੁ ਪ੍ਰਥਮ ਪ੍ਰਕਾਰਾ। ਜੱਦਪਿ ਅਨ-

---

[1]ਕੰਗਾਲ। [2]ਵਿਰਕਤਾਂ ਵਾਂਙੂ ਛੱਡਕੇ ਘਰਾਂ ਨੂੰ। [3]ਮਾਨੋਂ ਟੂਣੇ ਨਾਲ ਮੋਹਿਤ ਹੋਏ ਹੋਏ ਹਨ (ਦਰਸ਼ਨਾਂ ਵਾਸਤੇ), ਭਾਵ ਅਧਿਕਤਾ ਤੋਂ ਹੈ। [4]ਕਮਜ਼ੋਰ। [5]ਜਾਣ ਲਓ, (ਅ) ਮਾਨੋਂ। [6]ਭਾਵ ਪਹਿਲਾਂ ਕਹਿ ਦਿੱਤਾ ਨੇ ਕਿ ਅਸਾਂ ਹੁਣ ਸਰੀਰ ਛੱਡ ਦੇਣਾ ਹੈ। [7]ਰਾਜਾ। [8]ਭਾਵ ਆਪਣਾ ਭੋਜਨ। [9]ਭਾਵ ਕਰਤਾਰ ਪੁਰ ਆਕੇ। [10]ਸਿੱਖਾਂ ਸੁਣਕੇ ਸਭਨਾਂ ਨੂੰ ਸੁਣਾਈ ਇਹ ਗਲ। [11]ਨਬੀ ਭਾਵ ਉਚੇ ਫਕੀਰਾਂ ਤੋਂ ਹੈ। [12]ਵਲੀ।

ਗਨ ਮਾਨਵ ਭੀਰ।ਤੋਟ ਨ ਆਵਤਿ ਭਈ ਗਹੀਰਿ[1]॥੩੦॥ਦੇਖਤਿ ਬਿਸਮੈਂ ਹ੍ਵੈ ਨਰ ਜਾਂਹੀ*। ਇਤੋ ਅਹਾਰ ਆਇ ਕਿਸ ਥਾਹੀ†। ਲਖਿ ਨ ਸਕੈਂ, ! ਸਭਿ ਕੀ ਮਤਿ ਹਾਰੀ। 'ਧੰਨ ਧੰਨ ਸ੍ਰੀ ਗੁਰੂ' ਉਚਾਰੀ ॥੩੧॥ ਭੀਰ ਪ੍ਰਭੂ ਕੇ ਭਈ ਚੁਫੇਰੇ। ਬੰਦਹਿੰ, ਜਾਨਹਿੰ—ਭਾਗ ਬਡੇਰੇ। ਜਨਮ ਹਮਾਰੋ ਸਫਲੋ ਹੋਵਾ। ਜਗ ਗੁਰੁ ਕੋ ਇਸ ਛਿਨ ਮੁਖ ਜੋਵਾ—॥੩੨॥ਛਪੈ ਛੰਦ॥ ਚਉਰਾਸੀ ਜੇ ਸਿੱਧ ਨਾਥ ਨਉਂ ਜਤੀ ਮਿਲੇ ਤਬਿ। ਸੁਧ ਸੁਨਿ ਸ਼੍ਰੋਨਨ ਬਿਖੈ ਸੰਗ ਗੋਰਖ ਲੈਕੇ ਸਭਿ। ਗਮਨ ਕੀਨ ਤਤਕਾਲ ਆਇਗੇ ਪੁਰਿ ਕਰਤਾਰਾ। ਦਰਸ਼ਨ ਕਰਿ ਹਰਖਾਇ ਬਦਨ 'ਆਦੇਸ਼' ਉਚਾਰਾ। ਪ੍ਰਭੁ ਜਥਾ ਜੋਗ ਸਨਮਾਨ ਕਰਿ ਮ੍ਰਿਦੁਲ ਬਚਨ ਕਰਿ ਪਰਸਪਰ। ਪੁਨ ਤਟ ਡੇਰਾ ਐਰਾਵਤੀ ਕਰਤੈ ਰਿਦੇ ਆਨੰਦ ਭਰਿ॥੩੩॥ ਤਿਹ ਅਨਮਿਖ‡ ਮੁਖ ਭਈ ਅਰੁਨਤਾ ਜੋਤਿ ਪ੍ਰਕਾਸ਼ੀ[2]। ਸਵਿਤਾ ਦਿਪਤ ਪ੍ਰਭਾਤਿ[3], ਸਿੱਖ ਮੁਖ ਅਪਜ ਬਿਗਾਸੀ[4]। ਚਖ ਚਕੋਰ ਚਿਤਵੰਤਿ ਚੰਦ੍ਰਮਾ ਚਾਰੁ ਬਦਨ ਛਬਿ[5]। ਦਰਸ਼ਨ ਕਰਿ ਸੁਖ ਪਾਇ ਰਹੇ ਬਿਸਮਾਇ ਰਿਦੇ ਸਭਿ। ਇਸ ਬਿਧਿ ਪ੍ਰਤਾਪ ਅਦਭੁਤ ਭਯੋ ਕਹਿ ਨ ਜਾਇ ਕਵਿ ਅਲਪ ਮਤਿ। ਸਭਿ ਅਹਿਪਤ[6], ਗਣਪਤਿ[7], ਸਾਰਦਾ[8], ਲਖਿ ਨ ਸਕਹਿੰ ਜਿਹ ਅਲਖ ਗਤਿ॥੩੪॥ ਨੌਮੀ ਕੇ ਦਿਨ ਅਮਰ ਧਰੇ ਮਾਨੁਖ ਤਨ[9] ਆਇ। ਇੰਦ੍ਰ,ਚੰਦ੍ਰ,ਦਿਨਿੰਦ,ਪੌਨ ਅਲਕਿੰਦ੍ਰ[10] ਸੁਹਾਇ। ਬ੍ਰਿਹਸਪਤਿ, ਜਲਪਤਿ[11], ਜਯੰਤ[12] ਅਪਰ ਇਤਿਆਦਿਕ ਸਭਿ ਹੀ। ਤੇਤਿਸ ਕੋਟ ਸਮੂਹ ਆਨ ਪਹੁੰਚਤਿ ਭੇ ਤਬਿਹੀ। ਪੁਨਿ ਚਤੁਰ ਬੇਦ ਨਿਜ ਰੂਪ ਧਰਿ ਪ੍ਰਗਟਿ ਭਏ ਕਰਤਾਰਪੁਰਿ। ਮਿਲਿ ਅਨਿਕ ਭਾਂਤਿ ਉਸਤਤਿ

[1](ਢੇਰ) ਅਤੁਟ ਹੋ ਗਈ। [2-3]ਅਨ ਮਿਖ [ਸੰਸ:, ਅਨਿ ਮਿਖ=ਬਿਨਾਂ ਝਮਕੇ] ਇਕ ਟਕ ਬੰਨ੍ਹ ਕੇ (ਭਾਵ ਸਿੱਖ ਮੁਖ ਨੂੰ ਇਕ ਟਕ ਬੰਨ੍ਹਕੇ ਵੇਖਦੇ ਹਨ), ਗੁਰੂ ਜੀ ਦੇ ਮੁਖੜੇ ਤੇ ਲਾਲੀ ਵਾਲੀ ਜੋਤ ਪ੍ਰਕਾਸ਼ੀ, (ਜੈਸੇ ਕਿ) ਪ੍ਰਭਾਤ ਦਾ ਸੂਰਜ (ਲਾਲੀ) ਨਾਲ ਪ੍ਰਕਾਸ਼ਦਾ ਹੈ। [4]ਸਿੱਖਾਂ ਦੇ ਮੂੰਹ ਕਵਲ ਵਾਂਙੂ ਖਿੜੇ [ਅਪ+ਜ=ਕਵਲ]। [5](ਸਿੱਖਾਂ ਦੇ) ਨੇਤ੍ਰ ਚਕੋਰ ਵਾਂਙੂ ਦੇਖਦੇ ਹਨ (ਗੁਰੂ ਜੀ ਦੇ) ਸੁਹਣੇ ਮੂੰਹ ਦੀ ਚੰਦ੍ਰਮਾਂ (ਵਰਗੀ) ਛਬੀ ਨੂੰ। [6]ਸ਼ੇਸ਼ਨਾਗ। [7]ਗਣੇਸ਼। [8]ਸਰਸ੍ਵਤੀ। [9]ਮਾਨੁਖ ਤਨ ਧਾਰਕੇ। [10](ਅਲਕਾ ਪੁਰੀ ਦਾ ਮਾਲਕ ਭਾਵ) ਕੁਬੇਰ। [11]ਵਰੁਣ। [12]ਇੰਦਰ ਦਾ ਪੁਤ੍ਰ ਉਪੇਂਦ੍ਰ। (ਅ) ਰੁਦ੍ਰ।

*ਪਾ:—ਹ੍ਵੈਂ ਨਰ ਨਾਰੀ। †ਪਾ:—ਤਜਾਰੀ।

‡ਪਾ:—ਤਿਹ ਨਿਮਿਖ—ਓਹ ਹੀ ਵਕਤ (ਗੁਰੂ ਜੀ ਦੇ ਮੁਖੜੇ ਤੇ)।

ਭਨਹਿਂ ਅਤਿ ਉਤਸਵ ਕਰ ਹਰਖ ਉਰ* ॥ ੩੫ ॥

ਨਰਾਜ ਛੰਦ॥ 'ਨਮਸਤ[1] ਆਦਿ ਰੂਪਨੰ ਸਮਸਤ ਮੈਂ[2] ਬਿਰਾਜਿਹੀ। ਮਯੰਕ ਮਾਂਹਿ ਕ੍ਰਾਂਤਿ, ਮਾਰਤੰਡ ਦੀਪ ਛਾਜਿਹੀ[3]। ਸਪੰਦ ਮੈਂ ਪ੍ਰਭੰਜਨੰ ਜਲੇ ਦ੍ਰਵੰਤਿ ਰੂਪ ਹੋ[4]। ਅਕਾਸ਼ ਮੈਂ ਵਿਕਾਸ਼ ਤੂੰ, ਧਰਾ ਧ੍ਰਿਤੀ ਅਨੂਪ ਹੋ[5] ॥ ੩੬ ॥ ਸੁ ਤੇਜ ਮੈਂ ਹੁਤਾਸਨੰ, ਸਮੁੰਦ੍ਰ ਮੈ ਗੰਭੀਰਤਾ[6]। ਸੰਤੋਖ ਬਿੱਪ੍ਰ ਬ੍ਰਿੰਦ ਜੋ ਛੱਤ੍ਰੀਨ ਬੀਚ ਬੀਰਤਾ[7]। ਮਝਾਰ ਬੈਸ਼ ਬਾਨਜੰ, ਸੁ ਸੇਵ ਸ਼ੂਦ੍ਰ ਵਾਨਯੰ[8]। ਭਿਖਾਰਿ ਮਾਹਿ ਜਾਚਨਾ ਦਤਾਰ ਮਾਂਹਿ ਦਾਨਯੰ[9] ॥ ੩੭ ॥ ਨਰੇਸ਼ ਮੈਂ ਨਰੇਸ਼ਤਾ ਸੁ ਰੰਕ ਮਾਂਹਿ ਰੰਕਤਾ[10]। ਸਥਾਵਰੋ ਸਥਿਰਤਤਾ, ਚਰੀ ਬਿਖੇ ਚਰੰਤਤਾ[11]। ਕ੍ਰਿਪਾਲ ਮੈਂ ਦਯਾ ਸਰੂਪ, ਕ੍ਰੂਰਮੈ ਸੁ ਕ੍ਰੂਰਤਾ[12]। ਕਿ ਊਨ ਮਾਹਿ ਊਨਤਾ, ਸੰਪੂਰਨੰ ਸਪੂਰਤਾ[13] ॥ ੩੮ ॥ ਸਮੂਹਮੈਂ ਸਮੂਹ ਰੂਪ, ਬੀਜ ਬੀਚ ਬੀਜਤਾ[14]। ਸਰੋਸ ਮਾਂਹਿ ਰੋਸਤਾ, ਪ੍ਰਸੀਜ ਮੈਂ ਪ੍ਰਸੀਜਤਾ[15]। ਤਪੀ ਬਿਖੇ

---

[1]ਨਮਸਕਾਰ ਹੈ। [2]ਆਦਿ ਰੂਪ ਨੂੰ ਜੋ ਸਭਨਾਂ ਵਿਚ। [3]ਚੰਦ ਵਿਚ ਕ੍ਰਾਂਤੀ (ਸੁੰਦਰਤਾ ਤੁਸੀਂ ਹੋ) ਸੂਰਜ ਵਿਚ ਪ੍ਰਕਾਸ਼ (ਹੋਕੇ ਤੁਸੀਂ) ਫਬ ਰਹੇ ਹੋ। [4](ਪ੍ਰਭੰਜਨ) ਵਾਯੂ ਵਿਚ (ਆਪ) ਵੇਗ (ਰੂਪ ਹੋ), ਜਲ ਵਿਚ (ਆਪ) ਦ੍ਰਵਣ (ਵਹਿਣ) ਰੂਪ ਹੋ। [5]ਅਕਾਸ਼ ਵਿਚ (ਤੁਸੀਂ) ਫੈਲਾਵ ਰੂਪ ਹੋ, ਧਰਤੀ ਵਿਚ ਅਚਰਜ ਧੀਰਜ (ਯਾ ਟਿਕਾਉ) ਰੂਪ ਹੋ। [6]ਅਗਨੀ ਵਿਚ ਤੇਜ (ਰੂਪ ਹੋ) ਸਮੁੰਦਰ ਵਿਚ ਗੰਭੀਰਤਾ (ਰੂਪ ਹੋ)। [7]ਸਾਰੇ ਬ੍ਰਹਮਣਾਂ ਵਿਚ ਸੰਤੋਖ (ਰੂਪ ਹੋ) ਤੇ ਛਤ੍ਰੀਆਂ ਵਿਚ ਬੀਰਤਾ (ਰੂਪ ਹੋ)। [8]ਵੈਸ਼ਾਂ ਵਿਚ ਵਣਜ ਰੂਪ ਹੋ, ਸ਼ੂਦਰਾਂ ਵਿਚ (ਸੇਵ ਵਾਨਯੰ) ਸੇਵਾ ਰੂਪ ਹੋ। [9]ਭਿਖਾਰੀਆਂ ਵਿਚ ਮੰਗ (ਤੇ) ਦਾਤਿਆਂ ਵਿਚ ਦਾਨ ਰੂਪ ਹੋ। [10]ਰਾਜਿਆਂ ਵਿਚ ਰਾਜ (ਰੂਪ ਹੋ) ਕੰਗਾਲਾਂ ਵਿਚ ਗ਼ਰੀਬੀ (ਰੂਪ ਹੋ)। [11]ਸਥਾਵਰ (=ਨਾ ਟੁਰਨ ਵਾਲੇ, ਪੱਥਰ ਬ੍ਰਿਛ ਆਦਿ) ਵਿਚ ਟਿਕਾਉ (ਤੇ) ਚੱਲਣ ਵਾਲਿਆਂ ਵਿਚ ਚਾਲ (ਰੂਪ ਹੋ)। [12]ਕ੍ਰਿਪਾਲੂ ਵਿਚ ਕ੍ਰਿਪਾ, ਤੇ ਕਠੋਰ ਵਿਚ ਕਰੜਾਈ ਰੂਪ ਹੋ। [13]ਊਣਿਆਂ ਵਿਚ ਊਣਤਾ, ਸੰਪੂਰਨ ਵਿਚ ਪੂਰਨਤਾ(ਰੂਪ ਹੋ)। [14]ਸਮੂਹ ਵਿਚ ਤੁਸੀਂ ਸਾਰਾਪਨ, (ਤੇ)ਬੀਜ ਵਿਚ ਬੀਜਤਾਈ(ਪੁੰਗਰਣ) ਰੂਪ ਹੋ। [15]ਗੁਸੈਲਾਂ ਵਿਚ ਗੁੱਸਾ ਰੂਪ ਹੋ (ਤੇ) ਪ੍ਰਸੰਨਾਂ ਵਿਚ ਪ੍ਰਸੰਨਤਾ ਰੂਪ ਹੋ।

*ਇਥੇ ਕਵਿ ਜੀ ਦੀ ਇਸ਼ਟਪਤੀ ਯਾਦ ਰਖਣ ਵਾਲੀ ਹੈ, ਪਹਿਲੇ ਦੱਸ ਆਏ ਹਨ ਕਿ ਸਾਰੇ ਨਬੀ, ਵਲੀ, ਫਕੀਰ, ਪੀਰ; ਹੁਣ ਦੱਸਦੇ ਹਨ, ਸ਼ੇਸ਼ ਨਾਗ, ਗਣੇਸ਼, ਸਰਸ੍ਵਤੀ ਇੰਦਰ, ਚੰਦ, ਸੂਰਜ, ਪੌਣ, ਕੁਬੇਰ, ਬ੍ਰਹਸਪਤ, ਵਰੁਣ, ਉਪੇਂਦ੍ਰ, ਤੇਤੀ ਕਰੋੜ ਦੇਵਤੇ, ਤੇ ਚਾਰੋਂ ਵੇਦ (ਮਨੁਖ ਰੂਪ ਧਾਰਨ ਕਰਕੇ) ਸਾਰੇ ਆਏ ਤੇ ਸਤਿਗੁਰ ਦਾ ਸਤੋਤ੍ਰ ਗਾਉਣ ਲੱਗੇ ਜੋ ਅਗੇ ਦੇਂਦੇ ਹਨ। ਇਥੇ ਆਪ ਨੇ ਸਫੁਟ ਦਸ ਦਿੱਤਾ ਹੈ ਕਿ ਸਭਨਾਂ ਦੇਵੀ ਦੇਵਤਾ, ਵਲੀ, ਫਕੀਰ, ਵੇਦ ਆਦਿ ਨੂੰ ਸਤਿਗੁਰਾਂ ਦਾ ਯਸ਼ ਕਰਨ ਵਾਲੇ ਸ਼ਰਧਾਲੂ ਦੀ ਪਦਵੀ ਆਪ ਦੇਂਦੇ ਹਨ, ਗੁਰੂ ਜੀ ਸਭਨਾਂ ਤੋਂ ਉੱਚੇ ਹਨ।

ਤਪੀਤਤਾ, ਪ੍ਰਕਾਸ਼ ਮੈਂ ਪ੍ਰਕਾਸ਼ਤਾ[੧] । ਜਿ ਤੱਤ ਗਜ੍ਯਾਤ ਮਾਨਵੇ ਸੁ ਤਾਂਹਿ ਐਸ ਭਾਸਤਾ[੨] ॥ ੩੯ ॥ ਪ੍ਰਭੂ ਸਮਸਤ ਲੋਕ ਕੇ ਸਮਸਤ ਕੇਰ ਕਾਰਣੈਂ[੩] । ਸੁਮਸਤ ਕੋ ਸਮ੍ਹਾਰਿ ਕੈ[੪] ਕਰੈਤਿ ਪ੍ਰੱਤਿਪਾਰਣੈਂ[੫] । ਸਮਸਤ੍ਰ ਕੇ ਸੰਘਾਰਕੇ ਸਮਾਨ ਕੋਇ ਔਰ ਨਾਂ[੬] । ਜਹਾਂ ਤਹਾਂ ਬਿਰਾਜਤੇ* ਕਹੂੰਕ ਊਨ ਠੌਰ ਨਾਂ[੭] ॥ ੪੦ ॥ ਸਮਸਤ ਬੀਚ ਤੂੰ ਬਸੈਂ, ਸਮਸਤ ਮਾਂਹਿ ਤੋਹਿ ਹੈਂ[੮] । ਮਿਲੋ ਨਿਰਾਲਮਾ ਰਹੈਂ,ਅਲੇਪ ਹੈਂ ਅਮੋਹ ਹੈਂ[੯]।ਅਨਾਦਿਤੂੰ, ਅਜਾਦਿ[੧੦] ਤੂੰ, ਸਕੈ-ਵਲੈਂ[੧੧],ਅਕਾਰਣੋ। ਅਸੰਗ ਹੋ,ਅਭੰਗ ਹੋ, ਅਨੰਗ ਦੋਖ ਹਾਰਣੈਂ[੧੨] ॥ ੪੧ ॥ ਅਨੰਤ, ਸ੍ਰੀ ਮਹੰਤ,ਸਰਬ ਕੰਤ[੧੩], ਮੋਹ ਭੰਜਨੇ । ਅਧਾਰ ਲੋਕ ਚਉਦਹੂੰ, ਅਪਾਰਰੂਪ,ਰੰਜਨੇ[੧੪]।ਨਿਰੰਜਨੇ[੧੫] ਅਗੰਜਨੈ[੧੬],ਅਸ੍ਰਿਜਨੇ[੧੭] ਸੁਜਾਨਿਧੇ[੧੮] । ਸਦੀਵ ਨੇਤਿ ਨੇਤਿ ਭੂਤ ਭਬਿਧੇ ਬਖਾਨਿਧੇ[੧੯] ॥੪੨॥ ਗੁਰੂ ਸਰੂਪ ਧਾਰਿ ਸੱਤਿਨਾਮ ਕੋ ਪਦੇਸਿਧੇ[੨੦]।ਪਖੰਡ ਕੋ ਨਿਕੰਦਿ ਕੈ ਨ ਮਾਨ ਛੋਰਿ ਲੇਸਧੇ[੨੧]। ਅਨੰਦ[੨੨], ਹੀਨ ਦੁੰਦ ਕੈ[੨੩], ਮੁਕੰਦ[੨੪], ਸਰਬ ਬੰਦ ਜੂ[੨੫] । ਨਮਸਤਧੇ[੨੬], ਨਮਸਤਧੇ,ਨਮਸਤਧੇ,ਗੁਬਿੰਦ ਜੂ॥੪੩॥ ਛਪਯ ਛੰਦ॥ ਭਾਉ ਭਗਤਿ ਬਿਸ-ਤਾਰ ਗੁਰੂ ਸਿੱਖੀ ਜਗ ਕੀਨੀ।ਪੂਰਬ ਸਾਧਨ ਮੁਕਤਿ ਕਰਤਿ ਔਰੇ ਬਿਧਿ

---

[੧]ਤਪੀਆਂ ਵਿਚ ਤਪੱਸਜਾ (ਤੇ ) ਪ੍ਰਕਾਸ਼ ਵਾਲਿਆਂ ਵਿਚ ਪ੍ਰਕਾਸ਼ਤਾ ( ਰੂਪ ਹੋ)। [੨]ਜੋ ਤੱਤ ਗਿਆਨ ਵਾਲੇ ਮਨੁੱਖ ਹਨ ਉਹਨਾਂ ਨੂੰ ਐਉਂ ਭਾਸਦਾ ਹੈ:—[੩]( ਕਿ ਤੁਸੀਂ ) ਸਾਰੇ ਲੋਕ ਦੇ ਮਾਲਕ ਹੋ, ਤੇ ਸਾਰਿਆਂ ਦਾ ਕਾਰਣ ਹੋ। [੪]ਸੰਭਾਲਕੇ। [੫]ਪਾਲਣਾ ਕਰਦੇ ਹੋ। [੬]ਸਰਬ ਦੇ ਨਾਸ਼ ਕਰਤਾ ਹੋ, ਆਪ ਦੇ ਤੁੱਲ ਹੋਰ ਕੋਈ ( ਬਲੀ) ਨਹੀਂ । [੭]ਕੋਈ ਊਣੀ ਥਾਂ ਨਹੀਂ। [੮]ਸਾਰੇ ਤੇਰੇ ਵਿਚ ਹਨ । [੯]ਮਿਲੇ ਹੋਏ ਹੋ, ( ਫਿਰ ) ਵੱਖਰੇ ਹੋ, ਅਲੇਪ ਹੋ, ਮੋਹ ਰਹਿਤ ਹੋ। [੧੦]ਬ੍ਰਹਮਾ ਦੀ ਆਦਿ ਬੀ ਤੂੰ ਹੈਂ। [੧੧]ਸਦਾ ਮੁਕਤ। ਸਕੇਵਲ ਉਹ ਹੈ ਜੋ ਕਦੇ ਕਲੇਸ਼ ਕਰਮ, ਜਨਮ ਵਿਚ ਨਹੀਂ ਆਇਆ। [੧੨]ਕਾਮ ਦਾ ਦੁਖ ਦੂਰ ਕਰਨ ਵਾਲੇ ਹੋ। ( ਅ) ਅਸ਼ਰੀਰ ਹੋ, ਦੁਖ ਹਰਤਾ ਹੋ। [੧੩]ਬੇਅੰਤ ਹੋ, ਸ੍ਰੀ ਦੇ ਵਡੇ ਹੋ, ਸਾਰੀ (ਸ੍ਰਿਸ਼ਟਿ) ਦੇ ਮਾਲਕ ਹੋ। [੧੪]ਪ੍ਰਸੰਨ ਕਰਨ ਵਾਲੇ ਹੋ। [੧੫]ਮਾਇਆ ਰਹਿਤ ਹੋ। [੧੬]ਨਾ ਗੰਜੇ ਜਾਣ ਵਾਲੇ ਹੋ। [੧੭]ਉਤਪਤੀ ਰਹਿਤ ਹੋ। [੧੮]ਸਰਬ ਜਾਨਣ ਵਾਲੇ ਹੋ। [੧੯]ਪਿਛਲੇ (ਹੁਣ ਦੇ ਤੇ) ਆਉਣ ਵਾਲੇ ਸਮੇਂ ਦੇ ਲੋਕਾਂ ਨੇ 'ਨੇਤਿ ਨੇਤਿ' ਕਿਹਾ ਹੈ। [੨੦]ਸਤਿਨਾਮ ਦਾ ਉਪਦੇਸ਼ ਦਿੱਤਾ ਹੈ (ਆਪ ਨੇ)। [੨੧]ਰਤਾ ਬੀ। [੨੨]ਅਨੰਦ ਰੂਪ ਹੋ। [੨੩]ਦੂੰਦਾਂ ਤੋਂ ਰਹਿਤ ਹੋ। [੨੪]ਮੁਕਤੀ ਦਾਤਾ ਹੋ। [੨੫]ਸਭ ਦੇ ਬੰਦਨਾਂ ਜੋਗ ਜੀ। [੨੬]ਨਮਸਕਾਰ ਹੋਵੇ। *ਪਾ:—ਬਿਰਾਜਹੀ।

ਚੀਨੀ। ਤਿਨ ਤੇ ਤੁਮਹਿਂ ਸੁਖੇਨ ਕੀਨ ਇਹੁ ਰੀਤਿ ਨਵੀਨੀ। ਗਾਡੀਰਾਹੁ ਚਲਾਇ ਨਰਨ ਕੋ ਸ਼ੁਭ ਮਤਿਦੀਨੀ। ਪ੍ਰਭੂ! ਨਮਹਿ ਨਮਹਿ ਪੁਨ ਪੁਨ ਨਮਹਿ, ਚਰਨਸ਼ਰਨ ਤਾਰਨ ਤਰਨ। ਦੁਖ ਦਰਨ, ਕਰਨ ਸੁਖ, ਹਰਨ ਅਘ,ਸ਼੍ਰੀ ਨਾਨਕ ਕਾਰਨ ਕਰਨ'॥੪੪॥ਦੋਹਰਾ॥ਕਰਿ ਉਸਤਤਿ ਇਸ ਭਾਂਤਿ ਕੀ ਰਹੇ ਨਗਰ ਕਰਤਾਰ।ਅਨਿਕ ਲੋਕ ਜਹਿਂ ਆਵਈਂ,ਹੋਵਤਿ ਜੈਜੈਕਾਰ ॥੪੫॥ ਚੌਪਈ॥ ਦਸੋ ਦਿਸ਼ਾ ਤੇ ਪੰਥਿ[1]ਬਧੇਰੇ। ਦਰਸ ਕਰਨ ਚਿਤ ਚੌਂਪ ਘਨੇਰੇ।ਆਵਹਿਂ ਚਲੇ,ਭੀਰ ਬਡ ਹੋਈ। ਜਿਨ ਕੀ ਸੰਖਯਾ[2] ਆਇ ਨ ਕੋਈ ॥੪੬॥ਪੁਰਿ ਕਰਤਾਰ ਕੋਸ ਚਉਫੇਰੇ।ਆਇ ਨਰਨ ਕੀਨੇ ਬਹੁ ਡੇਰੇ।ਸਰਬ ਰਹੇ ਨਿਸ ਮਹਿਂ ਤਿਹ ਥਾਈਂ। ਜਾਗ੍ਰਨ ਕੀਨੋ ਮਹਿਮਾ ਗਾਈ॥੪੭॥ਅਰਧ ਬਿਭਾਵਰਿ[3] ਹੋਈ ਜਬਿਹੀ।ਸ਼੍ਰੀ ਮੁਖ ਸੋਂ ਆਇਸੁ ਦੀ ਤਬਿਹੀ। 'ਚੰਦਨਯੁਤ ਘਨਸਾਰ[4] ਗੁਲਾਬਾ। ਮ੍ਰਿਗਮਦ[5] ਘਸਿ ਕਰਿ ਸਰਬ ਸ਼ਿਤਾਬਾ[6] ॥ ੪੮ ॥ ਅਪਰ ਸੁਗੰਧਿ ਸਰਬ ਮਹਿਕਾਵਹੁ। ਸਗਰੇ ਸਦਨ ਬਿਖੈ ਛਿਰਕਾਵਹੁ। ਨੀਕੀ ਆਨਹੁ ਕੁਸ਼ਾ ਬਿਛਾਵਹੁ। ਸੱਤਿਨਾਮ ਕੋ ਕੀਰਤਨ ਗਾਵਹੁ॥੪੯॥ ਜਿਤੇ ਬੇਦ ਪਾਠੀ ਦਿਜ[7] ਅਹਿਹੀਂ। ਕਰਹਿਂ ਬੇਦ ਧੁਨਿ ਬਿਲਮ ਨ ਗਹਿਹੀਂ*। ਸਰਬ ਜਿ ਨਰ ਸਤਿਨਾਮ ਉਚਾਰਹੁ। ਜਨਮ ਜਨਮ ਕੇ ਕਿਲਬਿਖ ਟਾਰਹੁ'॥੫੦॥ ਛਪੈ ਛੰਦ॥ਸੁਨਿ ਰਜਾਇ ਤਿਹ ਸਮੈਂ ਭਯੋ ਜੈਕਾਰ ਮੁਖਰਬਰ[8]। ਗਾਵਤਿ ਗੁਨ ਕਰਤਾਰ ਪ੍ਰੇਮ ਸੋਂ ਰਿਦੇ ਰਹੇ ਭਰਿ। ਦਰਸ਼ਨ

---

[1]ਪੰਥੀ, ਰਾਹੀ। [2]ਗਿਣਤੀ। [3]ਅੱਧੀ ਰਾਤ। [4]ਕਪੂਰ। [5]ਕਸਤੂਰੀ। [6]ਛੇਤੀ। [7]ਬ੍ਰਾਹਮਣ। [8](ਮੁਖਰ+ਬਰ=) ਸ੍ਰੇਸ਼ਟ ਮੂੰਹਾਂ ਤੋਂ। (ਅ) ਮੁਖਰ=ਸੰਖ। ਸੰਖ ਦੀ ਧੁਨਿ ਜੈ ਜੈ ਕਾਰ ਦੇ ਨਾਲ। (ੲ) ਮੁਖਰ ਦਾ ਅਰਥ ਸ਼ਬਦ ਬੀ ਕਰਦੇ ਹਨ, ਭਾਵ ਉੱਚੀ ਧੁਨੀ ਨਾਲ ਪਰ ਮਖਰ ਕੜਵੇ ਸ਼ਬਦ ਨੂੰ ਕਹਿੰਦੇ ਹਨ।

*ਵੇਦ ਤਾਂ ਪਿਛੇ ਕਹਿ ਆਏ ਹਨ ਕਿ ਸ੍ਰੀ ਗੁਰੂ ਜੀ ਦੀ ਉਸਤਤੀ ਵਿਚ ਸਤੋਤਰ ਉਚਾਰਨ ਕਰਦੇ ਰਹੇ ਹਨ, ਹੁਣ ਵੇਦ ਧੁਨਿ ਹੋਣ ਦਾ ਮਤਲਬ ਇਹ ਨਹੀਂ ਕਿ ਵੇਦ ਗੁਰੂ ਜੀ ਤੋਂ ਵਡੇ ਹਨ।

ਵੇਦ ਦਾ ਸ਼ੁੱਧ ਪਾਠ ਕਰਨ ਵਾਲੇ ਵੇਦ ਪਾਠੀ ਅੱਜ ਪੰਜਾਬ ਵਿਚ ਦੁਰਲੱਭ ਹਨ ਤੇ ਉਸ ਸਮੇਂ ਕਿੱਥੇ ਸਨ, ਤੇ ਕਰਤਾਰ ਪੁਰ ਪਸਿੱਤੇ ਪਾਸੇ ਦਾ ਟਿਕਾਣਾ ਸੀ, ਗਿਰਾਵਾਂ ਵਿਚ ਵੇਦ ਪਾਠੀ ਕਿੱਥੇ ? ਤੇ ਜੇ ਵੇਦਾਂ ਵਾਂਙੂ ਵੇਦ ਪਾਠੀ ਸ਼ਰਧਾ ਧਾਰ ਦੱਖਣ ਤੋਂ ਕਿ ਕਾਂਸ਼ੀ ਤੋਂ ਆ ਗਏ ਤੇ ਉਹਨਾਂ ਵੇਦ ਗਾਵੇਂ ਤਾਂ ਉਹਨਾਂ ਦੀ ਸ਼ਰਧਾ ਦੀ ਸੂਚਨਾ ਹੈ, ਸਤਿਗੁਰ ਜੀ ਤਾਂ ਵੇਦਾਂ ਤੋਂ ਊੱਚੇ ਕਵਿ ਜੀ ਨੇ ਪਿੱਛੇ ਕਹਿ ਦਿੱਤੇ ਹਨ।

ਪਰਸਤਿ ਸਕਲ ਅਧਿਕ ਕਰੁਨਾ ਰਸ ਹੋਵਹਿ। ਚਿੱਤ੍ਰ ਲਿਖੇ ਜੇ ਭੀਤ ਭਾਉ ਧਰਿ ਠਾਂਢੇ ਜੋਵਹਿ[1]। ਤਬ ਭੀਰ ਭਈ ਧ੍ਰਮਸਾਲ ਮਹਿਂ ਸ਼ਬਦ ਰਾਗ ਧੁਨਿ ਪੂਰਿਆ। ਤਹਿਂ ਗਏ ਜੁ ਨਰ ਤਿਹ ਸਮੈਂ ਪਿਖਿ ਦੋਖ ਕਰੇ ਸਭਿ ਦੂਰਿਆ ॥੫੧॥ ਬਹੁਰ ਸੁਲਖਣੀ ਆਇ ਬੰਦਿ ਕਰ ਬੰਦਨ ਕੀਨੀ। ਮਨ ਅਧੀਨ ਹ੍ਵੈ ਦੀਨ ਤੀਨ ਪਰਦੱਛਨ ਦੀਨੀ। ਲੋਚਨ ਤੇ ਜਲ ਜਾਤਿ ਬੈਠਿਗੀ ਤਬੀ ਸਮੀਪਾ। ਮੁਰਝਾਨੀ ਕੋ ਦੇਖਿ ਭਨਯੋ ਬੇਦੀ ਕੁਲਦੀਪਾ। 'ਇਕ ਸਿਖ ਜਾਹੁ ਸ੍ਰੀਚੰਦ ਢਿਗ ਲਖਮੀ ਦਾਸ ਸੰਯੁਕਤ ਜਹਿਂ। ਜਸਪਦ[2] ਲਯਾਉ ਬੁਲਾਇ ਤਿਨ, ਬਹੁਰ ਦਰਸ ਪਾਵਹਿਂ ਸੁ ਨਹਿਂ'॥੫੨॥ ਦੋਹਰਾ॥ ਸੁਨਿ ਸੇਵਕ ਗਮਨਯੋ ਤੁਰਤ ਜਾਇਕੀਨ ਅਰਦਾਸ। 'ਤੁਮਹਿ ਬੁਲਾਵਤਿ ਸਤਿਗੁਰੂ ਉਠਿਚਲੀਏ ਤਿਨ ਪਾਸ ॥ ੫੩ ॥ ਸਮਾਂ ਸਮਾਵਨ ਕੋ ਅਬੈ ਮਿਲਿ ਲੀਜੈ ਤਿਨ ਸਾਥ। ਚਹਉ ਜੁ ਕੁਛ ਬੋਲਹੁ ਸੁਨਹੁ ਧਰਹੁ ਚਰਨ ਪਰ ਮਾਥ' ॥ ੫੪॥ ਦੋਹਰਾ ॥ ਬਦਨ ਬਿਹਸ ਕੈ[3] ਬਚ ਕਹੇ 'ਦਿਵਸ ਸਪਤਮੀ ਜੈਸ। ਹਮਹਿ ਬੁਲਾਵਤਿ ਹੈਂ ਅਬੈ ਆਜ ਸਮਾਵਹਿਂ ਤੈਸ' ॥ ੫੫ ॥ ਸੋਰਠਾ ॥ ਨਹਿਂ ਆਏ ਤਿਹ ਕਾਲ ਜਾਨਹਿਂ ਮਾਨਵ ਆਨ ਜਿਉਂ[4] ।—ਏਕੰਕਾਰ ਕ੍ਰਿਪਾਲ ਰੂਪ ਧਰਯੋ—ਨਹਿਂ ਜਾਨਈਂ ॥ ੫੬ ॥ ਦੋਹਰਾ ॥ ਸੁਨਿ ਕੈ ਤਿਨ ਕੇ ਬਚਨ ਕੋ ਸਿੱਖ ਅਯੋ ਗੁਰ ਪਾਸ। ਜਿਹ ਬਿਧਿ ਤਿਨ ਉੱਤਰ ਦਯੋ ਕਰਤਿ ਭਯੋ ਅਰਦਾਸ॥੫੭॥ ਸ੍ਰੀ ਗੁਰ ਸੁਨਿ ਤੂਸ਼ਨਿ ਰਹੇ ਬੈਠੇ ਸਭਾ ਮਝਾਰ। ਬੇਦ ਸ਼ਬਦ ਧੁਨਿ ਹ੍ਵੈ ਰਹੀ ਦਰਸਹਿਂ ਲੋਕ ਹਜ਼ਾਰ ॥ ੫੮ ॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰਧੇ 'ਸਮਾਵਨ ਕੋ ਪ੍ਰਸੰਗ' ਬਰਨਨੰ ਨਾਮ ਪੰਚ ਪੰਚਾਸਮੋਂ ਅਧਜਾਯ ॥ ੫੫ ॥

੫੬. [ਗੁਰੂ ਮੇਹਰ ਯਾਚਨਾ, ਜੋਤੀ ਜੋਤ ਸਮਾਵਣ ਦੀਆਂ ਤਿਆਰੀਆਂ।]

ਸੈਯਾ—ਕਰੁਨਾ ਗੁਰ ਜਾਹਿ ਸਦਾ ਸੁਖਦਾ ਮਨ ਕੇਰ ਬਿਕਾਰ ਕਰੇ ਹਰਨਾ।
ਹਰਿ ਨਾ ਭਜਨੋ ਭਵ ਕੋ ਕਰਤਾ ਮਹਿਮਾ ਗੁਨਿਕੈ ਪਰਿਹੋ ਸ਼ਰਨਾ।
ਸ਼ਰਨਾ ਮਨ ਆਨਿ ਹੰਕਾਰ ਤਜੋ, ਥਿਰ ਹੋਤਿ ਨਹੀਂ ਤਨ ਮੈਂ ਤਰੁਨਾ।
ਤਰਨਾ ਜਗਸਿੰਧੁ ਸੁਖੇਨ ਚਹੋ, ਕਹਿਨਾ* ਲਖਿਬਾਦ, ਗਹੋ ਕਰਨਾ॥੧॥

[1] ਕੰਧਾਂ ਤੇ ਲਿਖੀਆਂ ਮੂਰਤਾਂ ਵਾਂਙੂ (ਬੁੱਤ ਬਣੇ) ਖੜੋਤੇ ਦੇਖਦੇ ਹਨ। [2] ਛੇਤੀ [ਸੰਸ:, ਸਪਦਿ]। [3] ਹੱਸਕੇ। [4] ਹੋਰਨਾਂ ਪੁਰਸ਼ਾਂ ਵਾਂਙੂ। *ਪਾ:—ਕਰਨਾ।

ਕਰੁਨਾ=ਮੇਹਰ। ਜਾਚਿ=ਮੰਗੋ। ਕਰੋ ਹਰਨਾ=ਦੂਰ ਕਰੋ।
ਹਰਿ ਨਾ=ਹਰਿ+ਨਾ=ਹਰੀ ਨੂੰ (ਅ) ਪਾਠਾਂਤ੍ਰ ਹੈ—ਹਰਿਨਾ ਭਜਨਾਂ ਭਵ ਕੋ ਤਰਨਾ, ਤਾਂ ਅਰਥ ਬਣੇਗਾ=ਹਰਿ ਨੂੰ ਭਜਨਾ ਸੰਸਾਰ ਨੂੰ ਤਰਨਾ ਹੈ।
ਭਵ=ਸੰਸਾਰ। ਗੁਨਿਕੇ=ਗੁਣਕੇ, ਸਿਮਰਕੇ।
ਸ਼ਰਨਾ=ਸ਼ਰਣ। (ਅ) ਸਰਣਾਮਨ=ਤਿਲਕ ਜਾਣ ਵਾਲਾ ਮਨ (ਆਨਿ=) ਵੱਸ ਕਰਕੇ।
ਤਰੁਨਾ=ਚੰਚਲ (ਅ) ਜੁਆਨੀ, ਫਿਰ ਤੁਕ ਦਾ ਅਰਥ ਇਹ ਬਣੇਗਾ—ਇਸ ਸਰੀਰ ਦੀ ਜੁਆਨੀ ਨਹੀਂ ਰਹਿੰਦੀ (ਇਸ ਕਰਕੇ) ਮਨ ਨੂੰ ਸ਼ਰਨੀ ਪਾਕੇ (ਜੁਆਨੀ ਦਾ) ਹੰਕਾਰ ਤਿਆਗੋ।
ਤਰਨਾ=ਤਰਕੇ ਪਾਰ ਹੋਣਾ। (ਅ) ਪਾਠਾਂਤ੍ਰ ਹੈ—ਤਰਨਾ ਜਗ ਸਿੰਧੁ ਸੁਖੇਨ ਹੀ ਹੋ ਕਰਨਾ ਲਖ ਬਾਦ ਗਹੋ ਕਰੁਨਾ। ਫਿਰ ਅਰਥ ਇਸ ਤੁਕ ਦਾ ਇਹ ਹੋਊ:—ਜਗਤ ਰੂਪੀ ਸਮੁੰਦਰ ਦਾ ਤਰਨਾ ਸੁਖੇਨ ਹੀ ਹੋ ਜਾਵੇ ਜੇ (ਸਾਈਂ) ਦੀ (ਕਰੁਨਾ=) ਮੇਹਰ ਨੂੰ ਪਕੜ ਲਓ ਤੇ ਅਪਣੀ (ਕਰਨਾ=) ਕਰਨੀ ਨੂੰ ਬਿਰਥਾ ਜਾਣ ਲਓ।

ਇਸ ਪਾਠ ਵਿਚ—'ਕਰਨਾ' ਦੀ ਮੁਰਾਦ ਹੈ, ਅਪਨਾ ਕਰਨਾ ਤੇ 'ਕਰੁਨਾ' ਤੋਂ ਮਤਲਬ ਹੈ ਸਾਈਂ ਦੀ ਮੇਹਰ। ਠੀਕ ਬੀ ਇਹੀ ਜਾਪਦਾ ਹੈ, ਕਿਉਂਕਿ ਆਰੰਭਕ ਪਦ ਇਸ ਸਿੰਘਾ ਵਿਲੋਕਨ ਸ੍ਵੈਯੇ ਦਾ 'ਕਰੁਨਾ' ਹੈ ਤੇ ਅੰਤ ਬੀ ਕਰੁਨਾ ਹੀ ਚਾਹੀਏ।

**ਅਰਥ**—ਮਨ ਦੇ ਵਿਕਾਰਾਂ ਨੂੰ ਦੂਰ ਕਰੋ (ਅਤੇ) ਗੁਰੂ ਜੀ ਦੀ ਮੇਹਰ (ਸਦਾ) ਮੰਗੋ, (ਕਿਉਂਕਿ ਇਹੀ) ਸਦਾ ਸੁਖਦਾਤੀ ਹੈ, ਹਰਿ ਨੂੰ ਸਿਮਰਨ ਨਾ ਕਰਨਾ ਸੰਸਾਰ ਨੂੰ (ਸੱਤ) ਕਰ (ਦਿਖਾਉਂਦਾ ਹੈ, ਤਾਂਤੇ ਗੁਰੂ ਜੀ ਦਾ) ਜਸ ਕਰਕੇ ਸ਼ਰਨ ਜਾ ਪਓ, (ਇਉਂ) ਮਨ ਨੂੰ ਸ਼ਰਣ ਵਿਚ ਲਿਆਕੇ ਹੰਕਾਰ ਨੂੰ ਦੂਰ ਕਰੋ (ਇਸ ਬਿਨਾ ਇਹ) ਚੰਚਲ ਤਨ ਵਿਚ ਥਿਰ ਨਹੀਂ ਹੁੰਦਾ (ਟਿਕਕੇ ਨਹੀਂ ਬਹਿੰਦਾ) (ਜੇ ਤੁਸੀਂ) ਜਗਤ ਰੂਪੀ ਸਮੁੰਦਰ ਨੂੰ ਸੌਖਾ ਤਰਨਾ ਚਾਹੁੰਦੇ ਹੋ ਤਾਂ 'ਕਹਿਣੇ' ਨੂੰ ਬ੍ਰਿਥਾ ਜਾਣੋ ਤੇ 'ਕਰਨੇ' ਨੂੰ ਪਕੜ ਲਓ।

ਦੋਹਰਾ॥ਸ੍ਰੀ ਗੁਰ ਦਰਸ਼ਨ ਦੇਵਹੀ* ਸ਼ਾਂਤਿ ਰੂਪ ਘਨ ਗਜਾਨ। ਤਿਹ ਛਿਨ ਆਇ ਸਧਾਰਨਾ ਬੋਲਜੋ ਬੰਦੇ ਪਾਨ ॥ ੨ ॥ ਚੌਪਈ ॥ 'ਚੰਦਨ, ਮ੍ਰਿਗਮਦ[1] ਸਲਲ ਘਸਾਏ। ਭਲੀ ਭਾਂਤਿ ਘਰ ਕੋ ਛਿਰਕਾਏ।ਸਗਰੋ ਅਜਰ[2] ਸੁ ਲੀਪ ਬਨਾਯੋ।ਸਭਿ ਸੁਗੰਧਿ ਨੀਕੇ[3] ਮਹਿਕਾਯੋ॥੩॥ਰਾਵਰਕੀਰਜਾਇ ਜਿਹਥਾਈਂ। ਤਹਾਂ ਮ੍ਰਿਦੁਲ ਬਹੁ ਕੁਸ਼ਾ ਡਸਾਈ'। ਅਸ ਕਹਿਤਜੋ ਗਦਗਦ ਭੀ ਬਾਨੀ।

[1]ਕਸਤੂਰੀ। [2]ਵੇਹੜਾ। [3]ਭਲੀ ਤਰ੍ਹਾਂ। *ਪਾ:—ਸ੍ਰੀ ਗੁਰਕੋ ਦਰਸ਼ਨ ਭਈ।

ਲੋਚਨ ਤੇ ਜਲਧਾਰਿ ਚਲਾਨੀ ॥੪॥ ਕਿਤਿਕ ਸਿੱਖ ਤਬਿ ਠਾਂਢੇ ਦਰਸੈਂ। ਬੈਠੇ ਕੇਤਿਕ ਦਰਸ਼ਨ ਪਰਸੈਂ।ਸੁਨਿਕੈ ਸਭਿਹਿਨ ਕਰੁਨਾ[1] ਠਾਨੀ। ਛੁਟਤਿ ਭਯੋ ਦ੍ਰਿਗ ਤੇ ਬਹੁ ਪਾਨੀ ॥੫॥ ਜਨੁ ਕਰਨਾ ਰਸ ਬਹੁਤ ਸਰੀਰਾ। ਧਰੇ ਬਿਸੂਰਤ[2] ਹੋਇ ਅਧੀਰਾ। ਗੁਰੂ ਗਜ਼ਾਨਘਨ ਪਿਖਿ ਸਭਿ ਤਾਈਂ। ਸ੍ਰੀ ਮੁਖ ਤੇ ਮ੍ਰਿਦੁ ਗਿਰਾ ਅਲਾਈ ॥ ੬ ॥ 'ਤਨ-ਸਨੇਹ ਸਭਿ ਝੂਠੋ ਜਾਨਹੁ। ਕਿਉਂ ਬਿਖਾਦ ਏਤੋ ਮਨ ਠਾਨਹੁ। ਦੇਹਿ ਮਿਲਨਿ ਬਿਛਰਨਿ ਇਸ ਭਾਂਤੀ।ਹੋਤਿ ਦਿਵਸ ਪੁਨ ਆਵਹਿਰਾਤੀ॥੭॥ਜੇਨਰ ਮਿਲੇ ਸ਼ਬਦ ਕੇ ਸੰਗਾ।ਰਹੇ ਸਦੀਵ ਰਾਚਿ ਤਿਹ[3] ਰੰਗਾ। ਤੇ ਨਹਿੰ ਬਿਛੁਰਹਿੰ ਬਹੁਰ ਕਦਾਈਂ। ਜਿਉਂ ਨੀਰਹਿ ਮੈਂ ਨੀਰ ਸਮਾਈ ॥੮॥ ਮੁਝਸੋਂ ਮਿਲਨੇ ਕੀ ਜਿਹ ਚਾਹੀ। ਸਦਾ ਬਿਛੁਰਨੋ ਭਾਵਹਿ ਨਾਂਹੀ । ਸੋ ਨਰ ਸ਼ਬਦਿ ਕਰਹਿੰ ਅੱਭਜਾਸੇ। ਸ੍ਰਵਨ ਮਨਨਿ, ਨਿਤ ਪ੍ਰਤਿ ਨਿੱਧਜਾਸੇ[4] ॥ ੯ ॥ ਨਿਰਸੰਦੇਹ ਮਿਲੈਂ ਮੁਝ ਸੰਗਾ। ਬਹੁਰ ਨ ਬਿਛੁਰੈਂ ਹ੍ਵੈਂ ਇਕਰੰਗਾ*।ਤਾਂਤੇ ਤੁਮ ਅਬਿ ਤਜਹੁ ਬਿਖਾਦਾ।ਗਾਵਹੁ ਸ਼ਬਦ ਕਰਹੁ ਅਹਿਲਾਦਾ[5] ॥ ੧੦ ॥ ਦ੍ਰਿਸ਼ਟਮਾਨ ਜੋ ਸਰਬ ਪਸਾਰਾ। ਨਾਸ਼ਵੰਤ ਸੋ ਲੇਹੁ ਬਿਚਾਰਾ। ਹੋਤਿ ਵਿਪਰਜੈ ਥਿਰ ਨ ਰਹਾਈ। ਜਿਹ[6] ਧ੍ਰੁਵ[7] ਕਹਤਿ[8] ਅਧ੍ਰੁਵ ਹ੍ਵੈ ਜਾਈਂ[9] ॥ ੧੧॥ ਸਸਿ[10] ਸੂਰਜ ਪਰਕਾਸ਼ ਕਰਾਊ। ਕਾਲ ਪਾਇ ਤਿਨੈਂ ਹੋਇ ਅਭਾਊ[11]। ਜੋ ਸੁਮੇਰੁ ਸਭਿ ਸੁਰਨ ਅਧਾਰਾ[12]।ਛੈ ਹੋਵਤਿ ਤਿਨ ਲਗੈ ਨ ਬਾਰਾ ॥ ੧੨ ॥ ਧਰਨੀ, ਜਲ, ਸਾਗਰ ਗੰਭੀਰਾ। ਅੱਗ੍ਰ ਕਾਲ[13] ਸੋ ਧਰੈਂ ਨ ਧੀਰਾ। ਪਾਵਕ,ਪੌਨ, ਪਰਾਕ੍ਰਮ ਯੁਕਤਾ[14]। ਕਾਲ ਪਾਇ ਸੋ ਹੋਇੰ ਅਸ਼ਕਤਾ[15] ॥ ੧੩ ॥ ਮਹਾਂਬਲੀ ਰਾਕਸ਼ ਜੇ ਰਾਜਾ। ਕਾਲ ਡੰਕ ਸਭਿ ਕੇ ਸਿਰ ਗਾਜਾ। ਭੇ ਅਵਤਾਰ ਜਿਤੇ ਰਣ ਧੀਰਾ। ਕਾਲ ਪਾਇ ਕਿਯ ਤਜਨ ਸਰੀਰਾ ॥ ੧੪ ॥ ਮਹਾਂ ਸਿੱਧ ਸੁਰ ਗੰਧ੍ਰਬ ਕਿੰਨਰ। ਯੱਖਜ ਆਦਿ ਸਭਿ ਹ੍ਵੈਂ ਛਿਨਭੰਗਰ[16]। ਜਮ, ਉਡਗਨ[17], ਪੁਰਹੂਤ[18],ਕੁਮੇਰਾ[19]। ਹੋਇੰ ਵਿਪਰਜੈ

[1]ਵੈਰਾਗ। [2]ਝੂਰਦਾ। [3]ਉਸੇ (ਸ਼ਬਦ ਦੇ)। [4]ਨਾਮ ਦਾ ਸੁਣਨਾ, ਮੰਨਣਾ, ਸਿਮਰਣ ਕਰਕੇ ਉਸ ਵਿਚ ਟਿਕਣਾ। [5]ਅਨੰਦ। [6]ਜਿਸ ਨੂੰ। [7]ਅਟੱਲ। [8]ਕਹਿੰਦੇ ਹਨ। [9]ਉਹ ਨਾਸ਼ ਹੋ ਜਾਂਦੇ ਹਨ। [10]ਚੰਦਰਮਾਂ। [11]ਨਾਸ਼ ਹੋਏਗਾ। [12]ਦੇਵਤਿਆਂ ਦਾ ਆਸਰਾ। [13]ਮੌਤ ਦੇ ਸਾਹਮਣੇ। [14]ਬਲ ਸਹਿਤ। [15]ਨਿਰਬਲ। [16]ਛਿਨ ਵਿਚ ਨਾਸ਼। [17]ਤਾਰੇ। [18]ਇੰਦ੍ਰ। [19]ਕੁਬੇਰ।

*ਇਹ ਵਾਕ ਸਤਿਗੁਰ ਨਾਨਕ ਦੇਵ ਜੀ ਨੇ ਆਪਣੇ ਸਮੇਂ ਤੋਂ ਮਗਰੋਂ ਦੇ ਆਉਣ ਵਾਲੇ ਪ੍ਰੇਮੀਆਂ ਲਈ ਬੀ ਕਿਹਾ ਹੈ, ਇਹ ਸਰਬ ਕਾਲੀ ਸੱਚ ਹੈ। ਜਿਸ ਸਮੇਂ ਜੋ ਨਾਮ ਜਪੇ ਗੁਰੂ ਨੂੰ ਮਿਲੇਗਾ।

ਲਗੈ ਨ ਦੇਰਾ ॥੧੫॥ ਜੋ ਬ੍ਰਹਮਾ ਜਗ ਕਾਰਣ ਕੇਰੋ।ਤਿਹ* ਅਭਾਵ ਕਰਿ ਕਾਲ ਕਰੇਰੋ[1]†।ਹਰੀ ਬਿਸ਼ਨੁ ਜਿਹ ਜਗਤ ਅਲਾਇੰ। ਹਰੀ[2] ਹਰਿਤੁਤਾ[3] ਤਿਹ ਕੀ ਜਾਇ ॥ ੧੬ ॥ ਰੁਦ੍ਰਹਿ[4] ਬੇਖ ਭਯਾਨਕ ਜਾਂਹੀ । ਕਾਲ ਪਾਇ ਸੋ ਹੋਵਹਿ ਨਾਂਹੀ[5] । ਸਭਿ ਕੋ ਜੋ ਅਧਾਰ ਆਕਾਸ਼ਾ । ਕਾਲ ਅਗਾਰੀ ਹੋਇ ਸੁ ਨਾਸ਼ਾ ॥ ੧੭ ॥ ਇਨ ਜੀਵਨ ਕਹਾ ਗਿਨਤੀ ਹੋਈ। ਗ੍ਰਸਨੋ ਕਾਲ ਕੋ ਹੈ ਸਭਿ ਕੋਈ। ਰਹਿਨੋ ਇਸਥਿਰ ਕਿਨਹੂੰ ਨਾਂਹੀ। ਪਾਇ ਸਮਾਂ ਸਭਿਹੀ ਬਿਨਸਾਹੀਂ[6]॥੧੮॥ ਅਤਿ ਸੂਖਮ ਤੇ ਸੂਖਮ ਕਾਲੂ[7]।ਅਤਿ ਬਿਸ਼ਾਲਤੇ ਮਹਾਂ ਬਿਸ਼ਾਲੂ[8]। ਕਰਹਿ ਊਚ ਤੇ ਜੋ ਅਤਿ ਨੀਚੂ। ਨੀਚਹਿ ਥਪਹਿ ਊਚ ਖਿਨ ਬੀਚੂ॥੧੯॥ਰਾਈ ਮੇਰੁ,ਮੇਰੁ ਤੇ ਰਾਈ। ਬਸੇ ਉਜਾਰਹਿ,ਉਜਰਿ ਬਸਾਈ। ਮਹਾਂਬਲੀ ਚਾਹੈ ਸੋ ਕਰਿਹੀ॥ਇਸ ਆਗੈ ਕੋ ਧੀਰ ਨ ਧਰਿਹੀ॥੨੦॥ ਧਨੁਖ ਅਭਾਵ[9] ਹਾਥ ਹੈ ਜਾਂਕੇ।ਰਾਗ ਰੁ ਦ੍ਵੈਖ ਬਾਣ ਬਡ ਤਾਂਕੇ।ਛੈ ਕਰਿ ਜਗ ਉਪਜਾਵਹਿ ਸੋਊ। ਸ਼ਿਸ਼ੁ ਲੀਲ੍ਹਾ[10] ਜਿਊਂ ਦੇਖਿ ਨ ਕੋਊ ॥੨੧ ॥ ਸੂਰਜ ਚੰਦ ਗੋਇ[11]ਕਰਿ ਹਾਥੇ। ਖੇਲਹਿ ਨਿਤ ਉਛਾਰਿ ਤਿਨ ਸਾਥੇ।ਬ੍ਰਹਮ ਉਦੰਬਰ[12] ਬਿਰਖ ਸਮਾਨਾ। ਫਲ ਅਨੇਕ ਬ੍ਰਹਮੰਡ ਪ੍ਰਮਾਨਾ[13]॥੨੨॥ਭੱਖਸਤ[14] ਕਾਲ ਨ ਤ੍ਰਿਪਤੈ ਕੈਸੇ। ਘ੍ਰਿਤ ਅਹੁਤੀ ਪਾਵਕ ਜੈਸੇ। ਮੂਰਤ ਬਿਦਤਿ ਨ ਪਰਹਿ ਪਛਾਨੀ[15]। ਘਟੀ, ਮਾਸ, ਬਰਖਹਿ ਤੇ ਜਾਨੀ ॥੨੩॥ ਝੀਵਰ ਕਾਲ ਕ੍ਰਿਆ ਜਿਹ ਜਾਲਾ। ਫਸੇ ਜੀਵ ਤਿਸ ਮਾਂਹਿ ਬਿਸਾਲਾ । ਛੂਟਨ ਹੋਇ ਨ ਸੇ[16] ਕਿਹ ਭਾਂਤੀ। ਦੁਖ ਮਹਿੰ ਪਚਹਿ ਨ ਪਾਵਹਿੰ ਸ਼ਾਂਤੀ[17] ॥ ੨੪ ॥ ਜੇਤਿਕ ਹੈ ਪਰਪੰਚ ਪਸਾਰਾ। ਕਈ ਬਾਰ ਕਿਯ ਕਾਲ ਅਹਾਰਾ । ਬਹੁਰੋ ਰਚੈ ਸੁਖੇਨ ਸੰਵਰਿਕੈ । ਦ੍ਰੁਹਨ[18], ਬਿਸ਼ਨੁ ਸ਼ਿਵ ਨਿਜ ਤਨ ਧਰਿਕੈ ॥ ੨੫ ॥ ਅੰਤਰ ਧ੍ਯਾਨ ਕਰੈ ਪੁਨ ਤਾਂਹੀ[19] । ਗ੍ਰਸੈ ਸਕਲ ਕੋ ਤਜੈ ਨ ਕਾਹੀਂ ।

[1]ਕਰੜਾ। [2]ਨਾਸ਼ ਹੋ ਜਾਏਗਾ । [3]ਹਰੀਪੁਣਾ। [4]ਸ਼ਿਵ। [5]ਭਾਵ ਨਹੀਂ ਰਹੇਗਾ । [6]ਨਾਸ਼ ਹੋਣਗੇ। [7]ਕਾਲ ਹੈ। [8]ਵਡਿਆਂ ਤੋਂ ਵੱਡਾ ਹੈ। [9]'ਅਣ ਹੋਇਆ ਕਰਨ' ਰੂਪੀ ਧਨੁਖ। [10]ਬਾਲਕ ਲੀਲ੍ਹਾ। [11]ਗੇਂਦ ਵਾਂਙੂ। [12]ਗੁੱਲਰ ਦੇ ਬ੍ਰਿੱਛ ਵਾਂਙੂ ਹੈ। [13](ਗੁਲਰ ਦੇ ਫਲ ਵਾਂਙੂ ਬ੍ਰਹਮ ਨੂੰ) ਅਨੇਕਾਂ ਬ੍ਰਹਮੰਡ ਲਗੇ ਹਨ। [14](ਬ੍ਰਹਮੰਡਾਂ ਨੂੰ) ਭਖਦਿਆਂ। [15](ਕਾਲ ਦੀ) ਮੂਰਤ ਪ੍ਰਗਟ ਨਹੀਂ ਪਛਾਣੀ ਜਾਂਦੀ। [16]ਉਸ ਤੋਂ। [17](ਜੀਵ) ਸ਼ਾਂਤੀ ਨਹੀਂ ਪਾਉਂਦੇ। [18]ਬ੍ਰਹਮਾ। [19]ਤਿਨ੍ਹਾਂ ਨੂੰ।

*ਇਨ੍ਹਾਂ ਤੁਕਾਂ ਵਿਚ ਕਵੀ ਜੀ ਨੇ ਸਪਸ਼ਟ ਕਿਹਾ ਹੈ ਕਿ ਵਿਸ਼ਨੂ ਬ੍ਰਹਮਾ, ਸ਼ਿਵ, ਕਾਲ ਦੇ ਵੱਸ ਹਨ, ਤਾਂਤੇ ਏਹ ਸਤਿਗੁਰਾਂ ਦੇ ਪੂਜ ਨਹੀਂ ਹਨ।

†ਪਾ:—ਕਾਲ ਕਰੇ, ਹੇਰੋ।

ਬਿਨ ਕਰੁਨਾ ਤੇ ਕ੍ਰੂਰ[੧] ਬਿਸਾਲਾ। ਮ੍ਰਿਗ ਬ੍ਰਹਮੰਡ ਕੇਹਰੀ ਕਾਲਾ[੨] ॥੨੬॥ ਦੋਹਰਾ ॥ ਕਮਲ ਫੂਲ ਅਦਭੁਤ ਅਹੈ, ਬਚ੍ਯੋ ਤਾਂਹਿ ਤੇ ਸੋਇ[੩]। ਨਹਿੰ ਸਮੀਪ ਤਹਿੰ ਜਾਵਈ[੪] ਰਹ੍ਯੋ ਬਿਨਾ ਬਲ ਹੋਇ ॥ ੨੭ ॥ ਚੌਪਈ ॥ ਸ਼ਾਂਤਿ ਮੈਤ੍ਰੀ ਅੰਕੁਰ[੫] ਤਾਸੂ।ਚੈਤੰਨਤਾ ਮਾਤ੍ਰ ਪਰਕਾਸੂ[੬]।ਇਸ ਮਹਿੰ ਕਾਲ ਲੀਨ ਹੁਇ ਜਾਵਹਿ। ਤਿਹ[੭] ਤਜਿ ਅਪਰ ਸਰਬ ਕੋ ਖਾਵਹਿ॥੨੮॥ਤਾਂਤੇ ਸ਼ਬਦ ਕਰਹੁ ਅੱਭ੍ਯਾਸਾ। ਸਗਰੋ ਭੇਦ ਹੋਇ ਪਰਕਾਸ਼ਾ।ਸੁਨਿ ਸਿੱਖਹੁ!ਸਭਿ ਤਜਹੁ ਬਿਖਾਦਾ। ਖੈ ਤਨ ਅਹੰ ਸਮਾਰਹੁ ਆਦਾ[੮] ॥ ੨੯ ॥ ਜਗਤ ਅਸਾਰ ਜਾਨਿ ਕਰਿ ਸਾਰੋ। ਸਾਰ ਬਿਚਾਰਿ ਭਲੇ ਉਰ ਧਾਰੋ[੯] । ਮੋਖ ਸਦਨ ਕੀ ਇਹ ਤਨ ਸ਼੍ਰੇਨੀ[੧੦] । ਸਿਮਰਹੁ ਸੱਤਿਨਾਮ ਦਿਨ ਰੈਨੀ' ॥ ੩੦ ॥ ਇਸ ਪ੍ਰਕਾਰ ਉਪਦੇਸ਼ ਘਨੇਰਾ।ਦੇਕਰਿ ਗੁਰਅੱਗ੍ਯਾਨ ਕਟੇਰਾ[੧੧]।ਹੋਤਿਭਯੋ ਅਰਣੋਦਯ ਕਾਲਾ[੧੨] । ਨਿਕਸੇ ਤਿਹ ਛਿਨ ਵਹਿਰ ਕ੍ਰਿਪਾਲਾ॥੩੧॥ ਜੈ ਜੈ ਕਾਰ ਹੋਇ ਚੌਫੇਰੇ। ਪਢਹਿੰ ਬੇਦ ਧੁਨਿ ਸ਼ਬਦ ਘਨੇਰੇ। ਕੁਸ਼ਾ ਮ੍ਰਿਦੁਲ ਜਹਿੰ ਰੁਚਿਰ ਬਿਛੌਨਾਂ। ਤਹਾਂ ਜਾਇ ਪੌਢੇ ਗੁਨ ਭੌਨਾ ॥ ੩੨ ॥ ਗੁਨਤਿ ਸੁਲਖਣੀ ਉਰ ਇਸ ਭਾਂਤੀ ।–ਮਮ ਸੁਤ ਝੂਰਹਿੰਗੇ ਪਸ਼ਚਾਤੀ। ਮਿਲੇ ਨ ਆਨਿ ਜਨਕ[੧੩] ਕੇ ਤਾਈਂ।ਤਨਕ ਪ੍ਰਤੀਤ ਨ ਤਿਨ ਕੋ ਆਈ–॥੩੩॥ਤਬਿ ਠਾਂਢੀ ਹ੍ਵੈ ਪ੍ਰਭੁ ਅਗਾਰੀ। ਹਾਥ ਬੰਦਿ ਅਸ ਗਿਰਾ ਉਚਾਰੀ।'ਅਬਿ ਕੇ ਪੁਨ ਨਿਜ ਤਾਤਨਿ ਤਾਈਂ। ਪਠਹੁ ਬੁਲਾਇ[੧੪] ਪਾਸ, ਗੋਸਾਈਂ ! ॥ ੩੪ ॥ ਆਵਹਿੰਗੇ ਅਬਿ ਮਾਨਹਿੰ ਬੈਨਾ । ਛਿਮਾਛੇਤ੍ਰ ਤੁਮ ਸ਼੍ਰੀ ਗੁਨ ਐਨਾ ! । ਨੀਕੀ ਬਾਤ ਮਿਲਹਿੰ ਇਸ ਕਾਲਾ। ਬਿਨੈ ਮਾਨੀਏ ਮੇਰੀ ਦਯਾਲਾ !' ॥ ੩੫ ॥ ਦੇਖਿ ਦੀਨ ਬੇਦੀਕੁਲਮੌਰਿ[੧੫] । ਆਇਸੁ ਦੇ ਸਿੱਖ ਪਠ੍ਯੋ ਬਹੋਰੰ। ਕਹ੍ਯੋ ਜਾਇ ਕੇ ਤਿਨ ਦੁਇ ਆਗੇ। 'ਨਿਸ਼ਚੇ ਗੁਰੂ ਸਮਾਵਨ ਲਾਗੇ ॥ ੩੬ ॥ ਮਾਤਾ ਬਿਨਤੀ ਕੀਨਿ ਘਨੇਰੀ। ਮੁਝ ਤੁਮ ਪਾਸ ਪਠਾਯੋ ਫੇਰੀ। ਰੰਚਕ ਔਰ

[੧]ਕਰੜਾ। [੨]ਹਰਨ ਵਾਕੂ ਬ੍ਰਹਮੰਡ ਹੈ ਤੇ ਸ਼ੇਰ ਵਤ ਕਾਲ ਹੈ। [੩]( ਪਰ ਵਾਹਿਗੁਰੂ ) ਅਚਰਜ ਕਮਲ ਫੁੱਲ ਹੈ ਉਸ ( ਕਾਲ ) ਤੋਂ ਉਹ ( ਬ੍ਰਹਮ ) ਬਚਿਆ ਹੈ। [੪]( ਕਾਲ ) ਨਹੀਂ ਜਾਂਦਾ ਉਸ (ਬ੍ਰਹਮ) ਦੇ ਨੇੜੇ। [੫]ਅੰਗੂਰ। [੬](ਉਹ) ਚੇਤਨ ਪ੍ਰਕਾਸ਼ ਮਾਤ੍ਰ ਹੈ। [੭]ਭਾਵ ਬ੍ਰਹਮ ਨੂੰ ਛਡਕੇ। [੮]ਤਨ ਦੀ ਅਹੰਤਾ ਗੁਆਕੇ ਸੰਭਾਲੋ ਆਦਿ ( ਰੂਪ ਵਾਹਿਗੁਰੂ ) ਨੂੰ। [੯]ਜੋ ਸਾਰ ਹੈ ਉਸ ਨੂੰ ਵਿਚਾਰਕੇ ਦਿਲ ਵਿਚ ਧਾਰੋ। [੧੦]ਮੁਕਤੀ ਰੂਪੀ ਘਰ ਦੀ ਪੌੜੀ ਹੈ। [੧੧]ਕੱਟਿਆ। [੧੨]ਸੂਰਜ ਉਦਯ ਹੋਣ ਦਾ ਸਮਾਂ। [੧੩]ਪਿਤਾ। [੧੪]ਬੁਲਾ ਘੱਲੋ। [੧੫]ਭਾਵ, ਸ਼੍ਰੀ ਗੁਰੂ ਜੀ ਨੇ ( ਸੁਲਖਣੀ ਜੀ ਨੂੰ ) ਨਿੰਮ੍ਰਤਾ ਵਿਚ ਦੇਖਕੇ।

ਬਿਲੰਬ ਨ ਕੋਈ। ਚਹਉ ਤ ਮਿਲਉ ਭਲੇ ਬਿਧਿ ਹੋਈ' ॥ ੩੭ ॥ ਸਿਰੀ ਚੰਦ ਪੁਨ ਲਖਮੀਦਾਸਾ। ਮਾਤ ਬਾਤ ਸੁਨਿ ਭਏ ਉਦਾਸਾ। ਤਤਛਿਨ ਉਠੇ ਤਜੇ ਅਨਮਤਾ[੧]। ਕਹ੍ਯੋ 'ਸਮਾਇੰ ਨ ਸਾਚੇ ਪਿਤਾ' ॥੩੮॥ ਗਮਨੇ ਮਿਲਿਨ ਭਈ ਇਤ ਐਸੇ। ਉਤ ਕੀ ਸੁਨਹੁ ਕੀਨਿ ਗੁਰ ਜੈਸੇ। ਅੰਬਰ ਪਾਇ ਬਦਨ ਪਰ ਤਬਿਹੀ। ਪੌਢਿ ਗਏ ਦੇਖਹਿਂ ਨਰ ਸਭਿਹੀ ॥੩੯॥ ਗੇ ਸਮਾਇ ਤਨ ਰਹੇ ਨ ਪ੍ਰਾਨਾ। ਭਾ ਕਹਾਇ ਕੋ ਸਬਦਿ ਮਹਾਨਾ[੨]। ਕਰਿਹੀਂ ਲੋਕ ਬਿਲਾਪ[੩] ਕਲਾਪਾ[੪]। ਭਯੋ ਪ੍ਰਭੂ ਕੋ ਬਿਰਹੁ ਪ੍ਰਤਾਪਾ[੫]*॥੪੦॥ ਨਰਨ ਬਿਖੈ ਭਾ ਰੁਦਨ ਘਨੇਰਾ। ਸੁਰਨ[੬] ਮਝਾਰ ਅਨੰਦ ਬਧੇਰਾ। ਅਤਿ ਉਤਸਵ ਕੇ ਗੀਤਨਿ ਗਾਵਹਿਂ। ਬਾਦਿਤ[੭] ਤਾਲ ਮਿਲਾਇ ਬਜਾਵਹਿਂ॥੪੧॥ ਸੈਯਾ॥ ਨੰਦੀ ਸੁ ਬ੍ਰਿਖਭ[੮] ਚਢੇ ਸ਼ਿਵ ਜੂ ਤਨ ਉੱਜਲ ਇੰਦ੍ਰ ਸ਼ਸ਼ਾਂਕ ਸੁਹਾਏ[੯]। ਬ੍ਯਾਲ ਕਰਾਲ ਅਲੰਕ੍ਰਿਤ ਹੈ[੧੦], ਹਰਿਖਾਲ[੧੧] ਬਿਸਾਲ ਸਿਕੰਧਨ[੧੨] ਪਾਏ। ਗੰਗ ਤਰੰਗ ਅਘੰਕਨ ਭੰਗ[੧੩] ਜਟਾ ਮਹਿਂ, ਪਾਰਬਤੀ ਅੰਗ ਲਾਏ[੧੪]। ਸੂਲ ਧਰੇ ਕਰ[੧੫], ਮੁੰਡ ਪਰੇ ਗਰ[੧੬], ਪ੍ਰੇਮ ਕਰੇ ਉਰ ਸੋਂ[੧੭] ਚਲਿ ਆਏ ॥ ੪੨॥ ਸੰਗ ਪੰਚਾਨਨ[੧੮] ਤਾਤ ਖੜਾਨਨ ਹੈ[੧੯], ਦੁਰਦਾਨਨ[੨੦] ਸ਼ੋਭ ਬਢਾਏ। ਬ੍ਰਿੰਦ ਬਡੇ ਗਣ ਸਾਥ ਬਿਰਾਜਤਿ ਦੇਖਿ ਸਰੂਪ[੨੧] ਸਭੈ ਹਰਖਾਏ[੨੨]। 'ਜੈ ਸੁਖਦਾਇਕ ਜੈ ਸੁਰ ਨਾਇਕ[੨੩] ਜੈ ਇਠਪਾਯਕ[੨੪]' ਵਾਕ ਅਲਾਏ। ਬੰਦ ਉਭੈ ਕਰ ਬੰਦਤਿ ਹੈਂ ਬਹੁ ਫੂਲਨ ਕੀ ਬਰਖਾ ਬਰਖਾਏ ॥ ੪੩ ॥ ਹੰਸ ਚਢੇ ਚਤੁਰਾ-

[੧]ਦੂਜੀ ਸਲਾਹ। [੨](ਕੋਲ ਦਿਆਂ ਤੋਂ) ਹਾਹਾਕਾਰ ਸ਼ਬਦ ਹੋਇਆ। [੩]ਵਿਰਲਾਪ। [੪]ਸਾਰੇ (ਲੋਕ)। [੫]ਪ੍ਰਭੂ (ਦੇ) ਵਿਛੋੜੇ ਦਾ ਦੁਖ। [੬]ਦੇਵਤਿਆਂ। [੭]ਵਾਜੇ। [੮]ਨੰਦੀ ਨਾਮੇ ਬੈਲ ਉੱਤੇ। [੯]ਇੰਦਰ=ਚੰਦਰਮਾ। ਸ਼ਸ਼ਾਂਕ=(ਜਿਸ ਵਿਚ ਸਹੇ ਦਾ ਨਿਸ਼ਾਨ ਹੈ ਸੋ) ਚੰਦਰਮਾ। ਸ਼ਿਵਜੀ ਨੰਦੀ ਨਾਮੇ ਬੈਲ ਤੇ ਚੜ੍ਹੇ ਹੋਏ ਜਿਨ੍ਹਾਂ ਦਾ ਤਨ ਚੰਦਰਮਾਂ ਵਰਗਾ ਉੱਜਲ ਹੈ (ਮੱਥੇ ਤੇ) ਚੰਦਰਮਾਂ ਸ਼ੋਭਨੀਕ ਵਾਲੇ। (ਅ) ਜੇ ਪਾਠ ਐਉਂ—ਇੰਦੁ ਸੁਸ਼ੇਖ੍ਰ ਸਹਾਏ—ਹੋਵੇ ਤਾਂ ਅਰਥ ਬਣੂੰ=ਮੱਥੇ ਤੇ ਚੰਦਰਮਾਂ ਸ਼ੋਭਦਾ ਹੈ ਜਿਸ ਦੇ। [੧੦]ਸੱਪਾਂ ਭਿਆਨਕਾਂ ਨਾਲ ਭੂਸ਼ਿਤ ਹੈ। [੧੧]ਸ਼ੇਰ ਦੀ ਖੱਲ। [੧੨]ਮੋਢਿਆਂ ਤੇ। [੧੩]ਪਾਪਾਂ ਨੂੰ ਭੰਨਣ ਵਾਲੇ। [੧੪](ਖਬੇ) ਅੰਗ ਨਾਲ ਲਾਈ ਹੈ। [੧੫]ਤ੍ਰਿਸ਼ੂਲ ਧਾਰੀ ਹੈ ਹੱਥ ਵਿਚ। [੧੬]ਖੋਪਰੀਆਂ ਹਨ ਗਲੇ। [੧੭](ਗੁਰੂ ਜੀ ਨਾਲ) ਦਿਲੋਂ ਪ੍ਰੇਮ ਕਰਕੇ। [੧੮](ਪੰਚ+ਆਨਨ=) ਸ਼ਿਵਾਂ ਦੇ ਨਾਲ। [੧੯]ਪੁੱਤਰ ਹੈ ਛੇ ਮੂੰਹਾਂ ਵਾਲਾ (ਸ੍ਵਾਮਿ ਕਾਰਤਕ)। [੨੦]ਗਣੇਸ਼ (ਦੁਰਦ+ਆਨਨ=ਹਾਥੀ ਦੇ ਮੂੰਹ ਵਾਲਾ)। [੨੧](ਗੁਰੂ ਜੀ ਦਾ) ਸਰੂਪ ਦੇਖਕੇ। [੨੨]ਸਾਰੇ ਖੁਸ਼ ਹੋਏ। [੨੩]ਜੈ ਦੇਵਤਿਆਂ ਦੇ ਸ੍ਵਾਮੀ। [੨੪]ਜੈ ਦਾਸਾਂ ਦੇ ਪਿਆਰੇ।

*ਪਾ:—ਪ੍ਰਲਾਪਾ।

ਨਨ[1], ਨਾਰਦ, ਸਾਰਦ[2], ਬੁੱਧਿ ਬਿਸ਼ਾਰਦ[3] ਆਏ। ਪ੍ਰੇਮ ਭਰੇ ਉਰ, ਬੇਨ ਬਜਾਵਤਿ, ਸਨਕ ਸਨੰਦ[4] ਰਿਦੈ ਹਰਖਾਏ। ਕੌਸਕ[5], ਭ੍ਰਿੰਗ[6], ਬਸ਼ਿਸ਼ਟ ਮੁਨੀ, ਅੰਗਰਾ[7] ਸੁ ਪੁਲਸਤ[8] ਮਹਾਂ ਸੁਖ ਪਾਏ। ਅੱਤ੍ਰ,ਅਗਸਤ,ਪਰਾਸੁਰ, ਬ੍ਯਾਸ ਸਭੈ ਦਰਸ਼ਨ ਗੁਰੂ ਸੁਖ ਪਾਏ ॥੪੪॥ ਦੋਹਰਾ॥ਬਾਲਮੀਕ ਅਰ ਰੋਮ ਰਿਖਿ, ਕਾਕ ਭੁਸੁੰਡ ਸੁਜਾਨ। ਬਕਦਾਲਭ ਤੇ ਆਦਿ ਸਭਿ ਆਏ ਰਿਖੀ ਮਹਾਨ॥੪੫॥ਨਾਮਦੇਵ,ਜੈ ਦੇਵ,ਜਨ ਧੰਨਾ,ਸੈਨ,ਕਬੀਰ। ਹਿਤ ਦਰਸ਼ਨ ਕੇ ਭਗਤ ਸਭਿਆਏ ਗੁਰ ਕੇ ਤੀਰ॥੪੬॥ਸੈਯਾ॥ਸ਼ੇਸ਼[9],ਸੁਰੇਸ਼[10],ਜਲੇਸ਼[11], ਦਿਨੇਸ਼[12], ਨਿਸੇਸ਼[13], ਧਨੇਸ਼[14] ਪਿਖੈਂ ਸੁਖ ਪਾਵੈਂ। ਕਿੰਨਰ ਗੰਧਰਬ, ਪਾਵਕ ਪੌਨ ਅਨੰਦ ਭਰੇ ਉਰ ਮੰਗਲ ਗਾਵੈਂ। ਦੇਵਤਰੋਵਰ[15] ਕੀ ਪੁਸ਼-ਪਾਂਜਲ[16] 'ਜੈ' ਮੁਖ ਤੇ ਕਹਿ ਕੈ ਬਰਖਾਵੈਂ। ਸ਼੍ਰੀ ਸੁਖਕੰਦ ਗੁਬਿੰਦ ਮੁਕੰਦ ਪਦੰ ਅਰਬਿੰਦ ਪੂਜੈਂ ਮਨ ਭਾਵੈਂ[17]* ॥ ੪੭ ॥ ਦੋਹਰਾ ॥ ਇਕ ਬਿਵਾਨ† ਮਨੁਹਰ ਮਹਾਂ, ਪੁੰਜ ਮਣੀ ਜਿਸ ਮਾਂਹਿ। ਅਤਿ ਪ੍ਰਕਾਸ਼ ਸੰਯੁਕਤਿ ਸੋ ਕੌਨ

---

[1],[2],[3]ਬ੍ਰਹਮਾ, ਨਾਰਦ, ਸਰਸ੍ਵਤੀ (ਤ੍ਰੈਏ) ਬੁੱਧੀ ਦੇ ਚਤੁਰ (ਲੋਕ) ਆਏ। (ਅ) ਬੁੱਧ ਵਿਸ਼ਾਰਦ=ਚਤੁਰ ਬੁੱਧ (ਰਿਸ਼ੀ ਜੀ)। [4]ਬ੍ਰਹਮਾ ਦੇ ਪੁੱਤ੍ਰ। [5]ਵਿਸ਼੍ਵਾਮਿੱਤ੍ਰ। [6]ਇਕ ਰਿਖੀ। [7]ਨਾਮ ਹੈ। [8]ਨਾਮ ਹੈ। [9]ਸ਼ੇਸ਼ਨਾਗ। [10]ਇੰਦਰ। [11]ਵਰੁਣ। [12]ਸੂਰਜ। [13]ਚੰਦ। [14]ਕੁਬੇਰ। [15]ਕਲਪ ਬ੍ਰਿਛ। [16]ਫੁੱਲਾਂ ਦੇ ਬੁੱਕ। [17]ਗੁਰੂ ਜੀ ਦੇ ਚਰਨਾਂ ਕਮਲਾਂ ਨੂੰ ਪੂਜਦੇ ਹਨ ਮਨ ਦੇ ਪ੍ਰੇਮ ਨਾਲ।

*ਸ਼ਿਵ ਬ੍ਰਹਮਾ, ਆਦਿ ਮੁੱਖ੍ਯ ਦੇਵਤੇ ਪੁੱਤਰਾਂ ਆਦਿ ਸਣੇ, ਫਿਰ ਉੱਚੇ ਤੇ ਉੱਚੇ ਮੁਨੀ ਤੇ ਰਿਖੀ, ਫਿਰ ਕਬੀਰ ਆਦਿ ਵਡੇ ਭਗਤ, ਫਿਰ ਦੂਸਰੇ ਦੇਵਤਿਆਂ ਦੇ ਵਡੇ, ਫਿਰ ਕਿੰਨਰ ਤੇ ਗੰਧਰਬ ਆਦਿ ਸਾਰੇ ਗਿਣਕੇ ਆਪ ਨੇ ਦੱਸਿਆ ਹੈ ਕਿ ਗੁਰੂ ਜੀ ਦੇ ਆਦਰ ਕਰਨ ਨੂੰ ਆਏ, ਫੁੱਲਾਂ ਦੀ ਬਰਖਾ ਕਰਦੇ ਹਨ, 'ਜੈ ਜੈ' ਆਖਦੇ ਹਨ, ਚਰਨਾਂ ਦੀ ਪੂਜਾ ਕਰਦੇ ਹਨ, ਇਸ ਸਾਰੇ ਕਥਨ ਦਾ ਭਾਵ ਕੇਵਲ ਇਹ ਹੈ ਕਿ ਸ਼੍ਰੀ ਗੁਰੂ ਜੀ ਸਭ ਉੱਚੀਆਂ ਤੋਂ ਉੱਚੀਆਂ ਵ੍ਯਕਤੀਆਂ ਦੇ ਪੂਜ ਹਨ। ਗੁਪਤ ਲੋਕਾਂ ਦੇ ਕਿਸੇ ਵਡੇ ਦਾ ਨਾਮ ਸ਼ਿਵ ਹੈ ਕਿ ਜਬਰਾਈਲ, ਸੰਸਕ੍ਰਿਤ ਪੜ੍ਹਿਆ ਕੁਛ ਕਹੇ ਤੇ ਅਰਬੀ ਪੜ੍ਹਿਆ ਕੁਛ, ਇਨ੍ਹਾਂ ਵਿਸਥਾਰਾਂ ਨਾਲ ਪ੍ਰਯੋਜਨ ਨਹੀਂ, ਕੇਵਲ ਮੁਰਾਦ ਇਹ ਹੈ ਕਿ ਇਸ ਜਗਤ ਤੋਂ ਪਯਾਨਾ ਕਰਨ ਵੇਲੇ ਅਗਲੇ ਜਗਤ ਦੇ ਮਹਾਂ ਮੁਖੀਆਂ ਨੇ ਆਪ ਦਾ ਸੁਆਗਤ ਕੀਤਾ, ਕਿਉਂਕਿ ਆਪ 'ਗੁਰ ਅਵਤਾਰ' ਸਭ ਤੋਂ ਸ਼ਿਰੋਮਣੀ ਹਨ। ਕਵੀ ਜੀ ਇਸ ਸਮੇਂ ਦੇ ਵਰਣਨ ਵਿਚ ਕਵਿਤਾ ਦਾ ਬੀ ਕਮਾਲ ਕਰ ਰਹੇ ਹਨ।

†ਇਸ ਬਿਬਾਨ ਦੀ ਸੁੰਦਰਤਾ ਕਵਿ ਜੀ ਮਨੁੱਖੀ ਪਦਾਰਥਾਂ ਵਿਚ ਹੀ ਕਹਿ ਸਕਦੇ ਹਨ, ਜੋ ਕੁਛ ਆਤਮ ਮੰਡਲ ਵਿਚ ਹੈ, ਉਸ ਲਈ ਸਾਡੀ ਬੋਲੀ ਵਿਚ ਲਫਜ਼ ਨਹੀਂ, ਇਸ ਕਰਕੇ ਜਿਵੇਂ ਓਥੇ ਹਨ ਤਿਵੇਂ ਕਹੇ ਹੀ ਨਹੀਂ ਜਾ ਸਕਦੇ, ਜੇ ਅੱਖਰੀਂ ਅਰਥਾਂ ਵੱਲ ਜਾਓ ਤਾਂ ਸੂਖਮ ਬਿਬਾਨ ਵਿਚ ਸਥੂਲ ਮਣੀਆਂ ਕਿਵੇਂ ਹੋ ਸਕਦੀਆਂ ਹਨ।

ਕਹੈ ਛਬਿ ਤਾਂਹਿ॥੪੮॥ ਚੌਪਈ॥ ਪਾਰਖਦੀ ਜਿਸ ਆਇ ਅਗਾਰੀ। ਚਵਰ ਢੁਰਤਿ ਹੈ ਵਾਰਿੰਵਾਰੀ। ਜਹਾਂ ਹੁਤੇ ਬੇਦੀ ਕੁਲਦੀਪਾ। ਇਸਥਿਰ ਭਯੋ ਸੁ ਤਾਂਹਿ ਸਮੀਪਾ॥੪੯॥ਨਿਜ ਸਰੂਪ ਤਬਿ ਸ੍ਰੀ ਪ੍ਰਭੁ ਧਾਰਾ। ਚਰਨ ਕੋਕਨਦ[੧] ਸ਼ੁਭਤਿ ਅਪਾਰਾ। ਨੂਪਰਿ ਮਣਿਮਯ[੨] ਰੁਚਿਰ ਸੁਹਾਏ। ਦ੍ਵੈ ਜੰਘਾਂ ਕਦਲੀ ਛਬਿ ਪਾਏ॥੫੦॥ਛੁਦ੍ਰ ਘੰਟਕਾ[੩]ਬੰਧੀ ਸੁਹਾਵਤਿ।ਉਦਰ ਸ ਤ੍ਰਿਵਲੀ* ਸ਼ੋਭ ਬਢਾਵਤਿ[੪]।ਕਾਲਿੰਦ੍ਰੀ ਆਵਰਤਿ ਸੁ ਨਾਭਾ[੫]।ਭੁਜਾ ਚਾਰਯੁਤਿਭੂਖਨਆਭਾ[੬] ॥੫੧॥ਸੰਖ ਚੱਕ੍ਰ ਕਰ ਕਮਲਨ ਮਾਂਹੀ। ਗਦਾ ਪਦਮ ਅਤਿ ਸੁੰਦਰ ਆਹੀ। ਕੰਕਨ ਅੰਗਦ ਮਣਿ ਗਚਿਕਾਰੀ[੭]।ਬ੍ਰਿਖਭ[੮]ਸਮਾਨ ਕੰਧ[੯] ਦ੍ਵੈ ਭਾਰੀ ॥੫੨॥ ਉਰ ਆਯੁਤ ਬਨ ਮਾਲ[੧੦] ਸੁਹਾਵਾ। ਅਧਿਕ ਕੌਸੁਭ[੧੧] ਮਣਿ ਛਬਿ ਪਾਵਾ। ਕੰਬੁ[੧੨] ਗ੍ਰੀਵ ਤ੍ਰੈ ਰੇਖ ਬਿਰਾਜਤਿ। ਬਦਨ ਬਿਲੋਕਿ ਚੰਦ੍ਰਮਾ ਲਾਜਤਿ॥੫੩॥ ਚਿਬੁਕ[੧੩] ਚਾਰੁ,ਮੁਸਕਯਾਨ ਕਪੋਲਾ[੧੪]।ਹਾਸ ਮ੍ਰਿਦੁਲ ਛਬਿ ਹੋਤਿ ਅਮੋਲਾ। ਚਮਕ ਦਸਨ ਕੀ ਰੁਚਿਰ ਬਿਰਾਜੀ। ਸੰਪਟ ਬਿੱਦ੍ਰਮ ਹੀਰਨ ਰਾਜੀ[੧੫] ॥ ੫੪ ॥ ਉਨਤ[੧੬] ਨਾਸਕਾ, ਕਾਨਨ[੧੭] ਕੁੰਡਲ। ਸ਼ੋਭਾ ਸੁਖਦਾ ਅਤਿ ਸੁਖ ਮੰਡਲ। ਮਨਹੁਂ ਕਮਲ ਦਲ ਸੁੰਦਰ ਲੋਚਨ। ਕ੍ਰਿਪਾ ਭਰੀ ਚਿਤਵਨ ਦੁਖ ਮੋਚਨ॥੫੫॥ਧਨੁਖਭ੍ਰਿਕੁਟੀ ਮਸਤਕ ਚਾਰੂ। ਸਿਰ ਕਰੀਟ[੧੮] ਜਿਹ ਪ੍ਰਭਾ[੧੯] ਅਪਾਰੂ। ਸ਼ਯਾਮ ਬਰਨ[੨੦], ਜਲਧਰ[੨੧] ਕੀ ਨਯਾਈਂ। ਬਸਨ ਪੀਤ ਜਨ ਛਟਾ[੨੨]ਸੁਹਾਈ॥੫੬॥ਅਪਨੋ ਪਲਟ ਸਰੂਪ† ਕ੍ਰਿਪਾਲਾ।ਚਢੇ ਬਿਵਾਨ ਊਪਰ ਤਤਕਾਲਾ। ਤਿਹ ਛਿਨ ਦੋਨੋ ਸੁਤ ਚਲਿ ਆਏ।ਸੁਨਤਿ ਰੌਰ ਹਿਰਦੈਬਿਸ-

[੧]ਲਾਲ ਕੰਵਲਾਂ ਵਰਗੇ ਚਰਨ। [੨]ਮਣੀਆਂ ਖਚਤ ਝਾਂਜਰ। [੩]ਤੜਾਗੀ। [੪]ਪੇਟ ਤੇ ਤਿੰਨ ਵਲ ਸ਼ੋਭਾ ਵਧਾਉਂਦੇ ਹਨ। [੫]ਜਮਨਾ ਦੇ ਘੁੰਮਣ ਘੇਰ ਵਤ ਨਾਭੀ ਹੈ। [੬]ਗਹਿਣਿਆਂ ਦੀ ਸ਼ੋਭਾ। [੭]ਜੜੇ ਹੋਏ। [੮]ਬੈਲ। [੯]ਮੋਢੇ। [੧੦]ਛਾਤੀ ਚੌੜੀ (ਉੱਪਰ) ਬਜੰਤੀ ਮਾਲਾ। [੧੧]ਇਕ ਮਣੀ ਜੋ ਸਮੁੰਦਰ ਮਥਨ ਤੇ ਮਿਲੀ ਤੇ ਵਿਸ਼ਨੂੰ ਜੀ ਛਾਤੀ ਤੇ ਪਹਿਨਦੇ ਹਨ [ਸੰਸ:, ਕੌਸ੍ਤੁਭ]। [੧੨]ਸੰਖ। [੧੩]ਠੋਡੀ। [੧੪]ਗੱਲ੍ਹਾਂ। [੧੫]ਦੰਦ (ਮਾਨੋਂ) ਗੁਲੀਆਂ ਦੇ ਡੱਬੇ ਵਿਚ ਹੀਰੇ ਚਮਕਦੇ ਹਨ। [੧੬]ਉੱਚੀਆਂ। [੧੭]ਕੰਨਾਂ ਵਿਚ। [੧੮]ਮੁਕਟ। [੧੯]ਸ਼ੋਭਾ। [੨੦]ਸਾਂਵਲਾ ਰੰਗ। [੨੧]ਬੱਦਲ। [੨੨]ਬਸਤਰ ਪੀਲੇ ਮਾਨੋ ਬਿਜਲੀ। *ਪਾ:-ਉਦਰ ਤ੍ਰੈਵਲੀ।

†ਇਹ ਸਾਰਾ ਰੂਪਕ ਵਿਸ਼ਨੂੰ ਯਾ ਮਹਾਂ ਵਿਸ਼ਨੂੰ ਦਾ ਵਰਣਨ ਕੀਤਾ ਹੈ। ਪਰਮੇਸ਼ੁਰ ਨੂੰ ਜਦੋਂ ਜਗਤ ਦਾ ਮਾਲਕ ਪਾਲਕ ਵਰਣਨ ਕਰਦੇ ਹਨ ਤਾਂ ਹਿੰਦੂ ਖਿਆਲ ਨੇ ਉਸ ਨੂੰ ਦੋ ਰੂਪ ਦਿੱਤੇ ਹਨ। ਜਿਸ ਨੂੰ ਨਿਰਾਕਾਰ ਬ੍ਰਹਮ ਤੋਂ ਹੇਠਾਂ ਉਸ ਨਾਲ ਅਭੇਦ ਬੀ ਤੇ ਸ੍ਰਿਸ਼ਟੀ ਦਾ ਪਰਬੰਧ ਕਰਤਾ ਬੀ ਇਕ ਵੱਖਰੀ ਵਯਕਤੀ ਵਾਲਾ

[ਬਾਕੀ ਫੁਟ ਦੇਖੋ ਅਗਲੇ ਪੰਨੇ ਦੇ ਹੇਠ]

ਮਾਇ॥੫੭॥ ਭੀਰ ਅਧਿਕ ਜਾਵਨ ਮਗ ਨਾਂਹੀ । ਦੁਸ਼ਤਰ ਹ੍ਵੈ ਪਹੁੰਚੇ ਪ੍ਰਭੁ ਪਾਂਹੀ॥ਦੇਖਿ ਸੁਲਖਣੀ ਸੁਤ ਸੋਂ ਭਾਖੀ॥"ਪੂਰਬ ਕਿਉਂ ਨ ਅਏ ਅਸਕਾਂਖੀ? ॥੫੮॥ਰਹੇ ਬੁਲਾਇ ਪਠੇ ਦ੍ਵੈ ਬਾਰੀ॥ ਆਏ ਨਹੀਂ ਨ ਨੀਕ ਬਿਚਾਰੀ । ਪੀਛੇ ਆਇ,ਰਹੋ ਪਛੁਤਾਈ । ਅਬਿ ਤੌ ਗਏ ਸਮਾਇ ਗੁਸਾਈਂ"॥੫੯॥ਸਿਰੀਚੰਦ ਸੁਨਿ ਲਖਮੀਦਾਸ । ਬਿਸਮੈਂ ਹ੍ਵੈ ਭਏ ਦਰਸ ਨਿਰਾਸ । ਅਪਨੋ ਦੋਸ਼ ਜਾਨਿ ਪਛੁਤਾਏ । ਕਵਿ ਸੰਤੋਖ ਸਿੰਘ ਸ਼ਰਧਾ ਪਾਏ ॥ ੬੦ ॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰਧੇ 'ਸਮਾਵਨ ਕੋ ਪ੍ਰਸੰਗ' ਬਰਨਨੰ ਨਾਮ ਖਸ਼ਟ ਪੰਚਾਸਮੋਂ ਅਧ੍ਯਾਯ ॥ ੫੬ ॥

---

[1]ਬੜੀ ਔਖਿਆਈ ਨਾਲ ।

[ਪਿਛਲੇ ਪੰਨੇ ਦੀ ਬਾਕੀ ਟੂਕ]

ਮੰਨਿਆ ਹੈ, ਉਸ ਨੂੰ ਈਸ਼ਵਰ ਆਦਿ ਕਹਿ ਲਿਆ, ਯਾ ਭਗਤਾਂ ਨੇ ਉਸੇ ਤਰ੍ਹਾਂ ਦੇ ਇਕ ਵਜੂਦ ਦਾ ਨਾਮ 'ਵਿਸ਼ਨੂੰ' ਧਰਿਆ ਹੈ । ਇਹੋ ਦਰਜਾ ਸ਼ਿਵ ਤੇ ਭਵਾਨੀ ਨੂੰ ਦਿੱਤਾ ਜਾਂਦਾ ਹੈ । ਅਸਲ ਵਿਚ ਹਿੰਦੂ ਫਿਲਾਸਫਰਾਂ ਨੇ ਜਦ ਨਿਰਾਕਾਰ ਨੂੰ ਕਰਤਾ ਤੇ ਕਾਦਰ ਕਹਿਣੋਂ ਸੰਕੋਚ ਖਾਧਾ ਕਿ ਇਸ ਤਰ੍ਹਾਂ ਉਹ ਵਿਕਾਰ ਵਾਲਾ ਹੋ ਜਾਏਗਾ ਤਾਂ ਵਿਚਕਾਹੇ ਏਹ ਸਾਕਾਰ ਮੂਰਤੀ ( Personal God ) ਮਿਥਕੇ ਕੰਮ ਟੋਰਲਿਆ ਵਾਂਙੂ ਜਾਪਦਾ ਹੈ । ਭਗਤੀ ਪੱਖ ਵਾਲਿਆਂ ਨੇ ਮੁਰਸ਼ਿਦ (ਗੁਰਮੁਖ) ਤੋਂ ਉਪਰ ਧਿਆਨ ਲਈ ਇਕ ਸੂਖਮ ਮੂਰਤੀ ਸਗੁਣ ਬ੍ਰਹਮ ਦੀ 'ਵਿਸ਼ਨੂੰ' ਕਲਪ ਲਈ, ਇਹ ਸਾਰੇ ਤਰਲੇ ਹਨ ਪਰਮਾਤਮਾ ਦੀ ਨਿਰਵਿਕਾਰਤਾ ਤੇ ਫੇਰ ਉਸ ਦੇ ਮਾਲਕ, ਪਾਲਕ ਤੇ ਸਰਬ ਸੁੰਦਰਤਾਈਆਂ ਦੇ ਸੋਮੇ ਹੋਣ ਨੂੰ ਇਸ ਨਿਕੀ ਜਿਹੀ—ਹਦ ਬੰਦੀ ਵਾਲੀ—ਅਕਲ ਨਾਲ ਸਮਝਣ ਦੀਆਂ । ਪਰ ਸਤਿਗੁਰੂ ਜੀ ਨੇ ਉਸੇ ਅਕਾਲ ਪੁਰਖ ਨੂੰ 'ਕੁਦਰਤਿ ਵਸਿਆ' ਦਸਿਆ ਹੈ, ਉਸੇ ਨੂੰ ਨਿਰੰਕਾਰ ਕਿਹਾ ਹੈ, ਉਸੇ ਨੂੰ 'ਪਾਕੀ ਨਾਈ ਪਾਕੁ' ਕਿਹਾ ਹੈ, ਉਸੇ ਨੂੰ 'ਕਾਦਿਰ ਕਰਤਾ' ਕਿਹਾ ਹੈ । ਇਸ ਦਾ ਭੇਤ, 'ਹੁਕਮੁ ਨ ਕਹਿਆ ਜਾਈ' ਵਿਚ ਦਸਿਆ ਹੈ । ਅਰਥਾਤ ਜਿਵੇਂ ਅਕਾਲ ਪੁਰਖ ਆਪ ਅਗੰਮ ਤੇ ਅਲੱਖ ਤੇ ਅਕੱਥ ਹੈ, ਉਸ ਦਾ ਹੁਕਮ ਬੀ ਉਸੇ ਤਰ੍ਹਾਂ ਅਕੱਥ, ਅਗੰਮ ਤੇ ਅਲੱਖ ਹੈ । ਅਸੀਂ ਜਦ ਉਸ ਨੂੰ ਕਰਤਾ ਮੰਨਕੇ ਵਿਕਾਰੀ ਕਹਿੰਦੇ ਹਾਂ ਤਾਂ ਆਪਣੇ ਕਰਤਾਪਨ ਨੂੰ ਉਸ ਪਾਰਬ੍ਰਹਮ ਦੇਸ਼ ਕਾਲ ਪਾਰ, ਅਕਹਿ ਵਿਚ ਜਾ ਕਲਪਦੇ ਹਾਂ । 'ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥ ਕਲਾਧਾਰਿ ਜਿਨਿ ਸਗਲੀ ਮੋਹੀ' । ਦੇਖੋ ਉੱਤਰਾਰਧ ਅਧ੍ਯਾਯ ੫੩ ਅੰਕ ੭੨ ਦੀ ਹੇਠਲੀ ਟੂਕ ।

ਕਵਿ ਜੀ ਸੰਸਕ੍ਰਿਤ ਵਿੱਦਯਾ ਤੇ ਸਰਬਗ੍ਯਤਾ ਦੇ ਜਾਣੂ ਸਨ, ਇਸ ਕਰਕੇ ਉਨ੍ਹਾਂ ਨੇ ਸਤਿਗੁਰੂ ਦੀ ਮਹਾਨਤਾ, ਆਤਮ ਪ੍ਰਬਲਤਾ, ਰੂਹਾਨੀ ਮੌਜ, ਉਚੇ ਤੋਂ ਉਚੇ ਵਰਣਨ ਕਰਦਿਆਂ ਉਸੇ ਸ਼ੈਲੀ ਤੇ ਉਸੇ ਖਿਆਲ ਮੰਡਲ ਦੇ ਖਿਆਲ ਤਸਵੀਰਾਂ ਵਿਚ ਅੰਕਿਤ ਕਰਨੇ ਸਨ ਜਿਸ ਦੇ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

੫੭ [ਗੁਰ ਸ਼ਬਦ ਮੰਗਲ। ਵਾਹਿਗੁਰੂ ਸਤੋਤਰ। ਜੋਤੀ ਜੋਤ ਸਮਾਵਣਾ]

ਦੋਹਰਾ ॥ ਦੀਪਕ ਸਤਿਗੁਰ ਸ਼ਬਦ ਕਰਿ ਸਦਨ ਰਿਦੇ ਮਹਿੰ ਬਾਰ।
ਤਮ ਅਗਯਾਨ ਨਿਵਾਰਿ ਕੈ ਸਾਰ ਅਸਾਰ ਬਿਚਾਰਿ॥ ੧ ॥

[ਸਦਨ=ਘਰ। ਬਾਰ=ਬਾਲ, ਜਗਾ। ਨਿਵਾਰਿ ਕੈ=ਦੂਰ ਕਰਕੇ। ਸਾਰ=ਤੱਤ੍ਵ। ਅਸਾਰ=ਤੱਤ੍ਵ ਤੋਂ ਖਾਲੀ। ਇਹ ਵਿਚਾਰ ਕਰ ਕਿ ਕਿਹੜੀ ਗਲ ਕੀਮਤੀ ਹੈ, ਕਿਹੜੀ ਤੁੱਛ ਹੈ, ਕਿਹੜੀ ਰਹਿਣ ਵਾਲੀ ਕਿਹੜੀ ਨਾ ਰਹਿਣ ਵਾਲੀ ਹੈ, ਅਸੱਤ ਕਿਹੜੀ ਹੈ ਤੇ ਸੱਤ ਕਿਹੜੀ ਹੈ।]

**ਅਰਥ**—ਸਤਿਗੁਰੂ ਦੇ ਸ਼ਬਦ ਨੂੰ ਦੀਵਾ ਬਣਾਕੇ ਹਿਰਦੇ (ਰੂਪੀ) ਘਰ ਵਿਖੇ ਬਾਲ। ਅੱਗਯਾਨ (ਰੂਪੀ) ਹਨੇਰੇ ਨੂੰ (ਇਸ ਦੇ ਚਾਨਣੇ ਨਾਲ) ਦੂਰ ਕਰਕੇ ਸਾਰ ਤੇ ਅਸਾਰ ਦੀ ਵਿਚਾਰ ਕਰ।

ਚੌਪਈ ॥ ਸਿਰੀਚੰਦ ਤਬਿ ਲਖਮੀ ਦਾਸ। ਪਿਤ ਆਗੈ ਕੀਨੀ ਅਰਦਾਸਿ। ਹਾਥ ਬੰਦਿ ਦੋਨੋ ਹ੍ਵੈ ਠਾਂਢੇ।ਹਿਰਦੇ ਮਹਿਂ ਸ਼ਰਧਾ ਅਤਿ ਬਾਢੇ॥੨॥'ਹੇ ਜਗ-ਤੇਸ਼ ਸਰਬ ਸੁਖਦਾਨੀ!। ਹੇ ਸਰਬੱਗਯ ਸਰਬ ਗੁਨਖਾਨੀ!। ਸਭਿ ਬਿਧਿ

[ਪਿਛਲੇ ਪੰਨੇ ਦੀ ਬਾਕੀ ਟੂਕ]

ਓਹ ਬਹੁਤੇ ਜਾਣੂ ਸਨ। ਵਿਸ਼ਨੂੰ ਇਕ ਵੇਦਾਂ ਦੇ ਸਮੇਂ ਦਾ ਦੇਵਤਾ ਹੈ, ਇਹ ਸਮਝਣਾ ਕਿ ਗੁਰੂ ਜੀ ਓਹ ਸਨ, ਭੁੱਲ ਹੈ। ਐਸੇ ਸੰਸੇ ਤੇ ਭੈ ਅਯੋਗ ਤੇ ਅਵਿਦਯਾ ਸੂਚਕ ਹਨ, ਐਸੇ ਦੇਵਤਾ ਪ੍ਰਸਤੀ ਦੇ ਖਿਆਲਾਂ ਪਰ ਤਾਂ ਆਪ ਗੁਰੂ ਜੀ ਨੇ ਕਿਹਾ ਹੈ 'ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ ਰੋਗੀ ਸਗਲ ਸੰਸਾਰਾ॥' ਪਿਛੇ ਆਪ ਕਵਿ ਜੀ ਵਿਸ਼ਨੂੰ ਬਾਬਤ ਕਹਿ ਆਏ ਹਨ:—(ਵੇਖੋ ਸ੍ਰੀ ਗੁਰ ਨਾਨਕ ਪ੍ਰਕਾਸ਼ ਉੱਤਰਾਰ੍ਧ ਅਧ੍ਯਾਯ ੫੬, ਅੰਕ ੧੬,) 'ਹਰੀ ਬਿਸ਼ਨੁ ਜਿਹ ਜਗਤ ਅਲਾਇ। ਹਰੀ ਹਰਿਤ੍ਵਤਾ ਤਿਹ ਕੀ ਜਾਇ।' ਸੋ ਮੁਰਾਦ ਕੇਵਲ ਇਹ ਲੈਣੀ ਚਾਹੀਏ ਜੋ ਕਵਿ ਜੀ ਨੇ ਪਹਿਲੇ ਅਧ੍ਯਾਯ ਦੇ ਅੰਕ ੫ ਵਿਚ ਕਿਹਾ ਹੈ ਕਿ 'ਸਭ ਤੋਂ ਵਡਾ ਸਤਿਗੁਰ ਨਾਨਕ' ਹੈ। ਅਰਥਾਤ ਗੁਰੂ ਜੀ ਪੁਰਸ਼ੋਤਮਾਂ (ਜਗਤ ਵਿਚ ਆਏ ਮਹਾਂ ਪੁਰਖਾਂ ਤੋਂ) ਪਰਮ (ਸ੍ਰੇਸ਼ਟ) ਹਨ ਤੇ (ਪਰਾਵਰਾਂ) ਅਵ੍ਯਕਤ ਮਹਾਂ ਪੁਰਖਾਂ ਦੇ ਨਾਥ ਹਨ। ਸੋ ਕਵਿ ਜੀ ਕਿਸੇ ਰੂਪਕ ਵਿਚ ਗੁਰੂ ਜੀ ਨੂੰ ਬੰਨ੍ਹ ਦੇਣ, ਉਹਨਾਂ ਦੀ ਮੁਰਾਦ ਕੇਵਲ ਇਹ ਜਾਪਦੀ ਹੈ, ਕਿ ਮੇਰੇ ਇਸ਼ਟ ਦੇਵ ਸ੍ਰੀ ਗੁਰੂ ਨਾਨਕ ਦੇਵ ਜੀ ਸਭ ਤੋਂ ਉਚੇ, ਸੁੱਚੇ, ਸੁਹਣੇ ਤੇ ਵਡੇ ਹਨ। ਜੋ ਲੋਕ ਗੁਰੂ ਨਾਨਕ ਦੇਵ ਜੀ ਨੂੰ ਮਾਮੂਲੀ ਇਨਸਾਨ ਯਾ ਇਨਸਾਨ ਤੋਂ ਕਰਮ ਕਰਕੇ ਉਚੇ ਹੋਏ ਆਖਦੇ ਹਨ, ਉਨ੍ਹਾਂ ਨੂੰ ਕਵਿ ਜੀ ਅਜਾਣ ਕਹਿੰਦੇ ਹਨ। ਓਹ ਸਤਿਗੁਰੂ ਨੂੰ ਗੁਰੂ ਅਰਜਨ ਦੇਵ ਜੀ ਦੇ ਵਾਕ ਅਨੁਸਾਰ 'ਗੁਰ ਨਾਨਕ ਦੇਵ ਗੋਵਿੰਦ ਰੂਪ' ਮੰਨਦੇ ਹਨ ਤੇ ਸਾਰੇ ਰੂਪਕਾਂ ਤੋਂ ਇਹੀ ਮੁਰਾਦ ਜਣਾਉਂਦੇ ਹਨ। ਇਸੇ ਅਧ੍ਯਾਯ ਦੇ ਅੰਕ ੫੭.੫੮ ਵਿਚ ਦੇਵਤੇ ਪਿਛੇ ਰਹਿ ਗਏ ਤੇ ਗੁਰੂ ਜੀ ਸਚਖੰਡ ਗਏ ਦੱਸੇ ਹਨ। 'ਸਚਖੰਡਿ ਵਸੈ ਨਿਰੰਕਾਰੁ'॥

ਪੂਰਨ ਹੋ ਸਮਰੱਥਾ। ਰਾਉਰ ਕੇ ਗੁਨ ਅਹੈਂ ਅਕੱਥਾ ॥੩॥ ਅਪਰ ਨਰਨ ਸੇ ਤੁਮਕੋ ਮਾਨਤਿ[੧]।-ਜਗ ਕਰਤਾ[੨]-ਇਹ ਭੇਦ ਨ ਜਾਨਤਿ।ਅਬੈ ਪ੍ਰਤੀਤ ਤੁਮਾਰੀ ਆਈ। ਤ੍ਰੈਲੋਕੀਪਤਿ ਸ਼ੰਕ ਨ ਰਾਈ ॥ ੪ ॥ ਬਿਨਾ ਮਿਲੇ ਅਬਿ ਆਪ ਸਮਾਏ। ਹਮ ਰਹਿਗੇ ਹਿਰਦੇ ਪਛੁਤਾਏ। ਅਬੈ ਬਧੀ ਅਭਿਲਾਖ ਬਿਸਾਲਾ। ਦਰਸ ਆਪਕਾ ਕਰਨ ਕ੍ਰਿਪਾਲਾ ॥ ੫॥ ਸੁਨਿਕੈ ਬਿਨੈ ਪ੍ਰਸੀ-ਦਹੁ ਭ੍ਰਾਤਾ[੩] !। ਛਿਮਾ ਕਰਹੁ ਭੂਲੇ ਪਸ਼ਚਾਤਾ। ਤੁਮਕੋ ਸ੍ਰੀ ਕਰਤਾਰ ਦੁਹਾਈ। ਬੋਲੋ ਮਿਲੋ ਬਿਨਾ ਜੇ ਜਾਈ ॥੬॥ ਪੂਰਬ ਜਿਉਂ, ਦ੍ਵੈ ਘਟਿਕਾ ਔਰੀ[੪]। ਹਮ ਸੋਂ ਬੋਲਹੁ ਮਿਲਹੁ ਬਹੋਰੀ’। ਅਸ ਅਰਦਾਸ ਕੀਨਿ ਜਬਿ ਦੋਈ।ਚਹੁੰ ਦਿਸ਼ ਭੀਰ ਅਧਿਕ ਤਬਿ ਹੋਈ ॥੭॥ ਅਹੈ ਸੁਲਖਣੀ ਚਰਨਨ ਪਾਸੂ। ਲੋਚਨ ਤੇ ਗੇਰਤਿ ਬਹੁ ਆਂਸੂ। ਭੂਪਤਿ,ਸ਼ਾਹਿ, ਬਿੱਪ੍ਰ,ਸਿਖ ਬ੍ਰਿੰਦਾ। ‘ਸੱਤਿਨਾਮ’ ਸਿਮਰੈਂ ਸੁਖਕੰਦਾ ॥ ੮ ॥ ਠਾਂਢੇ ਬੰਦੇ ਹਾਥ ਸਮੀਪਾ। ਸੁਨੀ ਬਿਨੈ ਬੇਦੀ ਕੁਲਦੀਪਾ।ਤਾਤਨ ਸੋਂ ਬੋਲਨ ਕੇ ਕਾਰਨ। ਉਠਿ ਬੈਠੇ ਤਬਿ ਨਰਕ ਨਿਵਾਰਨ ॥ ੯ ॥ ਅਰੁਨ[੫] ਪ੍ਰਫੁੱਲਤ ਕਮਲ ਬਿਸਾਲਾ। ਬਦਨ ਸੁਹਾਵਤਿ ਅਸ ਤਿਹ ਕਾਲਾ। ਦੇਖਿ ਅਚੰਭ ਭਏ ਨਰ ਨਾਰੀ। ਚਹੁੰਦਿਸ਼ ‘ਜੈ ਜੈ ਕਾਰ’ਉਚਾਰੀ ॥੧੦॥ਠਾਂਢੇ ਦ੍ਵੈ ਤਾਤਨ[੬] ਕੋ ਦੇਖਾ। ਬੋਲੇ ਗੁਰ ਕਰਿ ਕ੍ਰਿਪਾ ਬਿਸ਼ੇਖਾ। ‘ਜਾਚਤਿ ਜੇ ਜੀਵਨ ਬਹੁ ਮੇਰਾ।ਸੋ ਪਾਵਤਿ ਅਬਿ ਹੁਤੀ ਨ ਦੇਰਾ ॥੧੧॥ ਦ੍ਵੈ ਘਟਿਕਾ ਜਾਚੀ[੭] ਤੁਮ ਜੋਈ। ਨਹਿੰ ਅਧੀਨ ਤੁਮਰੇ ਕਛੁ ਸੋਈ। ਨਿਰੰਕਾਰ ਭਾਵੀ ਜੋ ਆਹੀ। ਸੋਈ ਹੋਤਿ ਮਿਟੈ ਕਬਿ ਨਾਂਹੀ ॥੧੨॥ ਅਬਿ ਜੋ ਹੈ ਤੁਮਰੇ ਮਨ ਮਾਂਹੀ। ਕਰਉ ਪ੍ਰਤੱਖ ਹਮਾਰੇ ਪਾਹੀ। ਪੂਰਬ ਰਹੇ ਬੁਲਾਇ ਨ ਆਏ। ਕਰੀ ਬਾਤ ਆਪਨ ਮਨ ਭਾਏ’ ॥ ੧੩ ॥ ਤਿਹ ਛਿਨ ਸਿਰੀਚੰਦ ਕਰ ਬੰਦੇ। ਬੋਲਯੋ ਬਚਨ‘ਸੁਨਹੁ ਸੁਖਕੰਦੇ ! ਤੁਮ ਅੰਤਰਜਾਮੀ ਸਭਿ ਜਾਨਹੁ। ਬਿਨਾ ਕਹੇ ਤੇ ਭੇਵ ਪਛਾਨਹੁ ॥ ੧੪ ॥ ਪੂਛਹੁ ਤੱਦਯਪਿ ਕਰਹੁੰ ਉਚਾਰੀ। ਪਿਤਾ ਵਸਤੁ ਕੇ ਸੁਤ ਅਧਿਕਾਰੀ[੮]। ਹਮ ਕੋ ਛੂਛਾ ਛੋਰਿ ਪਯਾਨੇ। ਥਾਪਯੋ ਲਹਿਣਾ ਅਪਨ ਸਥਾਨੇ ॥ ੧੫ ॥ ਕਲਾ ਬਿਸਾਲਹਿ ਤੇ ਭਜਿ ਖਾਲੀ[੯]। ਕਰੀ ਆਪ ਅਸਮੰਜਸ[੧੦] ਚਾਲੀ। ਦਈ ਅਪਰ ਕੋ ਸਰਬ

[੧](ਅਸੀਂ )ਤੁਹਾਨੂੰ ਹੋਰਨਾਂ ਮਨੁਖਾਂ ਵਰਗਾ ਮੰਨਦੇ ਸੀ। [੨]ਤੁਸੀਂ ਜਗਤ ਦੇ ਕਰਤਾਰ ਹੋ। [੩]ਪ੍ਰਸੰਨ ਹੋਵੋ ਹੇ ਪਿਤਾ ਜੀਓ ! [੪]ਪਹਿਲੇ ਵਤ ਦੋ ਘੜੀਆਂ ਹੋਰ। [੫]ਲਾਲ। [੬]ਪੁੱਤ੍ਰਾਂ। [੭]ਦੋ ਘੜੀਆਂ ਮੰਗੀਆਂ। [੮]ਪੱਤ੍ਰ ਹੱਕਦਾਰ ( ਹੁੰਦੇ ਹਨ )। [੯]( ਮਾਨੋ) ਖਾਲੀ ਛਡਦੇ। [੧੦]ਅਯੋਗ।

ਬਡਾਈ। ਤੁਮਰੇ ਸੁਤ ਕਹਾ ਜਗ ਮਹਿਂ ਪਾਈ[1]*?' ॥੧੬॥ ਦੋਹਰਾ॥ ਬਚਨ ਸੁਨੇ ਨਿਜ ਸੁਤਨ ਕੇ ਸ੍ਰੀ ਨਾਨਕ ਗਤਿ ਦਾਇ। ਸਭਿ ਕੇ ਸੁਨਤਿ ਸ਼ਲੋਕ ਇਕ ਉਚਰਨੋ ਬਦਨ[2] ਬਨਾਇ ॥੧੭॥ ਮ: ੧ ॥

ਲਖ ਨੇਕੀਆ ਚੰਗਿਆਈਆ ਲਖੁ ਪੁੰਨਾ ਪਰਵਾਣੁ ॥ ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ ॥ ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ ॥ ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ ॥ ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ ॥ ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ ॥ ੨ ॥

ਚੌਪਈ ॥ 'ਮਨਕੀ ਮੱਤਿ ਕਰਹਿ ਜੇ ਕੋਈ। ਏਕ ਸਿਧਿ ਨਹਿਂ ਕੈਸੇ ਹੋਈ। ਬਿਨਾ ਆਪਨੇ ਕਰਮ† ਬਡਾਈ। ਕਿਨਹੂੰ ਪਾਈ ਖਬਰ ਨ ਰਾਈ ॥੧੮॥ ਸ੍ਰੀ ਕਰਤਾਰ ਭਾਵਈ ਜੋਈ। ਹੋਤਿ ਪ੍ਰਤੱਖ ਬਾਤ ਹੈ ਸੋਈ।ਲੇਨਿਦੇਨਿ ਸਭਿ ਤਾਂਹਿ ਅਧੀਨਾ। ਔਰ ਨ ਕਿਸਹੂੰ ਕੇ ਕਰ ਕੀਨਾ' ॥ ੧੯ ॥ ਸੁਨਿ ਕੈ ਸੁਤ ਦੋਨੋ ਮੁਰਝਾਨੇ।ਹ੍ਵੈ ਅਧੀਨ ਪੁਨ ਬਚਨ ਬਖਾਨੇ।'ਨਹੀਂ ਹਮਾਰੋ ਚਾਰੋ ਕੋਊ। ਜਿਉਂ ਭਾਵੈ ਤਿਉਂ ਕਰੀਏ ਸੋਊ॥੨੦॥ ਜਗ ਮਹਿਂ ਮਨਤਾ ਹ੍ਵੈ ਨ ਹਮਾਰੀ। ਕੋਇ ਨ ਦੇਵਹਿ ਭੇਟ ਅਗਾਰੀ। ਨਾਮ ਲਾਜ ਤੁਮਹੀ ਕੋ ਸਾਰੀ'। ਇਉਂ ਕਹਿ ਮੁਖਤੇ[3] ਤੂਸ਼ਨ ਧਾਰੀ ॥੨੧॥ ਗੁਨਖਾਨੀ ਸੁਨਿ ਕਰੁਨਾ ਠਾਨੀ[3]।ਬੋਲੇ ਸੁਤਨ ਸੰਗ ਪੁਨ ਬਾਨੀ।'ਰਿੱਧਿ ਸਿੱਧਿ ਸਭਿ ਹ੍ਵੈ ਕੁਲ ਮਾਂਹੀ। ਪਟ,ਧਨ, ਧਾਮ, ਤੋਟ ਕਬਿ ਨਾਂਹੀ ॥੨੨॥ ਗੁਰੁ ਪੀਰ ਕੇ ਜੋ ਹੈਂ ਸ੍ਵਾਨਾ[4]। ਤਿਨ ਕੋ ਮਾਨਹਿਂ ਜਗਤ ਮਹਾਨਾ। ਤੁਮ ਤੋ ਤਾਤ ਭਏ ਮੁਝ ਤਨ ਤੇ।ਭੇਟਾ ਕਿਉਂ ਨ ਦੇਹਿਂ ਹਿਤ ਮਨ ਤੇ ॥੨੩॥ ਕਰਾਮਾਤ ਹ੍ਵੈ ਹੈ ਤੁਮ ਮਾਂਹੀ। ਸਿੱਖ ਹਮਾਰੇ ਸਰਬ ਪੁਜਾਹੀਂ‡। ਜਗਤ ਬਿਰਾਜਹੁ ਸਭਿ ਤੇ ਊਚੇ। ਤੁਮਰੀ ਸਮਤਾ ਕੋ

[1]ਕੀਹ ਪ੍ਰਾਪਤ ਕਰਨਗੇ। [2]ਮੁਖੋਂ। [3]ਕ੍ਰਿਪਾ ਕੀਤੀ। [4]ਗੁਰੂ ਪੀਰਾਂ ਦੇ ਜੋ ਕੁੱਤੇ ਹੁੰਦੇ ਹਨ।

*ਪਾ:-ਹਮ ਸੁਤ ਕਿਆ ਕਿਛ ਜਗ ਮਹਿਂ ਪਾਈਂ।

†ਏਥੇ ਕਰਮ ਦਾ ਭਾਵ 'ਮੇਹਰ'ਹੈ, ਕ੍ਰਿਯਾ ਯਾ ਫੇਅਲ ਨਹੀਂ ਹੈ। ਗੁਰੂ ਜੀਨੇ ਉਪਰਲੇ ਸਲੋਕ ਵਿਚ ਇਹੋ ਤਾਂ ਭੇਤ ਦੱਸਿਆ ਹੈ ਕਿ ਲਹਿਣਾ ਜੀ ਧੁਰੋਂ 'ਮੇਹਰ' ਲੈਕੇ ਆਏ ਹਨ। ਇਸ ਦੇ ਸਾਹਮਣੇ ਨੇਕੀਆਂ ਤਪ, ਗੁਣ ਕੁਛ ਮੁੱਲ ਨਹੀਂ ਰਖਦੇ, ਭਾਵ ਏਹ ਕਿ ਓਹ ਧੁਰੋਂ ਇਸ ਪਦਵੀ ਦੀ ਕਮਾਲਤਾ,ਪ੍ਰਬੀਨਤਾ, ਯੋਗਤਾ, ਅਲ੍ਹਹੀਅਤ ਲੈਕੇ ਆਏ ਹਨ। ਤੁਸੀਂ ਕੇਵਲ ਯਤਨ ਕਰਨਹਾਰੇ ਹੋ, ਕਰਤਾਰ ਦੀ ਆਗਿਆ ਮੂਜਬ ਸ੍ਰੀ ਲਹਿਣਾ ਜੀ ਨੇ ਗੱਦੀ ਪਾਈ ਹੈ।

‡ਇਹ ਖਿਆਲ ਸਤਿਗੁਰ ਜੀ ਦੇ ਤ੍ਰੀਕਏ ਖਿਆਲ ਨਾਲ ਨਹੀਂ ਮਿਲਦੇ। 'ਗੁਰਿਆਈ' ਜਗਤ ਤੇ ਤਾਰਨ ਲਈ ਇਕ ਦਾਤਾ ਪਦ ਹੈ, ਨਾ ਕਿ ਕੇਵਲ ਭੇਟਾ ਲੈਣ ਲਈ। ਐਸੇ ਖਯਾਲ ਪੁੱਤ੍ਰਾਂ ਨੂੰ ਤਾਂ ਹੋ ਸਕਦੇ ਹਨ, ਪਰ ਸਤਿ

(ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ)

ਨ ਪਹੁੰਚੇ ॥੨੪॥ ਸੁਨਹੁ, ਪਰੰਤੁ ਜੁ ਸ਼ਬਦ ਬਡਾਈ। ਸੋ ਅੰਗਦ ਨੈ ਨੀਕੇ ਪਾਈ। ਰਿਦੇ ਬਿਚਾਰਿ ਲੇਹੁ ਤੁਮ ਦੇਖੀ। ਜਿਉਂ ਲੀਨੀ ਕਿਧ ਘਾਲ ਵਿਸ਼ੇਖੀ[੧] ॥੨੫॥ ਨਿਰਹੰਕਾਰ ਰਹਯੋ ਅਨੁਸਾਰੀ। ਰਿਦੇ ਸਦੀਵ ਸੇਵ ਜਿਸ ਪਯਾਰੀ। ਆਇਸੁ ਬਿਖੇ ਬਿਲਮ ਨਹਿੰ ਕੀਤੀ। ਸੁਧੀ ਹੁਇ ਅਥਵਾ ਬਿਪਰੀਤੀ[੨] ॥੨੬॥ ਅਵਰ ਕਹੇ ਗੁਨ ਅੰਗਦ ਕੇਰੇ। ਪੁਨ ਤੂਸ਼ਨ ਕਿਧ ਪ੍ਰਭੂ ਬਡੇਰੇ। ਦੋਇ ਘਟੀ ਦਿਯ ਦਰਸ਼ਨ ਔਰੀ। ਨਰ ਹਜ਼ਾਰ ਬੰਦਹਿ ਕਰ ਜੋਰੀ ॥੨੭॥ ਦੋਹਰਾ ॥ ਸ੍ਰੀ ਸਤਿਗੁਰ ਸਮਚਿਤ[੩] ਪ੍ਰਭੂ ਬੈਠੇ ਬੀਚ ਸੁਹਾਇੰ। ਮੁਖ ਪ੍ਰਸੰਨ ਸਮ ਚੰਦ੍ਰ ਕੋ ਉਡਗਨ ਸਿਖ ਸਮੁਦਾਇ॥ ੨੮॥ ਚੌਪਈ ॥ ਦਿਪਤ[੪] ਤੇਜ ਮੁਖ ਕਾਂਤਿ[੫] ਬਿਸਾਲੀ। ਬਾਲ ਅੰਸ਼ਮਾਲੀ ਧੁਤ ਲਾਲੀ[੬]। ਗਯਾਨ ਕਿਰਨ ਤੇ ਰਹਯੋ ਪ੍ਰਕਾਸ਼ੇ। ਸੇਵਕ ਰਿਦ ਅਰਬਿੰਦ ਬਿਕਾਸੇ ॥੨੯॥ ਭਰੇ ਕ੍ਰਿਪਾ ਰਸ ਨਯਨ ਰਸੀਲੇ। ਹਿਤ ਉਪਕਾਰ ਸੁਸ਼ੀਲ ਛਬੀਲੇ। ਸਭਿ ਦਿਸ਼ ਦੇਖਤਿ ਕਰਤਿ ਕ੍ਰਿਤਾਰਥ। ਦਰਸਹਿੰ ਬ੍ਰਿੰਦ ਪਾਇ ਪਰਮਾਰਥ ॥੩੦॥ ਤਿਸ ਖਿਨ ਬੁੱਢੇ ਦ੍ਵੈ ਕਰ ਜੋਰੇ। ਦ੍ਰਿਸ਼ਟਿ ਲਾਇ ਪਦ ਪੰਕਜ ਓਰੇ। 'ਗੁਰ ਜੀ! ਬਚ ਸੁਨਿਬੇ[੭]' ਕਹਿ ਅਰਜੀ[੮]। ਸ੍ਰੀ ਗੁਰ ਜੀ! ਸਭਿ ਸਿੱਖਨ ਮਰਜੀ ॥੩੧॥ ਉੱਤਮ ਵਾਹਿਗੁਰੂ ਸਤਿਨਾਮ। ਉਪਦੇਸ਼ਯੋ ਸੰਗਤਿ ਨਰ ਬਾਮ[੯]। ਸਿਮਰਨ ਨਾਮ ਕਰਹਿੰ ਅਠਜਾਮ। ਪਦ ਅਭਿਰਾਮ ਦੇਤਿ ਸੁਖ ਧਾਮ॥੩੨॥ ਸ੍ਰੀ ਮੁਖ ਤੇ ਇਸ ਅਰਥ ਜਥਾਰਥ। ਸੇਵਕ ਸੁਨਹਿ ਸੁ ਹੋਹਿੰ ਕ੍ਰਿਤਾਰਥ। ਅੰਤ ਸਮੈਂ ਕੋ ਦਰਸ ਤੁਮਾਰਾ। ਤਥਾ ਬਚਨ ਕੋ ਅਬਹਿ ਬਿਚਾਰਾ ॥੩੩॥ ਯਾਂਤੇ ਸਭਿਹਿਨਿ ਕੇ ਮਨ ਚਾਹੂ। ਸੁਨਿਬੇ ਕਹੁ ਬਿਸਾਲ ਉਤਸ਼ਾਹੂ। ਕ੍ਰਿਪਾ ਕਰੋ ਸਭਿ ਪਰ ਸ੍ਰੀ ਗੁਰ ਜੀ! ਪੂਰਹੁ ਸਰਬ ਲਾਲਸਾ ਉਰ ਜੀ'॥੩੪॥ ਇਸ ਪ੍ਰਕਾਰ ਸੁਨਿਕੈ ਸ਼ੁਭ ਬਾਨੀ। ਅਰ ਸਿੱਖਨ ਮਨ ਕੀ ਗਤਿ

---

[੧]ਬਹੁਤੀ ਕਮਾਈ। [੨]ਉਲਟੀ। [੩]ਸਮਤਾ (ਭਰੇ) ਚਿਤ ਵਾਲੇ। [੪]ਪ੍ਰਕਾਸ਼ ਰਿਹਾ ਹੈ। [੫]ਸੁੰਦਰਤਾ। [੬]ਬਾਲ ਅਵਸਥਾ (ਭਾਵ) ਚੜ੍ਹਦੇ ਸੂਰਜ ਦੀ ਲਾਲੀ ਵਾਲੀ [ ਸੰਸ:, ਅੰਸ਼ੁਮਾਲਿਨ੍=ਸੂਰਜ ]। [੭]ਸੁਣਨੇ (ਲਈ)। [੮]ਕਹਿੰਦਾ ਹਾਂ ਬੇਨਤੀ। [੯]ਪੁਰਸ਼ ਇਸਤਰੀ ਨੂੰ।

[ਪਿਛਲੇ ਪੰਨੇ ਦੀ ਬਾਕੀ ਟੂਕ]

ਗੁਰਾਂ ਨੂੰ ਕਦੇ ਨਹੀਂ ਛੁਹ ਸਕਦੇ। ਉਪਰਲੇ ਸ਼ਲੋਕ ਵਿਚ ਸਤਿਗੁਰਾਂ ਨੇ ਕਾਰਣ ਆਪ ਦੱਸ ਦਿੱਤਾ ਹੈ। ਬਾਕੀ ਪੁੱਤ੍ਰਾਂ ਦੇ ਆਪਣਾ ਨਿਰਬਾਹ ਮੰਗਣ ਤੇ ਦਾਤੇ ਦਾ ਇਹ ਕਹਿ ਦੇਣਾ ਕਿ 'ਤੁਹਾਨੂੰ ਧਨ ਧਾਨ ਬਥੇਰਾ ਮਿਲੇਗਾ, ਸਤਿਕਾਰ ਬੜਾ ਹੋਵੇਗਾ ਇਸ ਦਾ ਫਿਕਰ ਨਾ ਕਰੋ' ਮਾਮੂਲੀ ਬਾਤ ਹੈ।

ਜਾਨੀ।ਸਮ ਅੰਮ੍ਰਿਤ ਕੇ ਗਿਰਾ ਰਸਾਲਾ। ਕਹਿ ਸ਼੍ਰੀ ਨਾਨਕ ਪਰਮ ਕ੍ਰਿਪਾਲਾ ॥੩੫॥ਦੋਹਰਾ॥ ਸੱਤਿਨਾਮ ਸ਼੍ਰੀਵਾਹਿਗੁਰੂ ਸੁਨਹੁ ਅਰਥ ਇਸ ਕੇਰ।ਜਿਸਕੇ ਸਿਮਰਨ ਅਧਿਕ ਫਲ ਮਿਟਹਿ ਚਰਾਸੀ ਫੇਰ॥ ੩੬ ॥ ਸੈਯਾ ॥ ·ਗੋ-ਤਮ ਨਾਮ ਅੱਗ੍ਯਾਨ ਮਹਾਨ ਕੌ ਪਾਇ ਬੰਧਾਨ ਸਦੀਵ ਝੁਰੂ[1]। ਦੇਹਿ ਅਨੇਕ ਧਰੇ, ਜਨਮੇ, ਮ੍ਰਿਤੁ ਸੰਕਟ ਹੋਤਿ ਬਿਸ਼ਾਲ ਸ਼ੁਰੂ[2]। ਸੋ ਤਤਕਾਲ ਬਿਲੀਨ[3] ਕਰੈ ਹੁਇ ਜਾਤਿ ਪ੍ਰਕਾਸ਼ ਕਹੈਂ ਇਸ-ਰੂ[4]-। ਜੋ ਅਸਚਰਜ ਮਹਾਂ ਬਿਸਮਾਵਤਿ ਤਾਂਹਿ ਕਹੋ ਮੁਖ ਵਾਹਿਗੁਰੂ[5] ॥ ੩੭ ॥ ਜੋ ਜੜ ਜਾਤ ਬਿਥਾਰ ਮਹਾਂ ਦ੍ਰਿਸ਼ਮਾਨ ਬਚਿੱਤ੍ਰ ਅਨੇਕ ਫੁਰੂ[6]। ਤਾਰ ਤਮੈਂ[7] ਜਨਮੈ ਬਿਨਸੈ ਜਿਸ ਆਸ਼੍ਰਿਤ ਭਾ ਸਤਿ ਬੀਚ ਪੁਰੂ !। ਜੋ ਤਿਨਕੇ ਬਿਵਹਾਰ ਕਰਾਵਤਿ ਨਾਮ ਕਹੈਂ ਇਸ ਚੇਤਨ-ਰੂ-। ਜੋ ਅਸਚਰਜ ਮਹਾਂ ਬਿਸਮਾਵਤਿ ਤਾਂਹਿ ਕਹੋ ਮੁਖ ਵਾਹਿਗੁਰੂ[8] ॥ ੩੮ ॥ ਜੋ ਸਭਿ ਦੇਹਿਨ ਅੰਨ ਪਚਾਵਤਿ, ਪਾਵਤ

ਵਾਹਿ—ਗੁ—ਰੂ॥ ਪਦ ਦੀ ਵਿਤਪਤੀ

[ [1].[2]ਗੋ ਨਾਮ ਹੈ ਅੰਧੇਰੇ ਦਾ, ( ਤਿਸ ਤੇ ) ਅੱਗ੍ਯਾਨ ਕੋ ਅਰਥ ( ਦੇਖੋ ਪੂ: ਅਧ੍ਯਾਯ ੧, ਸਫਾ ੯੯ ਸਤਰ ੮), ( ਇਸ ) ਮਹਾਨ ( ਅੱਗ੍ਯਾਨ ਦਾ ) ਬੰਧਨ ਪਾਕੇ ( ਜੀਵ ) ਸਦਾ ਝੁਰਦਾ ਹੈ (ਕਿਉਂਕਿ ਇਸ ਅਗ੍ਯਾਨ ਨਾਲ) ਅਨੇਕ ਦੇਹਾਂ ਧਾਰਨ, ਜੰਮਣ,ਮਰਨ ਦਾ ਬਹੁਤ ਸੰਕਟ ਸ਼ੁਰੂ ਹੋ ਜਾਂਦਾ ਹੈ, [ ਅਰਬੀ:— ਸ਼ੁਰੂ=ਆਰੰਭ ]। [3]ਨਾਸ਼ । [4]ਇਸ—ਰੂ—( ਪਦ ) ਨੂੰ ਪ੍ਰਕਾਸ਼ ਕਹੀਦਾ ਹੈ, (ਭਾਵ—ਰੂ—ਦਾ ਅਰਥ ਹੈ ਪ੍ਰਕਾਸ਼, ਇਹ ਪ੍ਰਕਾਸ਼) ਉਸ (ਅੱਗ੍ਯਾਨ ਨੂੰ) ਝਟ ਨਾਸ਼ ਕਰ ਦੇਂਦਾ ਹੈ (ਤੇ) ਪ੍ਰਕਾਸ਼ ਹੋ ਜਾਂਦਾ ਹੈ। [5]ਜੋ ( —ਵਾਹਿ—ਪਦ ਹੈ, ਉਸ ਦਾ ਅਰਥ ਹੈ ) ਅਸਚਰਜ ( ਤੇ ) ਮਹਾਨ ਬਿਸਮੇਂ ਰੂਪ, (ਸੋ ਉਸ ਮਹਾਨ ਅਸਚਰਜ ਤੇ ਬਿਸਮੇ ਰੂਪ ਹਸਤੀ ਨੂੰ ਪ੍ਰਕਾਸ਼ ਕਰ ਦੇਣ ਵਾਲਾ ਹੈ ਇਹ ਪਦ—ਵਾਹਿਗੁਰੂ, ) ਤਾਂਤੇ ( ਸਦਾ ) ਮੂੰਹੋਂ ਕਹੋ--ਵਾਹਿਗੁਰੂ । (ਅ) ਜੋ 'ਵਾਹਿਗੁਰੂ' ( ਇਸ ਮੰਤ੍ਰ ਨੂੰ ) ਮੂੰਹੋਂ ਕਹਿੰਦੇ ਹਨ, ਸੋ ਅਸਚਰਜ ਬਿਸਮੇਂ ਰੂਪ ਨੂੰ ( ਪਾਉਂਦੇ ਹਨ )। [6]ਸ਼ਾਖਾਂ [ਅਰਬੀ, ਫਰੂਅ ] ( ਅ ) ਸਫੁਰਨ। [7]ਨਜ਼ੂਨ ਅਧਿਕ। [8](ਗੋ ਨਾਮ ਹੈ ਜੜ੍ਹ ਦਾ, ਦੇਖੋ ਪੂਰਬਾਰਧ, ਸਫਾ ੯੮, ਸਤਰ ੧੫, ਸੋ) ਉਹ ਜੜ ਜਨਮ ਦਿੰਦਾ ਹੈ ਦ੍ਰਿਸ਼ਟਮਾਨ ਰੂਪੀ ਬੜੇ ਵਿਸਥਾਰ ਨੂੰ ਜੋ ਵਚਿੱਤਰ ਹੈ ਤੇ ਅਨੇਕ ਜਿਸ ਦੀਆਂ ਸ਼ਾਖਾਂ ਹਨ, ( ਭਾਵ ਨਾਨੱਤ੍ਵ ਦਾ ਜਨਕ ਜੜ੍ਹ ਹੈ ), (ਉਹ ਦ੍ਰਿਸ਼ਮਾਨ ) ਨਜ਼ੂਨ ਅਧਿਕ ਹੁੰਦਾ ਹੈ, ਜਨਮਦਾ ਹੈ, ਬਿਨਸਦਾ ਹੈ, ਜਿਸ ਦੇ ਆਸਰੇ ( ਸਾਰਾ ਜਗਤ ਹੈ । ਪ੍ਰਸ਼ਨ ਹੁੰਦਾ ਹੈ ਕਿ ਜੜ ਆਪੇ ਕੀਕੂੰ ਫੈਲਾਉ, ਨਾਨੱਤ੍ਵ, ਜਨਮ ਮਰਨ ਵਾਲਾ ਹੋ ਗਿਆ, ਉੱਤਰ ਦਿੰਦੇ ਹਨ ਕਿ ਇਸ ਵਿਚ) ਸੱਤ ( ਸਰੂਪ ਪਰਮਾਤਮਾ ਜੋ ) ਪੂਰਨ ਹੈ, ਅਥਵਾ—ਭਾਸਤ ਬੀਚ ਪੁਰੂ=ਵਿਚ ਭਾਸਦਾ ਹੈ ਪੂਰਨ (ਪਰਮੇਸੁਰ), (ਉਹ ਸਤ ਸਰੂਪ ਚੇਤਨ ਹੈ ਜੋ ) ਉਨ੍ਹਾਂ ( ਜਗਤ ਦੇ ਜੀਵਾਂ ਦਾ) ਬਿਵਹਾਰ ਕਰਾਉਂਦਾ ਹੈ, ਰੂ—ਕਹਿੰਦੇ ਹਨ ( ਕਿ ) ਇਸ ( ਸੱਤਾ ਸਫੁਰਤੀ ਦੇਣ ਵਾਲੇ) ਚੇਤਨ ਦਾ ਨਾਮ ਹੈ। ( ਚੌਥੀ ਤੁਕ ਲਈ ਦੇਖੋ ਉਪਰਲਾ ਅੰਕ [5] ਵਾਲਾ ਅਰਥ )।

ਪ੍ਰਾਨ ਅਧਾਰ* ਧੁਰੂ। ਬ੍ਰਿੰਦ ਰਿਖੀਕ ਅਚੇਤਨ ਜੇ ਤਿਨਕੇ ਬਿਵਹਾਰ ਕਰੇ ਜਿ ਸ਼ੁਰੂ। ਅੰਤਰ ਜੇ ਮਤਿ ਆਦਿਕ ਹੈਂ ਜੜ,ਤੇ ਚਿਤ ਕੈ ਫੁਰਨਾ ਸੁ ਫੁਰੂ। ਜੋ ਅਸਚਰਜ ਮਹਾਂ ਬਿਸਮਾਵਤਿ ਤਾਂਹਿ ਕਹੋ ਮੁਖ ਵਾਹਿਗੁਰੂ[1]॥੩੯॥ਸੀਸ ਸਹੰਸ,ਅਸੀਸ;ਅਨੈਨ ਸਨੈਨ,ਸਹੰਸ੍ਰਹੀ ਰੂਪ ਧਰੂ। ਘ੍ਰਾਣ ਸਹੰਸ੍ਰ,ਅਘ੍ਰਾਣ; ਅਸ਼੍ਰੋਣ, ਸਸ਼੍ਰੋਣ ਸਹੰਸ੍ਰ ਤੇ ਸ਼੍ਰੋਣ ਕੁਰੂ। ਪਾਣਿ ਸਹੰਸ੍ਰ, ਅਪਾਣਿ; ਅਪਾਦ, ਸਪਾਦ ਸਹੰਸ੍ਰ; ਅਨੁਰੂ, ਉਰੂ। ਜੋ ਅਸਚਰਜ ਮਹਾਂ ਬਿਸਮਾਵਤਿ ਤਾਂਹਿ ਕਹੋ ਮੁਖ ਵਾਹਿਗੁਰੂ[2] ॥੪੦॥ ਤ੍ਰਾਸਤਿ ਹੈ ਜਿਸ ਤੇ ਮ੍ਰਿਤੁ ਦੌਰਤਿ ਲੋਰਤਿ ਜੀਵਨ ਅੰਤਕਰੂ†।ਤ੍ਰਾਸ ਧਰਾਧਰ ਕੋ ਧ੍ਰਿਤ ਧਾਰਤਿ,ਤ੍ਰਾਸਤਿ ਪੌਨਤ੍ਰਿਲੋਕ ਤੁਰੂ। ਤ੍ਰਾਸ ਧਰੇ ਨਭ ਸੂਰਜ ਗੌਨ ਪ੍ਰਕਾਸ਼ਤਿ ਪਾਵਕ ਤ੍ਰਾਸ ਪੁਰੂ।ਜੋ ਅਸ-ਚਰਜ ਮਹਾਂ ਬਿਸਮਾਵਤਿ ਤਾਂਹਿ ਕਹੋ ਮੁਖ ਵਾਹਿਗੁਰੂ[3] ॥ ੪੧ ॥ ਜੋ ਸਗਰੇ

ਵਾਹਿਗੁਰੂ॥ ਜਿ ਪ ਜਿ॥ ਵਰਨਤ

[1]ਜੋ ( ਚੇਤਨ ਕਿ ) ਸਾਰੀਆਂ ਦੇਹਾਂ ( ਦੇ ਅੰਦਰ ਬੈਠਾ ) ਅੰਨ ਪਚਾਉਂਦਾ ਹੈ, ਜੋ ਅਗਨੀ ( ਜਠਰ ਅਗਨੀ=ਪਾਚਨ ਸ਼ਕਤੀ ) ਤੇ ( ਅਪਾਨ ਆਦਿ ) ਪ੍ਰਾਣਾਂ ਦਾ ਧੁਰ ਆਧਾਰ ਹੈ, ( ਜੋ ) ਸਾਰੀਆਂ ਇੰਦਰੀਆਂ, ਜੋ ਅਚੇਤਨ ( ਜੜ੍ਹ ) ਹਨ ਉਹਨਾਂ ਦੇ ਬਿਵਹਾਰ ( ਕੰਮ ) ਆਰੰਭ ਕਰਾਉਂਦਾ ਹੈ ( ਭਾਵ ਜੜ੍ਹ ਵਿਚ ਪਰਵੇਸ਼ ਕਰਕੇ ਉਹਨਾਂ ਨੂੰ ਸੱਤਾ ਸਫੁਰਤੀ ਦਿੰਦਾ ਹੈ ); ਅੰਦਰ ਜੋ ਬੁੱਧੀ ਆਦਿਕ ਹਨ ਜੜ੍ਹ‡ ਹੈਨ, (ਇਸ) ਚੇਤਨ ਦੀ (ਸੱਤਾ) ਸਫੁਰਤੀ ਨਾਲ ਸਫੁਰਨ ਹੁੰਦੇ ਹਨ। (ਚੌਥੀ ਤੁਕ ਲਈ ਦੇਖੋ ਛੰਦ ੩੭ ਦੀ ਅੰਤਲੀ ਸਤਰ ਪਰ ਦਿੱਤਾ ਅੰਕ [5] ਵਾਲਾ ਅਰਥ)।

[2]( ਵਾਹਿਗੁਰੂ ਉਸ ਦਾ ਨਾਮ ਹੈ ) ਜੋ ਹਜ਼ਾਰਾਂ ਸਿਰਾਂ ( ਵਾਲਾ ਹੈ ), ( ਫਿਰ ਉਹ ) ਬਿਨਾ ਸਿਰ ( ਦੇ ਹੈ ); ਬਿਨ ਨੇਤਰਾਂ ਹੈ, ( ਹਜ਼ਾਰਾਂ ) ਨੇਤਰਾਂ ਵਾਲਾ ਹੈ, ( ਜੋ ) ਹਜ਼ਾਰਾਂ ਰੂਪ ਧਾਰਨ ਕਰਦਾ ਹੈ। ਹਜ਼ਾਰਾਂ ( ਜਿਸ ਦੇ ) ਨੱਕ ( ਹਨ, ਫਿਰ ਕੋਈ ) ਨੱਕ ਨਹੀਂ ( ਜਿਸ ਦਾ ); ਬਿਨਾਂ ਕੰਨਾਂ ( ਦੇ ਹੈ; ਪਰ ਫਿਰ ) ਹਜ਼ਾਰਾਂ ਕੰਨਾਂ ਦੁਆਰਾ ਸੁਣਦਾ ਹੈ। ( ਜਿਸ ਦੇ ) ਹਜ਼ਾਰਾਂ ਹੱਥ ਹਨ, ( ਫਿਰ ) ਬੇ ਹੱਥ ਹੈ; ਬਿਨ ਪੈਰਾਂ ( ਦੇ ਹੈ, ਫਿਰ ) ਹਜ਼ਾਰਾਂ ਪੈਰਾਂ ਵਾਲਾ ਹੈ; (ਅਨ+ਉਰੂ ) ਬਿਨਾ ਜੰਘਾਂ ਦੇ ਹੈ ( ਫਿਰ ਹਜ਼ਾਰਾਂ ) ਜੰਘਾਂ ਵਾਲਾ ਹੈ। ( ਚੌਥੀ ਤੁਕ ਲਈ ਦੇਖੋ ਛੰਦ ੩੭ ਦੀ ਅੰਤਲੀ ਤੁਕ ਦਾ ਅਰਥ )।

[3]§( ਵਾਹਿਗੁਰੂ ਉਸ ਦਾ ਨਾਮ ਹੈ ) ਜਿਸ ਤੋਂ ਡਰਦੀ ਹੋਈ ਮੌਤ ਦੌੜਦੀ ਫਿਰਦੀ

[ਬਾਕੀ ਪ੍ਰਯਾਯ ਦੇਖੋ ਅਗਲੇ ਪੰਨੇ ਤੇ]

*ਪਾ:—ਅਪਾਨ। †ਪਾ:—ਔਰ ਕੁਰੂ।

‡ਸਾਂਖ ਨੇ ਬੁੱਧਿ ਨੂੰ ਪ੍ਰਕ੍ਰਿਤਿ ਦੀ ਗਿਣਤੀ ਵਿਚ ਰਖਿਆ ਹੈ।

§ਆਸਾ ਦੀ ਵਾਰ ਪਉੜੀ ੪ ਦਾ ਇਹੋ ਭਾਵ ਹੈ। ਇਸੇ ਕਿਸਮ ਦਾ ਇਕ ਸ਼ਲੋਕ ਕਠਉਪਨਿਸ਼ਧ, ਮੰਤਰ ੩ ਛੇਵੀਂ ਵਲੀ ਵਿਚ ਆਇਆ ਹੈ।

ਜਗ ਕੋ ਡਰਦਾਇਕ ਕ੍ਰੂਰ ਮਹਾਂ ਅਤਿ ਓਜ ਧੁਰੂ।ਜੋ ਸਭਿ ਕੋ ਉਪਜਾਵਤਿ ਹੈ ਪਰਿਪਾਰਤਿ ਫੇਰ ਬਿਨਾਸ਼ਕਰੂ। ਜੋ ਅਸ ਕਾਲ ਮਹਾਂ ਬਿਦਤੈ ਤਿਸ ਕਾਲ ਕੋ ਕਾਲ ਕਰੈ ਜੁ ਤੁਰੂ। ਜੋ ਅਸਚਰਜ ਮਹਾਂ ਬਿਸਮਾਵਤਿ ਤਾਂਹਿ ਕਹੋ ਮੁਖ ਵਾਹਿਗੁਰੂ[1]॥੪੨॥ਬੇਦ ਅਬੇਦ*; ਨਿਰੰਤਰ;ਅੰਤਰ; ਅੰਤਰੇ ਸੋ; ਅਚਰਾਨ ਚਰੂ। ਬਿੰਬ ਸੋਂ ਏਕ ਅਨੇਕ,ਅਬਿੰਬ; ਅਲੰਬ ਬਿਨਾ ਸੁ ਅਲੰਬ ਕਰੂ। ਸੰਖ ਬਿਖੈ ਜੁ ਅਸੰਖ;ਬਿਸ਼ੇਸ਼†; ਅਸ਼ੇਸ਼‡ ਹੈ; ਸ਼ੇਸ਼ ਨਿਦੇਸ਼ ਧੁਰੂ। ਜੋ ਅਸਚਰਜ ਮਹਾਂਬਿਸਮਾਵਤਿ ਤਾਂਹਿਕਹੋਮੁਖ ਵਾਹਿਗੁਰੂ[2]॥੪੩॥ਏਕਮ ਏਕ ਕਲਾ

[redacted]।ਪਿਛਲੇ ਪੰਨੇ ਦਾ ਬਾਕੀ ਪ੍ਰਕਾਰ]

ਲੋੜਦੀ ਹੈ ਜੀਵਾਂ ਦਾ ਅੰਤ ਕਰਨਾ। (ਜਿਸ ਦੇ) ਭੈ ਕਰਕੇ ਪਰਬਤਾਂ ਨੂੰ ਧਰਤੀ ਧਾਰਦੀ ਹੈ, (ਜਿਸ ਤੋਂ) ਡਰਦੀ ਪੌਣ ਤ੍ਰਿਲੋਕਾਂ ਵਿਚ ਤੁਰਦੀ ਹੈ। (ਜਿਸ ਦਾ) ਭੈ ਧਾਰਨ ਕਰਕੇ ਅਕਾਸ਼ ਵਿਚ ਸੂਰਜ ਚਲਦਾ§ ਹੈ ਤੇ ਪ੍ਰਕਾਸ਼ ਦੇਂਦਾ ਹੈ, (ਪ੍ਰਕਾਸ਼ ਦੀ ਹੈ, ਭਾਵ ਬਲਦੀ ਹੈ) ਅਗਨੀ (ਜਿਸ ਦੇ) ਭੈ ਨਾਲ ਭਰੀ ਹੋਈ (ਛੇਕੜਲੀ ਤੁਕ ਲਈ ਦੇਖੋ ਛੰਦ ੩੭ ਦੀ ਅੰਤਲੀ ਤੁਕ ਦਾ ਅਰਥ)

ਵਾਹਿਗੁਰੂ ਹੀ ਹੈ॥

[1]ਜੋ (ਕਾਲ ਕਿ) ਸਾਰੇ ਜਗਤ ਨੂੰ ਭੈ ਦਾਤਾ ਹੈ, ਬੜਾ ਕਠੋਰ ਤੇ ਅਤਯੰਤ ਬਲ ਰੱਖਣ ਵਾਲਾ ਹੈ। ਜੋ ਸਾਰਿਆਂ ਨੂੰ ਉਪਜਾਉਂਦਾ ਹੈ, ਪਾਲਦਾ ਹੈ ਤੇ ਫਿਰ ਬਿਨਾਸ਼ ਕਰਦਾ ਹੈ। ਜੋ ਐਸਾ ਕਾਲ ਬੜਾ ਪ੍ਰਗਟ ਹੈ ਜੋ ਇਸ ਕਾਲ ਨੂੰ ਬੀ ਤੁਰਤ ਹੀ ਕਾਲ ਕਰ ਦਿੰਦਾ ਹੈ (ਇਹ ਮਹਾਂ ਕਾਲ ਦਾ ਅਰਥ ਹੈ ਭਾਵ ਅਕਾਲ ਪੁਰਖ ਹੈ। (ਚੌਥੀ ਤੁਕ ਲਈ ਦੇਖੋ ਛੰਦ ੩੭ ਦੀ ਅੰਤਲੀ ਤੁਕ ਦਾ ਅਰਥ)।

[2]ਜੋ ਜਾਣਦਾ ਹੈ (ਸਭ ਨੂੰ, ਪਰ ਜਿਸ ਨੂੰ ਕੋਈ) ਨਹੀਂ ਜਾਣਦਾ, (ਅ) ਜੋ ਬੇਦ ਤੋਂ ਬੀ ਨਹੀਂ ਜਾਣਿਆਂ ਜਾ ਸਕਦਾ; (ਜੋ ਅੰਤਰ ਤੋਂ ਬਿਨਾਂ) ਨਿਰੰਤਰ (ਇਕ ਰਸ ਅਖੰਡਾਕਾਰ) ਹੈ, ਅੰਤਰ ਤੋਂ ਬੀ ਅੰਤਰ ਹੈ, ਓਹ (ਸਭ ਦੇ ਅੰਦਰ ਹੋਕੇ) ਅਚਰਾਂ (ਜੜ੍ਹਾਂ) ਨੂੰ ਚਲਾ ਰਿਹਾ ਹੈ, (ਅ) ਪ੍ਰਗਟ ਹੈ, (ਫਿਰ) ਛਿਪਿਆ ਹੈ, ਚਰ ਅਚਰ (ਸਭ) ਦੇ ਅੰਦਰ ਉਹੋ ਹੈ। ਜੋ ਪ੍ਰਤਿਬਿੰਬ (ਦੁਆਰਾ) ਇਕ ਤੋਂ ਅਨੇਕ ਹੋ ਰਿਹਾ ਹੈ, ਪਰ ਆਪ ਬਿੰਬ ਤੋਂ ਬਿਨਾਂ ਹੈ, (ਆਪ) ਆਸ਼੍ਰੇ ਤੋਂ ਬਿਨਾ ਹੈ (ਪਰ) ਉਹ (ਸਾਰਿਆਂ) ਨੂੰ ਆਸ਼੍ਰਾ ਦੇਣ ਵਾਲਾ (ਆਪ ਹੈ)। ਗਿਣਤੀ ਵਿਚ ਜੋ ਅਣਗਿਣਤ (ਹੈ), (ਜੋ ਸਭ ਤੋਂ) ਅਧਿਕ ਹੈ, (ਜੋ) ਅਨੰਤ ਹੈ, ਸ਼ੇਸ਼ਨਾਗ ਜਿਸ ਦੀ ਆਗਯਾ ਧਾਰਨ ਕਰਦਾ ਹੈ (ਚੌਥੀ ਤੁਕ ਲਈ ਦੇਖੋ ਛੰਦ ੩੭ ਦੀ ਅੰਤਲੀ ਤੁਕ ਦਾ ਅਰਥ)।

*ਪਾঃ—ਅਭਿਦ।

†ਵਿਸ਼ੇਖ ਤੋਂ ਮੁਰਾਦ ਹੈ ਕਿਸੇ ਦਾ ਨਾਂ ਲਓ ਓਹ ਸ ਤੋਂ ਵਿਸ਼ੇਖ ਹੈ। (ਅ) ਜਗਤ ਵਿਚ ਜੋ ਦਿੱਸਦੇ ਪਦਾਰਥ ਹਨ ਇਨ੍ਹਾਂ ਦੀ ਭਿੰਨਤਾ ਦੀ ਸਮਝ, ਹੇ ਪ੍ਰਭੂ! ਤੇਰੇ ਦਿੱਤੇ ਗਯਾਨ ਤੋਂ ਹੈ।

‡ਅਸ਼ੇਸ਼—ਜਿਸ ਵਿਚ ਸ਼ੇਖ ਨਾ ਹੋਵੇ, ਸੰਪੂਰਨ, ਸਾਰਾ, ਅਨੰਤ, ਅਪਾਟ, ਪੂਰਾ।

§ਹੁਣ ਪੱਛਮੀ ਲੋਕਾਂ ਬੀ ਮੰਨ ਲਿਆ ਹੈ ਕਿ ਸੂਰਜ ਬੀ ਕਿਸੇ ਹੋਰ ਮਹਾਨ ਸੂਰਜ ਦੇ ਦੁਆਲੇ ਭੌਂਦਾ ਹੈ।

ਸਸਿ ਕੀ,ਗੁਲ ਮੈਂ ਜਿਸ ਗੰਧ ਭਨੈ, ਸਗਰੂ ਪੈ ਮਧ ਜਯੋਂ ਸਨ ਹੋਤਿ ਸਦੀਵ ਹੈ,ਅੰਬ ਮੈਂ ਮਾਧੁਰਤਾ ਜੁ ਭਰੂ। ਹੈ ਅਤਿ ਤੇਜ ਹਲਾਹਲ ਮੈਂ, ਇਮ ਬੀਚ ਬਿਰਾਜਤਿਹੈ ਸਫੁਰੂ ਜੋ ਅਸਚਰਜ ਮਹਾਂਬਿਸਮਾਵਤਿਤਾਂਹਿਕਹੋਮੁਖ ਵਾਹਿ-ਗੁਰੂ[1]*॥੪੪॥ਦੋਹਰਾ॥ਸਭਿ ਸੰਗਤਿ ਕੋ ਸਤਿਗੁਰੂ ਅਰਥ ਦਿਯੋ ਸਮਝਾਇ। 'ਨਿਸਬਾਸੁਰ ਸਿਮਰਹੁ ਇਸੇ ਉੱਤਮ ਪਦ ਲਿਹੁ ਪਾਇ' ॥੪੫॥ਬ੍ਯਾਯੋ ਅਸ਼ਟਕ[2]ਅਰਥ ਕੋ ਵਾਹਿਗੁਰੂ ਸਤਿਨਾਮ। ਨਿਤ ਪ੍ਰਤਿ ਪਢਹਿ ਜੁ ਪ੍ਰੇਮ† ਕਰਿ ਠਾਨਹਿ ਗੁਰੂ ਪ੍ਰਣਾਮ॥੪੬॥ਸੁਤ ਬਿਤ ਅਦਿਕ ਕਾਮਨਾ ਸਤਿਗੁਰ ਤੇ ਸਭਿ ਪਾਇ।ਪ੍ਰਤਿ ਦਿਨ ਦੋਨੋ ਲੋਕ ਮੈਂ ਹੋਵੈਂ ਗੁਰੂ ਸਹਾਇ‡ ।੪੭।ਚੌਪਈ।ਅਧਿਕ ਪ੍ਰਸੰਨ ਭਈ ਤਬਿ ਸੰਗਤਿ। ਮੁਖ ਬਿਕਸੇ ਜਨੁ ਪੰਕਜ ਪੰਗਤਿ[3]। ਤਬ ਹੈ ਖਰੋ ਬ੍ਰਿੱਧ ਤਤਕਾਲਾ। ਸੁਜਸ ਗੁਰੂ ਕੋ ਕਹਤਿ ਰਸਾਲਾ ॥ ੪੮ ॥ ਭੁਯੰਗ ਪ੍ਰਯਾਤ ਛੰਦ ॥ 'ਨਮੋ ਸੱਚਿਦਾਨੰਦ[4], ਗੋਬਿੰਦ, ਜੋਗੀ । ਤ੍ਰਿਲੋਕੀ ਪਤੀ, ਆਪ ਭੋਗੀ ਅਭੋਗੀ। ਨਿਰਾਕਾਰ ਕੋ ਰੂਪ ਸਾਕਾਰ ਹੋਯੋ। ਜਪੈ[5]'ਸੱਤਿਨਾਮ ਸਿਖੀ ਬੀਜ ਬੋਯੋ ॥ ੪੯ ॥ ਚਹੂੰ ਚੱਕ ਮੈਂ ਦੇਸ਼ ਦੇਸ਼ੰ ਬਿਥਾਰੀ[6] । ਗੁਰੂ ਆਪ ਹ੍ਵੈ ਸਿੱਖ ਕੀਨੈ ਅਪਾਰੀ[7]। ਦਯੋ ਗਯਾਨ ਕੋ ਦਾਨ ਦਾਸੰ ਬਿਸਾਲਾ[8]। ਕਲੀ ਮੈਂ ਦੁਖੀ ਦੇਖਿ ਜੀਵੈ ਕ੍ਰਿਪਾਲਾ॥ ੫੦ ॥ ਮਹਾਂ ਮੰਦ ਕੇ ਬ੍ਰਿੰਦ ਕੀਨੈ ਉਧਾਰਿ। ਸਮਾਨੰ ਨ ਆਨੰ, ਮਹਾਨੋਪਕਾਰੰ[9]। ਅਹੋ ਰੂਪ ਸਾਖੀ ਬਸੋ ਦੇਹਿ ਸਾਰੇ। ਅਕਰਤਾ, ਅਭੁਗਤਾ, ਸੰਯੁਕਤਾ ਬਿਚਾਰੇ[10]॥੫੧॥ਸਦਾ ਦੀਨਬੰਧੂ

[1]ਏਕਮ ਦੇ ਚੰਦ੍ਰਮਾਂ ਦੀ ਇਕ ਕਲਾ ਵਿਚ (ਜਿਵੇਂ ਬਾਕੀ ੧੫ ਕਲਾ ਸਮਾਈਆਂ ਹੁੰਦੀਆਂ ਹਨ ਅਤੇ) ਫੁਲ ਵਿਚ ਜਿਵੇਂ ਸੁਗੰਧੀ (ਸਮਾਈ ਹੋਈ) ਸਾਰੇ ਆਖਦੇ ਹਨ, ਦੁੱਧ ਵਿਚ ਜਿਵੇਂ ਥਿੰਧਾਈ ਸਦਾ (ਸਮਾਈ) ਹੁੰਦੀ ਹੈ, ਅੰਬ ਵਿਚ ਜਿਵੇਂ ਮਿਠਾਸ ਭਰੀ ਹੁੰਦੀ ਹੈ। ਜ਼ਹਿਰ ਵਿਚ ਜੀਕੂੰ ਤੇਜ ( ਸਮਾਯਾ ) ਹੁੰਦਾ ਹੈ, ਇਸਤਰ੍ਹਾਂ (ਸਭ ਦੇ) ਵਿਚ ਸਫੁਰਣਤਾ ਵਾਲਾ (ਭਾਵ ਚੇਤਨ) ਬਿਰਾਜ ਰਿਹਾ ਹੈ।( ਚੌਥੀ ਸਤਰ ਲਈ ਦੇਖੋ ਛੰਦ ੩੭ ਦੀ ਅੰਤਲੀ ਤੁਕ ਦਾ ਅਰਥ)

[2]ਅੱਠ ਛੰਦ ਜਿਸ ਵਿਚ ਹੋਣ। [3]ਕਵਲਾਂ ਦੀਆਂ ਪੰਕਤੀਆਂ ਦੇ। [4]ਨਮਸਕਾਰ ਹੈ ਤੁਹਾਨੂੰ ਜੋ ਸਤਚਿਤ ਆਨੰਦ ਹੋ। [5]ਜਪਾਕੇ (ਸ੍ਰਿਸ਼ਟੀ ਨੂੰ)। [6]ਫੈਲਾਈ (ਸਿੱਖੀ)। [7]ਗੁਰੂ ਹੋਕੇ ਬਣਾਏ ਬਹੁਤ ਸਿੱਖ। [8]ਦਾਸਾਂ ਬਹੁਤਿਆਂ ਨੂੰ। [9]ਬਰੱਬਰ ਨਹੀਂ ਹੈ ਹੋਰ ਕੋਈ, ਮਹਾਂ ਉਪਕਾਰੀ ਹੋ। [10]ਮਿਲੇ ਹੋਏ ਅਸਾਂ ਵਿਚਾਰਿਆ ਹੈ।

*ਵਾਹਿਗੁਰੂ ਪਦ ਦੇ ਅਰਥ ਭਾਵ ਵਿਸਥਾਰ ਨਾਲ ਸਮਝਣ ਲਈ ਪੜ੍ਹੋ ਸ੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਅਧਯਾਯ ੧. ਅੰਕ ੬੨, ੬੩, ੬੪ ਦਾ ਭਾਵ।

†ਪਾ:-ਨੇਮ। ‡ਪਾ:-ਕੀਨੋ ਅਰਥ ਸਮਾਪਤਾ ਸ੍ਰੀ ਨਾਨਕ ਸੁਖਦਾਇ।

ਸ਼ਰੰਨਜੈ ਮਹਾਨੇ[1] ।। ਜਪੇ ਨਾਮ ਜੋ ਆਪ ਕੋ ਪ੍ਰੇਮ ਠਾਨੇ। ਤਿਸੇ ਹਾਥ ਦੇ ਅੰਤ ਲੇਵੋ ਬਚਾਈ। ਨਿਜੰ ਦਾਸ ਕੇ ਆਪ ਹੋਵੈ ਸਹਾਈ॥ ੫੨॥ ਧਰਯੋ ਬੰਸ ਬੇਦੀਨ[2] ਮੈਂ ਰੂਪ ਜੋਈ। ਭਜੇ, ਧਯਾਨ ਠਾਨੇ ਪਰੇ ਸ਼ਰਨ ਕੋਈ। ਨਿਸੰਸੇ ਗਤੀਪਰਮ[3] ਪਾਵੈ ਅਨੰਦੰ। ਨਮੋ ਪਾਦਕੰਜੇ ਬਿਲੰਦੇ ਮੁਕੰਦੰ[4] ॥ ੫੩ ॥ ਮਹਾਂ ਮਾਨ ਮੋਹਾਦਿ ਮਾਤੇ ਮਤੰਗੰ[5] । ਰਿਦੇ ਕਾਨਨੰ ਦਾਸ ਕੇ ਸਿੰਘ ਅੰਗੰ[6] । ਰਹੇ ਸਿੱਖ ਕੇ ਅੰਗ ਸੰਗੀ ਸਦਾਈ। ਨਹੀਂ ਰੋਮ ਬਾਂਕੋ[7] ਕਰੈ ਕੋਇ ਜਾਈ॥ ੫੪ ॥ ਗਿਨੈ ਕੋ ਗੁਨੰ ਪਾਰ ਪਾਵੈ ਨ ਕੋਈ । ਮਹਾਨੰ ਮਹੀ-ਯਾਨ[8] ਰੂਪੰ ਜਿ ਹੋਈ। ਨਿਜੰ ਸ਼੍ਰੇਯ ਹੇਤੰ[9] ਭਜੇ ਜੌਨ ਕੌਨੰ[10]। ਦਯਾ ਧਾਰਿ ਦੇਵੋ ਮਹਾਂ ਮੋਦ ਤੌਨੰ[11] ॥੫੫॥ ਮਹਾਂ ਦੁੱਖ ਸਿੰਧੰ[12] ਪ੍ਰਭੂ! ਹੋ ਅਗਸਤੰ[13] । ਸਮਸਤੰ ਨਿਵਾਸੋ,ਬਿਲਾਸੋ ਸਮਸਤੰ[14]।ਦਈ ਮੋਖ ਕੋਟਾਨ ਜੇ ਮੋਹ ਗ੍ਰਸਤੰ। ਸਦਾ ਜੈ, ਸਦਾ ਜੈ, ਨਮਸਤੰ ਨਮਸਤੰ॥੫੬॥ ਦੋਹਰਾ॥ ਸ੍ਰੀ ਬੁੱਢੇ ਅਸ਼ਟਕ ਕਰਯੋ ਸੁਨਿ ਸਤਿਗੁਰ ਸੁਖਦਾਇ। ਭਾਈ ਪਦ ਬਖਸ਼ਨ ਕਰਯੋ ਸੁਨਤਿ ਸਿੱਖ ਸਮੁਦਾਇ॥੫੭॥ਚੌਪਈ॥ਪਢਹਿੰ ਸੁਨਹਿੰ ਅਸ਼ਟਕ ਮਨ ਲਾਵਹਿੰ। ਸੋ ਜਨ ਸਕਲ ਪਦਾਰਥ ਪਾਵਹਿੰ। ਤਿਨਕੇ ਨਾਨਾ ਰੋਗ ਨਿਵਾਰੈ[15] । ਮਨ ਤੇ ਕਾਮ ਰੁ ਕ੍ਰੋਧ ਬਿਦਾਰੈ[16] ॥੫੮॥ ਸੁਨਿਕਰਿ ਸਗਰੀ ਸੰਗਤਿ ਮੋਦਾ[17] । ਜੈ ਜੈ ਸ਼ਬਦ ਬਦਤਿ ਚਹੁੰਕੋਦਾ[18]।ਮਹਾਂ ਮਹਾਤਮ ਸਤਿਗੁਰ ਕੇਰਾ। ਦਰਸ਼ਨ ਕੋ ਦਰਸਤਿ ਚਹੁੰਫੇਰਾ* ॥੫੯॥ਬਹੁਰੋ ਕਹਯੋ 'ਕਨਾਤ ਤਨੀਜੈ। ਚਹੁੰ ਦਿਸ਼ ਮਹਿੰ ਘੇਰਾ ਕਰਿ ਲੀਜੈ। ਸਰਬ ਨਿਕਸਿ ਕੈ ਬਾਹਰ ਜਾਵਹੁ। ਸੱਤਿਨਾਮ

---

[1]ਅਸੀਂ ਆਪਦੀ ਸ਼ਰਨ ਹਾਂ, ਹੇ ਵਡੇ (ਗੁਰੂ ਜੀ !)। [2]ਬੇਦੀਆਂ। [3]ਪੂਰਨ ਮੁਕਤੀ। [4]ਹੇ ਉੱਚੇ, ਹੇ ਮੁਕਤੀ ਦਾਤਾ । [5]ਮਸਤ ਹਾਥੀ। [6]ਸਿੱਖਾਂ ਦੇ ਰਿਦੇ ਰੂਪੀ ਬਨ ਵਿਚ ਆਪ ਸ਼ੇਰ ਰੂਪ ਹੋ। [7]ਵਾਲ ਵਿੰਗਾ। [8]ਬੜਿਆਂ ਤੋਂ ਬੜੇ । [9]ਆਪਣੀ ਮੁਕਤੀ ਵਾਸਤੇ। [10]ਜਿਹੜਾ ਕਿਹੜਾ। [11]ਅਨੰਦ ਉਸਨੂੰ। [12]ਦੁੱਖ ਰੂਪੀ ਸਮੁੰਦਰ। [13]ਸਮੁੰਦਰ ਨੂੰ ਪੀਣ ਵਾਲਾ ਅਗਸਤ ਮੁਨੀ, ਭਾਵ ਦੁੱਖਾਂ ਦੇ ਨਾਸ਼ ਕਰਤਾ ਹੋ। [14]ਸਭ ਵਿਚ ਵਸਦੇ ਹੋ, ਖੇਲ ਕਰਦੇ ਹੋ ਸਭ ਵਿਚ। [15](ਇਹ ਅਸ਼ਟਕ) ਦੂਰ ਕਰੇਗਾ। [16]ਕਾਮ ਅਤੇ ਕ੍ਰੋਧ ਦੂਰ ਕਰੇਗਾ। [17]ਪ੍ਰਸੰਨ ਹੋਈ। [18]ਕਹਿੰਦੀ ਹੈ ਸੰਗਤ ਚਾਰੋਂ ਕੋਨਿਆਂ ਤੋਂ, ਚਾਰੋਂ ਪਾਸਿਆਂ ਤੋਂ।

*ਵਿਸ਼ੇਸ਼ ਖੋਜ—ਅੰਕ ੨੭ ਤੋਂ ੫੯ ਤੱਕ ਦਾ ਪਾਠ ਲਿਖਤੀ ਕਈ ਨੁਸਖਿਆਂ ਵਿਚ ਨਹੀਂ ਹੈ ਤੇ ਕਈਆਂ ਵਿਚ ਹੈ। ਛਾਪੇ ਦੇ ਪੰਨਾ ੨੮੪ ਪਰ ਗਿਆਨੀ ਸਰਦੂਲ ਸਿੰਘ ਜੀ ਨੇ ਇਸ ਪਾਠ ਨੂੰ ਆਖੇਪਕ ਲਿਖਿਆ ਹੈ।

ਸਿਮਰਹੁ ਗੁਨ ਗਾਵਹੁ*’ ॥੬੦॥ ਸੁਨਿ ਤਿਹ ਛਿਨ ਦਾਸਨਿ ਤਤਕਾਲਾ। ਘੇਰੀ ਤਹਾਂ ਕਨਾਤ ਬਿਸਾਲਾ। ਅੰਬਰ ਪਾਇ ਬਦਨ ਪਰ ਸ੍ਵੇਤਾ। ਪੌਢੇ ਪੁਨ ਬੇਦੀ ਕੁਲਕੇਤਾ ॥ ੬੧ ॥ ਰੌਰ ਪਰਾ ਸਗਰੇ ਨਰ ਮਾਂਹੀ। ਲੋਚਨ ਤੇ ਜਲ ਧਾਰ ਚੁਆਹੀਂ। ਹੋਨਿ ਲਗੀ ਸਭਿ ਸੌਜ ਤਯਾਰੇ। ਸੰਦਲ ਧਰਜੋ ਆਨਿ ਬਹੁ ਭਾਰੇ॥੬੨॥ ਪੁਸ਼ਪ ਸੁਗੰਧਿ ਘ੍ਰਿੱਤ ਬਹੁ ਆਨਾ।ਤਿਲ ਆਦਿਕ ਸਭਿ ਕੀਨ ਮਹਾਨਾ। ਰੁਦਨ ਕਰਹਿਂ ਸਭਿਹੀ ਨਰ ਨਾਰੀ। ਸ੍ਰੀ ਨਾਨਕ ਗੁਨ ਨਾਮ ਉਚਾਰੀ॥੬੩॥ ਇਤਨੇ ਮਹਿਂ ਪਠਾਨ ਤਹਿਂ ਆਏ। ਦਰਸ ਕਰਨ ਹਿਰਦੇ ਲਲਚਾਏ। ਸ਼ਸਤ੍ਰਨ ਯੁਕਤ ਸੁ ਮਨੁਜ[1] ਘਨੇਰੇ। ਹੁਤੇ ਮੁਰੀਦ ਗੁਰੂ ਪਗ ਕੇਰੇ॥੬੪॥ ਚਹੁੰਦਿਸ਼ ਤਨੀ ਕਨਾਤ ਬਿਸ਼ਾਲਾ।ਕਿਸਹੁੰ ਨ ਦਰਸ ਹੋਤਿ ਤਿਹ ਕਾਲਾ। ਦੇਖਿ ਪਠਾਨ ਰਿਦੈ ਬਿਸਮਾਏ। ਦਰਸ ਨਿਰਾਸ ਰਿਦੇ ਅਕੁਲਾਏ ॥੬੫॥ ਖਰੇ ਲੋਕ ਚਹੁੰਦਿਸ਼ ਰਖਵਾਰੀ। ਤਿਨ ਸੋਂ ਖ਼ਾਨਨ ਗਿਰਾ ਉਚਾਰੀ। ‘ਤੁਮ ਹੋ ਸਿੱਖ ਗੁਰੂ ਗੁਨ ਖਾਨੀ। ਹਮ ਮੁਰੀਦ ਹੈਂ ਸਭਿ ਜਗ ਜਾਨੀ॥੬੬॥ ਆਖ਼ਰ ਕੌ ਦਰਸ਼ਨ ਇਹ ਕਾਲਾ।ਹਮਕੋ ਕਰਨੇ ਦੇਹੁ ਕ੍ਰਿਪਾਲੀ[2]।ਹੁਤੇ ਦੂਰ ਸੁਧਿ ਸੁਨਿ ਕਰਿ ਆਏ।ਅਬ ਨਿਰਾਸ ਹਮ ਕਿਉਂ ਕਰਿ ਜਾਏਂ’॥੬੭॥ਭਨਜੋ ਸਿੱਖ ‘ਅਸ ਹਠ ਨਹਿਂ ਕਰੀਏ।ਦਰਸ਼ਨ ਕਰਨ ਸਮਾਂ ਨ ਬਿਚਰੀਏ। ਤੁਮ ਜਿ ਅਗੇਰੇ ਆਵਤਿ ਤੂਰਨ।ਕਰਿ ਲੇਤੇ ਦਰਸ਼ਨ ਗੁਰ ਪੂਰਨ ॥੬੮॥ਅਬਿ ਬੰਦਨ ਕਰ ਲਿਹੁ ਇਸ ਥਾਈਂ। ਦੋਖ ਨਿਕੰਦਨ ਹੈਂ ਸਭਿ ਜਾਈਂ।ਹਮਰੋ ਬਚਨ ਮਾਨਿ ਤੁਮ ਲੀਜੈ।ਨੀਕੇ ਰਿਦੇ ਬਿਚਾਰ ਕਰੀਜੈ’॥੬੯॥ ਖਾਨ ਕਹੈਂ ‘ਹਮ ਮਾਨਹਿਂ ਨਾਂਹੀ। ਏਤੀ ਬਾਤ ਬਨਾਵਹੁ ਕਾਹੀਂ । ਹੋ ਢਿਗ ਦਰਸਹੁ ਜਿਉਂ ਤੁਮ ਨੀਕੇ। ਤਿਉਂ ਹਮ ਜਾਵਹਿਂ ਪੀਰ ਨਜੀਕੇ ॥੭੦॥ ਸਾਂਝੇ[3] ਹਿੰਦੂ ਤੁਰਕਨ ਕੇਰੇ। ਸਿੱਖ ਸਮਾਨ ਮੁਰੀਦ ਘਨੇਰੇ[4]। ਅਹੈਂ ਪੱਖਜ ਜੇ ਹਿੰਦੁਨ ਤੁਰਕਾ।–ਦੋਨੋਂ ਕੋ ਖੋਵਨ–ਮਤ ਗੁਰਕਾ’॥੭੧॥ਇਕ ਤੋ ਖਾਨਨ ਕੋ ਬਲ ਭਾਰੀ। ਦੂਜੇ ਸਾਚੀ ਗਿਰਾ ਉਚਾਰੀ। ਹਟਤਿ ਨਹੀਂ ਬਹੁ ਰਹੇ ਹਟਾਈ। ਸ਼ਸਤ੍ਰ ਗਹੇ ਤਬ ਹਿੰਦੁਨ[5] ਜਾਈ॥੭੨॥ ਪਰਜੋ ਸਭਿਨਿ ਮਹਿਂ ਰੌਰਾ ਭਾਰੀ। ਕੋਇ ਨ ਕਿਸਕੀ ਸੁਨੈ ਪੁਕਾਰੀ। ਸ੍ਰੀ ਗੁਰ ਤਨ ਕੇ ਪਾਸ ਜਿ ਦਾਸਾ। ਸ਼ੂਨ

[1]ਓਹ ਪੁਰਸ਼। [2]ਕ੍ਰਿਪਾਲ (ਗੁਰੂ ਜੀ ਦਾ)। [3](ਗੁਰੂ ਜੀ) ਸਾਂਝੇ ਹਨ। [4]ਉਨ੍ਹਾਂ ਦੇ ਸਿੱਖਾਂ ਵਾਙੂ ਮੁਰੀਦ ਬੀ (ਸਾਡੇ ਵਰਗੇ) ਬਹੁਤ ਹਨ। [5]ਹਿੰਦੂਆਂ ਨੇ।

*ਪਾ:–ਸੱਤਿਨਾਮ ਸ੍ਰੀ ਵਾਹਿਗੁਰੂ ਗਾਵਹੁ।

ਕੁਲਾਹਲ[1] ਸੁਨਿ ਚਹੁ ਆਸਾ[2] ॥੭੩॥ ਨਿਕਸੇ ਤੁਰਤ ਬਿਲੋਕਨ ਤਾਈਂ। ਰਹੀ ਇਕਾਂਕੀ[3] ਦੇਹਿ ਗੁਸਾਈਂ[4] । ਅੰਤਰਧਯਾਨ ਭਈ ਤਿਹ ਕਾਲਾ। ਸਰਬ ਚੁਕਾਵਨ ਝਗਰ ਬਿਸਾਲ॥੭੪॥ ਵਹਿਰ ਦੁਹੂੰ ਮਹਿਂ ਬਾਦ ਮਹਾਨਾ॥ ਚਢਿ ਬਿਵਾਨ ਪਰ ਕ੍ਰਿਪਾ ਨਿਧਾਨਾ॥ਗਮਨ ਕੀਨ ਊਰਧ ਕੀ ਓਰਾ[5] ਜੈ ਜੈ ਸ਼ਬਦ ਸੁਰਨ ਮਹਿਂ ਸ਼ੋਰਾ ॥੭੫॥ ਸੁਰਤਰੁ ਪੁਸ਼ਪਾਂਜੁਲ[6]ਬਰਖਾਵਹਿਂ। ਚਾਰੁ ਚਮਰੁ ਚਹੁਦਿਸ਼ਨ ਢੁਰਾਵਹਿਂ[7] । ਬ੍ਰਹਮਾਦਿਕ ਚੰਦਨ ਚਰਚਾਹੀਂ[8]। ਕਰਹਿਂ ਆਰਤੀ,ਸੰਖ ਬਜਾਹੀਂ॥੭੬॥ਅਪਸਰ ਕਰਿਹੀਂ ਨਿਰਤ ਅਗਾਰੀ। ਗੰਧ੍ਰਬ ਗਾਵਹਿਂ ਧੁਨਿ ਸੁਖਕਾਰੀ॥ ਚਲੇ ਅਕਾਸ਼ ਪੰਥ ਅਸ ਜਾਵਹਿਂ। ਅਤਿ ਉਤਸਵ ਕਰਿ ਅਨੰਦ ਬਢਾਵਹਿਂ॥੭੭॥ ਦੋਹਰਾ॥ਹੁਤੀ ਸ਼ਕਤਿ ਜਿਹ ਲਗ ਜਿਸਹਿ ਸ੍ਰੀ ਨਾਨਕ ਪਹੁੰਚਾਇ। ਹਟੇ ਸੰਗ ਤੇ ਦੇਵ ਸਭਿ ਚਰਨਨ ਸੀਸ ਨਿਵਾਇ* ॥੭੮॥ ਸੱਚ ਖੰਡ ਸ੍ਰੀਗੁਰ ਗਏ ਕੀਨਿ ਤਹਾਂ ਬਿਸਰਾਮ॥ ਭੂਤਲ ਮਹਿਂ ਜੈਸੇ ਭਈ ਸੁਨਹੁ ਕਥਾ ਸੁਖ ਧਾਮ ॥੭੯॥ ਚੌਪਈ ॥ ਕਰੇ ਜੋਰ ਅਸ ਖਾਨ ਅਲਾਵੈਂ।'ਹੈਂ ਹਮ[9] ਪੀਰ ਸੁ ਮਜਲ ਪੁਚਾਵੈਂ॥ ਦੇਤਿ ਮੁਰਾਦ ਮੁਰੀਦਨ ਕੇਰੀ। ਬਰਜੇ ਰਹੈਂ ਨ[10], ਜਾਵਹਿਂ ਨੇਰੀ' ॥੮੦॥ ਇਮ ਹਠ ਕਰਿਕੇ ਭੇ ਤਹਿਂ ਠਾਂਢੇ। ਡਰੇ ਨ ਰਾਰ ਕਰਨ ਤੇ ਗਾਢੇ । ਸਨਧਬੱਧ ਹਿੰਦੂ ਹੁਇ ਆਏ। ਬਲ ਕਰਿ ਤਿਨਕੋ ਚਹਤਿ ਹਟਾਏ॥ ੮੧ ॥ ਸਯਾਨੇ ਸਿੱਖ ਹੁਤੇ ਤਹਿਂ ਜੇਈ।ਕਰਯੋ ਬਿਚਾਰ ਮਿਲਤਿ ਭੇ ਤੇਈ।-ਤੁਰਕਨ ਕੋ ਅਬਿ ਹੈ ਬਲ

[1]ਰੌਲਾ। [2]ਚਹੁੰ ਪਾਸਿਆਂ ਤੋਂ। [3]ਇਕੱਲੀ । [4]ਗੁਰੂ ਜੀ ਦੀ ਦੇਹੀ। [5]ਉਪਰ ਦੀ ਤਰਫ। [6]ਕਲਪ ਬ੍ਰਿੱਛ ਦੇ ਫੁੱਲਾਂ ਦੇ ਬੁਕ। [7]ਝੁਲਾਂਵਦੇ ਹਨ। [8]ਛਿੜਕਦੇ ਹਨ । [9]ਸਾਡੇ ਪੀਰ ਹਨ। [10]ਰੋਕੇ ਨਹੀਂ ਰਹਾਂਗੇ।

*ਦੇਵਤੇ ਜਿੰਨੀ ਜਿੰਨੀ ਉਚਿਆਈ ਆਤਮ ਮੰਡਲਾਂ ਦੇ ਵਿਚ ਜਾਣ ਦੀ ਤਾਕਤ ਰੱਖਦੇ ਸਨ, ਓਥੋਂ ਓਥੋਂ ਤਕ ਗਏ, ਆਪਣੀ ਆਪਣੀ ਸ਼ਕਤੀ ਦੇ ਅਗੇਰੇ ਮੰਡਲਾਂ ਤੋਂ ਉਰੇ ਮੁੜ ਪੈਂਦੇ ਰਹੇ। ਇਸ ਦੀ ਮੁਰਾਦ ਹੈ ਕਿ ਨੀਵੇਂ ਤੋਂ ਨੀਵੇਂ ਟਿਕਾਣੇ ਦੇ ਪਰਲੋਕਿਕ ਲੋਕਾਂ ਤੋਂ ਲੈ ਉੱਚੇ ਤੋਂ ਉੱਚੇ ਲੋਕੀ ਆਏ ਸਨ, ਏਸੇ ਕਰਕੇ ਹੀ ਅਕਾਸ਼ੀ ਗਵੱਯੇ ਵਜੱਯੇ ਬੀ ਗਿਣੇ ਹਨ।

ਦੇਵਤਾ ਪਦ ਹਿੰਦੂਆਂ ਦੇ ਪੁਰਾਣਾਂ ਵਿਚ ਲੜਨ ਝਗੜਨ ਵਾਲੀਆਂ ਵਯਕਤੀਆਂ ਲਈ ਵਰਤਿਆ ਜਾਣ ਕਰਕੇ ਕਈ ਕੰਨਾਂ ਨੂੰ ਭਾਉਂਦਾ ਨਹੀਂ, ਇਸ ਦੀ ਮੁਰਾਦ ਭਾਈ ਸਾਹਿਬ ਦੀ ਏਥੇ ਪਾਰਲੌਕਿਕ ਵਯਕਤੀਆਂ ਤੋਂ ਹੈ; ਜੋ ਪ੍ਰਕਾਸ਼ ਦੇ ਬਣੇ ਹੋਏ ਹੁੰਦੇ ਹਨ [ਦਿਵ, ਦਿਵ੍=ਚਮਕਣਾ] ਜਿਨ੍ਹਾਂ ਦਾ ਪਤਾ ਸ੍ਰੀ ਗੁਰੂ ਜੀ ਨੇ ਗਿਆਨ ਖੰਡ (ਜਪੁਜੀ ਸਾਹਿਬ ਪੌੜੀ ੩੫) ਵਿਚ ਆਪ ਵੀ ਦਿੱਤਾ ਹੈ। ਕਵਿ ਜੀ ਸਾਰੇ ਦੇਵਤੇ ਪਿਛੇ ਰਹਿ ਗਏ ਦੱਸਦੇ ਹਨ, ਸ੍ਰੀ ਗੁਰੂ ਜੀ ਸਚਖੰਡ ਵਿਚ ਗਏ।

ਭਾਰੇ–। ਬਹੁਰ ਰੀਤਿ ਸੋਂ ਬਚਨ ਉਚਾਰੇ ॥ ੯੨ ॥ 'ਤਾਂਤੇ ਔਰ ਨ ਕਰੀਏ ਕਾਜਾ॥ਸ੍ਰੀ ਸਤਿਗੁਰ ਕੋ ਲੇਹੁ ਅਵਾਜਾ[੧]। ਤਿਨ ਮਰਜੀ ਕੇ ਹ੍ਵੈ ਅਨੁਸਾਰੀ। ਕਰਿਯੈ ਕ੍ਰਿੱਤ ਮਿਟਾਵਹੁ ਰਾਰੀ[੨]' ॥੯੩॥ ਖ਼ਾਨਨ ਸੰਗ ਭਨੀ ਅਸ ਬਾਨੀ। ਭਲੀ ਭਾਂਤਿ ਨੀਕੇ ਤਿਨ ਮਾਨੀ। ਦ੍ਵੈ ਸਿਖ ਹੁਤੇ ਸਮੀਪੀ ਜੇਈ॥ ਅੰਤਰ ਗੇ ਕਨਾਤ ਕੇ ਤੇਈ ॥ ੯੪ ॥ ਬਸਤ੍ਰ ਸੰਯੁਕਤ ਸੇਜ ਤਹਿਂ ਦੇਖੀ। ਦੇਹ ਨ[੩], ਭੁਏ ਅਚਰਜ ਬਿਸ਼ੇਖ਼ੀ। ਅੰਬਰ ਕੋ ਉਘਾਰਿ ਭਲ ਜੋਵਾ। ਨਿਕਸੇ ਕਹਤਿ 'ਅਚੰਭਾ ਹੋਵਾ॥੯੫॥ ਕਿਉਂ ਤੁਮ ਕੀਨੋ ਇਤਨਾ ਝਗਰਾ। ਸਤਿਗੁਰ ਆਪ ਨਿਬੇਰਯੋ ਸਗਰਾ। ਅੰਤ੍ਰਧਯਾਨ ਭੇ[੪], ਰਹੀ ਨ ਦੇਹੀ। ਕੁਸ਼ਾ ਸੇਜ ਪਰ ਬਸਤ੍ਰ ਪਰੇਹੀ ॥੯੬॥ ਦੋਹਰਾ ॥ ਰਾਰ ਨ ਕਰਿਯੇ ਪਰਸਪਰ ਦਿਹੁ ਕਨਾਤ ਖੁਲਵਾਇ। ਦੇਖਹਿਂ ਨਰ ਨਾਰੀ ਸਰਬ ਕੌਤਕ ਮਤਿ ਬਿਸਮਾਇ[੫]' ॥੯੭॥ ਸੈਯਾ॥ ਲੀਨ ਉਤਾਰ ਕਨਾਤ ਸ਼ਿਤਾਬ ਗਏ ਢਿਗ ਹ੍ਵੈ ਦਰਸੈਂ ਨਰ ਨਾਰੀ। ਹੈ ਸਿਹਜਾ ਪਰ ਚੀਰ ਪਰਯੋ ਪਿਖਿ 'ਜੈ ਗੁਰ,ਜੈ ਗੁਰ' ਊਚ ਉਚਾਰੀ। 'ਸ੍ਰੀ ਸੁਖਕੰਦ, ਗੁਬਿੰਦ, ਮੁਕੰਦ', ਸੁ ਨਾਮ ਕੋ ਲੇ ਕਰਿ ਬੰਦਨ ਕਾਰੀ। ਹੋਇ ਅਚੰਭ ਰਹੇ ਹਿਰਦੇ ਤਿਹ ਠਾਂ ਨਰ ਜੋ ਸਭਿ ਕੀ ਮਤਿ ਹਾਰੀ॥੯੮॥ ਛਪਯਛੰਦ॥ ਤੁਰਕਨ ਅੰਬਰ ਅਰਧ[੬], ਅਰਧ ਹਿੰਦੁਨ ਤਬਿ ਲੀਯਾ। ਸਗਰ ਝਗਰ ਗਯਾ ਨਿਬਰ[੭], ਹਰਖ ਉਰ ਦੁਹ ਦਿਸ਼ ਥੀਆ। ਸਿੱਖਨ ਲੇ ਕਰਿ ਚੀਰ ਚਿਤਾ ਚੰਦਨ ਕੀ ਰਚਿ ਕਰਿ। ਨਿਜ ਮੁਖ ਜਹਿਂ ਗੁਰ ਕਹਯੋ ਤਹਾਂ ਦਿਯ ਦਾਹ ਭਲੇ ਧਰਿ। ਪੁਨ ਹੁਤੇ ਮੁਰੀਦ ਸੁ ਅਰਧ ਲੇ ਨੀਕੇ ਤਹਿਂ ਦਫ-ਨਾਇ ਦਿਯ॥ਇਉਂ ਬਾਦ ਬਿਖਾਦ ਮਿਟਾਇ ਸਭਿ ਦੁਹੂ ਦਿਸ਼ਨ ਅਹਿਲਾਦ ਕਿਯ ॥੯੯॥ ਸੋਰਠਾ ॥ ਸੰਮਤ ਸੱਤ੍ਰ[੮] ਪਛਾਨ ਪੰਚ ਮਾਸ ਬੀਤੇ ਬਹੁਰ॥ਸਪਤ ਦਿਨਨ ਪਰਵਾਨ ਪਤਿਸ਼ਾਹੀ ਸ੍ਰੀ ਪ੍ਰਭੁ ਕਰੀ*॥੧੦੦॥ਦੋਹਰਾ॥ਸੰਮਤ ਪੰਦਰਾਂ ਸੈ ਲਖੋ ਅਧਿਕ ਛਯਾਨਵਾ ਜਾਨਿ॥ਅਸਜੁ[੯] ਵਦੀ ਦਸਮੀ ਵਿਖੈ ਸੱਚਖੰਡ† ਪ੍ਰਸਥਾਨ[੧੦]॥੧੦੧॥ਚੌਪਈ॥ਸ੍ਰੀ ਗੁਰ ਕਥਾ ਕਹੀ ਕਛੁ‡ ਥੋਰੀ॥ਸਰਬ ਕਹਿਨ

---

[੧]ਹੋਰ ਕੋਈ ਗੱਲ ਨਾ ਕਰੋ,ਗੁਰਾਂ ਦੀ ਆਪਣੀ ਆਵਾਜ਼ ਲੈ ਲਵੋ। [੨]ਝਗੜਾ। [੩]ਦੇਹੀ ਨਹੀਂ ਹੈ। [੪]ਅਲੋਪ ਹੋ ਗਈ ਹੈ। [੫]ਬੁੱਧੀ ਨੂੰ ਹੈਰਾਨ ਕਰਨ ਵਾਲਾ ਕੌਤਕ। [੬]ਅੱਧਾ ਕਪੜਾ ਤੁਰਕਾਂ ਨੇ। [੭]ਨਿੱਬੜ। [੮]ਸੱਤਰ ਵਰਹੇ। [੯]ਅੱਸੂ। [੧੦]ਸਚਖੰਡ ਚਲੇ ਗਏ। *ਵਿਸ਼ੇਸ਼ ਖੋਜ–ਇਹ ਸੋਰਠਾ ਕਿਸੇ ਲਿਖਤੀ ਨੁਸਖੇ ਵਿਚ ਹੈ ਕਿਸੇ ਵਿਚ ਨਹੀਂ ਹੈ। ਇਹ ਹਿਸਾਬ ਮਹਿਮਾ ਪ੍ਰਕਾਸ਼ ਵਾਰਤਿਕ ਵਿਚ ਦਿਤਾ ਹੈ। ਇਸ ਹਿਸਾਬ ਆਪ ਦਾ ਅਵਤਾਰ ਦਿਨ ਵਿਸਾਖ ਦੀ ਤ੍ਰਿਤੀਆ ੧੫੨੬ ਬਿ: ਤੇ ਜਾ ਪੈਂਦਾ ਹੈ। ਜੇ ਕੱਤਕ ਪੰਨਜਾਂ ੧੫੨੬ ਬਿ: ਗਿਣੀਏ ਤਾਂ ਆਯ ੭੦ ਵਰਹੇ ੧ ਮਹੀਨਾ ਘੱਟ ਦੇ ਲਾਗ ਪਗ ਬਣਦੀ ਹੈ। †ਪਾ:–ਸ੍ਰੀ ਗੁਰ ਕਿਯ। ‡ਪਾ:–ਮੈਂ।

ਕੀ ਸ਼ਕਤਿ ਨ ਮੋਰੀ।ਅਹੈ ਜਥਾਮਤਿ ਤਥਾ ਸੁ ਬਰਨੀ। ਸ੍ਰੋਤਨ ਕੇ ਬਿਕਾਰ ਕੋ ਹਰਨੀ ॥ ੯੨ ॥ ਚੌਪਈ ॥ ਜੋਗ, ਵਿਰਾਗ, ਭਗਤਿ ਪੁਨ ਗਯਾਨਾ। ਏ ਚਾਰੋਂ ਵਰਨੇ ਬਿਧਿ ਨਾਨਾ। ਦੈਵ ਸੰਪਦਾ ਗੁਨ[1] ਜੇ ਬ੍ਰਿੰਦਾ। ਯਾ ਮੈਂ ਭਨੇ, ਹਨੈਂ ਦੁਖ ਦੂੰਦਾ[2]॥੯੩॥ਪਢਹਿੰ ਸੁਨੈਂ ਗੁਣ ਹਿਰਦੇ ਧਾਰਹਿਂ।ਪੁਨ ਪੁਨ ਕਰਿ ਅੱਭਯਾਸ ਬਿਚਾਰਹਿਂ।ਲਖਹਿਂ ਅਸੱਤਿ ਸੱਤਿ ਸੋ ਨਿਰਨੋ। ਹਰਖ ਨ ਸ਼ੋਕ ਨ ਜਨਮ ਨ ਮਰਨੋ॥੯੪॥ਸਤਿਗੁਰ ਸਿਫਤ ਮਹਾਤਮ ਜੋਈ। ਜਗ ਮਹਿਂ ਪ੍ਰਗਟ,ਦੁਰਯੋ ਨਹਿਂ ਸੋਈ।ਸੁਮਤਿਵਾਨ ਜਾਨਹਿਂ ਬਿਧਿ ਨੀਕੇ। ਰਾਖਤਿ ਹੈਂ ਪਰੋਇ ਬਿਚ ਹੀ ਕੇ[3] ॥ ੯੫ ॥ ਬਿਛਰਯੋ ਚਹਤਿ ਨਹੀਂ ਕਿਹ ਕਾਲਾ। ਦ੍ਵੈ ਲੋਚਨ ਸੁਖ ਦੇ ਜੁ ਬਿਸਾਲਾ। ਹੁਤੀ ਨ ਸ਼ਕਤਿ ਮੋਹਿ ਮਹਿਂ ਐਸੇ। ਗ੍ਰੰਥ ਸੰਪੂਰਨ ਭਾ ਅਬਿ ਜੈਸੇ॥੯੬॥ਕ੍ਰਿਪਾ ਧਾਰਿ ਸਤਿਗੁਰ ਮੁਝ ਤਾਈਂ। ਜਿਉਂ ਜਿਉਂ ਮੁਹਿ ਮਤਿ ਦੇ ਬਨਿਵਾਈ। ਤਿਉਂ ਮੈਂ ਕਹੀ ਕਥਾ ਅਤਿ ਰੂਰੀ। ਜੋ ਸਾਧਨ ਅਪਵਰਗਹਿ ਪੂਰੀ[4] ॥ ੯੭॥ ਸ੍ਰੀ ਨਾਨਕ ਪਦ ਪੰਕਜ ਬੰਦਨ[5]। ਸਿਮਰੋਂ ਅੰਗਦ ਦੋਖ ਨਿਕੰਦਨ। ਅਮਰਦਾਸ ਗੁਰ ਹਿਰਦੇ ਧਯਾਵੌਂ। ਸ੍ਰੀ ਗੁਰ ਰਾਮਦਾਸ ਗੁਨ ਗਾਵੌਂ॥੯੮॥ਸ੍ਰੀ ਅਰਜਨ ਬਿਘਨਨਿ ਕੇ ਨਾਸ਼ਕ। ਹਰਿਗੁਬਿੰਦ ਸ਼ੁਭ ਸੁਮਤਿ ਪ੍ਰਕਾਸ਼ਕ। ਸ੍ਰੀ ਹਰਿਰਾਇ ਨਮੋ ਕਰ ਜੋਰੀ। ਗੁਰੂ ਹਰਿਕ੍ਰਿਸ਼ਨ ਮਨਾਇ ਬਹੋਰੀ ॥੯੯॥ ਤੇਗ ਬਹਾਦਰ ਪਰਮ ਕ੍ਰਿਪਾਲਾ। ਸ੍ਰੀ ਗੁਰੂ ਗੋਬਿੰਦ ਸਿੰਘ ਬਿਸਾਲਾ। ਧਰੌਂ ਧਰਾ ਪਰ ਪੁਨ ਪੁਨ ਸੀਸਾ। ਬੰਦੌਂ ਬਾਰ ਬਾਰ ਜਗਦੀਸ਼॥੧੦੦॥ ਦੋਹਰਾ॥ ਸ੍ਰੀ ਮਤਿ[6], ਸਿਮਰਨ ਰਤਿ ਗੁਰੂ[7]* ਸੰਤ ਸਿੰਘ ਸ਼ੁਭ ਨਾਮ। ਬਿੱਦਯਾ ਜਿਨ ਤੇ ਮੈਂ ਪਠੀ[8] ਤਿਨ ਪਦ ਕਰੌਂ ਪ੍ਰਣਾਮ॥ ੧੦੧॥ ਕਬਿੱਤ ॥ ਸੁਤਾ ਸਵਿਤਾਸ ਕੀ[9], ਨਸੱਯਾ ਪਾਪ ਰਾਸ ਕੀ, ਦਿਵੱਯਾ ਮੋਖ ਦਾਸਕੀ, ਲਖੈ ਜੁ ਨੇਮ ਜਮੁਨਾ। ਏਕਬਾਰ ਬਾਰਿ[10] ਛੁਏ,ਪਾਵਨਤਾ[11] ਪਾਵਨਕੈ[12],ਪਾਨ ਤੈ ਸ਼ਨਾਨ ਤੈ[13] ਦੁਖਦ ਤਿਨ ਜਮ ਨਾ[14]। ਸ਼ਯਾਮਜਲ,

---

[1]ਦੈਵੀ ਸੰਪਦਾ ਦੇ ਗੁਣ। [2]ਸਮੂਹ। [3]ਹਿਰਦੇ ਦੇ। [4]ਜੋ ਮੁਕਤੀ ਦੇ ਸਾਧਨਾਂ (ਦੀ ਵਯਾਖਯਾ) ਨਾਲ ਪੂਰਨ ਹੈ। [5]ਮੈਂ ਮੱਥਾ ਟੇਕਦਾ ਹਾਂ। [6]ਸ਼ੋਭਾ ਵਾਲੇ। [7]ਗੁਰੂ ਦੀ ਪ੍ਰੀਤੀ ਤੇ ਸਿਮਰਨ ਵਾਲੇ। [8]ਪੜ੍ਹੀ ਹੈ। [9]ਪੁੱਤ੍ਰੀ ਸੂਰਜ ਦੀ (ਜਮਨਾ ਨਦੀ)। [10]ਪਾਣੀ। [11]ਪਵਿੱਤ੍ਰਤਾ ਨਾਲ। [12]ਪਵਿੱਤ੍ਰ ਕਰਦੀ ਹੈ। [13]ਪੀਂਦੇ ਤੇ (ਜੋ) ਅਸ਼ਨਾਨ ਕਰਦੇ ਹਨ। [14]ਤਿਨ੍ਹਾਂ ਨੂੰ ਜਮ ਦੁਖਦਾਈ ਨਹੀਂ।

*ਪਾ:—ਰਤਿ ਪ੍ਰਭੂ, ਸਤਿਗੁਰੂ।

ਜਲਜ ਬਿਲੋਚਨੀ ਕੋ, ਸ਼ਯਾਮ ਪਤਿ, ਚੰਚਲ, ਅਛਲ, ਜਿਨ ਛਲਯੋ ਕਾਲਜਮੁਨਾ[1] । ਜਾਂਕੇ ਅਨ ਸਮ ਨਾ ਬਿਘਨ ਗੁਨ ਸਮਨਾ[2], ਸਦੀਵ ਸਿੰਧੁ ਗਮਨਾ[3] ਸੁਹਾਇ ਸ਼ੁਭ ਜਮਨਾ*॥ ੧੦੨ ॥ ਛਪੈ ॥ ਸ੍ਰੀ ਜਮਨਾ ਸੁਖ ਕਰਨ,ਹਰਨ ਦੁਖ, ਦਰਨੀ ਕਲਮਲ[4] । ਸੁਮਤਿ ਸਦਨ, ਬਿਧੁ ਬਦਨ[5], ਕੁਮਤਿ ਕਦਨੀ, ਸ਼ਯਾਮਲ ਜਲ । ਮਨਮੋਹਨ ਕੀ ਪ੍ਰਿਯ, ਪ੍ਰਵਾਹਿ ਪਾਵਨ ਬਹਿ[6] ਧਰਨੀ[7] । ਸਵਿਤਾ ਸੁਤਾ[8], ਸੁਜਾਨ, ਤ੍ਰਾਸ ਜਮਦੂਤ ਨਿਵਰਿਨੀ[9] । ਤਿਹ ਤੀਰ ਬੂਰੀਆ ਨਗਰ ਇਕ, ਕਵਿ ਨਿਕੇਤ ਲਖੀਏ ਤਹਾਂ । ਕਰਿ ਗ੍ਰੰਥ ਸਮਾਪਤਿ ਕੋ ਭਲੇ ਗੁਰ ਜਸ ਜਿਸ ਮਹਿਂ ਸੁਠ[10] ਮਹਾਂ ॥ ੧੦੩ ॥ ਚੌਪਈ॥ਆਦਿ ਸੁਧਾਸਰ[11]ਜੋ ਇਸਥਾਨਾ।ਖੋਜਿਖੋਜਿ[12] ਨੀਕੇ ਬਿਧਿ ਨਾਨਾ। ਲਿਖੀ ਦੇਖਿ ਕੇਤੀ ਬਹੁ ਥਾਈਂ।ਕੇਤੀ ਸੁਣੀ ਜੁ ਮਨ ਮਹਿਂ ਭਾਈ ॥੧੦੪॥ ਬੀਨ ਬੀਨ[13] ਗੁਰ ਮਹਿਮਾ ਆਛੀ। ਮਾਖਨ ਜਿਉਂ ਲੀਨੀ, ਤਜਿ ਛਾਛੀ[14]। ਕਵਿਤਾ ਤਾਂਕੀ ਰੁਚਿਰ ਬਨਾਈ। ਸਤਿਗੁਰ ਸਿੱਖਨ ਕੇ ਮਨ ਭਾਈ ॥ ੧੦੫ ॥ ਜਹਾਂ ਭੂਲ ਮੁਝ ਤੇ† ਕੁਛ ਹੋਈ। ਸੁਨਿ ਪਠਿ ਕਰੈ ਰੋਸ ਨਹਿਂ ਕੋਈ। ਕ੍ਰਿਪਾ ਧਾਰਿ ਸੋ ਲੇਹੁ ਬਨਾਇ। ਜਿਉਂ ਸਤਿਗੁਰ ਸਿੱਖਨ ਮਨ ਭਾਇ॥ ੧੦੬॥ ਬਡੇ ਬਿਲੋਕਹਿਂ ਬਾਲਕ ਲੀਲ੍ਹਾ। ਅਸਤ ਬਿਅਸਤ ਸੁ ਹੁਇ ਅਨ-

---

[1]ਜਿਸ ਦਾ ਕਾਲਾ ਪਾਣੀ, ਨੈਣ ਕਮਲ ਵਰਗੇ ਹਨ, ਪਤੀ ਜਿਸ ਦਾ ਕਾਲਾ (ਕ੍ਰਿਸ਼ਨ) ਹੈ, (ਤਰੰਗ) ਜਿਸ ਦੇ ਚੰਚਲ ਹਨ, (ਅਛਲ=) ਵਡੀਆਂ ਛੱਲਾਂ (ਜਿਸ ਵਿਚ ਉਠਦੀਆਂ ਹਨ) ਜਿਸ ਨੇ ਛਲਿਆ ਹੈ ਕਾਲ (ਮੌਤ ਕਰਨ ਵਾਲੇ) ਜਮ (ਯਮ) ਨੂੰ। ਭਾਵ ਜਮਨਾ ਨ੍ਹਾਵੇ ਤਾਂ ਜਮ ਦੇ ਰਾਹ ਨਹੀਂ ਪੈਂਦਾ (ਦੇਖੋ ਅਗਲਾ ਅੰਕ ੧੦੩—ਤ੍ਰਾਸ ਜਮਦੂਤ ਨਿਵਰਿਨੀ)। (ਅ) ਜਿਸ ਦਾ ਪਤੀ ਕਾਲ ਯਮਨ ਨੂੰ ਛਲਨੇ ਵਾਲਾ (ਪਰ ਆਪ) ਅਛਲ ਤੇ ਚੰਚਲ ਕ੍ਰਿਸ਼ਨ ਹੈ। ਕ੍ਰਿਸ਼ਨ ਜੀ ਦੇ ਓਸ ਛਲ ਵਲ ਇਸ਼ਾਰਾ ਹੈ ਜੋ ਮੁਚਕੰਦ ਰਿਖੀ ਪੁਰ ਆਪਣਾ ਕਪੜਾ ਪਾਕੇ ਲੁਕ ਗਏ ਤੇ 'ਕਾਲ—ਯਮੁਨ' ਰਾਜੇ ਨੂੰ ਛਲ ਲਿਆ ਸੀ। [2]ਬਰੱਬਰ ਹੈਨ ਭਾਵ ਡੋਬ ਦੇਣ ਦਾ ਵਿਘਨ ਤੇ ਤਾਰ ਦੇਣ ਦਾ ਗੁਣ ਜਮਨਾਂ ਵਿਚ ਸਮ ਹਨ। (ਅ) ਪਾਠਾਂਤ੍ਰ—ਬਿਘਨ ਗਨ ਸ਼ਮਨਾ=ਵਿਘਨਾਂ ਦੇ ਗਣਾਂ ਨੂੰ ਸ਼ਮਨ (ਨਾਸ਼) ਕਰਨੇ ਵਾਲੀ ਹੈ। [3]ਸਦਾ ਹੀ ਸਮੁੰਦਰ ਨੂੰ ਜਾਣ ਵਾਲੀ। [4]ਪਾਪਾਂ ਨੂੰ। [5]ਚੰਦ ਮੁਖ ਵਾਲੀ। [6]ਵਹਿੰਦਾ ਹੈ। [7]ਜ਼ਿਮੀਂ ਤੇ। [8]ਸੂਰਜ ਦੀ ਧੀ। [9]ਜਮ ਦਾ ਡਰ ਹਰਨ ਵਾਲੀ। [10]ਸੁੰਦਰ। [11]ਅੰਮ੍ਰਿਤਸਰ। [12]ਭਾਲ ਭਾਲ। [13]ਚੁਣ ਚੁਣ। [14]ਲੱਸੀ।

*ਇਹ ਕਬਿਤ ਅੱਗੇ ਗੁਰ ਪ੍ਰਤਾਪ ਸੂਰਜ ਗ੍ਰੰਥ ਰੁੱਤ ੧ ਅੰਸੂ ੪੬ ਅੰਕ ੧੧ ਵਿਚ ਭੀ ਆਵੇਗਾ।

†ਪਾ:—ਮੋ ਤੇ।

ਮੀਲਾ[੧]। ਬਚਨ ਸਪਸ਼ਟ ਨ ਆਵਹਿ ਤਾਂਹੀ। ਹਰਖੈਂ ਸੁਨਤਿ ਬ੍ਰਿੱਧ[੨], ਰਿਸ ਨਾਂਹੀ ॥੧੦੭॥ ਛੋਟੋ ਲਖੈਂ ਕ੍ਰਿਪਾ ਕੋ ਕਰਿਹੀਂ[੩]। ਬਡੇ ਜੁ ਹੈਂ ਲੱਛਨ ਅਸ ਧਰਿਹੀਂ[੪]। ਮੰਦਮਤੀ ਚਹਿਂ ਬਾਦ ਘਨੇਰਾ। ਤਿਹ ਸੋਂ ਕੈਸੋ ਹ੍ਵੈ ਨ ਨਿਬੇਰਾ ॥ ੧੦੮ ॥ ਗੁਰ ਸਿੱਖੀ ਜਾਚਉਂ ਹਉਂ ਦਾਨਾ। ਜਿਸਤੇ ਹੋਇ, ਪਰਮ ਕੱਲਜਾਨਾ। ਮਨਸਾ[੫]* ਸਗਰੀ ਮਨਹਿਂ ਸਮਾਵਹਿਂ। ਸ਼ਾਂਤਿ ਹੋਇ, ਨੀਕੋ ਪਦ ਪਾਵਹਿ ॥ ੧੦੯ ॥ ਚੌਪਈ ॥ ਏਕ ਆਂਕ ਅਰ ਅਸ਼ਟ ਕਰਿ ਬਹੁਰ ਅਸ਼ਟ ਪਰ ਸੂਨ[੬]। ਕਾਤਿਕ ਪੂਰਨਮਾ ਬਿਖੇ ਭਯੋ ਗ੍ਰੰਥ ਬਿਨਊਨ[੭] ॥੧੧੦॥ ਦੇਵਾ ਸਿੰਘ ਪਿਤ ਤੇ ਜਨਮ ਕਵਿ ਸੰਤੋਖ ਸਿੰਘ ਨਾਮ।ਬਰ ਮਾਂਗੇਂ ਸਤਿਸੰਗ ਕੋ ਕਰਿ ਸਤਿਗੁਰੂ ਪ੍ਰਣਾਮ ॥ ੧੧੧ ॥

[ਸਮਾਪਤੀ ਦਾ ਮੰਗਲ]

ਕਬਿੱਤ ॥ ਸਭੈ ਗੁਣ ਊਰ, ਭਰਪੂਰ ਹੋਯੋ ਔਗੁਨਨਿ, ਕਾਮ ਕ੍ਰੋਧ ਕੂਰ ਹੂ ਕੀ ਬ੍ਰਿੱਧਤਾ ਫਰਦ ਕੀ। ਹੋਯੋ ਮਨ ਚੂਰ ਚੂਰ, ਰਹੀ ਮਤਿ ਝੂਰ ਝੂਰ, ਦੇਖਿ ਰਹ੍ਯੋ ਦੂਰ ਦੂਰ, ਦਾਰੂ ਨ ਦਰਦ ਕੀ। ਮਿਲੇ ਗੁਰ ਪੂਰਨ ਸੰਤੋਖ ਸਿੰਘ ਤੂਰਨ, ਸੋ ਲਖਿ ਦੁਖ ਭੂਰ ਗਤਿ ਏਕਲੀ ਨਰਦ ਕੀ। ਨਾਮ ਹੈ ਸ਼ਰਨ ਸੂਰ, ਪਾਵਨ ਪਤਿਤ ਰੂਰ, ਰਾਖਿ ਹੈਂ ਜ਼ਰੂਰ ਲਾਜ ਆਪਨੇ ਬਿਰਦ ਕੀ† ॥ ੧੧੨ ॥

{ ਊਰ=ਊਣਾਂ, ਖਾਲੀ। ਬ੍ਰਿੱਧਤਾ=ਬਹੁਲਤਾ।
ਫਰਦ=ਫਹਿਰਿਸਤ। ਕਿਸੇ ਹਿਸਾਬ ਦੇ ਵੇਰਵੇ ਦਾ ਪੱਤਰਾ।
ਭੂਰ=ਸਾਰੇ। ਸ਼ਰਨ ਸੂਰ=ਸ਼ਰਨ ਦਾ ਸੂਰਮਾ, (ਭਾਵ ਸ਼ਰਨਾਗਤ ਦਾ ਰੱਖ੍ਯਕ)। ਪਾਵਨ ਪਤਿਤ ਰੂਰ=ਪਤਿਤਾਂ ਨੂੰ ਪਵਿੱਤ੍ਰ ਕਰਨ ਵਾਲਾ ਸੁਹਣਾ। ਬਿਰਦ ਕੀ=ਧਰਮ ਦੀ, ਨਾਮ ਦੀ। }

ਅਰਥ—(ਮੈਂ) ਸਾਰੇ (ਸ਼ੁਭ) ਗੁਣਾਂ ਤੋਂ ਖਾਲੀ ਹਾਂ, ਔਗੁਣਾਂ ਨਾਲ ਭਰਪੂਰ ਹੋਇਆ ਹਾਂ (ਤੇ) ਕਾਮ, ਕ੍ਰੋਧ, ਝੂਠ ਦੀ ਮੇਰੀ ਫਹਿਰਿਸਤ ਵਧੀ ਹੋਈ ਹੈ। (ਮੇਰਾ)

[੧]ਅਣਮਿਲਵੀਂ। [੨]ਪਰਸੰਨ ਹੁੰਦੇ ਹਨ ਵੱਡੇ ਪੁਰਖ। [੩](ਛੋਟਿਆਂ ਨੂੰ) ਛੋਟੇ ਜਾਣਕੇ ਕ੍ਰਿਪਾ ਕਰਦੇ ਹਨ (ਸਦਾ)। [੪]ਐਸੇ ਲੱਛਣ ਧਾਰਦੇ ਹਨ। [੫]ਵਾਸ਼ਨਾ। [੬]ਸੰਮਤ ੧੮੮੦। [੭]ਪੂਰਾ। *ਪਾ:—ਸੰਸਾ।

†ਇਹ ਛੰਦ ਅਗੋਂ ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸ ਦਸਵੀਂ ਅੰਸੂ ੧ ਦੇ ਅੰਕ ੧੩ ਵਿਚ ਬੀ ਆਵੇਗਾ। ਛੰਦ ੧੧੨ ਤੇ ੧੧੩, ਦੋਵੇਂ ਕੁਝਕ ਲਿਖਤੀ ਨੁਸਖਿਆਂ ਵਿਚ ਇਸ ਟਿਕਾਣੇ ਤੇ ਨਹੀਂ ਮਿਲਦੇ, ਕੀ ਜਾਣੀਦੇ ਲਿਖਾਰੀਆਂ ਤੋਂ ਰਹਿ ਗਏ ਯਾ ਜਿਨ੍ਹਾਂ ਵਿਚ ਹੈਨ ਕਿਸੇ ਪ੍ਰੇਮੀ ਨੇ ਮਗਰੋਂ ਏਥੇ ਬੀ ਉਤਾਰ ਦਿੱਤੇ।

ਮਨ (ਇਸ ਦੁਖ ਕਰਕੇ) ਚੂਰ ਚੂਰ ਹੋਇਆ ਹੋਇਆ ਹੈ, ਬੁੱਧੀ (ਮੇਰੀ) ਬੜੀ ਝੂਰ ਰਹੀ ਹੈ (ਮੈਂ) ਦੂਰ ਦੂਰ ਦੇਖ ਚੁਕਾ ਹਾਂ (ਪਰ ਇਸ) ਦਰਦ ਦੀ ਦਾਰੂ ਨਹੀਂ ਮਿਲੀ। (ਕਵਿ) ਸੰਤੋਖ ਸਿੰਘ (ਜੀ ਕਹਿੰਦੇ ਹਨ, ਚਉਪੜ ਵਿਛੇ ਪਰ) ਇਕੱਲੀ (ਰਹਿ ਗਈ) ਨਰਦ ਦੀ ਹਾਲਤ (ਵਾਂਙੂ) ਮੇਰਾ ਬਹੁਤਾ ਦੁਖ ਦੇਖਕੇ ਪੂਰਨ ਗੁਰੂ ਛੇਤੀ ਆ ਮਿਲੇ, (ਜਿਨ੍ਹਾਂ ਦਾ) ਨਾਮ ਸ਼ਰਨਾਗਤਾਂ ਦਾ ਰੱਖਜਕ ਤੇ ਪਤਿਤਾਂ ਨੂੰ ਪਵਿੱਤ੍ਰ ਕਰਨ ਵਾਲਾ ਸੁਹਣਾ ਹੈ (ਓਹ) ਜ਼ਰੂਰ ਆਪਣੇ ਬਿਰਦ ਦੀ ਲਾਜ ਰੱਖਣਗੇ।

ਕਬਿੱਤ॥ **ਬੰਦਨਾ ਕੋ ਲੇਤਿ ਹੀ ਅਬੰਦਤਾ ਕੋ ਦੇਤਿ ਜਨ*, ਪ੍ਰੀਤ ਲੇਤਿ ਦੇਤਿ ਹੈਂ ਪ੍ਰਤੀਤ, ਸੁਖ ਸੇਤੁ ਹੈਂ। ਭਾਉ ਉਰ ਲੇਤਿ ਹੀ, ਪ੍ਰਭਾਉ ਬਡੋ ਦੇਤਿ ਆਪ, ਨਿਰਗੁਨ ਪਦ ਦੇਤਿ ਗੁਨ ਦੇਖ ਲੇਤਿ ਹੈਂ†। ਥੋਰੀ ਜੈਸੀ ਭੇਟ ਲੇਤਿ, ਜਮ ਕੀ ਅਭੇਟ ਦੇਤਿ, ਸਤਿਗੁਰੂ ਨਾਨਕ ਜੀ ਕਰੁਨਾਨਿਕੇਤ ਹੈਂ। ਹੰਤਾ ਲੇਤਿ ਦਾਸਨ ਕੀ, ਅਹੰ ਬ੍ਰਹਮ ਦੇਤਿ ਉਰ‡, ਮਨ ਲੇਤਿ ਚਰਨ ਮੈਂ, ਮੁਕਤਿ ਕੋ ਦੇਤਿ ਹੈਂ§॥ ੧੧੩॥**

ਬੰਦਨਾ=ਨਮਸਕਾਰ, ਮੱਥਾ ਟੇਕਣਾ। ਅਬੰਦਤਾ=ਬੰਦਨ ਰਹਿਤ ਅਵਸਥਾ, ਖਲਾਸੀ, ਮੁਕਤੀ।
ਸੁਖ ਸੇਤੁ=ਸੁੱਖਾਂ ਦਾ ਪੁਲ। ਪ੍ਰਤੀਤ=ਸਿਦਕ। (ਅ) ਪੱਤਿ।
ਭਾਉ ਉਰ=ਦਿਲ ਦਾ ਪ੍ਰੇਮ।
ਪ੍ਰਭਾਉ=ਤੇਜ, ਪ੍ਰਤਾਪ। (ਅ) ਆਤਮ ਬਲ।
ਨਿਰਗੁਨ ਪਦ=ਗੁਣਾਂ ਤੋਂ ਅਤੀਤ ਅਵਸਥਾ, ਮੋਖ ਪਦਵੀ।
ਅਭੇਟ=ਨਾ ਮਿਲਨਾ, ਬਚਾਉ।
ਕਰੁਨਾ ਨਿਕੇਤ=ਮੇਹਰ ਦੇ ਘਰ। ਹੰਤਾ=ਹੰਕਾਰ।
ਅਹੰ ਬ੍ਰਹਮ=ਭਾਵ ਬ੍ਰਹਮ ਗਿਆਨ।

**ਅਰਥ**—(ਸ੍ਰੀ ਗੁਰੂ ਨਾਨਕ ਦੇਵ ਜੀ ਕੇਵਲ) ਨਮਸਕਾਰ ਨੂੰ ਲੈਕੇ (ਆਪਣੇ) ਦਾਸਾਂ ਨੂੰ ਮੁਕਤੀ ਦਿੰਦੇ ਹਨ, (ਫਿਰ) ਪ੍ਰੀਤੀ ਲੇਕੇ (ਆਪਣਾ) ਸਿਦਕ ਬਖਸ਼ਦੇ ਹਨ (ਐਸੇ) ਸੁਖਾਂ ਦਾ ਪੁਲ (ਗੁਰੂ ਜੀ) ਹੈਨ। (ਤੇ ਫਿਰ ਆਪਣੇ ਦਾਸਾਂ ਦੇ) ਦਿਲ ਦਾ ਪ੍ਰੇਮ ਲੈਕੇ ਆਪ (ਗੁਰੂ ਜੀ ਦਾਸਾਂ ਨੂੰ) ਆਤਮ ਬਲ ਦਿੰਦੇ ਹਨ

---

*ਪਾ:—ਤਿਹ। †ਪਾ:—ਗੁਨ ਦੇਖ ਲੇਤ ਨਿਰਗੁਨ ਪਦ ਦੇਤ ਹੈ।

‡ਪਾ:—ਤਿਹ। §ਇਹ ਛੰਦ ਬੀ ਅਗੋਂ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸ ਛੇਵੀਂ ਅੰਕ ੩ ਵਿਚ ਆਵੇਗਾ, ਪਰ ਓਥੇ ਤੀਸਰੀ ਤੁਕ ਦਾ ਅੰਤਲਾ ਪਾਠ ਐਉਂ ਹੈ— ਸਤਿਗੁਰੂ ਨਾਨਕ ਸੰਤੋਖ ਸਿੰਘ ਚੇਤ ਹੈ।

ਤੇ ਸ਼ੁਭ ਗੁਣ ਦੇਖਕੇ, ਗੁਣਾਂ ਤੋਂ ਅਤੀਤ ਅਵਸਥਾ ਦਾਨ ਦਿੰਦੇ ਹਨ, (ਫਿਰ) ਥੋੜੀ ਜਿਹੀ ਭੇਟਾ ਲੈਂਦੇ ਹਨ, (ਤੇ) ਦਿੰਦੇ ਹਨ ਜਮ ਤੋਂ ਬਚਾਉ, ਸ਼੍ਰੀ ਸਤਿਗੁਰੂ ਨਾਨਕ ਦੇਵ ਜੀ ਐਸੇ ਕ੍ਰਿਪਾ ਦੇ ਘਰ ਹਨ—ਦਾਸਾਂ ਦੀ ਹੰਗਤਾ ਲੇਕੇ (ਭਾਵ ਨਾਸ਼ ਕਰਕੇ) ਬ੍ਰਹਮ ਗਿਆਨ ਦਿੰਦੇ ਹਨ ਹਿਰਦੇ ਵਿਚ, ਤੇ ਦਾਸਾਂ ਦਾ ਮਨ ਲੇਕੇ ਚਰਨਾਂ ਵਿਚ ਮੁਕਤੀ ਦਾ (ਦਾਨ) ਦਿੰਦੇ ਹਨ।

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਸ਼੍ਰੀ ਗੁਰੂ ਨਾਨਕ ਜੀ ਸੱਚ ਖੰਡ ਗਮਨ' ਪ੍ਰਸੰਗ ਬਰਨਨੰ ਨਾਮ ਸਪਤ ਪੰਚਾਸਮੋ ਅਧ੍ਯਾਯ* ॥ ੫੭ ॥

ਸਮਾਪਤ ਮਸਤ ਸ਼ੁਭ ਮਸਤੁ ॥



ਸ਼੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥ ਸਾਰਾ ਸਮਾਪਤ ਹੋਇਆ।



*ਇਕ ਲਿਖਤੀ ਨੁਸਖੇ ਵਿਚ ਇੱਥੇ ਇਹ ਪਾਠ ਹੈ:—

ਇਤਿ ਸ਼੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥੇ ਨਾਨਕ ਪ੍ਰਕਾਸ਼ੇ ਉਤਰਾਰ੍ਧ ਸਕੰਧੇ ਕਵਿ ਸੰਤੋਖ ਸਿੰਘ ਵਿਰਚਤਾਯਾਂ ਸ਼੍ਰੀ ਜਗਤ ਗੁਰ ਨਾਨਕ ਜੀ ਕੋ ਸਚਖੰਡ ਪ੍ਰਸਥਾਨ ਵਰਨਨੰ ਨਾਮ-ਸਤਵੰਜਵੋਂ ਅਧ੍ਯਾਯ ॥ ਸ਼ੁਭਮ੍ ॥ ੫੭ ॥